## ਕਾਂਡ 1

ਕੇਵਲ ਸਿੰਘ ਦੇ ਘਰ ਅੱਜ ਹਾਲੇ ਵੀ ਬਲਬ ਜਗ ਰਿਹਾ ਸੀ, ਰਾਤ ਦੇ ਦੋ ਪਹਿਰ ਬੀਤ ਗਏ ਸਨ, ਘਰ ਵਿੱਚ ਤਿੰਨ ਚਾਰ ਔਰਤਾਂ ਏਧਰ ਓਧਰ ਕੁਝ ਕਰ ਰਹੀਆਂ ਸਨ, ਇੱਕ ਛੋਟਾ ਜਿਹਾ ਘਰ ਸੀ ਕੇਵਲ ਸਿੰਘ ਦਾ, ਸਧਾਰਨ ਜਿਹਾ ਜਿਮੀਦਾਰ ਸੀ ਉਹ, ਅੱਠ ਕਿੱਲੇ ਜਮੀਂਨ, ਖੁਦ ਦਸ ਕਲਾਸਾਂ ਪਾਸ, ਉਸਦੀ ਘਰਵਾਲੀ ਕੁਲਵੰਤ ਕੌਰ, ਪੁੱਜ ਕੇ ਸਾਊ ਔਰਤ, ਪੰਜਵੀਂ ਕਰਾ ਕੇ ਘਰਦਿਆਂ ਨੇ ਇਹ ਕਹਿ ਕੇ ਪੜਨੋ ਹਟਾ ਲਈ ਸੀ ਕਿ ਕੁੜੀਆਂ ਨੂੰ ਬਹੁਤਾ ਪੜਾਉਣ ਦੀ ਲੋੜ ਨਹੀਂ, ਬੱਸ ਜਰਾ ਅੱਖਰ ਸਿੱਧੇ ਕਰਨੇ ਆ ਗਏ ਬਥੇਰੇ ਆ, ਕੁਲਵੰਤ ਕੌਰ ਪੜਨ ਵਿੱਚ ਬਹੁਤ ਹੁਸ਼ਿਆਰ ਸੀ, ਪੰਜਵੀਂ ਦੇ ਇਮਤਿਹਾਂਨ ਵਿੱਚ ਉਹ ਬਲਾਕ ਵਿੱਚੋਂ ਫਸਟ ਆਈ ਸੀ, ਨਤੀਜਾ ਸੁਣ ਕੇ ਜਿੱਥੇ ਪਾਸ ਹੋਏ ਬੱਚੇ ਖੁਸ਼ੀ ਵਿੱਚ ਕਿਲਕਾਰੀਆਂ ਮਾਰ ਰਹੇ ਸਨ ਓਥੇ ਕੁਲਵੰਤ ਇੱਕ ਪਾਸੇ ਉਦਾਸ ਬੈਠੀ ਸੀ, ਮਾਸਟਰ ਜੀ ਨੇਂ ਪੁੱਛਿਆ ਕਿ......।

'' ਕੁਲਵੰਤ ਫਸਟ ਆਈ ਆਂ, ਫਿਰ ਵੀ ਖੁਸ਼ ਨਹੀਂ ?''।

'' ਮਾਸਟਰ ਜੀ ਫਸਟ ਨਾਂ ਵੀ ਆਉਂਦੀ ਤਾਂ ਵੀ ਕੀ ਹੁੰਦਾ, ਮੈਂ ਕਿਹੜਾ ਅੱਗੇ ਪੜਨਾਂ''।

ਮਸਾਂ ਨਿਕਲੇ ਸਨ ਇਹ ਬੋਲ ਕੁਲਵੰਤ ਦੇ ਮੂੰਹੋਂ ।

'' ਹੈਂ, ਪੜਨਾਂ ਕਿਓ ਨਹੀਂ, ਤੂੰ ਬਹੁਤ ਹੁਸ਼ਿਆਰ ਕੁੜੀ ਆਂ, ਤੂੰ ਬਹੁਤ ਅੱਗੇ ਵਧ ਸਕਦੀ ਆਂ''। ਮਾਸਟਰ ਜੀ ਸੁਣ ਕੇ ਹੈਰਾਂਨ ਰਹਿ ਗਏ ।

'' ਬਾਪੂ ਕਹਿੰਦਾ ਕੁੜੀਆਂ ਨੀਂ ਜਾਦਾ ਪੜਦੀਆਂ ਹੁੰਦੀਆਂ, ਹੁਣ ਤੂੰ ਘਰਦਾ ਕੰਮ ਧੰਦਾ ਸਿੱਖ''। ਏਨਾਂ ਕਹਿ ਕੇ ਕੁਲਵੰਤ ਦਾ ਰੋਣ ਨਿਕਲ ਗਿਆ, ਮਾਸਟਰ ਜੀ ਨੇਂ ਉਸਦੇ ਸਿਰ ਤੇ ਹੱਥ ਫੇਰਿਆ ਤੇ ਕਹਿਣ ਲੱਗੇ ।

'' ਘਬਰਾ ਨਾਂ ਧੀਏ, ਮੈਂ ਤੇਰੇ ਬਾਪੂ ਨਾਲ ਗੱਲ ਕਰਦਾਂ ''। ਮਾਸਟਰ ਜੀ ਦੀ ਗੱਲ ਸੁਣ ਕੇ ਕੁਲਵੰਤ ਦੇ ਚਿਹਰੇ ਤੇ ਮੁਸਕਰਾਹਟ ਆ ਗਈ ।

'' ਸੱਚੀਂ ਮਾਸਟਰ ਜੀ ?'' ਉਸਨੂੰ ਲੱਗਿਆ ਸ਼ਾਇਦ ਹੁਣ ਬਾਪੂ ਮੰਨ ਜਾਵੇ ।

'' ਹਾਂ ਧੀਏ, ਮੈਂ ਅੱਜ ਹੀ ਆ ਕੇ ਗੱਲ ਕਰਦਾਂ ''।

ਮਾਸਟਰ ਜੀ ਨੇਂ ਕਿਹਾ ਤਾਂ ਕੁਲਵੰਤ ਦੀ ਜਿਵੇਂ ਕੋਈ ਮੁਰਾਦ ਪੂਰੀ ਹੋ ਗਈ ਹੋਵੇ, ਹੁਣ ਉਹ ਵੀ ਬਾਕੀ ਬੱਚਿਆਂ ਨਾਲ ਖੁਸ਼ੀ ਮਨਾ ਰਹੀ ਸੀ, ਮਾਸਟਰ ਜੀ ਖੁਸ਼ ਹੋਈ ਕੁਲਵੰਤ, ਉਸਦੀ ਪੜਾਈ ਵਿੱਚ ਦਿਲਚਸਪੀ ਅਤੇ ਕੁਲਵੰਤ ਦੇ ਅਨਪੜ ਪਿਓ ਬਾਰੇ ਸੋਚ ਰਹੇ ਸਨ, ਕੈਸੇ ਲੋਕ ਹਨ ਇਹ, ਐਂਨੀ ਲਾਇਕ ਕੁੜੀ ਹੁਣ ਪਾਥੀਆਂ ਪੱਥੇਗੀ ?

ਛੁੱਟੀ ਦੇ ਸਮੇਂ ਤੋਂ ਬਾਅਦ ਮਾਸਟਰ ਜੀ ਕੁਲਵੰਤ ਦੇ ਘਰ ਗਏ, ਕੁਲਵੰਤ ਬੂਹੇ ਵਿੱਚ ਹੀ ਖੜੀ ਸੀ, ਮਾਸਟਰ ਜੀ ਨੂੰ ਆਇਆਂ ਦੇਖ ਉਸਨੂੰ ਚਾਅ ਚੜ ਗਿਆ, ਬਾਪੂ ਨੇ ਮਾਸਟਰ ਜੀ ਨੂੰ ਚਾਅ ਪਾਂਣੀ ਪਿਆਇਆ ਤੇ ਕਹਿਣ ਲੱਗੇ ।

'' ਧੰਨਭਾਗ ਜੀ, ਕਿੱਦਾਂ ਆਉਣੇਂ ਹੋਏ ?''।

ਮਾਸਟਰ ਜੀ ਨੇਂ ਜਦੋਂ ਆਪਣੇ ਆਉਣ ਦਾ ਕਾਰਨ ਦੱਸਿਆ ਤਾਂ ਬਾਪੂ ਦੇ ਮੱਥੇ ਤੇ ਕਈ ਵਲ ਪੈ ਗਏ, ਬਾਪੂ ਨੇਂ ਕੁਲਵੰਤ ਵੱਲ ਖਾ ਜਾਂਣ ਵਾਲੀਆਂ ਨਜਰਾਂ ਨਾਲ ਦੇਖਿਆ, ਕੁਲਵੰਤ ਵਿਚਾਰੀ ਥੰਮ ਦੇ ਨਾਲ ਲੱਗੀ ਖੜੀ ਸੀ, ਬਾਪੂ ਦੀ ਕੌੜੀ ਨਜਰ ਤੋਂ ਡਰਦੀ ਥੰਮ ਦੇ ਓਹਲੇ

ਹੋ ਗਈ, ਮਾਸਟਰ ਜੀ ਨੇਂ ਦੁਨੀਆਂ ਭਰ ਦੀਆਂ ਦਲੀਲਾਂ ਬਾਪੂ ਨੂੰ ਦਿੱਤੀਆਂ ਪਰ ਬਾਪੂ ਕਹਿੰਦਾ ਸਹੇ ਦੀਆਂ ਤਿੰਨ ਲੱਤਾਂ ਚੌਥੀ ਹੈ ਈ ਨਹੀਂ, ਬਾਪੂ ਨਹੀਂ ਮੰਨਿਆਂ, ਮਾਸਟਰ ਜੀ ਹਾਰ ਹੰਬ ਕੇ ਘਰ ਨੂੰ ਚਲੇ ਗਏ, ਕੁਲਵੰਤ ਦਾ ਛੋਟਾ ਜਿਹਾ ਦਿਲ ਛਾਤੀ ਵਿੱਚੋਂ ਬਾਹਰ ਆਉਣ ਨੂੰ ਕਰਦਾ ਸੀ, ਬਾਪੂ ਦੇ ਗੁੱਸੇ ਤੋਂ ਡਰਦੀ ਸੀ ਵਿਚਾਰੀ, ਮਾਸਟਰ ਜੀ ਦੇ ਜਾਂਣ ਤੋਂ ਬਾਅਦ ਬਾਪੂ ਨੇਂ ਕੁਲਵੰਤ ਦੀ ਗੁੱਤ ਫੜ ਕੇ ਤਾੜ ਤਾੜ ਕਰਦੀਆਂ ਦੋ ਚਪੇੜਾਂ ਧਰ ਦਿੱਤੀਆਂ, ਬਾਪੂ ਨੂੰ ਇਹ ਗੁੱਸਾ ਸੀ ਕਿ ਕੁਲਵੰਤ ਨੇਂ ਮਾਸਟਰ ਨੂੰ ਕਿਓ ਦੱਸਿਆ, ਬੇਬੇ ਨੇਂ ਰੋਂਦੀ ਮਾਸੂਮ ਨੂੰ ਮਸਾਂ ਛੁਡਾਇਆ, ਕੁਲਵੰਤ ਨੂੰ ਏਨੀ ਪੀੜ ਚਪੇੜਾਂ ਦੀ ਨਹੀਂ ਸੀ ਜਿੰਨੀ ਪੀੜ ਇਸ ਗੱਲ ਦੀ ਸੀ ਕਿ ਹੁਣ ਉਹ ਕਦੇ ਸਕੂਲ ਨਹੀਂ ਜਾ ਸਕੇਗੀ, ਕਈ ਦਿਨ ਰੌਂਦੀ ਰਹੀ, ਨਾਲ ਦੀਆਂ ਕੁੜੀਆਂ ਜਦੋਂ ਉਸ ਦੇ ਕੋਲ ਦੀ ਸ਼ਹਿਰ ਸਕੂਲ ਨੂੰ ਜਾਂਦੀਆਂ ਤਾਂ ਉਹ ਉਨਾਂ ਨੂੰ ਜਾਂਦੇ ਦੇਖਦੀ ਰਹਿੰਦੀ, ਹੌਲੀ ਹੌਲੀ ਉਹ ਘਰਦੇ ਕੰਮ ਵਿੱਚ ਪਰਚ ਗਈ, ਕੁਲਵੰਤ ਦੀਆਂ ਤਿੰਨ ਹੋਰ ਭੈਣਾਂ ਸਨ, ਬਾਪੂ ਨੂੰ ਉਨਾਂ ਦੇ ਵਿਆਹ ਦੀ ਚਿੰਤਾ ਸਤਾਉਂਦੀ ਸੀ, ਵਿਚਾਰੀ ਕੁਲਵੰਤ ਬਾਪੂ ਦੀਆਂ ਮੁਸ਼ਕਲਾਂ ਹਾਲੇ ਸਮਝ ਨਹੀਂ ਸੀ ਸਕਦੀ......!

ਅੱਜ, ਰਾਤ ਦੇ ਤੀਜੇ ਪਹਿਰ ਕੁਲਵੰਤ ਖੁਦ ਚੌਥੀ ਕੁੜੀ ਨੂੰ ਜਨਮ ਦੇ ਰਹੀ ਸੀ, ਪਹਿਲੀਆਂ ਦੋ ਜੌੜੀਆਂ ਸਨ, ਦੂਜੀ ਵਾਰ ਫਿਰ ਰੱਬ ਦੇ ਘਰ ਮੁੰਡਿਆਂ ਦਾ ਕਾਲ ਪੈ ਗਿਆ, ਕੁਲਵੰਤ ਦੀ ਸੱਸ ਕੁਲਵੰਤ ਦੇ ਸੁਭਾਅ ਤੇ ਕੰਮ ਤੋਂ ਬਹੁਤੀ ਖੁਸ਼ ਸੀ ਪਰ ਇੱਕ ਪੋਤੇ ਦੀ ਕਮੀਂ ਨੇਂ ਉਸਦੀ ਸੱਸ ਨੂੰ ਚਿੜਚਿੜੀ ਜਿਹੀ ਕਰ ਦਿੱਤਾ ਸੀ, ਹੁਣ ਉਹ ਆਂਨੀ ਬਹਾਂਨੀ ਕੁਲਵੰਤ ਨੂੰ ਤਾਂਹਨੇ ਜਿਹੇ ਮਾਰਨ ਲੱਗ ਪੈਂਦੀ ਸੀ, ਕੁਲਵੰਤ ਬਹੁਤ ਸਬਰ ਵਾਲੀ ਸੀ ਪਰ ਕਈ ਵਾਰ ਉਸਦਾ ਦਿਲ ਕਰਦਾ ਕਿ ਸੱਸ ਦੇ ਸਿਰ ਵਿੱਚ ਕੁਝ ਚੁੱਕ ਕੇ ਮਾਰੇ, ਕੰਮ ਧੰਦੇ ਸਾਰੇ ਕੁਲਵੰਤ ਹੀ ਕਰਦੀ ਸੀ, ਸੱਸ ਮੰਜੇ ਤੇ ਬੈਠੀ ਬਿਠਾਈ ਰੋਹਬ ਝਾੜਦੀ ਰਹਿੰਦੀ, ਜਿਵੇਂ ਜਿਵੇਂ ਪੋਤੇ ਦੀ ਆਸ ਮੁੱਕਦੀ ਸੀ ਤਿਵੇਂ ਤਿਵੇਂ ਸੱਸ ਦਾ ਸੁਭਾਅ ਬਦਲੀ ਜਾਂਦਾ ਸੀ, ਇਸ ਤਰਾਂ ਲਗਦਾ ਸੀ ਕਿ ਜੇ ਪੋਤਾ ਨਾਂ ਹੋਇਆ ਤਾਂ ਉਹ ਆਪਣੀ ਬਹੂ ਦੇ ਸਾਰੇ ਗੁਣਾਂ ਦੀ ਪਰਵਾਹ ਨਾਂ ਕਰਦੇ ਹੋਏ ਉਸ ਨੂੰ ਕਾਲੇ ਪਾਂਣੀ ਭੇਜ ਕੇ ਪੁੱਤ ਦਾ ਦੂਜਾ ਵਿਆਹ ਕਰਾ ਕੇ ਹੋਰ ਤਜਰਬਾ ਕਰਨ ਤੋਂ ਵੀ ਬਾਜ ਨਹੀਂ ਆਵੇਗੀ।

ਕੇਵਲ ਸਿੰਘ ਸਾਊ ਤੇ ਉੱਦਮੀ ਸੀ ਪਰ ਮੁੰਡੇ ਦੀ ਕਮੀਂ ਉਸਨੂੰ ਵੀ ਬਹੁਤ ਚੁਭਦੀ ਸੀ, ਭਾਂਵੇ ਉਹ ਜਾਂਣਦਾ ਸੀ ਕਿ ਇਸ ਵਿੱਚ ਕੁਲਵੰਤ ਦਾ ਕੋਈ ਦੋਸ਼ ਨਹੀਂ ਫਿਰ ਵੀ ਕਈ ਵਾਰ ਉਸਨੂੰ ਕੁਲਵੰਤ ਤੇ ਗੁੱਸਾ ਆ ਜਾਂਦਾ, ਉਹ ਸੋਚਦਾ ਸੀ ਕਿ ਜੇ ਕੁਲਵੰਤ ਦੀ ਥਾਂ ਕੋਈ ਹੋਰ ਔਰਤ ਹੁੰਦੀ ਜਿਸਦੇ ਮੁੰਡੇ ਹੀ ਜੰਮਦੇ ਤਾਂ ਕਿੰਨਾਂ ਚੰਗਾ ਹੁੰਦਾ, ਫਿਰ ਜਦੋਂ ਕੁਲਵੰਤ ਦੀ ਖੂਬਸੂਰਤੀ, ਮਿਹਨਤ ਤੇ ਹਸਮੁੱਖ ਸੁਭਾਅ ਬਾਰੇ ਸੋਚਦਾ ਤਾਂ ਉਸਨੂੰ ਲਗਦਾ ਕਿ ਐਸੀ ਔਰਤ ਕਰਮਾਂ ਨਾਲ ਹੀ ਮਿਲ ਸਕਦੀ ਆ, ਅੱਜ ਚੌਥੇ ਬੱਚੇ ਦੇ ਜਨਮ ਤੇ ਕੇਵਲ ਸਿੰਘ ਨੂੰ ਕੁਝ ਆਸ ਸੀ ਕਿ ਸ਼ਾਇਦ ਮੁੰਡਾ ਹੋਵੇ, ਸਕੈਨਿੰਗ ਮਸ਼ੀਨ ਹਾਲੇ ਪੰਜਾਬ ਵਿੱਚ ਪੂਰੀ ਤਰਾਂ ਪਰਚਲਤ ਨਹੀਂ ਸੀ ਹੋਈ, ਸੋ ਚੈਕਿੰਗ ਕਰਾਉਣ ਦਾ ਹਾਲੇ ਹਰ ਘਰ ਵਿੱਚ ਰਿਵਾਜ ਨਹੀਂ ਸੀ, ਅੱਜ ਕੇਵਲ ਸਿੰਘ ਤੇ ਕੁਲਵੰਤ ਕੌਰ ਲਈ ਫਿਰ ਇੱਕ ਔਖੀ ਘੜੀ ਸੀ, ਸਭ ਬੇਸਬਰੇ ਜਿਹੇ ਬੱਚੇ ਦੀ ਪੈਦਾਇਸ਼ ਦੀ ਉਡੀਕ ਕਰ ਰਹੇ ਸਨ, ਸ਼ਹਿਰੋ ਆਈ ਇੱਕ ਨਰਸ ਤੇ ਇੱਕ ਪਿੰਡ ਦੀ ਦਾਈ ਜਣੇਪੇ ਦੀ ਤਿਆਰੀ ਕਰ ਰਹੀਆਂ ਸਨ, ਕੁਲਵੰਤ ਦੀ ਸੱਸ ਘੜੀ ਘੜੀ ਅੰਦਰ ਬਾਹਰ ਆ ਜਾ ਰਹੀ ਸੀ, ਉਸ ਦੀਆਂ

ਅੱਖਾਂ ਦੀ ਨੀਂਦ ਗੁਆਚ ਚੁੱਕੀ ਸੀ, ਭਾਂਵੇ ਉਹ ਚੁੱਪ ਸੀ ਪਰ ਉਸਦੇ ਫਰਕਦੇ ਬੁੱਲ ਇਸ ਗੱਲ ਦੀ ਗਵਾਹੀ ਭਰ ਰਹੇ ਸਨ ਕਿ ਉਹ ਰੱਬ ਅੱਗੇ ਪੋਤੇ ਲਈ ਹੱਥ ਜੋੜੀ ਖੜੀ ਹੈ, ਤਿੰਨ ਧੀਆਂ ਤੋਂ ਬਾਅਦ ਚੌਥੇ ਪੁੱਤ ਦੀ ਮੰਗ ਭਾਂਵੇ ਕਿਵੇਂ ਵੀ ਨਜਾਇਜ ਨਹੀਂ ਸੀ ਪਰ ਇਹ ਤਾਂ ਕੁਦਰਤ ਦੀ ਮਰਜੀ ਆ, ਕੁਦਰਤ ਕਿਸੇ ਨੂੰ ਗਿਣ ਮਿਣ ਕੇ ਨਹੀਂ ਦਿੰਦੀ ।

ਕੇਵਲ ਸਿੰਘ ਜਿੰਨਾਂ ਬਾਹਰੋ ਸ਼ਾਂਤ ਨਜਰ ਆ ਰਿਹਾ ਸੀ ਓਨਾਂ ਹੀ ਉਸਦੇ ਅੰਦਰ ਘਮਸਾਂਨ ਮਚਿਆ ਪਿਆ ਸੀ, ਉਹ ਜਣੇਪੇ ਵਾਲੇ ਕਮਰੇ ਵਿੱਚ ਜਾਂਣਾ ਚਾਹੁੰਦਾ ਸੀ ਪਰ ਪੰਜਾਬੀ ਸਮਾਜ ਦੇ ਸ਼ਰਮ ਵਾਲੇ ਚੱਕਰਵਿਊ ਵਿੱਚ ਫਸਿਆ ਪਿਆ ਸੀ, ਜਨਮ ਦਾਤੇ ਨੂੰ ਜਨਮ ਸਮੇਂ ਤੇ ਦੂਰ ਰੱਖਿਆ ਜਾ ਰਿਹਾ ਸੀ, ਜੇ ਭਾਰਤੀ ਮਰਦ ਜਣੇਪੇ ਦੀ ਬਹੁਤੀ ਕਦਰ ਨਹੀਂ ਕਰਦੇ ਤਾਂ ਇਸ ਪਿੱਛੇ ਮਰਦ ਦੀ ਜਣੇਪੇ ਵਾਲੀ ਜਗਾ ਤੇ ਨੋ ਐਂਟਰੀ ਬਹੁਤ ਵੱਡਾ ਰੋਲ ਅਦਾ ਕਰਦੀ ਹੈ, ਕੇਵਲ ਸਿੰਘ ਚਾਹੁੰਦਾ ਸੀ ਕਿ ਇਸ ਵਾਰੀ ਰੱਬ ਉਸ ਨੂੰ ਜਰੂਰ ਪੁੱਤਰ ਦੀ ਦਾਤ ਬਖਸ਼ੇ, ਫਿਰ ਧੀ ਪੈਦਾ ਹੋਣ ਦੀ ਸੂਰਤ ਵਿੱਚ ਜੋ ਉਸਦੀ ਘਰਵਾਲੀ ਤੇ ਬੀਤਣੀ ਸੀ ਉਸ ਬਾਰੇ ਕੇਵਲ ਸਿੰਘ ਜਿਆਦਾ ਚਿੰਤਤ ਸੀ, ਉਹ ਜਾਂਣਦਾ ਸੀ ਕਿ ਪੁਰਾਂਣੀਆਂ ਬੁੜੀਆਂ ਦੀ ਜਬਾਂਨ ਨੇਂ ਫਿਰ ਕੈਂਚੀ ਵਾਂਗ ਚੱਲਣਾਂ ਸੀ, ਕੇਵਲ ਸਿੰਘ ਰੱਬ ਨੂੰ ਬਹੁਤਾ ਨਹੀਂ ਸੀ ਮੰਨਦਾ ਪਰ ਅੱਜ ਸਵੇਰ ਦਾ ਹੀ ਉਸਦੇ ਅੰਦਰ ਵਾਹਿਗੁਰੂ ਸ਼ਬਦ ਬੇਰੋਕ ਚੱਲ ਰਿਹਾ ਸੀ, ਜਿਵੇਂ ਜਿਵੇਂ ਆਪਣੀ ਘਰਵਾਲੀ ਦੀ ਪੀੜਾ ਭਰੀ ਅਵਾਜ ਉਸਦੇ ਕੰਨੀਂ ਪੈਂਦੀ ਓਂਵੇ ਹੀ ਉਸਦਾ ਵਾਹਿਗੁਰੂ ਜੱਪ ਤੇਜ ਹੋਈ ਜਾਂਦਾ ਸੀ, ਜਿਵੇਂ ਕਿ ਵਾਹਿਗੁਰੂ ਜੱਪ ਨੇਂ ਕੁਲਵੰਤ ਦੀਆਂ ਜੰਮਣ ਪੀੜਾਂ ਨੂੰ ਘੱਟ ਕਰ ਦੇਣਾਂ ਹੋਵੇ, ਜਦੋਂ ਬੰਦੇ ਦੀ ਆਪਣੀ ਬੇਵਸੀ ਹੋ ਜਾਵੇ ਉਸ ਵੇਲੇ ਉਹ ਸਿਰਜਣਹਾਰ ਦੇ ਕਦਮਾਂ ਵਿੱਚ ਪੂਰੇ ਦਾ ਪੂਰਾ ਢੇਰੀ ਹੋ ਜਾਂਦਾ ਆ, ਜਦੋ ਹੋਰ ਸਹਾਰੇ ਖਤਮ ਹੋ ਜਾਂਣ, ਅਸਲੀ ਸਹਾਰੇ ਦੀ ਯਾਦ ਵੀ ਉਸ ਵੇਲੇ ਹੀ ਆਉਦੀ ਹੈ, ਕੁਝ ਵੀ ਸੀ, ਪਿੰਡ ਹਮੀਰ ਪੁਰ ਦੇ ਇਸ ਘਰ ਵਿੱਚ ਅੱਜ ਹਰ ਦਿਲ ਸਧਾਰਨ ਰਫਤਾਰ ਵਿੱਚ ਨਹੀਂ ਸੀ ਧੜਕ ਰਿਹਾ ।

ਤੜਕਾ ਹੋਣ ਨੂੰ ਆਇਆ ਸੀ ਪਰ ਬੱਚਾ ਪੈਦਾ ਹੋਂਣ ਦਾ ਨਾਂ ਨਹੀਂ ਸੀ ਲੈ ਰਿਹਾ, ਜਿਵੇਂ ਜਿਵੇਂ ਦੇਰ ਹੋ ਰਹੀ ਸੀ ਘਰ ਦੇ ਜੀਆਂ ਦੀ ਧੀਰਜ ਜਵਾਬ ਦੇਈ ਜਾ ਰਹੀ ਸੀ, ਸਭ ਤੋਂ ਵੱਧ ਫਿਕਰਮੰਦ ਸੀ ਕੁਲਵੰਤ ਦੀ ਮਾਂ, ਉਹ ਵੀ ਧੀ ਦੇ ਹੌਂਸਲੇ ਲਈ ਦੋ ਦਿਨ ਤੋ ਆਈ ਹੋਈ ਸੀ, ਸਿਰਫ ਕੁੜੀਆਂ ਜੰਮਣ ਵਾਲੀ ਮੁਟਿਆਰ ਦੀ ਮਹਾਂਨ ਪੰਜਾਬ ਦੇ ਸਭਿਅਕ ਲੋਕ ਕੀ ਹਾਲਤ ਕਰਦੇ ਹਨ ਇਹ ਗੱਲ ਕਿਸੇ ਤੋ ਛੁਪੀ ਨਹੀਂ, ਕੁਲਵੰਤ ਜੋ ਬਹੁਤ ਘੰਟਿਆਂ ਤੋ ਭੁੱਖੀ ਵੀ ਸੀ ਅਤੇ ਉਪਰੋ ਜਣੇਪੇ ਦੇ ਵਧਦੇ ਸਮੇਂ ਨੇਂ ਉਸਦੀ ਬਹੁਤ ਮਾੜੀ ਹਾਲਤ ਕਰ ਰੱਖੀ ਸੀ, ਕੁਲਵੰਤ ਦੀ ਮਾਂ ਆਪਣੀ ਧੀ ਦੇ ਦਰਦ ਨੂੰ ਪੀ ਜਾਣਾਂ ਚਾਹੁੰਦੀ ਸੀ, ਪਰ ਕੁਦਰਤ ਨੇਂ ਐਸੀ ਕੋਈ ਸੰਭਾਵਨਾਂ ਨਹੀਂ ਰੱਖੀ, ਰਾਤ ਦਾ ਹਨੇਰਾ ਖਤਮ ਹੋਣ ਤੇ ਸੀ, ਨਰਸ ਅਤੇ ਦਾਈ ਵੀ ਸਾਰੀ ਰਾਤ ਨਹੀਂ ਸੀ ਸੁੱਤੀਆਂ ।

ਕੇਵਲ ਸਿੰਘ ਦੀਆਂ ਜੌੜੀਆਂ ਧੀਆਂ ਹੁਣ ਚਾਰ ਸਾਲ ਦੀਆਂ ਹੋ ਗਈਆਂ ਸਨ, ਛੋਟੀ ਧੀ ਢਾਈ ਸਾਲ ਦੀ ਸੀ, ਇਸ ਬੱਚੇ ਤੋ ਪਹਿਲਾਂ ਇੱਕ ਹੋਰ ਬੱਚੇ ਦਾ ਗਰਭ ਸੀ ਪਰ ਜਨਮ ਤੱਕ ਨਹੀਂ ਪਹੁੰਚ ਸਕਿਆ, ਹਸਪਤਾਲ ਵਿੱਚ ਡਾਕਟਰ ਨੇਂ ਕੁਲਵੰਤ ਨੂੰ ਬਚਾਉਣ ਲਈ ਬੱਚੇ ਦੀ ਬਲੀ ਦੇ ਦਿੱਤੀ ਸੀ, ਕੁਲਵੰਤ ਉੱਚੀ ਲੰਮੀਂ ਤੇ ਸੋਹਣੇ ਮਜਬੂਤ ਸਰੀਰ ਦੀ ਮਾਲਕ ਸੀ, ਜਿਸ ਦਿਨ ਉਹ ਕੇਵਲ

ਸਿੰਘ ਦੇ ਘਰ ਵਿਆਹੀ ਆਈ ਸੀ ਲੋਕ ਖੜ ਖੜ ਕੇ ਦੇਖਦੇ ਸਨ, ਧੀਆਂ ਦੇ ਜਨਮ ਤੇ ਪੁੱਤ ਦੇ ਨਾਂ ਹੋਣ ਦੇ ਝੋਰੇ ਨੇਂ ਉਸਦੇ ਚਿਹਰੇ ਦਾ ਨੂਰ ਖੋਹ ਲਿਆ ਸੀ, ਜਣੇਪੇ ਦੀਆਂ ਆਖਰੀ ਪੀੜਾਂ ਚੱਲ ਰਹੀਆਂ ਸਨ, ਕੁਲਵੰਤ ਦਾ ਪੂਰਾ ਸਰੀਰ ਦਰਦ ਦਾ ਸਾਗਰ ਬਣਿਆ ਪਿਆ ਸੀ, ਕੁਲਵੰਤ ਦੀ ਆਖਰੀ ਚੀਕ ਕੁਝ ਜਿਆਦਾ ਹੀ ਉਚੀ ਸੀ, ਕੇਵਲ ਸਿੰਘ ਆਪਣੀ ਥਾਂ ਤੋਂ ਉਠ ਪਿਆ, ਉਸ ਲਈ ਹੋਰ ਸਬਰ ਕਰਨਾਂ ਭਾਰੀ ਪੈ ਰਿਹਾ ਸੀ, ਉਹ ਨੱਸ ਕੇ ਜਣੇਪੇ ਵਾਲੇ ਕਮਰੇ ਵਿੱਚ ਪਰਵੇਸ਼ ਹੋ ਜਾਣਾਂ ਚਾਹੁੰਦਾ ਸੀ ਪਰ ਹਾਲੇ ਉਸ ਨੂੰ ਇਜਾਜਤ ਨਹੀਂ ਸੀ, ਕੁਝ ਪਲਾਂ ਵਿੱਚ ਹੀ ਬੱਚੇ ਦੀ ਰੋਣ ਦੀ ਅਵਾਜ ਆਈ, ਇਸ ਰੋਣ ਦੀ ਅਵਾਜ ਨੇਂ ਕੇਵਲ ਸਿੰਘ ਦੇ ਦਿਲ ਦੀ ਧੜਕਣ ਚਰਮ ਸੀਮਾਂ ਤੇ ਪਹੁੰਚਾ ਦਿੱਤੀ, ਹੁਣ ਉਹ ਛੇਤੀ ਜਾਨਣਾਂ ਚਾਹੁੰਦਾ ਸੀ, ਕੁਝ ਹੀ ਦੇਰ ਬਾਅਦ ਉਸਦੀ ਮਾਂ ਤੇ ਸੱਸ ਅੱਗੜ ਪਿੱਛੜ ਢਹਿੰਦੇ ਕਦਮਾਂ ਨਾਲ ਬਾਹਰ ਆ ਰਹੀਆਂ ਸਨ, ਦੋਵੇ ਅੱਖਾਂ ਪੂੰਝ ਰਹੀਆਂ ਸਨ, ਕੇਵਲ ਸਿੰਘ ਦਾ ਦਿਲ ਜਾਂਮ ਹੋ ਕੇ ਰਹਿ ਗਿਆ, ਇਸ ਵਾਰ ਵੀ ਨਹੀਂ ?...?।

" ਕਿਹੜੇ ਬਦਲੇ ਲੈਨਾਂ ਰੱਬਾ ਮੇਰੇ ਪੁੱਤ ਕੋਲੋਂ ?"। ਕਹਿੰਦੀ ਹੋਈ ਕੇਵਲ ਸਿੰਘ ਦੀ ਮਾਂ ਅੰਦਰ ਪਏ ਮੰਜੇ ਤੇ ਜਾ ਢੱਠੀ, ਕੁਦਰਤ ਦੀ ਇਹ ਕਿਰਤ ਕੇਵਲ ਸਿੰਘ ਦੀ ਮਾਤਾ ਸੱਠ ਸਾਲ ਤੱਕ ਵੀ ਕੁਦਰਤ ਦੀ ਮਰਜੀ ਨੂੰ ਸਵੀਕਾਰ ਕਰਨ ਦੀ ਸੂਝ ਤੇ ਹਿੰਮਤ ਨਹੀਂ ਸੀ ਜੁਟਾ ਪਾਈ, ਹੁਣ ਬੱਸ ਇੱਕ ਰੱਬ ਹੀ ਸੀ ਜਿਸਨੂੰ ਕੋਸਿਆ ਜਾ ਸਕਦਾ ਸੀ, ਬੁਰਾ ਭਲਾ ਕਿਹਾ ਜਾ ਸਕਦਾ ਸੀ, ਰੱਬ ਭਲਾ ਕਿਸੇ ਬੰਦੇ ਕੋਲੋਂ ਕਿਸ ਗੱਲ ਦਾ ਬਦਲਾ ਲਵੇਗਾ ? ਬੰਦਾ ਰੱਬ ਦਾ ਵਿਗਾੜ ਹੀ ਕੀ ਸਕਦਾ ਆ ਜੋ ਰੱਬ ਨੂੰ ਬਦਲਾ ਲੈਣ ਦੀ ਲੋੜ ਪਵੇ ?

" ਵੇ ਪੁੱਤ ਡਾਢੇ ਅੱਗੇ ਕੀਹਦਾ ਜੋਰ"। ਅੱਖਾਂ ਭਰੀ ਕੁਲਵੰਤ ਦੀ ਮਾਂ ਏਨਾਂ ਕਹਿ ਕੇ ਚੌਂਕੇ ਵਿੱਚ ਕੁਝ ਕਰਨ ਚਲੀ ਗਈ ।

" ਭਾਊ ਫਿਰ ਧੀ ਆ ਗਈ "। ਬਾਹਰ ਆਉਦੀ ਦਾਈ ਨੇਂ ਸਾਫ ਦੱਸ ਦਿੱਤਾ......

ਕੇਵਲ ਸਿੰਘ ਨੇਂ ਵਿਹੜੇ ਵਿੱਚ ਸੁੱਤੀਆਂ ਪਈਆਂ ਤਿੰਨ ਧੀਆਂ ਤੇ ਨਜਰ ਮਾਰੀ ਤੇ ਹਾਉਕਾ ਜਿਹਾ ਲੈ ਕੇ ਆਪਣੀ ਘਰਵਾਲੀ ਵੱਲ ਤੁਰ ਪਿਆ, ਨਰਸ ਪੜੀ ਲਿਖੀ ਸੀ ਤੇ ਜਾਂਣਦੀ ਸੀ ਕਿ ਪੰਜਾਬ ਵਿੱਚ ਚੌਥੀ ਧੀ ਦਾ ਕੀ ਮਤਲਬ ਆ, ਉਹ ਨਾਂ ਤਾਂ ਅਫਸੋਸ ਕਰ ਸਕਦੀ ਸੀ ਤੇ ਨਾਂ ਵਧਾਈ ਦੇ ਸਕਦੀ ਸੀ, ਕੇਵਲ ਸਿੰਘ ਨੇਂ ਦਰਵਾਜਾ ਖੜਕਾਇਆ

"ਆਜੋ ਭਾਜੀ ਲੰਘ ਆਓ"। ਨਰਸ ਨੇਂ ਅੰਦਰੋਂ ਅਵਾਜ ਦਿੱਤੀ ।

ਕੇਵਲ ਸਿੰਘ ਅੰਦਰ ਚਲੇ ਗਿਆ, ਕੁਲਵੰਤ ਦੀਆਂ ਹੰਝੂਆਂ ਨਾਲ ਭਰੀਆਂ ਅੱਖਾਂ ਜਿਵੇ ਉਸਨੂੰ ਹੀ ਉਡੀਕ ਰਹੀਆਂ ਸਨ, ਹੁਣ ਤੱਕ ਕੇਵਲ ਸਿੰਘ ਕੁਝ ਸੰਭਲ ਚੁੱਕਾ ਸੀ, ਸਾਹਮਣੇ ਉਸਦੀ ਨਵਜੰਮੀ ਧੀ ਦਾ ਰੋਣਾਂ ਬੰਦ ਹੋ ਚੁੱਕਾ ਸੀ ਤੇ ਉਹ ਆਪਣੀ ਮੋਜੂਦਗੀ ਤੇ ਹੋ ਰਹੇ ਅਫਸੋਸ ਤੋਂ ਬੇਖਬਰ ਆਪਣੀ ਮਾਂ ਦੀ ਛਾਤੀ ਵਿੱਚੋ ਭੁੱਖ ਪਿਆਸ ਮਿਟਾਉਣ ਦੀ ਕੋਸਿਸ਼ ਕਰ ਰਹੀ ਸੀ, ਕੁਲਵੰਤ ਜੋ ਜੰਮਣ ਪੀੜਾ ਦੀ ਤੋੜੀ ਹੋਈ ਸੀ, ਹੁਣ ਚੌਥੀ ਧੀ ਦੀ ਮਾਂ ਬਣਨ ਵਾਲੀ **ਮਹਾਂਪੀੜ** ਨਾਲ ਪਿੰਜੀ ਜਾ ਰਹੀ ਸੀ, ਕੇਵਲ ਸਿੰਘ ਨੂੰ ਦੇਖਦੇ ਹੀ ਉਸਦੇ ਹੰਝੂ ਵਹਿ ਤੁਰੇ ।

" ਦਿਲ ਛੋਟਾ ਨਾਂ ਕਰ ਕੁਲਜੀਤ ਦੀ ਮਾਂ ਸਾਡੇ ਕਰਮ ਸਾਡੇ ਨਾਲ"।

ਕੋਲ ਬੈਠਦੇ ਕੇਵਲ ਸਿੰਘ ਨੇਂ ਭਰੇ ਮਨ ਨਾਲ ਕਿਹਾ ।

" ਕੁੜੀ ਨੂੰ ਹੱਥ ਵੀ ਨੀ ਲਾਇਆ ਬੇਬੇ ਨੇਂ, ਦੇਖਦੇ ਹੀ......ਬਾਹਰ...."।

ਕੁਲਵੰਤ ਪੂਰਾ ਬੋਲ ਵੀ ਨਾਂ ਪਾਈ, ਉਸਦੇ ਅੱਥਰੂ ਰੁਕਣ ਦਾ ਨਾਂ ਨਹੀਂ ਸੀ ਲੈ ਰਹੇ, ਨਵਜੰਮੀਂ ਦੁਨੀਆਂ ਤੋਂ ਬੇਖਬਰ ਦੁੱਧ ਚੁੰਘੀ ਜਾ ਰਹੀ ਸੀ ।

" ਤੂੰ ਘਬਰਾ ਨਾਂ, ਦੋ ਚਾਰ ਦਿਨਾਂ ਵਿੱਚ ਬੇਬੇ ਵੀ ਠੀਕ ਹੋ ਜੂ, ਤੂੰ ਖੁਦ ਹਿੰਮਤ ਫੜ, ਜੇ ਤੂੰ ਘਬਰਾ ਗਈ ਤਾਂ ਬੱਚੀਆਂ ਨੂੰ ਕੌਂਣ ਸੰਭਾਲੂ ?"। ਕੇਵਲ ਸਿੰਘ ਸਮਝਦਾ ਸੀ ਕਿ ਉਸਦੇ ਢਹਿੰਦੀ ਕਲਾ ਵਾਲੇ ਬੋਲ ਕੁਲਵੰਤ ਨੂੰ ਹੋਰ ਕਮਜੋਰ ਕਰ ਦੇਣਗੇ, ਤੇ ਜੇ ਕੁਲਵੰਤ ਕਮਜੋਰ ਹੋ ਗਈ ਤਾਂ ਘਰ ਵਿੱਚ ਨਾਂ ਮੁੱਕਣ ਵਾਲਾ ਸੋਗ ਪਸਰ ਜਾਵੇਗਾ ।

ਕੇਵਲ ਸਿੰਘ ਧੀ ਦੇ ਜਨਮ ਨੂੰ ਐਨਾਂ ਬੁਰਾ ਨਹੀਂ ਸੀ ਸਮਝਦਾ ਪਰ ਇਹ ਨਿਰਲੱਜ ਜਿਹੇ ਪੰਜਾਬੀ ਜੋ ਸਿੱਖ ਹੋਣ ਦੇ ਨਾਤੇ ਵੀ ਰੱਬ ਦੀ ਕੀਤੀ ਦਾ ਅਫਸੋਸ ਕਰਨ ਤੁਰ ਪੈਂਦੇ ਹਨ, ਤੇ ਭਾਣਾਂ ਮੰਨਣ ਦੇ ਗੁਰੂ ਦੇ ਹੁਕਮ ਦੀਆਂ ਜੋ ਧੱਜੀਆਂ ਉਡਾਉਦੇ ਹਨ, ਇਨਾਂ ਭੇਡਾਂ ਦਾ ਕੀ ਕੀਤਾ ਜਾਵੇ ? ਕੇਵਲ ਸਿੰਘ ਸਮਝਦਾ ਸੀ ਕਿ ਜੇ ਉਹ ਵੀ ਹਿੰਮਤ ਹਾਰ ਗਿਆ ਤਾਂ ਘਰ ਵਿੱਚ ਜੀਣਾਂ ਮੁਸ਼ਕਿਲ ਹੋ ਜਾਊ, ਕੇਵਲ ਸਿੰਘ ਸਮਝ ਨਹੀਂ ਸੀ ਪਾ ਰਿਹਾ ਕਿ ਉਹ ਰੱਬ ਤੇ ਗੁਸਾ ਕਰੇ ਕਿ ਪੰਜਾਬੀ ਸਮਾਜ ਦੀਆਂ ਰਸਮਾਂ ਤੇ, ਨਵਜੰਮੀ ਨੇਂ ਆਪਣੀ ਭੁੱਖ ਮਿਟਾ ਲਈ ਸੀ, ਉਸ ਦੀਆਂ ਅੱਖਾਂ ਬੰਦ ਸਨ ਜਿਵੇਂ ਇਸ **ਧੀਆਂ ਦੇ ਦੁਸ਼ਮਣ ਪੰਜਾਬ** ਨੂੰ ਦੇਖਣਾਂ ਹੀ ਨਾਂ ਚਾਹੁੰਦੀ ਹੋਵੇ...।

ਕੇਵਲ ਸਿੰਘ ਨੇਂ ਆਪਣੀ ਧੀ ਨੂੰ ਸਾਵਧਾਂਨੀ ਨਾਲ ਚੁੱਕ ਲਿਆ, ਉਹ ਹਰ ਹਾਲਤ ਕੁਲਵੰਤ ਦੇ ਮਨ ਦੇ ਬੋਝ ਨੂੰ ਘੱਟ ਕਰਨਾਂ ਚਾਹੁੰਦਾ ਸੀ ।

" ਕੁਲਜੀਤ ਦੀ ਮਾਂ ਕੀ ਨਾਂ ਰੱਖੀਏ ਧੀ ਰਾਂਣੀ ਦਾ"?। ਕੇਵਲ ਸਿੰਘ ਦੇ ਇਹ ਪਰੇਮ ਸ਼ਬਦ ਕੁਲਵੰਤ ਦੇ ਡੋਲਦੇ ਮਨ ਨੂੰ ਸਹਾਰਾ ਦੇ ਗਏ, ਉਸਦੇ ਚਿਹਰੇ ਤੇ ਥੋੜੀ ਰੌਣਕ ਆ ਗਈ ।

" ਜੋ ਤੁਸੀਂ ਕਹੋ, ਮੈਂ ਤਾਂ ਮੁੰਡੇ ਦਾ ਨਾਂ ਲੱਭੀ ਬੈਠੀ ਸੀ" ।

ਕਹਿੰਦੇ ਹੀ ਕੁਲਵੰਤ ਫੇਰ ਮਨ ਭਰ ਆਈ ।

" ਕੁਲਜੀਤ ਦੀ ਮਾਂ ਹੁਣ ਹੋਰ ਨਹੀਂ ਰੋਣਾਂ, ਦੱਸ ਕੀ ਨਾਂ ਸੋਚਿਆ ਸੀ ਮੁੰਡੇ ਦਾ ?"

ਕੇਵਲ ਸਿੰਘ ਨੇਂ ਪੁੱਛਿਆ ।

" ਸੋਚਦੀ ਸੀ ਲਾਡਲਾ ਜਿਹਾ ਹੋਵੇਗਾ ਤੇ ਨਾਂਮ ਵੀ ਐਸਾ ਹੀ ਰੱਖਾਂਗੀ, ਲਾਡੀ, ਇਹੀ ਨਾਂਮ ਸੋਚਿਆ ਸੀ"। ਕੁਲਵੰਤ ਕਿਸੇ ਪੁਰਾਂਣੀ ਸੋਚ ਵਿੱਚ ਜਾ ਡੁੱਬੀ, ਹਰ ਸਾਲ ਉਹ ਕਿਸੇ ਲਾਡੀ ਪੁੱਤ ਨੂੰ ਉਡੀਕਦੀ ਰਹੀ ਪਰ **ਬੇਸ਼ਰਮ ਜਿਹੀਆਂ ਧੀਆਂ** ਬਿਨ ਬੁਲਾਏ ਹੀ ਆਉਦੀਆਂ ਰਹੀਆਂ ।

" ਠੀਕ ਆ ਫਿਰ, ਇਹੀ ਠੀਕ ਆ, ਕਿਓ ਲਾਡੀ ਪੁੱਤ ?"। ਕੇਵਲ ਸਿੰਘ ਨੇਂ ਨਵਜੰਮੀ ਧੀ ਦਾ ਮੂੰਹ ਚੁੰਮਦੇ ਹੋਏ ਕਿਹਾ, ਉਸ ਦਾ ਸਾਰਾ ਗਮ ਪਤਾ ਨਹੀਂ ਕਿੱਧਰ ਖੰਭ ਲਾ ਕੇ ਉਡ ਗਿਆ ਸੀ, ਕੁਝ ਦੇਰ ਪਹਿਲਾਂ ਪੁੱਤ ਲਈ ਅਰਦਾਸਾਂ ਕਰ ਰਿਹਾ ਸੀ ਤੇ ਹੁਣ ਧੀ ਨੂੰ ਲਾਡੀ ਪੁੱਤ ਕਹਿ ਰਿਹਾ ਸੀ, ਕੇਵਲ ਸਿੰਘ ਨੇਂ ਪਹਿਲੀ ਵਾਰ ਧੀ ਦੇ ਚਿਹਰੇ ਵੱਲ ਨੀਝ ਲਾ ਕੇ ਦੇਖਿਆ ਸੀ ਤੇ ਉਸ ਦਾ ਮਨ ਕਰ ਰਿਹਾ ਸੀ ਕਿ ਉਸ ਵੱਲ ਦੇਖੀ ਜਾਵੇ, ਏਨਾਂ ਮਸੂਮ ਜਿਹਾ, ਛੋਟਾ ਜਿਹਾ ਮਨੁੱਖ ਕਿੰਨਾਂ ਬੇਖ਼ਬਰ ਸੀ ਇਸ ਗੱਲ ਵੱਲੋਂ ਕਿ ਉਸ ਦੇ ਪੈਦਾ ਹੋਂਣ ਨਾਲ ਕਿੰਨੇਂ ਕੁ ਦਿਲ ਚਕਨਾਂਚੂਰ ਹੋ ਗਏ ਹਨ, ਇਹ ਵੀ ਚੰਗਾ ਹੀ ਹੈ ਕਿ ਨਵਜੰਮੀ ਬੇਖਬਰ ਹੈ, ਕਿਧਰੇ ਇਸ ਨੂੰ ਇਹ ਬੋਧ ਹੁੰਦਾ ਤਾਂ ਸ਼ਾਇਦ ਪੈਦਾ ਹੁੰਦੇ ਹੀ ਹਾਉਕੇ ਨਾਲ ਮਰ ਜਾਂਦੀ ।

ਖੈਰ ਜੋ ਵੀ ਸੀ ਕੇਵਲ ਸਿੰਘ ਦੇ ਇਸ ਬਦਲੇ ਵਿਵਹਾਰ ਨਾਲ ਕੁਲਵੰਤ ਵੀ ਹਿੰਮਤ ਫੜੀ ਜਾ ਰਹੀ ਸੀ, ਨੇੜੇ ਬੈਠੀ ਨਰਸ ਆਪਣੀਆਂ ਦਵਾਈਆਂ ਆਦਿ ਦੀ ਸੰਭਾਲ ਕਰ ਕੇ ਵੇਹਲੀ ਹੋ ਗਈ ਸੀ ਤੇ ਉਹ ਵੀ ਇਸ ਸਮਾਜਿਕ ਤੌਰ ਤੇ **ਨਿਕਰਮੇਂ ਜੋੜੇ** ਨੂੰ ਕੁਝ ਢਾਰਸ ਦੇਣਾਂ ਚਾਹੁੰਦੀ ਸੀ, ਘਾਟਾ ਤਾਂ ਨਰਸ ਨੂੰ ਵੀ ਪਿਆ ਸੀ, ਜੇ ਮੁੰਡਾ ਹੋ ਜਾਂਦਾ ਤਾਂ ਵਧਾਈ ਤੇ ਸੂਟ ਵੀ ਪੱਕਾ ਸੀ, ਵੈਸੇ ਜੇ ਸਿਰਫ ਮੁੰਡੇ ਹੀ ਪੈਦਾ ਹੁੰਦੇ ਤਾਂ ਇਨਾਂ ਨਰਸਾਂ ਦੀ ਵੀ ਚਾਂਦੀ ਨਾਂ ਹੁੰਦੀ ?।

" ਭਾਜੀ, ਤੁਹਾਡੀ ਧੀ ਆਪਣੇਂ ਕਰਮ ਨਾਲ ਲੈ ਕੇ ਆਈ ਆ, ਤੁਸੀ ਦੇਖਿਓ ਇਸ ਨੇਂ ਤੁਹਾਨੂੰ ਸਦਾ ਖੁਸ਼ ਰੱਖਣਾ ਆਂ, ਰੱਬ ਜੋ ਕਰਦਾ ਸਭ ਠੀਕ ਕਰਦਾ ਆ "।

ਨਰਸ ਦੇ ਬੋਲਾਂ ਨੇਂ ਦੋਵਾਂ ਜੀਆਂ ਨੂੰ ਹੋਰ ਹੌਸਲਾ ਦਿੱਤਾ, ਲਗਦਾ ਸੀ ਜਿਵੇ ਨਰਸ ਦੇ ਰਾਹੀਂ ਰੱਬ ਆਪ ਬੋਲ ਰਿਹਾ ਹੋਵੇ ।

" ਤੁਸੀ ਠੀਕ ਕਿਹਾ ਭੈਂਣ ਜੀ, ਦੁੱਖ ਮਨਾਉਣ ਦਾ ਕੋਈ ਕਾਰਣ ਹੀ ਨਹੀਂ, ਕਿੰਨੇਂ ਲੋਕ ਆ ਜਿਹੜੇ ਔਲਾਦ ਨੂੰ ਤਰਸਦੇ ਈ ਮਰ ਜਾਂਦੇ ਆ"। ਕੇਵਲ ਸਿੰਘ ਨਰਸ ਦੇ ਬੋਲਾਂ ਨਾਲ ਹੋਰ ਦਰਿੜ ਹੋ ਗਿਆ ਸੀ ।

" ਮੈ ਹੁਣ ਘਰ ਜਾਵਾਂਗੀ, ਕੱਲ ਨੂੰ ਮੈ ਫੇਰ ਆਵਾਂਗੀ, ਦੋਵੇਂ ਮਾਵਾਂ ਧੀਆਂ ਠੀਕ ਹਨ, ਘਰ ਵਿੱਚ ਸਿਆਂਣੀਆਂ ਬਯੁਰਗ ਔਰਤਾਂ ਹਨ ਉਨਾਂ ਨੂੰ ਸਭ ਪਤਾ ਆ"।

ਕਹਿ ਕੇ ਨਰਸ ਜਾਂਣ ਦੀ ਤਿਆਰੀ ਕਰਨ ਲੱਗ ਪਈ ।

" ਭੈਣ ਜੀ ਥੋੜੀ ਦੇਰ ਰੁਕੋ, ਮੂੰਹ ਮਿੱਠਾ ਕਰ ਕੇ ਜਾਇਓ"।

ਏਨੀਂ ਗੱਲ ਕਹਿ ਕੇ ਕੇਵਲ ਸਿੰਘ ਨੇ ਸਭ ਨੂੰ ਅਚੰਬੇ ਵਿੱਚ ਪਾ ਦਿੱਤਾ ।

" ਮੂੰਹ ਮਿੱਠਾ ? ਕਵਲਿਆ ਧੀ ਹੋਈ ਆ ਤੇਰੇ, ਪੁੱਤ ਨੀਂ ਜੰਮਿਆਂ"। ਅੰਦਰ ਆਉਦੀ ਕੇਵਲ ਸਿੰਘ ਦੀ ਮਾਂ ਨੇਂ ਮੂੰਹ ਮਿੱਠਾ ਕਰ ਕੇ ਜਾਂਣ ਦੀ ਗੱਲ ਸੁਣ ਲਈ ਸੀ ।

" ਬੇਬੇ ਜੇ ਕੋਈ ਪੁੱਠੀ ਸਿੱਧੀ ਗੱਲ ਕੀਤੀ ਤਾਂ ਮੈਥੋ ਬੁਰਾ ਕੋਈ ਨਹੀਂ, ਧੀ ਮੇਰੇ ਘਰ ਹੋਈ ਆ, ਤੇ ਮੈਨੂੰ ਖੁਸ਼ੀ ਆ, ਮੂੰਹ ਮਿੱਠਾ ਕਰਾਉਣ ਲਈ ਸਰਪੰਚ ਦੀ ਮੋਹਰ ਲਵਾਉਣੀ ਪਊ ? ਤੁਸੀਂ ਰੁਕੋ ਭੈਂਣ ਜੀ "। ਏਨਾਂ ਕਹਿ ਕੇ ਕੇਵਲ ਸਿੰਘ ਨੇਂ ਸਕੂਟਰ ਨੂੰ ਕਿੱਕ ਮਾਰੀ ਤੇ ਸਭ ਨੂੰ ਹੈਰਾਂਨ ਛੱਡ ਕੇ ਸ਼ਹਿਰ ਨੂੰ ਤੁਰ ਗਿਆ ।

ਲੋਕ ਸਵੇਰੇ ਸਵੇਰੇ ਜੰਗਲ ਪਾਂਣੀ ਆ ਜਾ ਰਹੇ ਸਨ ਤੇ ਕੇਵਲ ਸਿੰਘ ਧੀ ਦੇ ਜਨਮ ਤੇ ਵੰਡਣ ਲਈ ਲੱਡੂ ਲੈਂਣ ਜਾ ਰਿਹਾ ਸੀ, ਕੋਈ ਪੌਣੇ ਕੁ ਘੰਟੇ ਬਾਅਦ ਕੇਵਲ ਸਿੰਘ ਲੱਡੂ ਲੈ ਕੇ ਆ ਗਿਆ, ਕੇਵਲ ਸਿੰਘ ਦੀ ਮਾਂ ਤੇ ਸੱਸ ਨੂੰ ਸਮਝ ਨਹੀਂ ਸੀ ਆ ਰਹੀ ਕਿ ਉਹ ਕਰ ਕੀ ਰਿਹਾ , ਕੇਵਲ ਸਿੰਘ ਨੇਂ ਇੱਕ ਡੱਬਾ ਨਰਸ ਨੂੰ ਫੜਾ ਦਿੱਤਾ, ਨਰਸ ਖੁਸ਼ੀ ਤੇ ਹੈਰਾਂਨੀ ਦੇ ਮਿਲੇ ਜੁਲੇ ਭਾਵ ਲੈ ਕੇ ਕੇਵਲ ਸਿੰਘ ਵੱਲ ਦੇਖ ਰਹੀ ਸੀ, ਡੱਬਾ ਤੇ ਆਪਣੀ ਫੀਸ ਲੈ ਕੇ ਨਰਸ ਚਲੀ ਗਈ, ਹੁਣ ਤੱਕ ਆਂਢ ਗੁਆਂਢ ਨੂੰ ਵੀ ਚੌਥੀ ਧੀ ਪੈਦਾ ਹੋਣ ਦੀ ਗੱਲ ਦਾ ਪਤਾ ਲੱਗ ਗਿਆ ਸੀ, ਕੋਈ ਵਧਾਈ ਦੇਣ ਨਹੀਂ ਸੀ ਆ ਰਿਹਾ ।

" ਵੇ ਪੁੱਤ ਆ ਕੀ ਜੱਗੋ ਤੇਰਵੀਂ ਕਰਨ ਲੱਗਾਂ, ਕੋਈ ਧੀ ਦੇ ਲੱਡੂ ਵੀ ਵੰਡਦਾ ?"।

ਬੇਬੇ ਤੋ ਹੋਰ ਸਹਾਰ ਨਾਂ ਹੋਇਆ ।

ਇਹ ਉਹ ਮਹਾਂਨ ਔਰਤਾਂ ਹਨ ਜੋ ਇੱਕ ਔਰਤ ਦੇ ਜਨਮ ਤੇ ਅਫਸੋਸ ਕਰਦੀਆਂ ਹਨ, ਤੇ ਹੋਰ ਰਸਮਾਂ ਨੂੰ ਵਧਾਉਣ ਲੱਗੇ ਇੱਕ ਦੂਜੀ ਤੋਂ ਮੋਹਰੇ ਹੋ ਕੇ

''ਨੱਕ ਨਹੀ ਰਹਿੰਦਾ'' ਦੀ ਦੁਹਾਈ ਦੇ ਕੇ ਬੰਦਿਆਂ ਨੂੰ ਕਰਜਾਈ ਹੋਂਣ ਵਿੱਚ ਯੋਗਦਾਂਨ ਪਾ ਕੇ ਫੁੱਲੀਆਂ ਨਹੀਂ ਸਮਾਉਦੀਆਂ, ਇਨਾਂ ਨੂੰ ਸਾਰੇ **ਸਿਆਣੀਆਂ** ਕਹਿੰਦੇ ਹਨ, ਜਿਸਦੇ ਵਾਲ ਫਿਕਰ ਨਾਲ ਚਿੱਟੇ ਹੋ ਗਏ, ਉਹ ਭਾਂਵੇ ੳ ਅ ਨਾਂ ਜਾਂਣਦਾ ਹੋਵੇ ਪਰ ਸਿਆਂਣੇ ਦਾ ਖਿਤਾਬ ਲਈ ਫਿਰਦਾ, ਅਖੇ ਆਹ ਧੁੱਪ ਚ ਚਿੱਟੇ ਨੀ ਕੀਤੇ, ਇਹ ਤਾਂ ਆਪੇ ਹੋ ਗਏ, ਤੇ ਸੋਹਣੇਂ ਵੀ ਨੀਂ ਲੱਗਦੇ, ਐਵੇਂ ਨੀ ਮਹਿੰਦੀ ਤੇ ਹੋਰ ਖੇਹ ਸੁਆ ਇਨਾਂ ਤੇ ਮਲ ਕੇ ਕਾਲੇ ਕਰਦੇ ।

'' ਬੇਬੇ ਜੇ ਤੈਨੂੰ ਇਹ ਲੱਡੂ ਕੌੜਾ ਲਗਦਾ ਤਾਂ ਨਾਂ ਖਾਹ, ਪਰ ਮੈਨੂੰ ਵੰਡਣ ਤੋਂ ਨਾਂ ਰੋਕੀਂ, ਮੈ ਸਾਰੇ ਉਹੀ ਕੰਮ ਨਹੀਂ ਕਰਨੇ ਜੋ ਲੋਕਾਂ ਨੇਂ ਪਹਿਲਾਂ ਕੀਤੇ ਹੋਏ ਹਨ, ਇਹ ਕੰਮ ਮੈਂ ਸ਼ੁਰੂ ਕਰ ਰਿਹਾਂ ਹਾਂ ਤੇ ਲੋਕੀ ਹੁਣ ਮੇਰੇ ਮਗਰ ਕਰਨਗੇ ''।

ਕੇਵਲ ਸਿੰਘ ਨੇਂ ਕਿਹਾ ਤੇ ਬਾਕੀ ਸਾਰੇ ਲੱਡੂ ਪਰਾਤ ਵਿੱਚ ਪਾ ਕੇ ਘਰੋਂ ਬਾਹਰ ਨਿਕਲ ਗਿਆ, ਹਰ ਘਰ ਵਿੱਚ ਉਹ ਕੁਝ ਲੱਡੂ ਦਿੰਦਾ ਤੇ ਨਾਲੇ ਆਪਣੀ ਚੋਥੀ ਧੀ ਬਾਰੇ ਦੱਸਦਾ, ਲੋਕ ਨਾਲੇ ਲੱਡੂ ਫੜ ਲੈਂਦੇ ਤੇ ਨਾਲੇ ਮੂੰਹ ਤੇ ਅੱਖਾਂ ਅੱਡੀ ਕੇਵਲ ਸਿੰਘ ਦੀ ਗੱਲ ਸੁਣਦੇ, ਛੋਟਾ ਜਿਹਾ ਪਿੰਡ ਸੀ, ਸਾਰੇ ਘਰਾਂ ਵਿੱਚ ਲੱਡੂ ਵੰਡ ਕੇ ਜਦੋਂ ਕੇਵਲ ਸਿੰਘ ਘਰ ਮੁੜ ਰਿਹਾ ਸੀ ਤਾਂ ਲੋਕ ਗਲੀ ਵਿੱਚ ਨਿਕਲ ਨਿਕਲ ਕੇ ਦੇਖ ਰਹੇ ਸਨ, ਜਿਵੇਂ ਕੋਈ ਅੱਠਵਾਂ ਅਜੂਬਾ ਜਾ ਰਿਹਾ ਹੋਵੇ, ਐਸੀ ਕਰਾਂਤੀਕਾਰੀ ਘਟਨਾਂ ਦੀ ਕੇਵਲ ਸਿੰਘ ਤੋਂ ਕਿਸੇ ਨੂੰ ਆਸ ਨਹੀਂ ਸੀ, ਕੇਵਲ ਸਿੰਘ ਖੁਦ ਸੋਚ ਰਿਹਾ ਸੀ ਕਿ ਇਹ ਸਭ ਉਹ ਕਿਵੇਂ ਕਰੀ ਜਾ ਰਿਹਾ ?

ਇਹ ਕਿਹੜੀ ਸ਼ਕਤੀ ਹੈ ਜੋ ਉਸ ਦੇ ਅੰਦਰ ਅਚਾਂਨਕ ਹੀ ਵਸ ਗਈ ਹੈ ?

ਲਾਡੀ ਦੇ ਜਨਮ ਦੇ ਪਲ ਤੋਂ ਹੀ ਉਹ ਆਪਣੇ ਅੰਦਰ ਕੋਈ ਬਦਲਾਵ ਮਹਿਸੂਸ ਕਰ ਰਿਹਾ ਸੀ, ਤੀਜੀ ਕੁੜੀ ਦੇ ਜਨਮ ਤੇ ਉਹ ਬਹੁਤ ਦੁਖੀ ਹੋਇਆ ਸੀ ਪਰ ਹੁਣ ਚੌਥੀ ਦੇ ਜਨਮ ਤੇ ਲੱਡੂ ਵੰਡ ਰਿਹਾ ? ਇਹ ਕੇਵਲ ਸਿੰਘ ਪਹਿਲਾਂ ਵਾਲਾ ਕੇਵਲ ਸਿੰਘ ਨਹੀਂ ਹੋ ਸਕਦਾ, ਘਰ ਆ ਕੇ ਆਖਰੀ ਲੱਡੂ ਨੂੰ ਕੁਲਵੰਤ ਦੇ ਮੂੰਹ ਅੱਗੇ ਕਰਕੇ ਕਹਿਣ ਲੱਗਾ......।

'' ਲੈ ਤੇਰਾ ਮੂੰਹ ਤਾਂ ਸਭ ਤੋ ਪਹਿਲਾਂ ਮਿੱਠਾ ਕਰਾਉਣਾਂ ਸੀ''।

'' ਲਾਡੀ ਦੇ ਬਾਪੂ ਇਹ ਤੁਹਾਨੂੰ ਅੱਜ ਕੀ ਹੋ ਗਿਆ ?''।

ਕੁਲਵੰਤ ਦੀ ਹੈਰਾਂਨੀ ਦੀ ਕੋਈ ਹੱਦ ਨਹੀਂ ਸੀ ।

'' ਮੈਨੂੰ ਖੁਦ ਪਤਾ ਨਹੀਂ ਕਿ ਮੈਨੂੰ ਕੀ ਹੋ ਗਿਆ ਹੈ, ਪਰ ਜੋ ਵੀ ਹੋਇਆ ਹੈ ਉਹ ਠੀਕ ਹੋਇਆ ਹੈ''। ਕੇਵਲ ਸਿੰਘ ਆਪਣੇ ਇਸ ਵਿਵਹਾਰ ਤੇ ਖੁਦ ਹੈਰਾਂਨ ਸੀ, ਉਹ ਮਸੂਮ ਜਿਹੀ ਲਾਡੀ ਵੱਲ ਦੇਖੀ ਜਾ ਰਿਹਾ ਸੀ, ਲਾਡੀ ਵੱਲ ਉਸਦੀ ਏਨੀ ਖਿੱਚ ਦਾ ਕਾਰਨ ਕੇਵਲ ਸਿੰਘ ਖੁਦ ਵੀ ਨਹੀਂ ਸੀ ਜਾਂਣਦਾ , ਏਨੀ ਦੇਰ ਤੱਕ ਦੋਵੇ ਸਿਆਂਣੀਆਂ ਮਾਂਈਆਂ ਵੀ ਅੰਦਰ ਆ ਗਈਆਂ ਸਨ ।

'' ਬੇਬੇ ਦੇਖੋ, ਜਿਹੜੀ ਹੁਣ ਸਾਡੇ ਘਰ ਆ ਗਈ ਇਸ ਨੂੰ ਘਰ ਤਾਂ ਰੱਖਣਾਂ ਈ ਪਊ, ਫਿਰ ਇਹ ਰੋਣ ਧੋਂਣ ਕਿਸ ਕੰਮ ? ਜੇ ਕਿਸੇ ਧੀ ਦੇ ਜਨਮ ਤੇ ਅਫਸੋਸ ਕਰਨਾਂ ਆ ਤਾਂ ਆਪਣੇ ਜਨਮ ਤੇ ਅਫਸੋਸ ਕਰੋ, ਨਾਂ ਤੁਸੀ ਦੋਂਵੇ ਪੈਦਾ ਹੁੰਦੀਆਂ, ਨਾਂ ਮੈਂ ਤੇ ਕੁਲਵੰਤ ਪੈਦਾ ਹੁੰਦੇ ਤੇ

ਨਾਂ ਤੁਹਾਨੂੰ ਅੱਜ ਇਹ ਦਿਨ ਦੇਖਣਾਂ ਪੈਂਦਾ''। ਕੇਵਲ ਸਿੰਘ ਦੀ ਗੱਲ ਸੁਣ ਕੇ ਦੋਵਾਂ ਮਾਂਵਾਂ ਦੀ ਬੋਲਤੀ ਬੰਦ ਹੋ ਗਈ, ਐਸੀ ਗੱਲ ਉਨਾਂ ਕਦੇ ਸੁਣੀ ਨਹੀਂ ਸੀ ।

'' ਬੱਸ ਪੁੱਤ ਇਹੀ ਸੁਣਨਾਂ ਬਾਕੀ ਰਹਿ ਗਿਆ ਸੀ, ਪਾਲ ਪੋਸ ਕੇ ਵੱਡਾ ਕੀਤਾ ਤੇ ਹੁਣ ਕਹਿੰਨਾਂ ਅਸੀ ਕਿਓ ਜੰਮੀਆਂ ?''। ਪੁੱਤ ਦੀ ਗੱਲ ਸੁਣ ਕੇ ਬੇਬੇ ਦੇ ਸੱਤੀਂ ਕੱਪੜੀ ਅੱਗ ਲੱਗ ਗਈ ਸੀ ।

'' ਕਿਉ ਬੇਬੇ ? ਦੁੱਖ ਲੱਗਿਆ ਆਪਣੀਂ ਵਾਰੀ ? ਮੈਂ ਵੀ ਆਪਣੀਆਂ ਧੀਆਂ ਨੂੰ ਆਪੇ ਪਾਲ ਲਊ, ਮੇਰੀ ਧੀ ਦੇ ਜੰਮਣ ਤੇ ਪਰ ਕੋਈ ਦੁਖੀ ਨਾਂ ਹੋਵੇ, ਤੇਰੀ ਬਹੂ ਨੂੰ ਹੁਣ ਤੇਰੀ ਮਦਦ ਦੀ ਲੋੜ ਆ, ਜੇ ਉਸਨੂੰ ਹੌਸਲਾ ਨਹੀਂ ਦੇ ਸਕਦੀ ਤਾਂ ਉਹਦਾ ਦਿਲ ਵੀ ਨਾਂ ਤੋੜ''। ਕੇਵਲ ਸਿੰਘ ਪਤਾ ਨਹੀ ਕਿਵੇਂ ਇਹ ਗੱਲਾਂ ਕਰ ਰਿਹਾ ਸੀ ।

'' ਜੰਮਿਆਂ ਮੈਂ ਤੇ ਗੱਲ ਘਰਵਾਲੀ ਦੇ ਹੱਕ ਦੀ ਕਰਦਾ, ਮਾਂ ਦੀ ਕੋਈ ਇੱਜਤ ਈ ਨਹੀਂ ਰਹਿਗੀ'' । ਬੇਬੇ ਨੇ ਦੋ ਕੁ ਮੋਟੇ ਮੋਟੇ ਅੱਥਰੂ ਕੇਰ ਦਿੱਤੇ ।

'' ਦੇਖ ਬੇਬੇ, ਤੇਰੀ ਇੱਜਤ ਮੈਂ ਪਹਿਲਾਂ ਜਿੰਨੀਂ ਹੀ ਕਰਦਾਂ ਆਂ, ਪਰ ਅੱਜ ਬੱਚਾ ਮੇਰੀ ਘਰਵਾਲੀ ਦੇ ਹੋਇਆ ਆ ਤੇ ਹੌਸਲੇ ਦੀ ਉਸਨੂੰ ਲੋੜ ਆ, ਨਾਂ ਕਿ ਪਿੰਡ ਵਾਲਿਆਂ ਨੂੰ, ਮੈਂ ਤੇਰੇ ਵਿਰੋਧ ਦੀ ਗੱਲ ਨਹੀਂ ਕਰਦਾ, ਮੈ ਤਾਂ ਇਹ ਕਹਿੰਨਾਂ ਕਿ ਰੋ ਧੋ ਕੇ ਆਪਣੇ ਪੁੱਤ ਦੇ ਘਰ ਵਿੱਚੋ ਜਿਹੜੀ ਥੋੜੀ ਬਹੁਤ ਖੁਸ਼ੀ ਬਚੀ ਆ ਉਸਨੂੰ ਘਰੋਂ ਬਾਹਰ ਨਾਂ ਕੱਢ, ਤੂੰ ਲੋਕਾਂ ਨੂੰ ਇਹ ਦਿਖਾਉਣਾਂ ਚਾਹੁੰਦੀ ਆਂ ਕਿ ਤੂੰ ਕਿੰਨੀ ਕੁ ਦੁਖੀ ਹੈਂ ? ਐਸਾ ਕਰਨ ਨਾਲ ਇਹ ਕੁੜੀ ਤੋ ਮੁੰਡਾ ਬਣਜੂ ?''।

ਕੇਵਲ ਸਿੰਘ ਦੀਆਂ ਖਰੀਆਂ ਗੱਲਾਂ ਦਾ ਕਿਸੇ ਕੋਲ ਕੋਈ ਜਵਾਬ ਨਹੀਂ ਸੀ, ਕੁਲਵੰਤ ਆਪਣੇ ਘਰਵਾਲੇ ਵੱਲ ਇਸ ਤਰਾਂ ਦੇਖ ਰਹੀ ਸੀ ਜਿਵੇਂ ਉਹ ਉਸ ਨੂੰ ਪਹਿਲੀ ਵਾਰ ਮਿਲ ਰਹੀ ਹੋਵੇ, ਕੁਲਵੰਤ ਭਾਂਵੇ ਜਿਆਦਾ ਨਹੀਂ ਸੀ ਪੜ ਸਕੀ ਪਰ ਆਪਣੇ ਘਰਵਾਲੇ ਦੀਆਂ ਗੱਲਾਂ ਦੀ ਗਹਿਰਾਈ ਨੂੰ ਭਲੀਭਾਂਤ ਸਮਝ ਰਹੀ ਸੀ, ਇਹ ਕੈਸਾ ਕੌਤਕ ਹੈ ?

ਨਵਜੰਮੀ ਧੀ ਦਾ ਸੋਗ ਕਿਧਰੇ ਖੰਭ ਲਾ ਕੇ ਉਡ ਗਿਆ ਸੀ, ਘਰ ਵਿੱਚ ਕੋਈ ਅਗੰਮੀ ਸ਼ਕਤੀ ਪਸਰ ਰਹੀ ਸੀ, ਕੁਲਵੰਤ ਦਾ ਚੂਰ ਹੋਇਆ ਮਨ ਜਿਵੇਂ ਇੱਕ ਅਡੋਲ ਪਰਬਤ ਬਣ ਗਿਆ ਹੋਵੇ, ਕੇਵਲ ਸਿੰਘ ਦੇ ਮੂੰਹ ਤੇ ਆਈ ਇਸ ਅਚਾਂਨਕ ਰੌਣਕ ਦਾ ਸਬੱਬ ਉਹ ਨਹੀਂ ਜਾਂਣ ਸਕੀ ਪਰ ਏਨਾਂ ਉਹ ਮਹਿਸੂਸ ਕਰ ਰਹੀ ਸੀ ਕਿ ਅੱਜ ਉਨਾਂ ਦੇ ਘਰ ਕਿਸੇ ਚੰਗੀ ਰੂਹ ਦਾ ਗੇੜਾ ਜਰੂਰ ਪਿਆ ਸੀ, ਕੀ ਇਹ ਸਭ ਲਾਡੀ ਦੇ ਕਰਮ ਸਨ ?

ਪੈਦਾ ਹੂੰਦੇ ਹੀ ਘਰ ਵਿੱਚ ਕਰਾਂਤੀ ਕਰ ਦਿੱਤੀ ?

ਇਹ ਜਿਹੜਾ ਕੇਵਲ ਸਿੰਘ ਵਾਧੂ ਗੱਲ ਨਹੀਂ ਸੀ ਕਰਦਾ ਅੱਜ ਗੂੜ ਗਿਆਂਨੀ ਕਿਵੇ ਹੋ ਗਿਆ ? ਹਰ ਘਰ ਵਿੱਚ ਕੇਵਲ ਸਿੰਘ ਦੇ ਕੁੜੀ ਦੇ ਜਨਮ ਅਤੇ ਲੱਡੂ ਵੰਡਣ ਦੀ ਗੱਲ ਹੋ ਰਹੀ ਸੀ, ਕੁਝ ਬੁੜੀਆਂ ਹੁਣ ਤੱਕ ਕੇਵਲ ਸਿੰਘ ਦੇ ਘਰ ਆ ਚੁੱਕੀਆਂ ਸਨ ਪਰ ਉਨਾਂ ਨੂੰ ਸਮਝ ਨਹੀਂ ਸੀ ਆ ਰਹੀ ਕਿ ਉਹ ਕੇਵਲ ਸਿੰਘ ਦੀ ਮਾਂ ਕੋਲ ਅਫਸੋਸ ਕਿਸ ਤਰੀਕੇ ਨਾਲ ਕਰਨ, ਵਧਾਈ ਦੇਂਣ ਦਾ ਤਾਂ ਸਵਾਲ ਹੀ ਨਹੀਂ ਸੀ ਪੈਦਾ ਹੁੰਦਾ, ਅਜੀਬ ਦਿਨ ਸੀ ਏਹ, ਵੈਸੇ ਜਦੋਂ ਵੀ ਕਿਸੇ ਦੇ ਘਰ ਕੋਈ ਕੁੜੀ ਪੈਦਾ ਹੁੰਦੀ ਸੀ ਤਾਂ ਇਹ ਸਿਆਂਣੀਆਂ ਬੁੜੀਆਂ ਸਬੰਧਿਤ **ਪੀੜਤ** ਔਰਤ ਤੇ ਉਸਦੇ ਪਰਵਾਰ ਨਾਲ ਹਮਦਰਦੀ ਕਰਨ ਜਾਂਦੀਆਂ ਸਨ, ਨਾਲੇ ਚਿੱਬੇ ਜਿਹੇ ਮੂੰਹ ਬਣਾ ਕੇ ਕੈਂਹਦੀਆਂ......

" ਚੱਲ ਭੈਂਣੇ, ਰੱਬ ਫੇਰ ਕਿਤੇ ਭੁੱਲ ਜੂ "
" ਚੱਲ ਹਊ, ਏਹ ਵੀ ਨਾਲ ਪਲ ਜੂ "
ਜਿਸਦੇ ਘਰ ਕਿਤੇ ਤੀਜੀ ਚੌਥੀ ਕੁੜੀ ਹੋ ਜਾਂਦੀ ਤਾਂ ਫਿਰ ਅਫਸੋਸ ਕੁਝ ਇਸ ਤਰਾਂ ਹੋ ਜਾਂਦਾ......।।
" ਨੀ ਏਹ ਪੱਥਰ ਕਿੱਥੇ ਜੰਮ ਪਿਆ, ਮੈ ਕਿਹਾ ਕਿਤੇ ਤੀਜੀ ਹੁਣ ਵੀਰ ਦਾ ਹੱਥ ਫੜੀ ਆਉਦੀ"
ਮਜਬੂਰੀ ਦੀ ਗੱਲ ਏਹ ਕਿ ਇਨਾਂ **ਸਿਆਂਣੀਆਂ ਬੁੜੀਆਂ** ਨੂੰ ਕੋਈ ਕੁਝ ਕਹਿ ਵੀ ਨਹੀਂ ਸਕਦਾ, ਬੰਦੇ ਆਂਨੀ ਬਹਾਂਨੀ ਖੇਤਾਂ ਵੱਲ ਨਿਕਲ ਜਾਂਦੇ, ਮੁੰਡਾ ਹੋਣ ਤੇ ਖੁਸ਼ੀ ਵਿੱਚ ਪੀਦੇ ਤੇ ਕੁੜੀ ਹੋਣ ਤੇ ਗਮੀ ਵਿੱਚ, ਪਰ ਸਾਰੇ ਸਦਾਂ ਇੱਕ ਮਨੁੱਖ ਨੂੰ ਭੁੱਲ ਜਾਂਦੇ, ਮੁੰਡਾ ਹੋਣ ਤੇ ਵੀ ਅਤੇ ਕੁੜੀ ਹੋਣ ਤੇ ਵੀ...।
ਬੱਚੇ ਨੂੰ ਜਨਮ ਦੇਣ ਵਾਲੀ ਨੂੰ, ਕੁੜੀ ਜੰਮਣ ਤੇ ਵੈਸੇ ਵੀ ਕੁਝ ਖਾਸ ਨਹੀਂ ਹੁੰਦਾ ਕਹਿਣ ਲਈ ਤੇ ਮੁੰਡਾ ਹੋਣ ਤੇ ਸਭ ਮੁੰਡੇ ਤੇ ਖਾਂਣ ਪੀਣ ਵੱਲ ਰੁੱਝ ਜਾਂਦੇ, ਜਨਮ ਦੇਣ ਵਾਲੀ ਏਂਨੇ ਵਿੱਚ ਹੀ ਸੁਕਰ ਮਨਾਂਉਦੀ ਕਿ ਚਲੋ ਸੁਕਰ ਆ, ਭੈੜੀਆਂ ਗੱਲਾਂ ਸੁਣਨ ਤੋ ਤਾਂ ਬਚੀ !
ਪਰ ਅੱਜ ਕੇਵਲ ਸਿੰਘ ਨੇਂ ਇੱਕ ਕਰਾਂਤੀ ਕਰ ਦਿੱਤੀ ਸੀ ਪਿੰਡ ਵਿੱਚ, ਕੁਲਵੰਤ ਕੌਰ ਜਿਸ ਗੱਲ ਤੋ ਡਰਦੀ ਸੀ ਉਹ ਨਹੀਂ ਹੋਈ, ਚੌਥੀ ਕੁੜੀ ਹੋਂਣ ਤੇ ਸਿਆਂਣੀਆਂ ਨੇਂ ਜਿਹੜਾ ਅਫਸੋਸ ਕਰਨਾਂ ਸੀ ਉਸ ਅਫਸੋਸ ਦੀ ਪੀੜ ਤੋਂ ਉਹ ਬਚ ਗਈ, ਕੁਲਵੰਤ ਕੌਰ ਨੂੰ ਆਪਣਾਂ ਪਤੀ ਅੱਜ ਹੋਰ ਵੀ ਚੰਗਾ ਲੱਗ ਰਿਹਾ ਸੀ, ਉਹ ਸੋਚ ਰਹੀ ਸੀ ਕਿ ਵਾਕਿਆ ਹੀ ਕੁੜੀ ਦਾ ਜਨਮ ਲੈਣਾਂ ਏਨਾਂ ਬੁਰਾ ਹੈ ਜਾਂ ਫਿਰ ਕੁੜੀ ਨਾਲ ਜੁੜੀਆਂ ਮੁਸ਼ਕਲਾਂ ਕੁੜੀ ਦੇ ਜਨਮ ਨੂੰ ਦੁਖਦਾਈ ਕਰ ਦਿੰਦੀਆਂ ਹਨ ?
ਪਰ ਏਹ ਵੀ ਤਾਂ ਪੱਕੀ ਗੱਲ ਹੈ ਕਿ ਬਿਨਾਂ ਕੁੜੀ ਦੇ ਜਨਮ ਕੌਣ ਦੇਵੇਗਾ ?

ਅੱਜ ਕੁਲਵੰਤ ਕੌਰ ਦੇ ਜਿਸਮ ਦੀ ਕਮਜੋਰੀ ਉਸਨੂੰ ਕਮਜੋਰੀ ਨਹੀਂ ਸੀ ਲਗਦੀ, ਮਨ ਦਾ ਦੁੱਖ ਕਿਧਰੇ ਪੰਛੀ ਵਾਂਗ ਉਡਾਰੀ ਮਾਰ ਗਿਆ ਸੀ, ਮੁੰਡਾ ਨਾਂ ਹੋਣ ਦਾ ਅਫਸੋਸ ਹਰ ਪਲ ਘਟਦਾ ਜਾ ਰਿਹਾ ਸੀ, ਨਾਲ ਪਈ ਲਾਡੀ ਦਾ ਮਾਸੂੰਮ ਜਿਹਾ ਚਿਹਰਾ ਉਹ ਵਾਰ ਵਾਰ ਚੁੰਮਦੀ, ਜਿਵੇਂ ਜਿਵੇਂ ਲਾਡੀ ਨੂੰ ਉਹ ਦੇਖਦੀ, ਉਵੇਂ ਹੀ ਉਸਦੀ ਮਮਤਾ ਜਾਗਦੀ ਅਤੇ ਉਸ ਨੂੰ ਧੀ ਦੇ ਚਿਹਰੇ ਵਿੱਚ ਕੋਈ ਖਾਸ ਨੂਰ ਨਜਰ ਆਉਦਾ, ਅੱਜ ਦਾ ਦਿਨ ਸਧਾਰਨ ਦਿਨ ਨਹੀਂ ਸੀ, ਕੇਵਲ ਸਿੰਘ ਦੇ ਪਰਵਾਰ ਵਿੱਚ ਇੱਕ ਸਬਰ ਸੰਤੋਖ ਦੀ ਲਹਿਰ ਦੌੜ ਗਈ ਸੀ, ਸਿਵਾਏ ਕੇਵਲ ਸਿੰਘ ਦੀ ਮਾਂ ਦੇ, ਉਹ ਕੇਵਲ ਸਿੰਘ ਦੇ ਕਾਰਨ ਚੁੱਪ ਸੀ, ਸਿਆਂਣੀਆਂ ਬੁੜੀਆਂ ਆਂਨੀ ਬਹਾਂਨੀ ਮੁੜ ਮੁੜ ਆਪਣੇ ਹਾਂਣ ਦੀ ਕੋਲ ਅਫਸੋਸ ਕਰਨ ਲਈ ਤਰਲੋ ਮੱਛੀ ਹੋ ਰਹੀਆਂ ਸਨ ਪਰ ਕੇਵਲ ਸਿੰਘ ਅੱਜ ਘਰ ਹੀ ਬੈਠਾ ਰਿਹਾ, ਉਹ ਜਾਂਣਦਾ ਸੀ ਕਿ ਉਸਦੇ ਜਾਂਣ ਦੀ ਦੇਰ ਸੀ ਏਨਾਂ **ਸਿਆਂਣੀਆਂ** ਨੇਂ ਕੁਲਵੰਤ ਕੌਰ ਦੇ ਦਿਲ ਦੇ ਹਜਾਰ ਟੋਟੇ ਕਰ ਦੇਣੇ ਸਨ, ਤੇ ਕਰਨੇ ਵੀ ਇਸ ਤਰਾਂ ਸਨ ਕਿ ਕੁਲਵੰਤ ਕੌਰ ਨੂੰ ਲੱਗੇ ਕਿ ਏਹ ਬੀਬੀਆਂ ਉਸਦੇ ਦੁੱਖ ਵਿੱਚ ਕਿੰਨੀਆਂ ਦੁਖੀ ਹਨ, ਪਰ ਕਿਵੇ ਜਾਂਣਨ ਇਹ ਸਿਆਂਣੀਆਂ ਕਿ ਇਥੇ ਕੋਈ ਦੁੱਖ ਹੈ ਹੀ ਨਹੀਂ, ਇੱਕ ਤੰਦਰੁਸਤ ਬੱਚੇ ਦਾ ਜਨਮ ਹੋਇਆ ਹੈ, ਤੇ ਰਹੀ ਦੁੱਖ ਦੀ ਗੱਲ ?

ਇਹ ਐਨੇ ਕੁ ਹੰਝੂ ਕੇਰਨਗੀਆ ਕਿ ਦੁੱਖ ਕਿਤੇ ਪਾਕਿਸਤਾਂਨ ਵੀ ਹੋਵੇ ਤਾਂ ਭੱਜਾ ਆਵੇਗਾ ਕਿ ਸਿਆਣੀਆਂ ਬੀਬੀਆਂ ਨੇ ਯਾਦ ਕੀਤਾ, ਬੱਸ ਇਹ ਆਪਣੀ ਬੇਲੋੜੀ ਚਤੁਰਾਈ ਤੇ ਮੂੜਤਾ ਨਾਲ ਸੁੱਖ ਨੂੰ ਦੁੱਖ ਵਿੱਚ ਬਦਲ ਕੇ ਆਪੋ ਆਪਣੇ ਕੰਮੀਂ ਜਾ ਲੱਗਣਗੀਆਂ ਤੇ ਜਨਮ ਪੀੜਾ ਸਹਿ ਕੇ ਟੁੱਟ ਚੁੱਕੀ ਔਰਤ ਦੀ ਜੋ ਥੋੜੀ ਬਹੁਤ ਹਿੰਮਤ ਬਚੀ ਹੋਵੇਗੀ ਉਸ ਦੀਆਂ ਧੱਝੀਆਂ ਉਡਾ ਜਾਂਣਗੀਆਂ, ਇਹ ਗੱਲਾਂ ਸੋਚ ਕੇ ਕੇਵਲ ਸਿੰਘ ਆਪਣੀ ਘਰਵਾਲੀ ਤੇ ਨਵਜੰਮੀ ਲਈ ਪਹਿਰੇਦਾਰ ਬਣ ਕੇ ਬੈਠਾ ਰਿਹਾ, ਦੁਪਹਿਰ ਤੋ ਬਾਅਦ ਕਿਤੇ ਜਾ ਕੇ ਜਣੇਪੇ ਦੀ ਭੰਨੀਂ ਹੋਈ ਕੁਲਵੰਤ ਕੌਰ ਸੁੱਤੀ, ਕੇਵਲ ਸਿੰਘ ਜਿਹੜਾ ਵੀ ਬੱਚੀ ਦੇਖਣ ਆਉਦਾ ਉਸਨੂੰ ਦੂਜੇ ਦਿਨ ਆਉਣ ਦਾ ਕਹਿ ਕੇ ਤੋਰ ਦਿੰਦਾ, ਆਪਣੀ ਬੱਚੀ ਤੇ ਘਰਵਾਲੀ ਦਾ ਸੱਚਾ ਮਿੱਤਰ ਬਣਿਆ ਪਿਆ ਸੀ ਕੇਵਲ ਸਿੰਘ ।

## ਕਾਂਡ 2

ਪੂਰਾ ਹਫਤਾ ਕੇਵਲ ਸਿੰਘ ਘਰ ਹੀ ਰਿਹਾ, ਖੇਤਾਂ ਵਿੱਚ ਉਸਦੀ ਥਾਂ ਦਿਹਾੜੀਦਾਰ ਕੰਮ ਕਰਦਾ ਰਿਹਾ, ਪਿੰਡ ਦੀਆਂ ਬੁੜੀਆਂ ਦੀ ਜੁਬਾਂਨ ਦੀ ਉਲੀ ਨਾਂ ਲੱਥ ਸਕੀ, ਜਦੋ ਵੀ ਕੋਈ ਤੀਵੀ ਘਰ ਆਂਉਦੀ ਕੇਵਲ ਸਿੰਘ ਕੋਲ ਆ ਕੇ ਬੈਠ ਜਾਂਦਾ, ਜਦੋ ਕੋਈ ਕੁੜੀ ਹੋਣ ਦੀ ਗੱਲ ਹੀ ਸੁਰੂ ਕਰਦਾ ਤਾਂ ਕੇਵਲ ਸਿੰਘ ਕਹਿੰਦਾ...।

" ਚਾਚੀ, ਇਹ ਲਾਡੀ ਪੁੱਤ ਪੈਦਾ ਹੋਇਆ ਸਾਡੇ ਘਰ, ਦਾਤੇ ਦਾ ਸੁਕਰ ਆ, ਕਰਮਾਂ ਵਾਲੀਆਂ ਆਂ ਮੇਰੀਆਂ ਧੀਆਂ"।

ਇਹੋ ਜਿਹੀ ਗੱਲ ਸੁਣ ਕੇ ਸਬੰਧਿਤ ਤੀਵੀ ਦੇ ਬੁੱਲਾਂ ਤੇ ਸਿੱਕਰੀ ਜਿਹੀ ਆ ਜਾਂਦੀ ਤੇ ਉਹ ਚਾਹ ਪੀ ਕੇ ਤੁਰਦੀ ਬਣਦੀ, ਕੁਝ ਦਿਨਾਂ ਬਾਅਦ ਕੁਲਵੰਤ ਦੀ ਸੱਸ ਹੌਲੀ ਹੌਲੀ ਲਾਡੀ ਨੂੰ ਚੁੱਕਣ ਲੱਗ ਪਈ ਸੀ ਤੇ ਵਿੱਚ ਵਾਰ ਕਹਿ ਦਿੰਦੀ...

" ਚੱਲ ਹਊ ਪੁੱਤ, ਆਵਦਾ ਲਹੂ ਆ, ਧੀ ਧਿਆਂਣੀ ਖੋਰੇ ਕਿੰਨੇ ਚੰਗੇ ਕਰਮ ਲੈ ਕੇ ਆਈ ਹੋਣੀਂ ਆਂ"।

ਕੁਲਵੰਤ ਸੋਚਦੀ ਸੀ ਕਿ ਏਹ ਕੈਸੇ ਵਿਚਾਰ ਹਨ ਕਥਿਤ ਸਿਆਂਣੀਆਂ ਤੀਵੀਆਂ ਦੇ ?

ਕਦੇ ਨਵਜੰਮੀ ਨੂੰ ਪੱਥਰ ਕੈਹ ਦਿੰਦੀਆਂ, ਕਦੇ ਨਕਰਮੀਂ ਤੇ ਕਦੇ ਏਨਾਂ ਨੂੰ ਮੋਹ ਵੀ ਬਹੁਤ ਆਉਦਾ ਆ, ਜੇ ਇਹ ਤੀਵੀਆਂ ਇੱਕ ਗੱਲ ਤੇ ਹੀ ਟਿਕੀਆਂ ਰਹਿਣ ਤਾਂ ਕੀ ਮੁਸ਼ਕਿਲ ਹੈ ?

ਕੁਲਵੰਤ ਦੀ ਆਪਣੀ ਖੂਬਸੂਰਤੀ ਬਹੁਤ ਸੀ, ਕੇਵਲ ਸਿੰਘ ਸਧਾਰਨ ਜਿਮੀਦਾਰ ਸੀ ਪਰ ਪਰੈਸਨੈਲਿਟੀ ਉਸਦੀ ਵੀ ਕੋਈ ਘੱਟ ਨਹੀਂ ਸੀ, ਤੇ ਪਹਿਲੀਆਂ ਜੰਮੀਆਂ ਤਿੰਨੇਂ ਧੀਆਂ ਇੱਕ ਦੂਜੀ ਤੋ ਚੜਦੀਆਂ ਸਨ, ਰਹਿੰਦੀ ਕਸਰ ਲਾਡੀ ਨੇਂ ਕੱਢ ਦਿੱਤੀ ਸੀ, ਉਹ ਅੱਜ ਦੋ

ਹਫਤਿਆਂ ਦੀ ਹੋ ਗਈ ਸੀ, ਜਿਹੜਾ ਵੀ ਦੇਖਦਾ ਬੱਸ, ਦੇਖਦੇ ਹੀ ਰਹਿ ਜਾਂਦਾ, ਦੋ ਹਫਤੇ ਦੇ ਬੱਚੇ ਦੀ ਖੂਬਸੂਰਤੀ ਨੂੰ ਕਿਵੇਂ ਬਿਆਂਨ ਕੀਤਾ ਜਾ ਸਕਦਾ ਆ ?
ਲਾਡੀ ਦੇ ਚਿਹਰੇ ਦੀ ਖੂਬਸੂਰਤੀ ਤੋ ਵੱਧ ਸੀ ਉਸ ਦੇ ਚਿਹਰੇ ਤੇ ਰਹਿਣ ਵਾਲੀ ਮੁਸਕਾਂਨ, ਛੋਟੇ ਬੱਚੇ ਅਕਸਰ ਹੀ ਸੁੱਤੇ ਸੁੱਤੇ ਮੁਸਕਰਾ ਪੈਂਦੇ ਹਨ, ਕਿਸ ਗੱਲ ਤੇ ਮੁਸਕਰਾਉਦੇ ਹੋਣਗੇ ਨੰਨੇਂ ਮੁੰਨੇਂ ?
ਕੋਈ ਮਿੱਠਾ ਸੁਪਨਾਂ ਦੇਖਦੇ ਹੋਣਗੇ ?
ਕੀ ਉਹ ਐਨੀ ਛੇਤੀ ਕੁਝ ਸਮਝ ਸਕਦੇ ਹੋਣਗੇ ?
ਜਿਵੇਂ ਜਿਵੇਂ ਬੱਚੇ ਵੱਡੇ ਹੁੰਦੇ ਹਨ ਇਨਾਂ ਦੀ ਏਹ ਅਕਾਰਨ ਮੁਸਕਾਂਨ ਵੀ ਘਟ ਜਾਂਦੀ ਹੈ, ਕੁਝ ਵੀ ਹੋਵੇ, ਏਹ ਮੁਸਕਾਂਨ ਅਕਾਰਣ ਨਹੀਂ ਹੋ ਸਕਦੀ, ਬੱਚੇ ਨੂੰ ਉਸਦੀ ਕੁਦਰਤ ਮਾਂ ਸ਼ਾਇਦ ਕੁਝ ਕਹਿੰਦੀ ਹੋਵੇ ਜੋ ਅਸੀਂ ਹੁਣ ਸਮਝ ਨਹੀਂ ਸਕਦੇ, ਪਰ ਜਦੋ ਅਸੀ ਬੱਚੇ ਸਾਂ ਉਦੋ ਅਸੀਂ ਵੀ ਇਸੇ ਤਰਾਂ ਹੀ ਮੁਸਕਰਾਉਦੇ ਸਾਂ, ਇਹ ਗੱਲ ਵੱਖਰੀ ਹੈ ਕਿ ਹੁਣ ਅਸੀਂ ਜਿੰਨੀਂ ਦੇਰ ਮਜਬੂਰ ਨਾਂ ਹੋ ਜਾਈਏ ਓਨੀ ਦੇਰ ਮੁਸਕਾਂਨ ਮੂੰਹ ਤੇ ਆਉਦੀ ਨਹੀਂ !

ਲਾਡੀ ਦੇ ਚਿਹਰੇ ਤੇ ਇਹ ਮੁਸਕਾਂਨ ਬਹੁਤ ਸਮਾਂ ਰਹਿੰਦੀ ਸੀ, ਕਿਸੇ ਨੇਂ ਉਸਨੂੰ ਰੋਂਦੇ ਵੀ ਘੱਟ ਹੀ ਸੁਣਿਆ ਸੀ, ਭੁੱਖ ਲੱਗਣ ਵੇਲੇ ਦੋ ਕੁ ਲੇਰਾਂ ਜਿਹੀਆਂ ਮਾਰਦੀ, ਜਦ ਕੁਲਵੰਤ ਦੁੱਧ ਚੁੰਘਾ ਦਿੰਦੀ ਤਾਂ ਉਹ ਰੱਜ ਕੇ ਫਿਰ ਸੌ ਜਾਂਦੀ, ਕੁਲਵੰਤ ਦੀ ਮਾਂ ਦੋ ਦਿਨ ਬਾਅਦ ਮੁੜ ਗਈ ਸੀ, ਉਹ ਏਸ ਗੱਲ ਤੋਂ ਬਹੁਤ ਫਿਕਰਮੰਦ ਸੀ ਕਿ ਚੌਥੀ ਕੁੜੀ ਹੋਣ ਕਾਰਨ ਹੁਣ ਉਸਦੀ ਧੀ ਨਾਲ ਚੰਗਾ ਸਲੂਕ ਨਹੀਂ ਸੀ ਹੋਣਾਂ, ਪਰ ਉਹ ਰੱਬ ਅੱਗੇ ਹੱਥ ਜੋੜਦੀ ਸੀ ਕਿ ਕੇਵਲ ਸਿੰਘ ਦੀ ਸਿਆਂਣਪ ਨੇਂ ਘਰ ਦਾ ਮਾਹੌਲ ਖਰਾਬ ਨਹੀਂ ਹੋਣ ਦਿੱਤਾ, ਅਜੀਬ ਹਨ ਇਹ ਮਾਵਾਂ, ਆਪਣੀ ਧੀ ਲਈ ਅਰਦਾਸਾਂ ਕਰਦੀਆਂ ਨਹੀਂ ਥੱਕਦੀਆਂ ਤੇ ਬਹੂ ਨੂੰ ਮਿਹਣੇ ਮਾਰਦੀਆਂ ਨਹੀਂ ਥੱਕਦੀਆਂ, ਆਪਣੀ ਧੀ ਵਾਰ ਕਹਿਣਗੀਆਂ...
" ਲੈ ਫੇਰ ਕੀ ਹੋਇਆ ? ਮੇਰੀ ਧੀ ਕਿਤੇ ਬੁੜੀ ਹੋ ਗਈ ਆ ? ਰੱਬ ਆਪੇ ਮੇਹਰ ਕਰੂ "। ਤੇ ਬਹੂ ਵਾਰੀ ਕਹਿਣਗੀਆਂ ,...
" ਨੀ ਏਦੇ ਖਰੇ ਮੁੰਡਾ ਹੋਣਾਂ ਈ ਨੀਂ, ਕਰਮ ਈ ਮਾੜੇ ਆ ਸਾਡੇ"
ਜੇ ਇਹੀ ਸਥਿਤੀ ਕੁਲਵੰਤ ਦੀ ਮਾਂ ਮੋਹਰੇ ਹੁੰਦੀ ਤਾਂ ਫਿਰ ਫਿਕਰ ਕਰਨ ਦੀ ਵਾਰੀ ਉਸ ਦੀ ਕੁੜਮਣੀ ਦੀ ਹੋਣੀਂ ਸੀ, ਫਿਰ ਕੁਲਵੰਤ ਦੀ ਮਾਂ ਨੇ ਵੀ ਮੂੰਹ ਚਿੱਬਾ ਜਿਹਾ ਕਰੀ ਰੱਖਣਾਂ ਸੀ, ਸਾਰੀਆਂ ਬੁੜੀਆਂ ਸ਼ਰੀਕ ਬਣੀਂ ਬੈਠੀਆਂ ਆਪੋ ਆਪੀਆਂ ਕੁੜਮਣੀਆਂ ਦੀਆਂ, ਜਿਵੇਂ ਆਪਣੇ ਸਕੇ ਸ਼ਰੀਕਾਂ ਨਾਲ ਸ਼ਰੀਕਾ ਕਰਦੇ ਕਰਦੇ ਹੁਣ ਸਾਰਾ ਜੱਗ ਹੀ ਸ਼ਰੀਕਾਂ ਦਾ ਲਗਦਾ ਹੋਵੇ ।

ਨੂੰਹ ਵਾਰੀ ਰੱਬ ਤੇ ਕੋਈ ਆਸ ਨਹੀ, ਧੀ ਵਾਰੀ ਆਸ ਟੁੱਟਦੀ ਈ ਨਹੀਂ, ਤੇ ਇਹ ਬੇਇਨਸਾਫੀ ਭਾਰਤ ਦੇ ਤਕਰੀਬਨ ਹਰ ਘਰ ਵਿੱਚ ਹੋ ਰਹੀ ਹੈ, ਜਿੱਥੇ ਹਰ ਪਲ ਬੇਇਨਸਾਫੀ ਹੋ ਰਹੀ ਹੋਵੇ ਉਥੇ ਸੁਖ ਕਿਵੇਂ ਆ ਸਕਦਾ ਆ ? ਇੱਕ ਕੁੜੀ ਦੇ ਪੈਦਾ ਹੁੰਦੇ ਸਾਰ ਹੀ ਦਾਦੀਆਂ, ਭੂਆ, ਤਾਈਆਂ ਤੇ ਚਾਚੀਆਂ ਜੰਮਣ ਵਾਲੀ ਵੱਲ ਟੇਡਾ ਟੇਡਾ ਦੇਖਣ ਲੱਗ ਪੈਂਦੀਆਂ, ਨਾਂਨੀਆਂ ਤੇ ਮਾਸੀਆਂ ਵਿਚਾਰੀਆਂ ਜਿਹੀਆਂ ਬਣ ਜਾਂਦੀਆਂ, ਨਾਂ ਤਾਂ ਨਵਜੰਮੀ ਨੂੰ ਜੀ ਆਇਆਂ ਕਹਿਣ ਜੋਗੀਆਂ ਤੇ ਨਾਂ ਖੁਸ਼ੀ ਮਨਾਉਣ ਜੋਗੀਆਂ, ਸਭ ਤੋ ਵੱਧ

ਕੁੜੀ ਦੇ ਪੈਦਾ ਹੋਣ ਦਾ ਜੋ ਘਾਟਾ ਹੈ ਉਹ ਹਲਵਾਈ ਭਰਾਵਾਂ ਨੂੰ ਪੈਂਦਾ ਹੈ, ਜੇ ਕੁੜੀ ਦੇ ਹੋਣ ਤੇ ਵੀ ਮੁੰਡੇ ਜਿੰਨੀ ਖੁਸ਼ੀ ਮਨਾਈ ਜਾਵੇ ਤਾਂ ਮਿਠਾਈ ਦੀ ਵਿਕਰੀ ਦੋ ਗੁਣਾਂ ਹੋ ਸਕਦੀ ਆ, ਪਰ ਹਲਵਾਈਆਂ ਨੂੰ ਜਿਹੜਾ ਘਾਟਾ ਪੈਂਦਾ ਹੈ ਉਸਦਾ ਕਈ ਗੁਣਾਂ ਵੱਧ ਬਜਾਜੀ ਵਾਲਿਆਂ ਤੇ ਸੁਨਿਆਰਿਆਂ ਨੂੰ ਫਾਇਦਾ ਹੁੰਦਾ ਹੈ, ਪੇਕਿਆਂ ਦਾ ਨੁਕਸਾਂਨ ਅਤੇ ਸਹੁਰਿਆਂ ਦਾ ਫਾਇਦਾ, ਗੱਲ ਕੀ ਕਿਸੇ ਨਾਂ ਕਿਸੇ ਨੂੰ ਨੁਕਸਾਂਨ ਹੋਣਾਂ ਈ ਆ ।

ਛੇ ਮਹੀਨੇਂ ਬੀਤ ਗਏ, ਦਾਦੀ ਨੂੰ ਨਾਂ ਚਾਹੁੰਦੇ ਵੀ ਬਦਲਣਾਂ ਪਿਆ ਪਰ ਮਨ ਤੋਂ ਉਹ ਅੱਜ ਵੀ ਪੋਤੇ ਲਈ ਤਰਸ ਰਹੀ ਸੀ, ਭਾਂਵੇ ਹੁਣ ਉਹ ਜਿਆਦਾ ਇਸ ਬਾਰੇ ਗੱਲ ਨਹੀਂ ਸੀ ਕਰਦੀ ਪਰ ਜੋ ਮਨ ਵਿੱਚ ਹੋਵੇ ਉਸ ਨੂੰ ਲੁਕੋਇਆ ਨਹੀਂ ਜਾ ਸਕਦਾ, ਛੇ ਕੁ ਮਹੀਨੇਂ ਬਾਅਦ ਹੀ ਗੱਲੀਂ ਬਾਤੀ ਉਹ ਕੁਲਵੰਤ ਨੂੰ ਇੱਕ ਹੋਰ ਬੱਚਾ ਪੈਦਾ ਕਰਨ ਲਈ ਕਹਿਣ ਲੱਗ ਪਈ......।।

" ਬੇਬੇ ਜੇ ਫੇਰ ਕੁੜੀ ਹੋ ਗਈ ਫੇਰ ਕੀ ਕਰਾਂਗੇ?"। ਕੁਲਵੰਤ ਕਹਿੰਦੀ ਤਾਂ ਬੇਬੇ ਬੜੇ ਵਿਸਵਾਸ਼ ਨਾਲ ਕਹਿੰਦੀ...

" ਲੈ ਅਸੀਂ ਕੋਈ ਰੱਬ ਦੇ ਮਾਂਹ ਮਾਰੇ ਹੋਏ ਆ ? ਮੈਂ ਖੰਡ ਪਾਠ ਸੁੱਖਿਆ ਤੇ ਨਾਲੇ ਪੀਰਾਂ ਦੀ ਦਰਗਾਹ ਤੇ ਚਾਦਰ ਚੜਾਉਣੀ ਆਂ, ਕਿਤੇ ਤਾਂ ਖੈਰ ਪਉਗੀ "।

ਬੇਬੇ ਨੇਂ ਲਗਦਾ ਸੀ ਨੇੜੇ ਤੇੜੇ ਦੇ ਹਰ ਫੱਕਰ ਦੀ ਦਰਗਾਹ ਤੇ ਕੁਝ ਨਾਂ ਕੁਝ ਸੁੱਖਿਆ ਹੋਇਆ ਸੀ ਤੇ ਹਰ ਗੁਰੂ ਦੇ ਦਰਬਾਰ ਉਸਦੀ ਰੋਜ ਅਰਜੀ ਪਹੁੰਚਦੀ ਹੋਵੇਗੀ, ਲਾਡੀ ਦੇ ਪੈਦਾ ਹੋਣ ਤੋਂ ਬਾਅਦ ਬੇਬੇ ਦੇ ਪਾਠ ਕਰਨ ਦੇ ਸਮੇਂ ਵਿੱਚ ਹੋਰ ਵਾਧਾ ਹੋ ਗਿਆ ਸੀ, ਬੇਬੇ ਨੂੰ ਲਗਦਾ ਸੀ ਜਿਵੇ ਰੱਬ ਕਿਤੇ ਲੰਮੀਆਂ ਤਾਂਣ ਕੇ ਸੌਂ ਗਿਆ ਹੋਵੇ ਤੇ ਹੁਣ ਉਸ ਨੂੰ ਜਗਾਉਣ ਲਈ ਸੁੱਖਣਾਂ ਸੁੱਖਣ ਦੀ ਸਖਤ ਜਰੂਰਤ ਹੈ ।

ਲਾਡੀ ਦੇ ਜਨਮ ਤੋਂ ਬਾਅਦ ਕੁਲਵੰਤ ਛੇਤੀ ਹੀ ਪੈਰਾਂ ਤੇ ਹੋ ਗਈ ਸੀ ਤੇ ਘਰ ਦਾ ਕੰਮ ਰੁਟੀਨ ਵਿੱਚ ਹੋਣ ਲੱਗ ਪਿਆ ਸੀ, ਕੇਵਲ ਸਿੰਘ ਦਾ ਲਾਡੀ ਨਾਲ ਕੁਝ ਖਾਸ ਹੀ ਝੁਕਾਓ ਹੋ ਗਿਆ ਸੀ, ਕਈ ਵਾਰ ਕੁਲਵੰਤ ਵੀ ਕਹਿ ਦਿੰਦੀ...।।

" ਲਾਡੀ ਦੇ ਬਾਪੂ, ਕੀ ਗੱਲ ਪਹਿਲੀਆਂ ਧੀਆਂ ਦੇ ਵੰਡੇ ਦਾ ਪਿਆਰ ਵੀ ਹੁਣ ਲਾਡੀ ਨੂੰ ਦੇ ਦੇਣਾਂ ?"।

" ਕੁਲਵੰਤ ਕਈ ਵਾਰ ਮੈਂ ਵੀ ਸੋਚਦਾਂ ਆਂ ਬਈ ਲਾਡੀ ਵੱਲ ਮੇਰੀ ਐਨੀ ਖਿੱਚ ਕਿਓ ਹੈ, ਸੱਚ ਜਾਂਣੀ ਮੈਨੂੰ ਵੱਡੀਆਂ ਨਾਲ ਕੋਈ ਘੱਟ ਪਰੇਮ ਨਹੀਂ ਪਰ ਲਾਡੀ ਦਾ ਮੋਹ ਕੁਝ ਹੋਰ ਆ, ਧੱਕੇ ਨਾਲ ਪਿਆਰ ਲੈਂਦੀ ਆ "।

ਕੇਵਲ ਸਿੰਘ ਆਪਣੀ ਮਜਬੂਰੀ ਦੱਸਦਾ, ਦਿਨ ਬੀਤਦੇ ਗਏ, ਘਰ ਵਿੱਚ ਪਹਿਲਾਂ ਵੀ ਬਥੇਰੀ ਬਰਕਤ ਸੀ ਪਰ ਹੁਣ ਹਰ ਸਾਲ ਕੇਵਲ ਸਿੰਘ ਦੀ ਮਾਲੀ ਹਾਲਤ ਸੁਧਰਦੀ ਗਈ, ਖੇਤਾਂ ਵਿੱਚ ਕਦੇ ਕਿਸੇ ਫਸਲ ਦਾ ਨੁਕਸਾਂਨ ਨਾਂ ਹੋਇਆ, ਦੋ ਸਾਲ ਪਹਿਲਾਂ ਕਣਕ ਦੀ ਵਾਢੀ ਵੇਲੇ ਆਈਆਂ ਹਨੇਰੀਆਂ ਤੇ ਵਾਵਰੋਲਿਆਂ ਨੇਂ ਬਹੁਤ ਨੁਕਸਾਂਨ ਕੀਤਾ, ਕੇਵਲ ਸਿੰਘ ਦੇ ਗਵਾਂਢੀਆਂ ਦੀ ਵੱਢੀ ਹੋਈ ਕਣਕ ਦਾ ਵਾਵਰੋਲੇ ਨੇਂ ਫੀਤਾ ਫੀਤਾ ਕਰ ਦਿੱਤਾ ਪਰ ਨਾਲ ਲਗਦੇ ਕੇਵਲ ਸਿੰਘ ਦੇ ਖੇਤ ਨੂੰ ਇਸ ਤਰਾਂ ਬਚਾ ਗਿਆ ਜਿਵੇਂ ਉਸ ਦੇ ਖੇਤ ਵਿੱਚ ਜਾਂਣ ਦਾ ਹੁਕਮ ਨਾਂ ਹੋਵੇ, ਲੋਕ ਇਸ ਕੌਤਕ ਨੂੰ ਦੇਖ ਤਰਾਂ ਤਰਾਂ ਦੀਆਂ ਗੱਲਾਂ ਕਰਦੇ, ਇਸ ਸਮੇਂ ਵਿੱਚ ਦਾਦੀ ਦੇ ਬਹੁਤ ਕਹਿਣ ਤੇ ਦੋਵੇ ਜੀਅ ਵੀ ਇੱਕ ਹੋਰ ਟਰਾਈ ਕਰਨ ਲਈ ਸਹਿਮਤ

ਹੋ ਗਏ ਸਨ ਤੇ ਕੋਸਿਸ਼ ਵਿੱਚ ਸਨ ਕਿ ਇੱਕ ਚਾਂਨਸ ਹੋਰ ਲੈ ਲਿਆ ਜਾਵੇ ਪਰ ਪਤਾ ਨਹੀਂ ਰੱਬ ਦੀ ਕੀ ਮਰਜੀ ਸੀ ਕਿ ਗਰਭ ਠਹਿਰਦਾ ਨਹੀਂ ਸੀ ਤੇ ਜੇ ਠਹਿਰਦਾ ਤਾਂ ਕੋਈ ਨਾਂ ਕੋਈ ਗੜਬੜ ਹੋ ਜਾਂਦੀ ।

ਪੰਜ ਸਾਲ ਬੀਤ ਗਏ, ਵੱਡੀਆਂ ਸਕੂਲ ਜਾਂਣ ਲੱਗ ਪਈਆਂ ਸਨ, ਲਾਡੀ ਨੂੰ ਵੀ ਪਿੰਡ ਦੇ ਪਰਾਇਮਰੀ ਸਕੂਲ ਵਿੱਚ ਇੱਕ ਸਾਲ ਪਹਿਲਾਂ ਹੀ ਪੜਨ ਲਾ ਦਿੱਤਾ, ਹੋਰ ਬੱਚੇ ਦੀ ਉਮੀਦ ਹਾਲੇ ਵੀ ਨਹੀਂ ਸੀ, ਬੇਬੇ ਦਾ ਬਹੁਤ ਬੁਰਾ ਹਾਲ ਸੀ, ਉਹਦੀਆਂ ਅਰਦਾਸਾਂ ਨੇਂ ਕੁਝ ਨਹੀਂ ਸੀ ਕੀਤਾ, ਕੋਈ ਫੱਕਰ ਉਹਦੀ ਚੜਾਵੇ ਦੀ ਚਾਦਰ ਲੈਂਣ ਲਈ ਤਿਆਰ ਨਹੀਂ ਸੀ ਹੋਇਆ, ਹੁਣ ਬੇਬੇ ਦਾ ਹਰ ਗੁਰੂ ਪੀਰ ਤੋਂ ਵਿਸਵਾਸ਼ ਉਠਦਾ ਜਾ ਰਿਹਾ ਸੀ, ਉਹ ਬੈਠੀ ਬੈਠੀ ਕਈ ਵਾਰ ਕਹਿੰਦੀ......।।

" ਕਾਕੇ ਦੇ ਬਾਪੂ ਆਪ ਤੁਰ ਗਿਆਂ ਤੇ ਮੈਨੂੰ ਕੱਲੀ ਨੂੰ ਇਹ ਦੁੱਖ ਦੇਖਣ ਲਈ ਛੱਡ ਗਿਆਂ "।

" ਬੇਬੇ ਸਭ ਕੁਝ ਤਾਂ ਠੀਕ ਆ, ਦੁੱਖ ਕੇਹੜੀ ਗੱਲ ਦਾ, ਰੱਬ ਨੇਂ ਜੇ ਸਾਡੀ ਕਿਸਮਤ ਵਿੱਚ ਪੁੱਤ ਨਹੀਂ ਲਿਖਿਆ ਤਾਂ ਹੁਣ ਕੀ ਕਰੀਏ, ਭਾਣਾਂ ਵੀ ਕੋਈ ਚੀਜ ਆ, ਤੂੰ ਕਾਹਤੋ ਝੁਰਦੀ ਰਹਿੰਦੀ ਆਂ ?"।

ਕੇਵਲ ਸਿੰਘ ਬੇਬੇ ਨੂੰ ਹੋਸਲਾ ਦੇਣ ਦੀ ਕੋਸਿਸ਼ ਕਰਦਾ ਪਰ ਬੇਬੇ ਦਾ ਮਨ ਪੋਤੇ ਲਈ ਵਿਲਕਦਾ ਸੀ, ਕਿਸੇ ਚੀਜ ਦੀ ਕਮੀਂ ਨਹੀਂ ਸੀ, ਸਿਆਂਣੀ ਨੂੰਹ ਸੀ ਹਰ ਗੱਲ ਦਾ ਧਿਆਂਨ ਰੱਖਦੀ ਸੀ, ਪੋਤੀਆਂ ਦਾਦੀ ਦੇ ਅੱਗੇ ਪਿੱਛੇ ਫਿਰਦੀਆਂ ਸਨ, ਪਰ ਦਾਦੀ ਦੀ ਸੁਤਾ ਬੱਸ ਇੱਕੋ ਪਾਸੇ ਸੀ, ਉਹ ਬਿਨਾਂ ਕਿਸੇ ਬਿਮਾਰੀ ਦੇ ਬਿਮਾਰ ਸੀ, ਇਹ ਮਨੁੱਖ ਦੀ ਵਿਆਪਕ ਬਿਮਾਰੀ ਹੈ, ਜੋ ਕੋਲ ਹੈ, ਉਸਦਾ ਸੁਕਰਾਨਾਂ ਨਹੀਂ, ਜੋ ਕੋਲ ਨਹੀਂ ਹੈ, ਉਸ ਦੀ ਸ਼ਿਕਾਇਤ ਹੈ, ਕਿਸੇ ਨਾਂ ਕਿਸੇ ਚੀਜ ਦੀ ਕਮੀਂ ਤਾਂ ਰਹੇਗੀ ਹੀ, ਸੋ ਸ਼ਿਕਾਇਤ ਵੀ ਬਰਕਰਾਰ ਰਹੇਗੀ, ਸ਼ਿਕਾਇਤ ਦੇ ਸਿਰਫ ਕਾਰਨ ਬਦਲ ਸਕਦੇ ਹਨ ।

ਕੁਲਵੰਤ ਕੌਰ ਖੁਦ ਵੀ ਬੜੀ ਸ਼ਿੱਦਤ ਨਾਲ ਪੁੱਤਰ ਦੀ ਦਾਤ ਲਈ ਅਰਦਾਸ ਕਰਦੀ ਸੀ ਪਰ ਅਰਦਾਸ ਵਿੱਚ ਉਸਦਾ ਮਨ ਨਹੀਂ ਸੀ ਲਗਦਾ, ਇਸ ਤੋਂ ਇਲਾਵਾ ਉਸਦੇ ਮਨ ਦੀ ਇਹ ਅਵਾਜ ਸੀ ਕਿ ਉਸਦੇ ਕਰਮਾਂ ਵਿੱਚ ਪੁੱਤਰ ਨਹੀਂ ਹੈ, ਫਿਰ ਵੀ ਕੋਈ ਐਸੀ ਸ਼ਕਤੀ ਸੀ ਜੋ ਕੁਲਵੰਤ ਨੂੰ ਡੋਲਣ ਨਹੀਂ ਸੀ ਦਿੰਦੀ, ਹੁਣ ਉਹ ਪਹਿਲਾਂ ਦੀ ਤਰਾਂ ਫਿਕਰ ਨਹੀਂ ਸੀ ਕਰਦੀ, ਉਸ ਨੇਂ ਆਪਣੇ ਮਨ ਨੂੰ ਸਮਝਾ ਲਿਆ ਸੀ ਕਿ ਜੇ ਪੁੱਤ ਨਹੀਂ ਵੀ ਹੋਵੇਗਾ ਫਿਰ ਵੀ ਉਹ ਰੱਬ ਨੂੰ ਮਿਹਣੇ ਨਹੀਂ ਮਾਰੇਗੀ, ਭਾਂਣੇ ਨੂੰ ਮੰਨਣ ਦੀ ਕੋਸਿਸ਼ ਕਰੇਗੀ, ਜਿਵੇਂ ਜਿਵੇਂ ਉਹ ਭਾਣਾਂ ਮੰਨਣ ਬਾਰੇ ਸੋਚਦੀ ਉਵੇਂ ਉਵੇਂ ਉਸਦਾ ਅੰਦਰਲਾ ਫਿਕਰ ਖਤਮ ਹੋਈ ਜਾਂਦਾ ਅਤੇ ਚਿਹਰੇ ਤੇ ਨੂਰ ਵਧੀ ਜਾਂਦਾ, ਦੇਖਣ ਵਾਲਾ ਕਹਿ ਨਹੀਂ ਸੀ ਸਕਦਾ ਕਿ ਇਹ ਚਾਰ ਕੁੜੀਆਂ ਦੀ **ਦੁਖਿਆਰੀ** ਮਾਂ ਹੈ, ਆਂਢਣਾਂ ਗੁਆਂਢਣਾਂ ਕਹਿੰਦੀਆਂ......।

" ਨੀ ਤੂੰ ਕੀ ਖਾਣਾਂ ਸੁਰੂ ਕਰ ਦਿੱਤਾ ? ਲਗਦਾ ਕੱਲ ਮੁਕਲਾਵੇ ਆਈ ਆਂ"।

ਰਾਤ ਨੂੰ ਜਦੋਂ ਦੋਵੇ ਜੀ ਇੱਕ ਦੂਜੇ ਦੇ ਕੋਲ ਹੁੰਦੇ ਤਾਂ ਕੇਵਲ ਸਿੰਘ ਕਹਿੰਦਾ ।

" ਲਾਡੀ ਦੀ ਮਾਂ ਸੱਚ ਜਾਂਣੀ, ਜਦ ਦੀ ਤੂੰ ਮੇਰੇ ਘਰ ਆਈ ਏ, ਧਰਮ ਨਾਲ ਕੋਈ ਗਮ ਨਹੀਂ ਰਹਿ ਗਿਆ, ਰੱਬ ਨੇਂ ਮੈਨੂੰ ਸਭ ਕੁਝ ਦਿੱਤਾ ਆ, ਲਗਦਾ ਪੁੱਤ ਇਸ ਲਈ ਨਹੀਂ

ਦਿੱਤਾ ਕਿ ਕਿਧਰੇ ਮੈਨੂੰ ਹੰਕਾਰ ਨਾਂ ਹੋ ਜਾਵੇ, ਤੇਰੇ ਵਰਗੀ ਦਿਲਦਾਰ ਘਰਵਾਲੀ ਹੋਵੇ ਤਾਂ ਪੁੱਤ ਤੋਂ ਬਿਨਾਂ ਵੀ ਜੀਇਆ ਜਾ ਸਕਦਾ ਆ ''।

ਕੁਲਵੰਤ ਏਨੇ ਪਿਆਰ ਭਰੇ ਸ਼ਬਦ ਸੁਣ ਕੇ ਧੰਨ ਹੋ ਜਾਂਦੀ ਅਤੇ ਕੇਵਲ ਸਿੰਘ ਦੀ ਚੌੜੀ ਛਾਤੀ ਵਿੱਚ ਸਿਰ ਛੁਪਾ ਕੇ ਉਸਨੂੰ ਹੋਰ ਵੀ ਘੁੱਟ ਲੈਂਦੀ, ਏਹ ਉਸਦਾ ਧੰਨਵਾਦ ਕਹਿਣ ਦਾ ਤਰੀਕਾ ਸੀ, ਬਿਨ ਬੋਲਿਆਂ !

ਕੁਲਵੰਤ ਨੂੰ ਮਿਲਦਾ ਪਰੇਮ ਉਸਦੀ ਸਖਤ ਮਿਹਨਤ ਦਾ ਨਤੀਜਾ ਸੀ, ਉਹ ਬਹਤ ਹਿੰਮਤੀ ਸੀ, ਘਰ ਦਾ ਸਾਰਾ ਕੰਮ ਛੇਤੀ ਛੇਤੀ ਨਬੇੜ ਕੇ ਬੱਚਿਆਂ ਨੂੰ ਸਕੂਲ ਭੇਜ ਕੇ, ਦਸ ਵੱਜਦੇ ਤੱਕ ਰੋਟੀ ਲੈ ਕੇ ਖੇਤਾਂ ਵਿੱਚ ਕੇਵਲ ਸਿੰਘ ਨਾਲ ਕੰਮ ਕਰਾਉਦੀ ਤੇ ਬੱਚਿਆਂ ਦੇ ਸਕੂਲ ਤੋਂ ਆਉਣ ਤੱਕ ਫਿਰ ਘਰ ਹੁੰਦੀ, ਕੇਵਲ ਸਿੰਘ ਜਦੋ ਘਰ ਆਉਦਾ ਤਾਂ ਆਪਣੀਆਂ ਧੀਆਂ ਨਾਲ ਖੇਡਦਾ, ਉਨਾਂ ਦੇ ਸਕੂਲ ਦਾ ਕੰਮ ਦੇਖਦਾ, ਕੁਲਵੰਤ ਨੂੰ ਜਿੰਨਾਂ ਕੁ ਪੜਨਾਂ ਆਉਦਾ ਸੀ ਉਹ ਉਸ ਦੀਆਂ ਧੀਆਂ ਨੂੰ ਵੀ ਸਿਖਾ ਰਹੀ ਸੀ, ਮਨ ਹੀ ਮਨ ਉਸ ਨੇਂ ਧਿਆਇਆ ਹੋਇਆ ਸੀ ਕਿ ਉਹ ਆਪਣੀਆਂ ਧੀਆਂ ਨੂੰ ਹਰ ਹਾਲਤ ਵਧੀਆ ਜੀਵਨ ਦੇਵੇਗੀ, ਰੱਬ ਤੇ ਉਸਦਾ ਵਿਸਵਾਸ਼ ਹੁਣ ਡਾਵਾਂਡੋਲ ਨਹੀਂ ਸੀ, ਅੰਦਰ ਹੀ ਅੰਦਰ ਉਹ ਮੰਨ ਚੁੱਕੀ ਸੀ ਕਿ ਹੁਣ ਉਸਦੀ ਗੋਦੀ ਵਿੱਚ ਪੁੱਤਰ ਨਹੀਂ ਖੇਲੇਗਾ, ਸ਼ੁਕਰ ਇਸ ਗੱਲ ਦਾ ਸੀ ਕਿ ਕੇਵਲ ਸਿੰਘ ਉਸਦੀ ਕਦਰ ਕਰਦਾ ਸੀ, ਪਤੀ ਦੇ ਮਾਂਨਸਿਕ ਸਹਾਰੇ ਤੋਂ ਬਿਨਾਂ ਉਸ ਨੇ ਡੋਲ ਜਾਣਾਂ ਸੀ ਤੇ ਘਰ ਨਰਕ ਬਣ ਜਾਣਾਂ ਸੀ, ਕੁਲਵੰਤ ਜਾਂਣਦੀ ਸੀ ਕਿ ਉਹ ਇਸ ਘਰ ਦਾ ਧੁਰਾ ਹੈ ਅਤੇ ਬਹੁਤ ਕੁਝ ਉਸਦੇ ਦਆਲੇ ਘੁੰਮਦਾ ਹੈ ਇਸ ਲਈ ਉਸਦੇ ਕਮਜੋਰ ਹੋਣ ਦਾ ਮਤਲਬ ਸੀ ਪੂਰੇ ਘਰ ਦਾ ਕਮਜੋਰ ਹੋਣਾਂ ।

ਉਹ ਕਦੇ ਵੀ ਕੇਵਲ ਸਿੰਘ ਅੱਗੇ ਕੋਈ ਮਹਿੰਗੇ ਸੂਟ ਆਦਿ ਦੀ ਫਰਮਾਇਸ਼ ਨਹੀਂ ਸੀ ਕਰਦੀ, ਰਿਸ਼ਤੇਦਾਰੀ ਵਿੱਚ ਦਿਨ ਦਿਹਾਰ ਵੇਲੇ ਭਾਂਵੇ ਉਹ ਕੰਜੂਸੀ ਨਹੀਂ ਸੀ ਕਰਦੀ ਪਰ ਫਿਰ ਵੀ ਉਹ ਨਜਾਇਜ ਪੈਸੇ ਖਰਚਣ ਵਿੱਚ ਵਿਸਵਾਸ਼ ਨਹੀਂ ਸੀ ਰੱਖਦੀ, ਪੇਕੇ ਘਰ ਵੀ ਉਹ ਅਕਸਰ ਨਹੀਂ ਸੀ ਜਾਂਦੀ ਅਤੇ ਸਭ ਤੋ ਚੰਗੀ ਗੱਲ ਜੋ ਉਹਦੇ ਵਿੱਚ ਸੀ ਉਹ ਇਹ ਕਿ ਆਪਣੇ ਪੇਕੇ ਘਰ ਦੇ ਕਿਸੇ ਮਾਂਮਲੇ ਵਿੱਚ ਬਹੁਤਾ ਦਖਲ ਨਹੀਂ ਸੀ ਦਿੰਦੀ, ਇਸ ਤਰਾਂ ਉਹ ਪੇਕੇ ਘਰ ਦੀਆਂ ਬੇਲੋੜੀਆਂ ਚਿੰਤਾਵਾਂ ਤੋਂ ਬਚੀ ਰਹਿੰਦੀ ਸੀ ਅਤੇ ਆਪਣੀ ਪੂਰੀ ਤਾਕਤ ਆਪਣੇ ਘਰ ਨੂੰ ਸੰਭਾਲਣ ਤੇ ਲਾ ਸਕਦੀ ਸੀ, ਆਂਮ ਤੌਰ ਤੇ ਭਾਰਤੀ ਕੁੜੀਆਂ ਇਹ ਸੋਚਦੀਆਂ ਹਨ ਕਿ ਉਨਾਂ ਦੀ ਸਲਾਹ ਤੋਂ ਬਿਨਾਂ ਉਨਾਂ ਦੇ ਪੇਕੇ ਘਰ ਦੀ ਤਰੱਕੀ ਨਹੀਂ ਹੋ ਸਕਦੀ ਅਤੇ ਇਸ ਤਰਾਂ ਅਕਸਰ ਹੀ ਉਹ ਆਪਣੇ ਭਰਾਵਾਂ ਮੋਹਰੇ ਕਈ ਐਸੇ ਮੌਕੇ ਪੈਦਾ ਕਰ ਦਿੰਦੀਆਂ ਹਨ ਜਦੋ ਕਿ ਭਰਾ ਨੂੰ ਜਾਂ ਤਾਂ ਆਪਣੀ ਘਰਵਾਲੀ ਨੂੰ ਗੁੱਸੇ ਕਰਨਾਂ ਪੈਦਾ ਹੈ ਅਤੇ ਜਾਂ ਆਪਣੀ ਭੈਣ ਨੂੰ, ਜੇ ਘਰਵਾਲੀ ਗੁੱਸੇ ਹੋ ਗਈ ਤਾਂ ਵੀ ਕਲੇਸ਼ ਅਤੇ ਜੇ ਭੈਂਣ ਗੁੱਸੇ ਹੋ ਗਈ ਫਿਰ ਮਾਂ ਵੀ ਗੁੱਸੇ ਹੋਵੇਗੀ, ਐਸਾ ਹੋਣ ਦੀ ਹਾਲਤ ਵਿੱਚ ਹੋਰ ਵੀ ਕਲੇਸ਼, ਗੱਲ ਕੀ ਬੰਦੇ ਦੀ ਹਾਲਤ ਐਸੀ ਹੋ ਜਾਂਦੀ ਹੈ ਜਿਵੇ ਸੱਪ ਦੇ ਮੂੰਹ ਵਿੱਚ ਕੋਹੜ ਕਿਰਲੀ...।।

ਭੈਂਣ ਨਾਲ ਵੀ ਪਿਆਰ ਹੈ, ਪਤਨੀ ਨਾਲ ਵੀ ਪਿਆਰ ਹੈ ਤੇ ਮਾਂ ਨਾਲ ਤਾਂ ਹੈ ਹੀ, ਹੁਣ ਜਦੋ ਭੈਂਣ ਇਹ ਦਰਸਾਉਣਾਂ ਚਾਹੇ ਕਿ ਪੇਕੇ ਘਰ ਉਸਦੀ ਅਜੇ ਵੀ ਚਲਦੀ ਹੈ ਤਾਂ, ਉਸ ਘਰ ਦੀ ਨੂੰਹ ਦੀ ਉਹ ਸ਼ਰੀਕ ਬਣ ਗਈ, ਨਣਾਂਨ ਭਰਜਾਈ ਦਾ ਰਿਸ਼ਤਾ ਬਹੁਤ ਪਿਆਰਾ ਹੈ ਪਰ

ਇਹ ਲੁਕਵੀ ਜੰਗ ਦੁੱਧ ਵਿੱਚ ਨਿੰਬੂ ਨਿਚੋੜ ਦਿੰਦੀ ਹੈ, ਹੁਣ ਇਸ ਘਰ ਦਾ ਦੁੱਧ ਫਟ ਜਾਵੇਗਾ ਅਤੇ ਇੱਕ ਕਦੇ ਨਾਂ ਮੁੱਕਣ ਵਾਲੀ ਅਤੇ ਨਾਂ ਜਿੱਤੀ ਜਾ ਸਕਣ ਵਾਲੀ ਜੰਗ ਸ਼ੁਰੂ ਹੋ ਜਾਵੇਗੀ...।

ਕੁਲਵੰਤ ਦਾ ਆਪਣੇ ਪੇਕੇ ਘਰ ਨਾਲ ਅੰਤਾਂ ਦਾ ਪਿਆਰ ਸੀ, ਇਹ ਪਿਆਰ ਉਦੋ ਹੋਰ ਵੀ ਵਧ ਜਾਂਦਾ ਸੀ ਜਦੋਂ ਉਸਦੀਆਂ ਭਰਜਾਈਆਂ ਕਿਸੇ ਖਾਸ ਫੈਸਲੇ ਬਾਰੇ ਪੁੱਛਦੀਆਂ ਕਿ ਭੈਣ ਤੇਰਾ ਕੀ ਖਿਆਲ ਆ ? ਤਾਂ ਕੁਲਵੰਤ ਹੱਸ ਕੇ ਕਹਿੰਦੀ...

" ਲੈ ਭਾਬੋ ਮੈ ਕਿਤੇ ਤੁਹਾਥੋ ਬਹੁਤੀ ਸਿਆਣੀ ਆਂ ? ਜੋ ਤੁਹਾਡਾ ਤੇ ਵੀਰ ਦਾ ਫੈਸਲਾ ਹੈ ਤੁਸੀ ਉਵੇਂ ਹੀ ਕਰੋ"।

ਕੁਲਵੰਤ ਕਦੇ ਵੀ ਆਪਣੇ ਵੀਰਾਂ ਅਤੇ ਭਰਜਾਈਆਂ ਦੇ ਵਿਚਕਾਰ ਨਹੀ ਸੀ ਆਈ, ਸਗੋਂ ਕਈ ਵਾਰ ਉਸ ਨੇਂ ਆਪਣੇ ਮਾਪਿਆਂ ਨੂੰ ਕਿਹਾ ਸੀ ਕਿ ਉਹ ਘਰ ਦੇ ਫੈਸਲੇ ਹਣ ਭਰਾ ਭਰਜਾਈ ਨੂੰ ਕਰਨ ਦੇਣ ਅਤੇ ਖੁਦ ਸੁਖ ਦੀ ਰੋਟੀ ਖਾਂਣ, ਇਹੀ ਕਾਰਨ ਸੀ ਕਿ ਕੁਲਵੰਤ ਦਾ ਪੇਕੇ ਘਰ ਬਹੁਤ ਸਤਿਕਾਰ ਸੀ, ਉਸਦੀਆਂ ਦੋਵੇ ਭਰਜਾਈਆਂ ਉਸਨੂੰ ਉਡੀਕਦੀਆਂ ਰਹਿੰਦੀਆਂ, ਤੇ ਜਦ ਕਦੇ ਕੁਲਵੰਤ ਆਉਦੀ ਤਾਂ ਉਸਦੇ ਅੱਗੇ ਪਿੱਛੇ ਫਿਰਦੀਆਂ ਰਹਿੰਦੀਆਂ, ਕੇਵਲ ਸਿੰਘ ਦੀ ਵੀ ਸਹੁਰੇ ਘਰ ਬਹੁਤ ਇੱਜਤ ਸੀ, ਇੱਕ ਤਾਂ ਕੇਵਲ ਸਿੰਘ ਦਾ ਆਪਣਾਂ ਸੁਭਾਅ ਵੀ ਚੰਗਾ ਸੀ ਤੇ ਦੂਸਰੇ ਇਸ ਲਈ ਕਿ ਚਾਰ ਕੁੜੀਆਂ ਹੋਣ ਤੇ ਵੀ ਉਸ ਨੇਂ ਕੁਲਵੰਤ ਨਾਲ ਬੁਰਾ ਵਿਵਹਾਰ ਨਹੀਂ ਸੀ ਕੀਤਾ ।

ਕੁਲਵੰਤ ਦੀ ਇੱਕ ਵੱਡੀ ਭੈਂਣ ਸਤਿੰਦਰ ਪਟਿਆਲੇ ਵਿਆਹੀ ਸੀ, ਭਾਂਵੇ ਦੂਰ ਸੀ ਪਰ ਮਹੀਨੇ ਵਿੱਚ ਦੋ ਵਾਰ ਉਹ ਪੇਕੇ ਜਰੂਰ ਗੇੜਾ ਮਾਰਦੀ ਸੀ, ਜੇ ਕਿਤੇ ਕੋਈ ਗੱਲ ਉਹਦੀ ਜਾਂਣਕਾਰੀ ਵਿੱਚ ਨਾਂ ਹੁੰਦੀ ਤੇ ਉਸਨੂੰ ਨਾਂ ਪੁੱਛਿਆ ਜਾਂਦਾ ਤਾਂ ਉਹ ਮੂੰਹ ਫੁਲਾ ਕੇ ਬਹਿ ਜਾਂਦੀ ਤੇ ਕਹਿੰਦੀ......।

" ਵੀਰੇ ਸਾਹੀਂ ਜੀਦੇ ਸੀ, ਜਦੋਂ ਦੀਆਂ ਬਿਗਾਂਨੀਆਂ ਧੀਆਂ ਆਈਆਂ ਪਤਾ ਨਹੀ ਕੀ ਧੂੜ ਤਾ, ਕੋਈ ਗੱਲ ਪੁੱਛੋ ਅੱਗੋ ਪੁੱਠਾ ਜਵਾਬ ਮਿਲਦਾ "।

" ਭੈਣ, ਜੀਂਦੇ ਤਾਂ ਹੁਣ ਵੀ ਸਾਹੀਂ ਆਂ ਪਰ ਹੁਣ ਹਰ ਗੱਲ ਤੈਨੂੰ ਪੁੱਛ ਕੇ ਕਿਵੇ ਕਰਿਆ ਕਰੀਏ ? ਇਹ ਘਰ ਹੁਣ ਇਨਾਂ ਬਿਗਾਨੀਆਂ ਧੀਆਂ ਦਾ ਆ, ਆਪੇ ਸੰਭਾਲਣਗੀਆਂ, ਤੂੰ ਜਿੰਨਾਂ ਧਿਆਂਨ ਸਾਡਾ ਰੱਖਦੀ ਆਂ ਜੇ ਏਨਾਂ ਆਪਣੇ ਸਹੁਰਿਆਂ ਦਾ ਰੱਖੇਂ ਤਾਂ ਤੇਰੇ ਸਹੁਰੇ ਵੀ ਖੁਸ਼ ਤੇ ਏਹ ਬਿਗਾਂਨੀਆਂ ਧੀਆਂ ਵੀ "। ਸਤਿੰਦਰ ਦਾ ਭਰਾ ਉਸਨੂੰ ਸਮਝਾਉਦਾ ।

" ਮੇਰੇ ਸਹੁਰਿਆਂ ਦਾ ਫਿਕਰ ਆ, ਘਰਵਾਲੀਆਂ ਦਾ ਫਿਕਰ ਆ, ਪਰ ਜੇਹੜੀ ਸਕੀ ਮਾਂ ਦੇ ਪੇਟੋ ਜੰਮੀਂ ਆ ਉਹਦੀ ਕੋਈ ਪਰਵਾਹ ਨਹੀਂ "। ਸਤਿੰਦਰ ਗੱਲ ਕਿਸੇ ਹੋਰ ਹੀ ਦਿਸ਼ਾ ਵਿੱਚ ਲੈ ਜਾਂਦੀ ।

" ਉਹ ਭੈਂਣੇ ਤੈਨੂੰ ਹੋਇਆ ਕੀ ਆ ਜਿਹੜਾ ਫਿਕਰ ਕਰੀਏ, ਸਭ ਕੁਝ ਤਾਂ ਠੀਕ ਆ "। ਦੂਜਾ ਭਰਾ ਕਹਿੰਦਾ ।

" ਜਦੋਂ ਕਦੇ ਹੋਇਆ ਉਦੋ ਅੱਖਾਂ ਚ ਘਸੁੰਨ ਦੇ ਕੇ ਰੋਵੋਗੇ "।

ਤੇ ਸਤਿੰਦਰ ਅੱਖਾਂ ਪੂੰਜਣ ਲੱਗ ਪੈਂਦੀ ।

" ਲਓ ਤੁਸੀ ਫੇਰ ਸ਼ੁਰੂ ਹੋ ਗੇ, ਐਨੀਂ ਦੂਰੋ ਕੁੜੀ ਮਿਲਣ ਆਈ ਆ ਤੇ ਤੁਸੀ ਆਢਾ ਲਾ ਕੇ ਬਹਿਗੇ, ਆ ਭੈਂਣ ਆਪਾਂ ਖੇਤ ਨੂੰ ਚਲਦੀਆਂ, ਨਾਲੇ ਤੇਰੇ ਨਾਲ ਲਿਜਾਂਣ ਲਈ ਕੋਈ ਸਬਜੀ

ਭਾਜੀ ਲੈ ਕੇ ਅਉਦੀਆਂ ''। ਸਤਿੰਦਰ ਦੀ ਭਰਜਾਈ ਵਿੱਚ ਪੈ ਕੇ ਲੰਬੀ ਚੱਲਣ ਵਾਲੀ ਬਹਿਸ ਮੁਕਾਉਦੀ।

ਸਤਿੰਦਰ ਭਾਂਵੇ ਦਿਲ ਦੀ ਬੁਰੀ ਨਹੀਂ ਸੀ, ਚਾਹੁੰਦੀ ਉਹ ਵੀ ਇਹੀ ਸੀ ਕਿ ਉਸਦੇ ਭਰਾ ਭਰਜਾਈਆਂ ਸੁਖੀ ਵਸਣ ਪਰ ਫਿਰ ਵੀ ਉਸ ਨੂੰ ਇਹ ਠੀਕ ਨਹੀਂ ਸੀ ਲਗਦਾ ਕਿ ਉਸਦੇ ਪੇਕੇ ਘਰ ਵਿੱਚ ਉਹਦੇ ਤੋ ਬਹੁਤੀ ਭਰਜਾਈਆਂ ਦੀ ਪੁੱਛ ਗਿੱਛ ਹੋਵੇ, ਬੱਸ ਇਸੇ ਗੱਲ ਨੂੰ ਲੈ ਕੇ ਉਹ ਕੁਝ ਨਾਂ ਕੁਝ ਕਹਿ ਦਿੰਦੀ ਅਤੇ ਛੋਟੇ ਭਰਾ ਨਾਲ ਬਹਿਸ ਪੈਂਦੀ, ਫਿਰ ਜਾਂਣ ਲੱਗੀ ਛੋਟੇ ਦੇ ਗਲ ਲੱਗ ਕੇ ਰੋ ਪੈਂਦੀ ਤੇ ਨਾਲੇ ਮਿਹਣਾਂ ਜਿਹਾ ਮਾਰ ਕੇ ਕਹਿੰਦੀ...।

" ਤੁਹਾਡਾ ਘਰ ਆ ਭਾਈ, ਜੋ ਮਰਜੀ ਕਰੋ, ਸਾਨੂੰ ਕੌਣ ਪੁੱਛਦਾ ਆ ''।

ਛੋਟਾ ਕੁਝ ਕਹਿਣ ਲਈ ਮੂੰਹ ਹੀ ਖੋਲਦਾ ਹੁੰਦਾ ਸੀ ਕਿ ਮਾਂ ਕਹਿੰਦੀ।

" ਚੁੱਪ ਰਹਿ ਵੇ, ਹੁਣ ਨਾਂ ਬੋਲੀ, ਧੀ ਧਿਆਂਣੀ ਨੂੰ ਹੱਸ ਕੇ ਘਰੋ ਤੋਰੀਦਾ ''।

ਛੋਟਾ ਨਾਂ ਚਾਹੁੰਦਾ ਹੋਇਆ ਵੀ ਚੁੱਪ ਕਰ ਜਾਂਦਾ, ਉਸ ਨੂੰ ਸਮਝ ਨਹੀਂ ਸੀ ਆਉਦੀ ਕਿ ਸਤਿੰਦਰ ਜਦ ਵੀ ਆਉਦੀ ਆ, ਇੱਕ ਅੱਧੀ ਵਾਰ ਰੋਂਣ ਦਾ ਕੋਈ ਨਾਂ ਕੋਈ ਬਹਾਨਾਂ ਕਿਵੇਂ ਲੱਭ ਲੈਂਦੀ ਆ ?

ਦੂਜੇ ਪਾਸੇ ਕੁਲਵੰਤ ਸੀ ਜਿਹੜੀ ਕਿਸੇ ਰੋਣ ਵਾਲੀ ਗੱਲ ਨੂੰ ਵੀ ਹਾਸੇ ਵਿੱਚ ਪਾ ਦਿੰਦੀ ਸੀ ਜਾਂ ਚੁੱਪ ਕੀਤੀ ਰਹਿੰਦੀ ਸੀ, ਮਾਂ ਛੋਟੇ ਨੂੰ ਇਹ ਕਹਿ ਕੇ ਚੁੱਪ ਕਰਾਂਉਦੀ ਕਿ ਆਪੋ ਆਪਣੇ ਸੁਭਾਅ ਹਨ, ਗੱਲ ਕੀ ਇਨਾਂ ਸਿਆਂਣਿਆਂ ਨੇ ਕਦੇ ਵੀ ਕਿਸੇ ਗੱਲ ਦੀ ਤੈਹ ਤੱਕ ਨਾਂ ਖੁਦ ਜਾਂਣ ਦੀ ਹਿੰਮਤ ਕੀਤੀ ਸੀ ਤੇ ਨਾਂ ਹੀ ਕਿਸੇ ਹੋਰ ਨੂੰ ਜਾਂਣ ਦਿੱਤਾ, ਬੱਸ ਝੱਟ ਦੀ ਝੱਟ ਇੱਕ ਅੱਧੇ ਨੂੰ ਦਬਕਾ ਮਾਰ ਕੇ ਚੁੱਪ ਕਰਾ ਦੇਣਾਂ ਅਤੇ ਕਦੇ ਵੀ ਸਮੱਸਿਆ ਦਾ ਸਥਾਈ ਹੱਲ ਨਾਂ ਲੱਭਣਾਂ, ਇਸ ਤਰਾਂ ਸਤਿੰਦਰ ਨੂੰ ਸੱਚੀਂ ਪਤਾ ਨਹੀਂ ਸੀ ਲਗਦਾ ਕਿ ਉਹ ਨਾਂ ਚਾਹੁੰਦੇ ਹੋਏ ਵੀ ਪੇਕੇ ਘਰ ਕੋਈ ਨਾਂ ਕੋਈ ਦੁੱਖ ਛੱਡ ਜਾਂਦੀ ਹੈ ਅਤੇ ਸਹੁਰੇ ਘਰ ਜਾਂਣ ਤੋਂ ਬਾਅਦ ਫਿਰ ਉਸ ਬਾਰੇ ਸੋਚਦੀ ਦੀ ਜਦੋਂ ਕਿਤੇ ਤਵੇ ਤੇ ਰੋਟੀ ਸੜ ਜਾਂਦੀ ਹੈ ਤਾਂ ਸੱਸ ਬੁੜ ਬੁੜ ਕਰਨ ਲੱਗ ਪੈਂਦੀ , ਕਈ ਸੱਸਾਂ ਬੋਲਦੀਆਂ ਨਹੀਂ ਪਰ ਮਨ ਵਿੱਚ ਸੋਚਦੀਆਂ ਹਨ ਕਿ ਪਤਾ ਨਹੀਂ ਕਿਹੜੇ ਯਾਰ ਦੇ ਖਿਆਲਾਂ ਵਿੱਚ ਡੁੱਬੀ ਆ, ਤੇ ਇਸ ਤਰਾਂ ਸਤਿੰਦਰ ਦੇ ਅਗਿਆਂਨ ਦੀ ਸ਼ੁਰੂ ਕੀਤੀ ਇੱਕ ਰਾਈ ਦਾ ਕਿਵੇਂ ਪਹਾੜ ਬਣ ਜਾਂਦਾ ਆ ਕੋਈ ਸਮਝ ਹੀ ਨਹੀਂ ਸਕਦਾ, ਨਤੀਜਾ ਇਹ ਹੁੰਦਾ ਹੈ ਕਿ ਪੂਰੇ ਸਮਾਜ ਦੀ ਮਾਂਨਸਿਕ ਤਰੱਕੀ ਦੀ ਰਫਤਾਰ ਮੱਧਮ ਪੈ ਜਾਂਦੀ ਹੈ ਤੇ ਝਗੜਿਆਂ ਦੀ ਲਾਈਨ ਲੰਬੀ ਹੋਈ ਜਾਂਦੀ ਹੈ, ਕਦੇ ਨਾਂ ਜਿੱਤੇ ਜਾਂਣ ਵਾਲੇ ਪਿਆਰੇ ਪਿਆਰੇ ਝਗੜੇ...।।

ਕੁਲਵੰਤ ਨੇਂ ਆਪਣੀਆਂ ਧੀਆਂ ਦੇ ਸਮੇਂ ਨੂੰ ਬਹੁਤ ਵਧੀਆ ਤਰੀਕੇ ਨਾਲ ਵੰਡਿਆ ਹੋਇਆ ਸੀ, ਸਕੂਲ ਤੋਂ ਆ ਕੇ ਰੋਟੀ ਖਾ ਕੇ ਇੱਕ ਘੰਟਾ ਉਹ ਗਲੀ ਦੇ ਬੱਚਿਆਂ ਨਾਲ ਖੇਡਦੀਆਂ, ਫਿਰ ਘਰ ਆ ਕੇ ਆਪੋ ਆਪਣੀ ਸਮਰੱਥਾ ਅਨੁਸਾਰ ਕੁਲਵੰਤ ਦੇ ਨਾਲ ਘਰ ਦਾ ਕੰਮ ਕਰਦੀਆਂ, ਇਸ ਤੋਂ ਬਾਅਦ ਸਕੂਲ ਦਾ ਕੰਮ ਅਤੇ ਕੇਵਲ ਸਿੰਘ ਦੇ ਖੇਤਾਂ ਵਿਚੋ ਆਉਦੇ ਤੱਕ ਸਭ ਕੰਮ ਮੁਕਾ ਕੇ ਉਸਨੂੰ ਉਡੀਕਦੀਆਂ ਹੁੰਦੀਆਂ,ਸ਼ਾਂਮ ਪੈਂਣ ਤੋਂ ਬਾਅਦ ਕੇਵਲ ਸਿੰਘ ਆਪਣੀਆਂ ਧੀਆਂ ਨੂੰ ਕਹਾਂਣੀਆਂ ਤੇ ਧਾਰਮਿਕ ਸਾਖੀਆਂ ਸੁਣਾਉਦਾ, ਘਰ ਵਿੱਚ ਟੀ ਵੀ ਸੀ ਪਰ ਕੁਝ ਸੀਮਤ ਸਮਾਂ ਹੀ ਟੀ ਵੀ ਦੇਖਿਆ ਜਾ ਸਕਦਾ ਸੀ, ਕੁਲਵੰਤ ਦਾ ਖਿਆਲ ਸੀ ਕਿ ਇਹ ਟੀ ਵੀ ਪਰਵਾਰ ਦੇ ਆਪਸੀ ਸਬੰਧਾਂ ਨੂੰ ਤੋੜ ਕੇ ਹਰ

ਕਿਸੇ ਨੂੰ ਆਪਣੇ ਵੱਲ ਖਿੱਚੀ ਰੱਖਦਾ ਆ, ਸੌਣ ਤੋਂ ਪਹਿਲਾਂ ਕੁੜੀਆਂ ਨੂੰ ਕੇਵਲ ਸਿੰਘ ਆਪ ਪੜਾਉਦਾ, ਭਾਂਵੇ ਉਹ ਦੋਵੇ ਜੀ ਸਾਰਾ ਦਿਨ ਕੰਮ ਕਰਦੇ ਰਹਿੰਦੇ ਪਰ ਕਦੇ ਥਕਾਵਟ ਮਹਿਸੂਸ ਨਹੀਂ ਸੀ ਕਰਦੇ, ਕਾਰਨ ਸੀ ਆਪਸੀ ਪਰੇਮ, ਘਰ ਵਿੱਚ ਝਗੜਾ ਨਹੀਂ ਸੀ ਹੁੰਦਾ, ਤੇ ਇਸ ਤਰਾਂ ਜਿਹੜੀ ਤਾਕਤ ਝਗੜੇ ਤੇ ਖਰਚ ਹੋਣੀ ਸੀ ਤੇ ਜਿਸ ਨੇਂ ਦਿਲ ਦੂਰ ਕਰਨੇ ਸੀ ਉਹ ਕਿਸੇ ਚੰਗੇ ਪਾਸੇ ਲਗਦੀ ਸੀ, ਕੁਲਵੰਤ ਨੂੰ ਭੱਜ ਭੱਜ ਕੇ ਕੰਮ ਕਰਦੀ ਦੇਖ ਕੇ ਗੁਆਂਢਣਾਂ ਕਹਿੰਦੀਆਂ…

“ ਨੀ ਕਦੇ ਬਹਿ ਕੇ ਸਾਹ ਵੀ ਲੈ ਲਿਆ ਕਰ, ਸਾਰਾ ਦਿਨ ਭਾਉਦੀ ਰਹਿੰਦੀ ਆ, ਪਤਾ ਨਹੀ ਕਿਹੜੀ ਮਿੱਟੀ ਦੀ ਬਣੀ ਆ ”

“ ਭੈਣੇਂ ਕੱਲੀ ਕਾਰੀ ਆਂ, ਮੇਰੀ ਕਿਹੜਾ ਦਰਾਂਣੀ ਜਠਾਂਣੀ ਆਂ ਜਿਹੜੀ ਨਾਲ ਹੱਥ ਪਵਾ ਦੂ, ਨਾਲੇ ਸਾਹ ਲੈਣ ਨੂੰ ਮੈਂ ਕਿਹੜਾ ਕਹੀ ਵਾਹੁਨੀ ਆਂ, ਕੰਮ ਕਰਦੇ ਮਨ ਲੱਗਾ ਰਹਿੰਦਾ ” । ਕੁਲਵੰਤ ਹੱਸ ਕੇ ਜਵਾਬ ਦਿੰਦੀ ਤੇ ਫੇਰ ਆਪਣੇ ਕੰਮ ਵਿੱਚ ਜੁੱਟ ਜਾਂਦੀ, ਕੁਲਵੰਤ ਚੰਗੀ ਤਰਾਂ ਜਾਂਣਦੀ ਸੀ ਕਿ ਇਹ ਤੀਵੀਆਂ ਸਾਹ ਲੈਂਣ ਲਈ ਕਿਓ ਕਹਿੰਦੀਆਂ, ਕਿਸੇ ਨੇਂ ਆਪਣੀ ਸੱਸ ਦੀ ਚੁਗਲੀ ਕਰਨੀਂ ਹੁੰਦੀ ਸੀ ਤੇ ਕਿਸੇ ਨੇਂ ਦਰਾਂਣੀ ਦਾ ਰੋਣਾਂ ਰੋਣਾਂ ਹੁੰਦਾ ਸੀ, ਕੁਲਵੰਤ ਨੂੰ ਇਨਾਂ ਗੱਲਾਂ ਵਿੱਚ ਕੋਈ ਦਿਲਚਸਪੀ ਨਹੀਂ ਸੀ ਹੁੰਦੀ ਅਤੇ ਇਸ ਕਰਕੇ ਕੋਈ ਉਹਦੇ ਕੋਲ ਵਾਧੂ ਗੱਲਾਂ ਲਈ ਬਹਿੰਦੀ ਵੀ ਨਹੀਂ ਸੀ, ਇਸ ਤਰਾਂ ਉਹ ਕਿਸੇ ਝੰਝਟ ਵਿੱਚ ਪੈਂਣ ਤੋ ਬਚੀ ਰਹਿੰਦੀ ਸੀ, ਇੱਕੋ ਇੱਕ ਉਸ ਦਾ ਨੇਮ ਸੀ ਜੋ ਉਹ ਕਦੇ ਨਹੀਂ ਸੀ ਟੁੱਟਣ ਦਿੰਦੀ, ਉਹ ਸੀ ਤੜਕੇ ਉਠ ਕੇ ਗੁਰਦਵਾਰੇ ਜਾਣਾਂ, ਕੁਲਵੰਤ ਦਾ ਪੱਕਾ ਵਿਸਵਾਸ਼ ਸੀ ਕਿ ਬੰਦੇ ਦਾ ਸਹਾਰਾ ਕੱਚੇ ਧਾਗੇ ਵਰਗਾ ਆ ਕਦੇ ਵੀ ਟੁੱਟ ਸਕਦਾ ਪੱਕਾ ਸਹਾਰਾ ਤਾਂ ਉਸ ਕੁਦਰਤ ਦਾ, ਉਸ ਰੱਬ ਦਾ ਆ ਜਿਸ ਅੱਗੇ ਸਾਰੀ ਲੋਕਾਈ ਹੱਥ ਅਤੇ ਮੂੰਹ ਅੱਡੀ ਖੜੀ ਆ, ਲਾਡੀ ਦੇ ਜਨਮ ਤੋਂ ਬਾਅਦ ਜਦੋ ਹੋਰ ਕਿਸੇ ਬੱਚੇ ਦੀ ਆਸ ਨਹੀਂ ਰਹੀ ਤਾਂ ਹੁਣ ਕੁਲਵੰਤ ਨੇਂ ਰੱਬ ਕੋਲੋ ਕੁਝ ਵੀ ਮੰਗਣਾਂ ਬੰਦ ਕਰ ਦਿੱਤਾ ਸੀ, ਹੁਣ ਇੱਕ ਹੀ ਅਰਦਾਸ ਕਰਦੀ ਸੀ,

“ ਦਾਤਾ ਸਿੱਧੇ ਰਸਤੇ ਪਾਵੀਂ, ਸਰਬੱਤ ਦਾ ਭਲਾ ਕਰੀ ”।

ਬੱਸ ਹੋਰ ਕੋਈ ਮੰਗ ਨਹੀਂ ਸੀ ਮੰਗਦੀ, ਜਿਸ ਦਿਨ ਦੀ ਮੰਗ ਮੰਗਣੀ ਬੰਦ ਕੀਤੀ ਸੀ ਕੁਲਵੰਤ ਨੂੰ ਲਗਦਾ ਸੀ ਕਿ ਹੁਣ ਉਹਦਾ ਮਨ ਹੋਰ ਸਥਿਰ ਹੋ ਗਿਆ ਹੈ ।

ਪੁਰਾਣਾਂ ਟਰੈਕਟਰ ਵੇਚ ਕੇ ਕੇਵਲ ਸਿੰਘ ਨੇਂ ਨਵਾਂ ਖਰੀਦ ਲਿਆ ਸੀ, ਤੀਜਾ ਕੁ ਹਿੱਸਾ ਪੈਸੇ ਜੋੜ ਰੱਖੇ ਸੀ ਤੇ ਕੁਝ ਉਸ ਨੇਂ ਦੋਸਤਾਂ ਤੇ ਰਿਸ਼ਤੇਦਾਰਾਂ ਕੋਲੋ ਬਿਨ ਵਿਆਜੇ ਲਏ ਸਨ, ਕੇਵਲ ਸਿੰਘ ਤੇ ਸਾਰੇ ਇਤਬਾਰ ਕਰਦੇ ਸਨ, ਆਂਮ ਤੌਰ ਤੇ ਉਸ ਨੂੰ ਕਦੇ ਕਿਸੇ ਦੀ ਮਦਦ ਦੀ ਲੋੜ ਪਈ ਹੀ ਨਹੀਂ ਸੀ, ਹੁਣ ਟਰੈਕਟਰ ਲਈ ਘੱਟ ਤੋ ਘੱਟ ਕਰਜ ਲੈਂਣ ਲਈ ਨਕਦ ਪੈਸਿਆਂ ਦੀ ਲੋੜ ਸੀ, ਕੁਲਵੰਤ ਕੌਰ ਦਾ ਖਿਆਲ ਸੀ ਕਿ ਜਿੰਨੀ ਕਿਸ਼ਤ ਘੱਟ ਹੋਵੇਗੀ ਓਨਾਂ ਹੀ ਸੌਖਾ ਰਿਹਾ ਜਾ ਸਕਦਾ ਹੈ, ਸੋ ਸਰਦੇ ਰਿਸ਼ਤੇਦਾਰਾਂ ਕੋਲੋਂ ਕੁਝ ਰੁਪਏ ਲੈ ਕੇ ਅੱਧੀ ਰਕਮ ਬੈਂਕ ਕੋਲੋ ਲੈ ਲਈ ਸੀ ।

ਲਾਡੀ ਤੋਂ ਬਾਅਦ ਲਗਦਾ ਸੀ ਇਹ ਟਰੈਕਟਰ ਵੀ ਭਾਗਾਂ ਵਾਲਾ ਸੀ, ਹਰ ਸਾਲ ਬੈਂਕ ਅਕਾਂਉਟ ਵਿੱਚ ਕੁਝ ਪੈਸੇ ਜੁੜਦੇ ਜਾਂਦੇ ਸਨ, ਕੇਵਲ ਸਿੰਘ ਸਮੇਤ ਸਾਰਾ ਪਰਵਾਰ ਸਾਦਾ ਜੀਵਨ ਜਿਉਂਦਾ ਸੀ, ਵਿਆਹ ਸ਼ਾਦੀ ਤੇ ਵੀ ਉਹ ਬੇਲੋੜਾ ਖਰਚ ਨਹੀਂ ਸੀ

ਕਰਦੇ, ਕੇਵਲ ਸਿੰਘ ਅੱਧੀ ਜਮੀਂਨ ਵਿੱਚ ਸਬਜੀ ਆਦਿ ਬੀਜਦਾ, ਕੁਝ ਮੱਝਾਂ ਵੀ ਰੱਖੀਆਂ ਹੋਈਆਂ ਸਨ, ਲੋੜ ਤੋ ਵਾਧੂ ਦੁੱਧ ਦੋਜੀ ਲੈ ਜਾਂਦਾ ਸੀ, ਗੱਲ ਕੀ ਹਰਰੋਜ ਘਰ ਵਿੱਚ ਪੈਸੇ ਆਉਣ ਦਾ ਕੋਈ ਨਾਂ ਕੋਈ ਵਸੀਲਾ ਬਣਿਆਂ ਰਹਿੰਦਾ ਸੀ ।

ਦਿਨ ਬੀਤਦੇ ਗਏ, ਕੁੜੀਆਂ ਹੋਰ ਵੱਡੀਆਂ ਹੋ ਗਈਆਂ, ਲਾਡੀ ਹੁਣ ਅੱਠਵੀ ਕਲਾਸ ਵਿੱਚ ਪੜਦੀ ਸੀ, ਲਾਡੀ ਤੋ ਵੱਡੀ ਗੁਰਮੀਤ ਨੌਵੀ ਵਿੱਚ ਤੇ ਦੋਵੇਂ ਵੱਡੀਆਂ ਸੁਰਜੀਤ ਅਤੇ ਕੁਲਜੀਤ ਦਸਵੀ ਕਲਾਸ ਵਿੱਚ ਸਨ, ਵੱਡੀਆਂ ਜਿਆਦਾ ਪੜਾਕੂ ਕਿਸਮ ਦੀਆਂ ਸਨ, ਕੁਲਜੀਤ ਕਲਾਸ ਦੀ ਮਨੀਟਰ ਸੀ, ਸੁਰਜੀਤ ਵੀ ਬਹੁਤ ਹੁਸ਼ਿਆਰ ਸੀ, ਗੁਰਮੀਤ ਪੜਨ ਵਿੱਚ ਕੁਝ ਘੱਟ ਦਿਲਚਸਪੀ ਲੈਂਦੀ ਸੀ ਪਰ ਘਰਦੇ ਕੰਮ ਨੂੰ ਮੋਹਰੇ ਲਾਈ ਰੱਖਦੀ ਸੀ, ਕੁਲਵੰਤ ਹੁਣ ਬਹੁਤਾ ਖੇਤਾਂ ਵਿੱਚ ਹੀ ਕੰਮ ਕਰਦੀ ਸੀ, ਘਰਦਾ ਕੰਮ ਕੁੜੀਆਂ ਨੇਂ ਸਾਂਭ ਲਿਆ ਸੀ, ਲਾਡੀ ਹਰਫਨ ਮੌਲਾ ਸੀ, ਪੜਾਈ ਵਿੱਚ ਠੀਕ ਠੀਕ ਪਰ ਸਪੋਰਟ ਵਿੱਚ ਨੰਬਰ ਵੰਨ ਸੀ, ਸਕੂਲ ਦੀ ਕਬੱਡੀ ਅਤੇ ਹਾਕੀ ਦੀ ਖੇਡ ਇਹ ਦੋਵੇਂ ਖੇਡਾਂ ਉਸਦੀ ਜਿੰਦ ਜਾਂਨ ਸਨ, ਸਰੀਰ ਵੱਲੋਂ ਨਾਂ ਪਤਲੀ ਨਾਂ ਮੋਟੀ, ਪਰ ਨਿੱਗਰ, ਖਾਂਣ ਪੀਣ ਵਾਲੀ ਕੋਈ ਚੀਜ ਉਹਦੇ ਮੋਹਰੇ ਬਹੁਤਾ ਚਿਰ ਨਹੀਂ ਸੀ ਪਈ ਰਹਿੰਦੀ, ਫਿਰ ਜਦੋ ਘਰ ਪੱਠੇ ਆਉਦੇ ਤਾਂ ਮਸ਼ੀਨ ਗੇੜਨ ਦੀ ਵਾਰੀ ਉਸਦੀ ਹੁੰਦੀ ।

ਪਿੰਡਾਂ ਦੀਆਂ ਕੁੜੀਆਂ ਕੋਲ ਕਸਰਤ ਦੀਆਂ ਸੰਭਾਵਨਾਂਵਾਂ ਘੱਟ ਹੁੰਦੀਆਂ ਸਨ, ਉਹ ਘਰ ਰੱਸੀ ਟੱਪਦੀ ਰਹਿੰਦੀ, ਅੱਠਵੀ ਕਲਾਸ ਤੋ ਬਾਅਦ ਉਸਦੀ ਖੇਡਾਂ ਵੱਲ ਦਿਲਚਸਪੀ ਦਿਨੋਂ ਦਿਨ ਵੱਧਦੀ ਜਾਂਦੀ ਸੀ, ਤੇ ਹਾਕੀ ਦੀ ਟੀਂਮ ਦੀ ਹੁਣ ਨੌਵੀ ਕਲਾਸ ਵਿੱਚ ਉਹ ਕੈਪਟਨ ਸੀ, ਪੜਾਈ ਵਿੱਚ ਲਾਡੀ ਨਲਾਇਕ ਵੀ ਨਹੀਂ ਸੀ, ਬਿਨਾਂ ਨਕਲ ਮਾਰੇ ਪਾਸ ਹੋ ਜਾਂਦੀ ਸੀ, ਕੁਲਵੰਤ ਦੇ ਨਾਲ ਉਹ ਬਿਨ ਨਾਗਾ ਗੁਰਦਵਾਰੇ ਜਾਂਦੀ ਸੀ, ਕੇਵਲ ਸਿੰਘ ਨੂੰ ਕਹਿ ਕਹਿ ਕੇ ਉਸਨੇਂ ਬਹੁਤ ਸਾਰੀਆਂ ਧਾਰਮਿਕ ਕਿਤਾਬਾਂ, ਗਰੰਥ ਤੇ ਹੋਰ ਮਹਾਂਨ ਲੋਕਾਂ ਦੀਆਂ ਜੀਵਨੀਆਂ ਮੰਗਵਾ ਰੱਖੀਆਂ ਸਨ, ਇਮਤਿਹਾਂਨ ਦੇ ਦਿਨਾਂ ਵਿੱਚ ਵੀ ਉਹ ਲਿਟਰੇਚਰ ਪੜਨ ਤੋਂ ਬਾਜ ਨਹੀਂ ਸੀ ਆਉਦੀ, ਜਪੁਜੀ ਸਾਹਿਬ, ਰਹਿਰਾਸ ਸਾਹਿਬ ਅਤੇ ਹੋਰ ਕਈ ਬਾਣੀਆਂ ਉਸਨੂੰ ਜਬਾਂਨੀ ਯਾਦ ਸਨ, ਖਾਸ ਤੌਰ ਤੇ ਉਹ ਰੱਬ ਦੇ ਭਾਂਣੇ ਦੀ ਗੱਲ ਕਰਦੀ, ਉਸ ਦੀਆਂ ਗੱਲਾਂ ਸੁਣ ਕੇ ਕਈ ਵਾਰ ਕੇਵਲ ਸਿੰਘ ਕਹਿੰਦਾ ।

" ਪਿਛਲੇ ਜਨਮ ਵਿਚ ਤੂੰ ਕਿਸੇ ਪੁੱਜੇ ਸੰਤ ਦੀ ਚੇਲੀ ਰਹੀ ਹੋਵੇਗੀ "।

ਦੋਵੇਂ ਵੱਡੀਆਂ ਹੁਣ ਕਪੂਰਥਲੇ ਕਾਲਜ ਜਾਂਦੀਆਂ ਸਨ, ਇੱਕੋ ਹੀ ਕਮੀਂ ਸੀ ਘਰ ਵਿੱਚ, ਉਹ ਸੀ ਵੀਰ ਦੀ ਕਮੀਂ, ਚਾਰੇ ਭੈਣਾਂ ਇੱਕ ਦੂਜੀ ਤੋਂ ਚੜਦੀਆਂ ਸਨ ਪਰ ਰੱਖੜੀ ਵਾਲੇ ਦਿਨ ਉਦਾਸ ਹੋ ਜਾਂਦੀਆਂ, ਦੋ ਸਾਲ ਪਹਿਲਾਂ ਦਾਦੀ ਮਾਂ ਪੋਤੇ ਨੂੰ ਉਡੀਕਦੀ ਪੂਰੀ ਹੋ ਗਈ ਸੀ, ਦਾਦੀ ਦੇ ਚਲਾਂਣੇ ਤੇ ਮੁੰਡੇ ਦੀ ਕਮੀਂ ਤੋਂ ਬਿਨਾਂ ਕੇਵਲ ਸਿੰਘ ਦੇ ਘਰ ਕਿਸੇ ਚੀਜ ਦੀ ਕਮੀ ਨਹੀਂ ਸੀ, ਜੇ ਇਹ ਕਹਿ ਲਈਏ ਕਿ ਹਰ ਪੱਖ ਤੋ ਉਨਾਂ ਦਾ ਘਰ ਸਵਰਗ ਸੀ ਤਾਂ ਕੋਈ ਅੱਤਕਥਨੀ ਨਹੀ ਹੋਵੇਗੀ......

ਪਰ ਜਿਵੇ ਕਹਿੰਦੇ ਆ ਬਈ ਸਦਾਂ ਸੁੱਖ ਨਹੀਂ ਤੇ ਸਦਾਂ ਦੁੱਖ ਵੀ ਨਹੀਂ, ਇੱਕ ਦਿਨ ਹੋਰ ਹੀ ਭਾਣਾਂ ਵਰਤ ਗਿਆ, ਖੇਤਾਂ ਵਿੱਚ ਸਬਜੀ ਨੂੰ ਸਪਰੇਅ ਕਰਦੇ ਕੇਵਲ ਸਿੰਘ ਨੂੰ ਦਵਾਈ ਚੜ ਗਈ, ਅੱਜ ਦਿਹਾੜੀਦਾਰ ਵੀ ਕੋਈ ਨਹੀਂ ਸੀ, ਵਿਹੜੇ ਵਿੱਚ ਕਿਸੇ ਦੇ ਘਰ ਵਿਆਹ ਸੀ ਤੇ ਸਾਰੇ ਕੰਮੀ ਵਿਆਹ ਦੇਖ ਰਹੇ ਸਨ, ਜਦੋ ਕੇਵਲ ਸਿੰਘ ਨੂੰ ਚੱਕਰ

ਜਿਹੇ ਆਉਣੇ ਸ਼ੁਰੂ ਹੋਏ ਤਾਂ ਉਹ ਸਪਰੇਅ ਪੰਪ ਮੋਢੇ ਤੋਂ ਲਾਹ ਕੇ ਮੋਟਰ ਵੱਲ ਚਲੇ ਗਿਆ, ਮੋਟਰ ਤੇ ਚੁਬੱਚੇ ਵਿੱਚ ਮੂੰਹ ਧੋਤਾ, ਚੱਕਰ ਹਾਲੇ ਆ ਰਹੇ ਸਨ, ਜਦੋ ਉਹ ਛਾਂਵੇ ਦਰੱਖਤ ਹੇਠਾਂ ਡਾਹੇ ਮੰਜੇ ਵੱਲ ਜਾਂਣ ਹੀ ਲੱਗਾ ਸੀ ਕਿ ਪਸ਼ੂਆਂ ਦੇ ਬੰਨਣ ਲਈ ਗੱਡੇ ਇੱਕ ਕਿੱਲੇ ਵਿੱਚ ਅੜ ਕੇ ਡਿੱਗ ਪਿਆ, ਉਸਦੀਆਂ ਅੱਖਾਂ ਅੱਗੇ ਹਨੇਰਾ ਪਹਿਲਾਂ ਹੀ ਸੀ, ਡਿਗਦੇ ਹੀ ਨੇੜੇ ਪਏ ਟਰੈਕਟਰ ਦੇ ਹਲ ਤੇ ਸਿਰ ਵੱਜਾ ਅਤੇ ਗਸ਼ ਖਾ ਕੇ ਡਿੱਗ ਪਿਆ, ਸਿਰ ਵਿੱਚ ਡੂੰਘਾ ਜਖਮ ਹੋ ਗਿਆ, ਲਹੂ ਦੀ ਤਤੀਰੀ ਵਹਿ ਤੁਰੀ, ਇੱਕ ਤਾਂ ਦਵਾਈ ਦਾ ਅਸਰ ਤੇ ਦੂਜੀ ਸਿਰ ਦੀ ਸੱਟ ਅਤੇ ਤੀਜੀ ਗਰਮੀਂ, ਡਿਗਦੇ ਹੀ ਉਹ ਬੇਹੋਸ਼ ਹੋ ਗਿਆ, ਕਾਫੀ ਦੇਰ ਉਹ ਬੇਹੋਸ਼ ਪਿਆ ਰਿਹਾ, ਸਿਰ ਵਿੱਚੋ ਲਹੂ ਵੀ ਵਹਿੰਦਾ ਰਿਹਾ ।

ਜਦੋਂ ਕੁਲਵੰਤ ਕੌਰ ਰੋਟੀ ਲੈ ਕੇ ਆਈ ਤਾਂ ਦੇਖਦੇ ਹੀ ਉਸਦੇ ਹੋਸ਼ ਉਡ ਗਏ, ਨੇੜੇ ਕੋਈ ਨਹੀਂ ਸੀ, ਕੇਵਲ ਸਿੰਘ ਨੂੰ ਹੋਸ਼ ਨਹੀਂ ਸੀ, ਪਹਿਲਾਂ ਤਾਂ ਕੁਲਵੰਤ ਕੌਰ ਦੀਆਂ ਚੀਕਾਂ ਹੀ ਨਿਕਲ ਗਈਆਂ ਤੇ ਭੱਜ ਕੇ ਪਿੰਡ ਜਾਂਣ ਲੱਗੀ ਕਿ ਮਦਦ ਲੈ ਕੇ ਆਵੇ, ਫਿਰ ਸੋਚਿਆ ਕਿ ਜਦ ਤੱਕ ਮੁੜੀ ਪਤਾ ਨਹੀਂ ਕੀ ਹੋ ਜਾਵੇ, ਉਸ ਨੇਂ ਹੌਸਲਾ ਕਰ ਕੇ ਆਪਣੀ ਚੁੰਨੀਂ ਪਤੀ ਦੇ ਸਿਰ ਤੇ ਬੰਨ ਦਿੱਤੀ ਤਾਂਕਿ ਲਹੂ ਰੁਕ ਜਾਵੇ, ਪਰ ਹੁਣ ਕੀ ਕਰੇ ? ਕਿਵੇਂ ਲੈ ਕੇ ਜਾਵੇ ?

ਨੇੜੇ ਟਰੈਕਟਰ ਖੜਾ ਸੀ ਪਰ ਚਲਾਉਣਾਂ ਨਹੀਂ ਸੀ ਆਉਦਾ, ਜੇ ਚਲਾਉਣਾਂ ਆਉਦਾ ਹੁੰਦਾ ਤਾਂ ਹੁਣ ਤੱਕ ਪਤੀ ਨੂੰ ਲੈ ਕੇ ਹਸਪਤਾਲ ਨੂੰ ਜਾ ਰਹੀ ਹੁੰਦੀ, ਹਿੰਮਤ ਕਰ ਕੇ ਉਸਨੇ ਪਤੀ ਨੂੰ ਚੁੱਕ ਲਿਆ, ਕੇਵਲ ਸਿੰਘ ਦਾ ਭਾਰ ਬਥੇਰਾ ਸੀ, ਕੁਲਵੰਤ ਭਾਂਵੇ ਮਜਬੂਤ ਸਰੀਰ ਦੀ ਸੀ ਪਰ ਇੱਕ ਬੰਦੇ ਨੂੰ ਚੁੱਕਣਾਂ ਕੋਈ ਸੌਖਾ ਨਹੀਂ ਤੇ ਉਹ ਵੀ ਇਸ ਹਾਲਤ ਵਿੱਚ, ਅੱਧੇ ਹੋਸ਼ ਤਾਂ ਉਸ ਦੇ ਇਹ ਦੇਖ ਕੇ ਉਡੇ ਹੋਏ ਸਨ ਕਿ ਉਸਦਾ ਸ਼ੇਰ ਵਰਗਾ ਪਤੀ ਨਿਰਜੀਵ ਜਿਹਾ ਹੋ ਕੇ ਧਰਤੀ ਤੇ ਪਿਆ ਹੈ, ਪਰ ਕੇਵਲ ਸਿੰਘ ਦਾ ਧੜਕਦਾ ਦਿਲ ਇਸ ਗੱਲ ਦੀ ਗਵਾਹੀ ਦਿੰਦਾ ਸੀ ਕਿ ਉਹ ਜਿਊਂਦਾ ਹੈ ।

ਕੁਲਵੰਤ ਕੌਰ ਨੇਂ ਆਸੇ ਪਾਸੇ ਦੇਖਿਆ, ਕਾਫੀ ਦੂਰ ਕੁਝ ਮਜਦੂਰ ਖੇਤਾਂ ਵਿੱਚ ਕੰਮ ਕਰ ਰਹੇ ਸਨ, ਕੁਲਵੰਤ ਕੌਰ ਨੇਂ ਪੂਰੇ ਜੋਰ ਨਾਲ ਚੀਕ ਮਾਰੀ, ਔਰਤ ਦੇ ਪਤਲੇ ਗਲੇ ਚੋਂ ਨਿਕਲੀ ਬਰੀਕ ਚੀਕ ਬਹੁਤ ਦੂਰ ਤੱਕ ਸੁਣੀ, ਹੁਣ ਉਹ ਪਤੀ ਨੂੰ ਚੁੱਕ ਕੇ ਤੁਰੀ ਵੀ ਜਾ ਰਹੀ ਸੀ ਤੇ ਬਚਾਓ ਬਚਾਓ ਦੀਆਂ ਚੀਕਾਂ ਵੀ ਮਾਰੀ ਜਾ ਰਹੀ ਸੀ, ਸ਼ਾਇਦ ਕਿਸੇ ਨੂੰ ਸੁਣ ਜਾਵੇ, ਕੰਮ ਕਰਦੇ ਮਜਦੂਰਾਂ ਦੇ ਕੰਨੀਂ ਜਦੋ ਚੀਕ ਪਈ ਤਾਂ ਉਨਾਂ ਨੇ ਚੀਕ ਦੀ ਦਿਸ਼ਾ ਵਿੱਚ ਦੇਖਿਆ, ਇੱਕ ਔਰਤ ਨੂੰ ਕਿਸੇ ਨੂੰ ਚੱਕੀ ਜਾਂਦੇ ਜਦ ਉਨਾਂ ਦੇਖਿਆ ਤਾਂ ਉਹ ਉਨਾਂ ਦੀ ਮੋਟਰ ਵੱਲ ਨੂੰ ਛੂਟਾਂ ਵੱਟ ਤੁਰੇ, ਵੱਟੋ ਵੱਟੀ ਆਉਦਿਆਂ ਨੂੰ ਦਸ ਕੁ ਮਿੰਟ ਲੱਗ ਗਏ, ਨੇੜੇ ਆ ਕੇ ਜਦੋ ਉਨਾਂ ਨੂੰ ਅਸਲੀ ਗੱਲ ਦਾ ਪਤਾ ਲੱਗਾ ਤਾਂ ਉਹ ਵੀ ਘਬਰਾ ਗਏ ਕਿ ਹੁਣ ਕੀ ਕਰਨ ?

" ਭਰਜਾਈ, ਕੀ ਕਰੀਏ ? ਪਿੰਡੋਂ ਜਾ ਕੇ ਕਿਸੇ ਨੂੰ ਲਿਆਉਦਿਆਂ ਬਹੁਤ ਦੇਰ ਲੱਗ ਜਾਂਣੀ ਆਂ, ਭਾਊ ਨੂੰ ਛੇਤੀ ਸ਼ਹਿਰ ਲਿਜਾਣਾਂ ਪਊ "। ਅਰਜਨ ਸਿੰਘ ਦੇ ਮੁੰਡੇ ਬਿੰਦਰ ਨੇਂ ਕਿਹਾ, ਉਹ ਕੁਝ ਭਈਏ ਲੈ ਕੇ ਝੋਨੇਂ ਵਿੱਚੋ ਕੱਖ ਕੱਢ ਰਿਹਾ ਸੀ, ਕੋਈ ਸਾਧਨ ਕੋਲ ਨਹੀਂ ਸੀ ਜਿਸ ਤੇ ਜਲਦੀ ਸ਼ਹਿਰ ਜਾਇਆ ਜਾ ਸਕੇ ।

" ਵੀਰਾ ਕਿਸੇ ਨੂੰ ਟਰੈਕਟਰ ਚਲਾਉਣਾਂ ਆਉਦਾ ?" । ਕੁਲਵੰਤ ਕੌਰ ਨੇ ਪੁੱਛਿਆ ।

" ਭਰਜਾਈ ਬਹੁਤਾ ਤਾਂ ਨਹੀਂ ਪਰ ਇੱਕ ਦੋ ਵਾਰ ਮੈ ਚਲਾ ਚੁੱਕਾ ਆਂ "।

ਬਿੰਦਰ ਨੇਂ ਕਿਹਾ ।
" ਜਾ ਫਿਰ ਛੇਤੀ ਕਰ ਸਾਡੇ ਵਾਲਾ ਟਰੈਕਟਰ ਲੈ ਕੇ ਆ "।
ਕੁਲਵੰਤ ਕੌਰ ਨੂੰ ਆਸ ਦੀ ਕਿਰਨ ਦਿਖਾਈ ਦਿੱਤੀ ।
ਬਿੰਦਰ ਨੇਂ ਟਰੈਕਟਰ ਸਟਾਰਟ ਕੀਤਾ, ਉਸਦੇ ਚਲਾਉਣ ਤੋ ਪਤਾ ਲਗਦਾ ਸੀ ਕਿ ਉਹ ਘਬਰਾਇਆ ਹੋਇਆ ਹੈ ਪਰ ਫਿਰ ਵੀ ਕਿਵੇਂ ਨਾਂ ਕਿਵੇਂ ਉਹ ਕੁਲਵੰਤ ਦੀਆਂ ਬਾਹਾਂ ਵਿੱਚ ਰਾਹ ਤੇ ਪਏ ਕੇਵਲ ਸਿੰਘ ਕੋਲ ਟਰੈਕਟਰ ਲੈ ਆਇਆ, ਦੂਜੇ ਭਈਆਂ ਨੇਂ ਸਹਾਰਾ ਦੇ ਕੇ ਕੇਵਲ ਸਿੰਘ ਨੂੰ ਉਪਰ ਬਿਠਾਇਆ, ਕੁਲਵੰਤ ਤੇ ਇੱਕ ਭਈਆ ਉਸ ਨੂੰ ਫੜੀ ਬੈਠੇ ਸਨ, ਬਿੰਦਰ ਨੇਂ ਟਰੈਕਟਰ ਪਿੰਡ ਵੱਲ ਨੂੰ ਤੋਰ ਲਿਆ ।.
" ਵੀਰਾ ਜਰਾ ਤੇਜ ਚਲਾ, ਪਤਾ ਨਹੀਂ ਕਦੋਂ ਦੇ ਬੇਹਸ਼ੋ ਪਏ ਆ "।
ਕੁਲਵੰਤ ਕੌਰ ਨੇਂ ਕਿਹਾ, ਉਹਦਾ ਦਿਲ ਹੀ ਪੁੱਛਿਆਂ ਜਾਣਦਾ ਸੀ ਕਿ ਉਹਦੇ ਤੇ ਕੀ ਬੀਤ ਰਹੀ ਆ, ਬਿੰਦਰ ਜਿੰਨੀ ਤੇਜ ਚਲਾ ਸਕਦਾ ਸੀ ਚਲਾ ਰਿਹਾ ਸੀ, ਉਹ ਪਿੰਡ ਦੇ ਕੋਲ ਪਹੁੰਚੇ ਹੀ ਸਨ ਕਿ ਪਿੰਡੋ ਇੱਕ ਟੈਂਪੂ ਨਿਕਲਿਆ, ਇਹ ਕੋਈ ਫੇਰੀ ਵਾਲਾ ਸੀ ਜਿਹੜਾ ਪਿੰਡ ਵਿੱਚ ਗੰਢੇ ਵੇਚਣ ਆਇਆ ਸੀ, ਉਸਦੀ ਮਿੰਨਤ ਕੀਤੀ ਅਤੇ ਟਰੈਕਟਰ ਤੋ ਲਾਹ ਕੇ ਕੇਵਲ ਸਿੰਘ ਨੂੰ ਟੈਂਪੂ ਵਿੱਚ ਪਾ ਕੇ ਸ਼ਹਿਰ ਨੂੰ ਭਜਾ ਲਿਆ, ਨਾਲ ਬੈਠੀ ਕੁਲਵੰਤ ਦਾ ਦਿਲ ਟੈਂਪੂ ਦੇ ਚੱਕਰਾਂ ਤੋਂ ਵੀ ਤੇਜ ਦੌੜ ਰਿਹਾ ਸੀ, ਉਸਨੇਂ ਬਿੰਦਰ ਨੂੰ ਕਿਹਾ ਸੀ ਕਿ ਕੇਵਲ ਸਿੰਘ ਦੇ ਚਾਚੇ ਦੇ ਮੁੰਡੇ ਤੇ ਸਰਪੰਚ ਨੂੰ ਖਬਰ ਕਰੇ ਕਿ ਉਹ ਸ਼ਹਿਰ ਹਸਪਤਾਲ ਪਹੁੰਚਣ ਤੇ ਕੁਲਵੰਤ ਆਪ ਸਮਾਂ ਖਰਾਬ ਕਰਨ ਦੀ ਬਜਾਏ ਹਸਪਤਾਲ ਵੱਲ ਨੂੰ ਚੱਲ ਪਈ, ਅੱਧੇ ਘੰਟੇ ਤੱਕ ਟੈਂਪੂ ਕਪੂਰਥਲੇ ਪਹੁੰਚ ਗਿਆ, ਕੁਲਵੰਤ ਨੇ ਦੇਖਿਆ ਕਿ ਹਸਪਤਾਲ ਹਾਲੇ ਦੂਰ ਹੈ, ਏਨੇ ਟਰੈਫਿਕ ਵਿੱਚ ਹਸਪਤਾਲ ਜਾਂਦੇ ਹਾਲੇ ਵੀਹ ਮਿੰਟ ਹੋਰ ਲੱਗ ਜਾਂਣੇ ਹਨ ਉਹ ਚਾਰ ਚੁਫੇਰੇ ਦੇਖ ਰਹੀ ਸੀ ਕਿ ਉਸਦੀ ਨਜਰ ਢੋਟ ਹਸਪਤਾਲ ਤੇ ਪਈ, ਇਹ ਇੱਕ ਐਮ ਬੀ ਬੀ ਐਸ ਡਾਕਟਰ ਦਾ ਕਲੀਨਿਕ ਸੀ, ਕੁਲਵੰਤ ਨੇਂ ਟੈਂਪੂ ਵਾਲੇ ਨੂੰ ਉਥੇ ਰੁਕਣ ਲਈ ਕਿਹਾ, ਅਗਲੇ ਪੰਜ ਮਿੰਟਾਂ ਤੱਕ ਕੇਵਲ ਸਿੰਘ ਡਾਕਟਰ ਦੇ ਸਾਹਮਣੇ ਸਟਰੈਚਰ ਤੇ ਪਿਆ ਸੀ ਤੇ ਕੁਲਵੰਤ ਦੇ ਸਾਹ ਵਿੱਚ ਸਾਹ ਆਇਆ ਸੀ ਕਿ ਹੁਣ ਉਹਦੇ ਸਿਰ ਦਾ ਸਾਂਈ ਬਚ ਜਾਵੇਗਾ, ਡਾਕਟਰ ਨੇਂ ਬਾਕੀ ਮਰੀਜ ਛੱਡ ਦਿੱਤੇ ਅਤੇ ਆਪਣੇ ਸਾਰੇ ਅਮਲੇ ਨਾਲ ਕੇਵਲ ਸਿੰਘ ਦੇ ਦੁਆਲੇ ਹੋ ਗਿਆ, ਮਾਮਲੇ ਦੀ ਗੰਭੀਰਤਾ ਨੂੰ ਦੇਖਦੇ ਹੋਏ ਉਸ ਨੇਂ ਐਮਬੂਲੈਂਸ ਨੂੰ ਵੀ ਫੋਨ ਕਰਵਾ ਦਿੱਤਾ ਸੀ, ਉਹ ਕਾਬਿਲ ਡਾਕਟਰ ਸੀ ਜਲਦੀ ਹੀ ਸਮਝ ਗਿਆ ਸੀ ਕਿ ਕੇਸ ਵਿਗੜ ਚੁੱਕਾ ਹੈ, ਉਸ ਨੇਂ ਮੁਢਲੀ ਸਹਾਇਤਾ ਦੇਣੀ ਸ਼ੁਰੂ ਕਰ ਦਿੱਤੀ, ਕੁਲਵੰਤ ਕੌਰ ਦੀ ਚੁੰਨੀਂ ਉਸਦੇ ਪਤੀ ਦੇ ਲਹੂ ਨਾਲ ਭਿੱਜ ਚੁੱਕੀ ਸੀ, ਉਹ ਆਪ ਚੁੰਨੀ ਤੋ ਬਿਨਾਂ ਹੀ ਉਥੇ ਬੈਠੀ ਸੀ ਪਰ ਇਸ ਵਕਤ ਚੁੰਨੀ ਦੀ ਹੋਸ਼ ਹੀ ਕਿਸਨੂੰ ਸੀ......।
ਬਾਹਰ ਐਮਬੂਲੈਂਸ ਆ ਕੇ ਰੁਕੀ, ਡਾਕਟਰ ਦੇ ਇਸ਼ਾਰੇ ਤੇ ਸਮੇਤ ਸਟਰੇਚਰ ਦੇ ਕੇਵਲ ਸਿੰਘ ਨੂੰ ਐਮਬੂਲੈਂਸ ਵਿੱਚ ਲਿਟਾ ਦਿੱਤਾ ।
" ਬੀਬੀ ਕੇਸ ਸੀਰੀਅਸ ਹੈ, ਹਸਪਤਾਲ ਲਿਜਾਣਾਂ ਪਊ, ਤੁਹਾਨੂੰ ਸਾਡਾ ਕਰਮਚਾਰੀ ਮਗਰ ਮਗਰ ਲੈ ਕੇ ਜਾਂਦਾ ਆ, ਕੋਈ ਹੋਰ ਤੁਹਾਡੇ ਨਾਲ ਨਹੀਂ ? "।
ਡਾਕਟਰ ਨੇ ਕੱਲੀ ਜਨਾਂਨੀ ਤੇ ਉਹ ਵੀ ਬਿਨਾਂ ਚੁੰਨੀ ਦੇ ਖੜੀ ਦੇਖ ਕੇ ਪੁੱਛਿਆ ।

" ਡਾਕਟਰ ਸਾਹਿਬ ਖੇਤਾਂ ਵਿੱਚੋਂ ਸਿੱਧੇ ਹੀ ਐਧਰ ਨੂੰ ਭੱਜ ਤੁਰੇ ਆਂ, ਘਰਦੇ ਆਉਂਦੇ ਈ ਹੋਣੇ ਆਂ "। ਸੀਰੀਅਸ ਕੇਸ ਦੀ ਗੱਲ ਸੁਣ ਕੇ ਮਸਾਂ ਹੀ ਕੁਲਵੰਤ ਦੇ ਬੋਲ ਨਿਕਲੇ ਸਨ, ਕਰਮਚਾਰੀ ਆ ਗਿਆ, ਕੁਲਵੰਤ ਉਸਦੇ ਮਗਰ ਸਕੂਟਰ ਤੇ ਬੈਠਣ ਹੀ ਲੱਗੀ ਸੀ ਕਿ ਡਾਕਟਰ ਬੋਲਿਆ ...

" ਇੱਕ ਮਿੰਟ ਠਹਿਰੋ ਭੈਣ ਜੀ, ਜਿੰਦਰ ਉਹ ਛੇਤੀ ਆਪਣੀ ਚੁੰਨੀ ਦੇ"।

ਤੇ ਨਾਲ ਹੀ ਉਸਨੇਂ ਨਰਸ ਨੂੰ ਅਵਾਜ ਦਿੱਤੀ, ਡਾਕਟਰ ਨੇਂ ਨਰਸ ਦੀ ਚੁੰਨੀਂ ਕੁਲਵੰਤ ਨੂੰ ਫੜਾ ਦਿੱਤੀ, ਕੁਲਵੰਤ ਨੇਂ ਧੰਨਵਾਦ ਦੀ ਨਜਰ ਨਾਲ ਡਾਕਟਰ ਵੱਲ ਦੇਖਿਆ, ਇਸ ਤੋਂ ਪਹਿਲਾਂ ਕਿ ਉਹ ਡਾਕਟਰ ਦਾ ਧੰਨਵਾਦ ਕਰਦੀ ਡਾਕਟਰ ਨੇਂ ਕਿਹਾ...

" ਮਨੀਸ਼ ਜਲਦੀ ਕਰ, ਐਮਬੂਲੈਂਸ ਦੇ ਮਗਰੇ ਪਹੁੰਚ ਜਾ"।

ਮਨੀਸ਼ ਨੇਂ ਸਕੂਟਰ ਭਜਾ ਲਿਆ, ਕੁਝ ਦੇਰ ਤੱਕ ਉਹ ਹਸਪਤਾਲ ਪਹੁੰਚ ਗਏ, ਕੁਝ ਡਾਕਟਰ ਤੇ ਹੋਰ ਲੋਕ ਐਮਬੂਲੈਂਸ ਦੁਆਲੇ ਖੜੇ ਸਨ, ਇਹ ਬਾਹਰ ਕਿਓ ਖੜੇ ਹਨ ? ਅੰਦਰ ਕਿਓ ਨਹੀਂ ਜਾ ਰਹੇ ?

ਐਸੀਆਂ ਸੋਚਾਂ ਸੋਚਦੀ ਕੁਲਵੰਤ ਕੋਲ ਪਹੁੰਚ ਗਈ, ਵਾਰਿਸ ਆਏ ਦੇਖ ਕੇ ਡਾਕਟਰ ਨੇਂ ਕੁਲਵੰਤ ਵੱਲ ਧਿਆਂਨ ਕੀਤਾ ਅਤੇ ਉਸ ਨੂੰ ਕਹਿਣ ਲੱਗਾ...

" ਮੁਆਫ ਕਰਨਾਂ ਭੈਣ ਜੀ, ਮਰੀਜ ਸਾਡੇ ਕੋਲ ਆਉਣ ਤੋ ਪਹਿਲਾਂ ਹੀ ਪੂਰਾ ਹੋ ਗਿਆ ਸੀ "। ਡਾਕਟਰ ਦੀ ਗੱਲ ਸੁਣ ਕੇ ਕੁਲਵੰਤ ਕੌਰ ਨੂੰ ਚੱਕਰ ਆ ਗਿਆ ਤੇ ਉਹ ਗੁੰਮ ਸੁੰਮ ਜਿਹੀ ਡਿੱਗਣ ਹੀ ਲੱਗੀ ਸੀ ਕਿ ਡਾਕਟਰ ਨੇ ਫੜ ਲਿਆ ।

ਹੁਣ ਕੁਲਵੰਤ ਕੌਰ ਦਾ ਇਲਾਜ ਹੋ ਰਿਹਾ ਸੀ, ਥੋੜੀ ਹੀ ਦੇਰ ਤੱਕ ਕੇਵਲ ਸਿੰਘ ਦੇ ਚਾਚੇ ਦਾ ਪੁੱਤ ਤੇ ਪਿੰਡ ਦਾ ਸਰਪੰਚ ਕੁਝ ਹੋਰ ਲੋਕਾਂ ਨਾਲ ਆ ਗਏ, ਕੁੜੀਆਂ ਹਾਲੇ ਸਕੂਲ ਅਤੇ ਕਾਲਜ ਸਨ, ਉਨਾਂ ਨੂੰ ਖਬਰ ਨਹੀਂ ਸੀ ਕਿ ਕੀ ਭਾਣਾਂ ਵਰਤ ਗਿਆ ਹੈ, ਉਥੋ ਹੀ ਐਮਬੂਲੈਂਸ ਲਾਸ਼ ਨੂੰ ਪਿੰਡ ਛੱਡ ਆਈ, ਕਾਲਜ ਵਾਲੀਆਂ ਕੁੜੀਆਂ ਹਾਲੇ ਪਹੁੰਚੀਆਂ ਨਹੀਂ ਸਨ, ਲਾਡੀ ਅਤੇ ਉਸਤੋ ਵੱਡੀ ਸਕੂਲੋ ਸੱਦ ਲਈਆਂ ਗਈਆਂ ਸਨ, ਜਿੱਥੇ ਵੱਡੀ ਨੂੰ ਗਸ਼ ਪੈ ਰਹੇ ਸਨ ਓਥੇ ਲਾਡੀ ਸਕਤੇ ਦੀ ਹਾਲਤ ਵਿੱਚ ਖੜੀ ਸੀ ਤੇ , ਵਾਹਿਗੁਰੂ , ਵਾਹਿਗੁਰੂ ਬੋਲੀ ਜਾ ਰਹੀ ਸੀ, ਉਸ ਦੀਆਂ ਅੱਖਾਂ ਵਿੱਚ ਪਾਂਣੀ ਸੀ ਪਰ ਬਾਹਰ ਨਹੀਂ ਸੀ ਡੁੱਲ ਰਿਹਾ , ਕੁਝ ਦੇਰ ਤੱਕ ਕਾਲਜ ਵਾਲੀਆਂ ਕੁੜੀਆਂ ਅਤੇ ਕੁਲਵੰਤ ਵੀ ਆ ਗਈ, ਵੱਡੀਆਂ ਦਾ ਰੋਣ ਝੱਲਿਆ ਨਹੀਂ ਸੀ ਜਾਂਦਾ, ਕੈਸਾ ਇਨਸਾਫ ਸੀ ?

ਦਾਦਾ ਬਹੁਤ ਦੇਰ ਪਹਿਲਾਂ ਤੁਰ ਗਿਆ ਸੀ, ਭਰਾ ਹੈ ਕੋਈ ਨਹੀਂ ਸੀ ਤੇ ਹੁਣ ਪਿਓ ਵੀ ਨਹੀਂ ਰਿਹਾ, ਘਰ ਵਿੱਚ ਸਿਰਫ ਔਰਤਾਂ ਰਹਿ ਗਈਆਂ ਸਨ, ਕੁਲਵੰਤ ਕੌਰ ਗੁੰਮ ਸੁੰਮ ਬੈਠੀ ਸੀ, ਕੁਝ ਬੋਲ ਨਹੀਂ ਸੀ ਰਹੀ ਜਿਵੇ ਹਾਲੇ ਉਹ ਕੁਝ ਸਮਝ ਹੀ ਨਾਂ ਸਕੀ ਹੋਵੇ, ਕੁਝ ਸਿਆਂਣੀਆਂ ਉਸ ਨੂੰ ਰਵਾਉਣ ਦੀ ਕੋਸਿਸ਼ ਕਰ ਰਹੀਆਂ ਸਨ, ਉਹ ਸੋਚਦੀਆਂ ਸਨ ਕਿ ਸਦਮੇ ਨਾਲ ਕਿਧਰੇ ਪਾਗਲ ਹੀ ਨਾਂ ਹੋ ਜਾਵੇ, ਪਰ ਕੁਲਵੰਤ ਕੌਰ ਦੀ ਅੱਖ ਚੋ ਹੰਝੂ ਨਹੀਂ ਡੁੱਲੇ, ਰਿਸ਼ਤੇਦਾਰ ਆਉਣੇ ਸ਼ੁਰੂ ਹੋ ਗਏ, ਸ਼ਾਂਮ ਤੱਕ ਚਿਖਾ ਤਿਆਰ ਕਰ ਕੇ ਕੇਵਲ ਸਿੰਘ ਦਾ ਅੰਤਮ ਸਸਕਾਰ ਕਰ ਦਿੱਤਾ ਗਿਆ, ਇੱਕ ਅਚੰਬਾ, ਇੱਕ ਅਣਹੋਣੀ ਜਿਹੀ ਲਗਦੀ ਸੀ, ਹਸਦੇ ਵਸਦੇ ਪਰਵਾਰ ਵਿੱਚ ਪਰਲੋ ਆ ਗਈ ਸੀ,

ਲੋਕ ਬਹੁਤ ਹਮਦਰਦੀ ਜਤਾ ਰਹੇ ਸਨ ਇਨਾਂ ਪੰਜ ਅਬਲਾਵਾਂ ਨਾਲ, ਕੀ ਕਰਨਗੀਆਂ ਹੁਣ ?

ਇੱਕ ਮਹੀਨਾਂ ਸੋਗ ਦਾ ਬੀਤ ਗਿਆ, ਕੁਲਵੰਤ ਦੀ ਮਾਂ ਉਸ ਦਿਨ ਦੀ ਹੀ ਕੁਲਵੰਤ ਦੇ ਘਰ ਸੀ, ਭਰਾ ਵੀ ਦੂਜੇ ਤੀਜੇ ਦਿਨ ਗੇੜਾ ਮਾਰਦੇ ਰਹਿੰਦੇ, ਦੋ ਤਿੰਨ ਦਿਨਾ ਬਾਅਦ ਕੁਲਵੰਤ ਨੂੰ ਸਮਝ ਆਈ ਸੀ ਕਿ ਕੀ ਭਾਣਾਂ ਵਰਤ ਗਿਆ ਹੈ, ਹੁਣ ਉਹ ਚੁੱਪ ਬੈਠੀ ਰਹਿੰਦੀ ਪਰ ਅੱਖਾਂ ਚੋ ਹੰਝੂ ਕਿਰਦੇ ਰਹਿੰਦੇ, ਸਾਰੇ ਘਰ ਵਿੱਚ ਸਿਰਫ ਲਾਡੀ ਹੀ ਸੀ ਜਿਸਨੇਂ ਆਪਣੇ ਆਪ ਨੂੰ ਸੰਭਾਲ ਰੱਖਿਆ ਸੀ ਤੇ ਬਾਕੀਆਂ ਨੂੰ ਵੀ ਹੌਸਲਾ ਦਿੰਦੀ, ਕਹਿੰਦੇ ਨੇ ਜਦੋ ਦੁੱਖ ਵਧਦਾ ਆ ਤਾਂ ਇਹ ਅਕਾਰਣ ਨਹੀਂ ਹੁੰਦਾ, ਹਰ ਦੁੱਖ ਦੇ ਪਿੱਛੇ ਕੁਝ ਖਾਸ ਛੁਪਿਆ ਹੁੰਦਾ ਹੈ ਪਰ ਮਨੁੱਖ ਆਪਣੇ ਦੁੱਖ ਦੀ ਬਹੁਤਾਤ ਵਿੱਚ ਕਮਜੋਰ ਹੋਇਆ ਕੁਝ ਹੋਰ ਦੇਖਣ ਤੇ ਸੋਚਣ ਦੀ ਕੋਸਿਸ਼ ਹੀ ਨਹੀਂ ਕਰਦਾ ।

ਕੇਵਲ ਸਿੰਘ ਦਾ ਲਾਡੀ ਨਾਲ ਸਭ ਤੋ ਵੱਧ ਪਿਆਰ ਸੀ ਪਰ ਲਾਡੀ ਪਿਓ ਦੀ ਮੌਤ ਤੇ ਰੋਈ ਨਹੀਂ, ਬੁੜੀਆਂ ਉਸ ਦੇ ਇਸ ਅਜੀਬ ਵਿਵਹਾਰ ਤੇ ਕਈ ਗੱਲਾਂ ਬਣਾ ਰਹੀਆਂ ਸਨ ਪਰ ਲਾਡੀ ਜਾਂਣਦੀ ਸੀ ਕਿ ਪਿਓ ਦੀ ਅਣਹੋਂਦ ਉਹਦੇ ਵਾਸਤੇ ਕਿੰਨੀ ਅਸਿਹ ਸੀ, ਲਾਡੀ ਪਹਿਲਾਂ ਤਾਂ ਭਾਣਾਂ ਮੰਨਣ ਦੀਆਂ ਸਿਰਫ ਗੱਲਾਂ ਹੀ ਕਰਿਆ ਕਰਦੀ ਸੀ ਪਰ ਹੁਣ ਅਚਾਂਨਕ ਉਸਨੂੰ ਇਹ ਭਾਣਾਂ ਮੰਨਣਾਂ ਪੈ ਰਿਹਾ ਸੀ, ਲਾਡੀ ਦਾ ਸੁਭਾਅ ਕੁਝ ਇਸ ਤਰਾਂ ਦਾ ਸੀ ਕਿ ਉਹ ਲੋਕਾਂ ਦੀ ਕੋਈ ਬਹੁਤੀ ਪਰਵਾਹ ਨਹੀਂ ਸੀ ਕਰਦੀ, ਇਹ ਵੀ ਨਹੀਂ ਸੀ ਕਿ ਉਹ ਵੱਡਿਆਂ ਦੀ ਇੱਜਤ ਨਹੀਂ ਸੀ ਕਰਦੀ ਜਾਂ ਕਿਹਾ ਨਹੀਂ ਸੀ ਮੰਨਦੀ ਬੱਸ ਬੇਕਾਰ ਦੇ ਦਿਖਾਵੇ ਦੀ ਅੱਤ ਦੀ ਵਿਰੋਧੀ ਸੀ, ਹੁਣ ਉਹ ਹਰ ਰੋਜ ਗੁਰਦਵਾਰੇ ਤੋਂ ਆ ਕੇ ਘਰ ਵੀ ਪਾਠ ਕਰਦੀ ਸੀ ਤੇ ਤਿੰਨੇਂ ਭੈਣਾਂ ਅਤੇ ਆਪਣੀ ਮਾਂ ਨੂੰ ਕੋਲ ਬਿਠਾ ਲੈਂਦੀ, ਉਸਦੀ ਕੋਸਿਸ਼ ਹੁੰਦੀ ਸੀ ਕਿ ਬੁੜੀਆਂ ਦੀਆਂ ਹੌਸਲਾ ਢਾਹੂ ਗੱਲਾਂ ਤੋ ਖੁਦ ਨੂੰ,ਮਾਂ ਨੂੰ ਤੇ ਭੈਣਾਂ ਨੂੰ ਬਚਾ ਕੇ ਰੱਖੇ, ਇੱਕ ਦਿਨ ਬਚਨ ਕੌਰ ਤਾਈ ਨੂੰ ਉਸਨੇ ਕਹਿ ਹੀ ਦਿੱਤਾ ਸੀ।

" ਤਾਈ ਜੀ, ਹਰ ਰੋਜ ਭਾਪਾ ਜੀ ਦੀ ਯਾਦ ਕਰਾ ਕੇ ਮੇਰੀ ਮਾਂ ਨੂੰ ਹੋਰ ਦੁਖੀ ਨਾਂ ਕਰਿਆ ਕਰੋ, ਜੇ ਕੋਈ ਹੋਰ ਗੱਲ ਨਹੀਂ ਕਰਨੀਂ ਤਾਂ ਚਾਰ ਦਿਨ ਆਪਣੇ ਘਰ ਹੀ ਰਹੋ "।

ਬਚਨ ਕੌਰ ਦਾ ਸੁਣ ਕੇ ਮੂੰਹ ਸੜ ਗਿਆ ਸੀ, ਕੁਲਵੰਤ ਕੌਰ ਦੇ ਰੋਕਦੇ ਰੋਕਦੇ ਵੀ ਉਹ ਮੂੰਹ ਫੁਲਾ ਕੇ ਆਪਣੇ ਘਰ ਚਲੀ ਗਈ ।

" ਪੁੱਤ ਵੱਡਿਆਂ ਨੂੰ ਏਦਾਂ ਨਹੀਂ ਬੋਲੀਦਾ ਹੁੰਦਾ"। ਕੁਲਵੰਤ ਨੇਂ ਲਾਡੀ ਨੂੰ ਸੁਣਾਈ ਕੀਤੀ ।

" ਮੰਮੀ ਜਿਸ ਦਿਨ ਦੇ ਭਾਪਾ ਜੀ ਗਏ ਆ ਇਹ ਹਰ ਰੋਜ ਆ ਕੇ ਤੁਹਾਨੂੰ ਹੋਰ ਕਮਜੋਰ ਕਰਦੀ ਰਹਿੰਦੀ ਆ, ਜੇ ਇਹ ਸਾਨੂੰ ਹੌਸਲਾ ਨਹੀਂ ਦੇ ਸਕਦੇ ਤਾਂ ਆਪਣੇ ਘਰ ਅਰਾਂਮ ਨਾਲ ਨਹੀਂ ਬੈਠ ਸਕਦੇ ? ਅਸੀ ਕਦੋਂ ਇਨਾਂ ਨੂੰ ਕਹਿਣ ਜਾਂਦੇ ਆਂ ਬਈ ਰੋਜ ਆ ਕੇ ਸਾਡੇ ਕੋਲ ਅਫਸੋਸ ਕਰੋ ?"। ਲਾਡੀ ਨੇ ਮਾਂ ਨੂੰ ਆਪਣੇ ਗੁੱਸੇ ਦਾ ਕਾਰਨ ਦੱਸਿਆ ।

" ਪੁੱਤ ਲੋਕਾਚਾਰੀ ਆ, ਹੋਰ ਲੋਕ ਕਰਨ ਵੀ ਕੀ ?"।

ਕੁਲਵੰਤ ਨੂੰ ਲੱਗਿਆ ਕਿ ਦੋਵੇ ਧਿਰਾਂ ਆਪੋ ਆਪਣੀ ਜਗਾ ਠੀਕ ਸਨ ।

" ਕੁਝ ਵੀ ਨਾਂ ਕਰਨ, ਰੱਬ ਦੀ ਮਰਜੀ ਨੂੰ ਸਮਝਣ ਦੀ ਕੋਸਿਸ਼ ਕਰਨ ਤੇ ਸਾਨੂੰ ਸਮਝਣ ਦੇਣ, ਆਪਣੇ ਘਰ ਰਹਿਣ, ਥੋੜਾ ਜਿਹਾ ਮਹੌਲ ਠੀਕ ਹੁੰਦਾ ਆ ਤੇ ਉਤੋ ਇਹ ਆ ਕੇ

ਬਲਦੀ ਤੇ ਤੇਲ ਪਾ ਕੇ ਚਲੇ ਜਾਂਦੇ ਆ,ਪਿਓ ਸਾਡਾ ਗਿਆ ਆ, ਏਨਾਂ ਨੂੰ ਸਾਡੇ ਤੋ ਵੱਧ ਦੁੱਖ ਕਿਵੇਂ ਵੀ ਨਹੀਂ ਹੋ ਸਕਦਾ, ਜੇ ਇਹ ਵੱਡੇ ਤੇ ਸਿਆਂਣੇ ਆਂ ਤਾਂ ਕੋਈ ਸਿਆਂਣੀ ਗੱਲ ਕਿਓ ਨਹੀਂ ਕਰਦੇ ? ਕੋਈ ਧੀਰਜ ਧਰਨ ਦਾ ਨੁਸਖਾ ਕਿਓ ਨਹੀਂ ਦੱਸਦੇ ? ਮੇਰੇ ਖਿਆਲ ਅਨੁਸਾਰ ਇਹ ਸਿਰਫ ਬੁੱਢੇ ਹੋਏ ਆ, ਸਿਆਣੇ ਨਹੀਂ, ਤੇ ਨਾਂ ਹੀ ਇਹ ਸਾਡੇ ਸਹਾਰੇ ਹਨ, ਅਸਲੀ ਸਹਾਰਾ ਤਾਂ ਉਹੀ ਰੱਬ ਆ ਜਿਸਨੇ ਭਾਪਾ ਜੀ ਨੂੰ ਜਲਦੀ ਆਪਣੇ ਕੋਲ ਬੁਲਾ ਲਿਆ ''।

ਲਾਡੀ ਦੀਆਂ ਅੱਖਾਂ ਵਿੱਚ ਫਿਰ ਉਹ ਪਾਂਣੀ ਆ ਗਿਆ ਸੀ ਜਿਹੜਾ ਅੱਖਾਂ ਦੀਆਂ ਕੋਰਾਂ ਤੇ ਰੁਕਿਆ ਰਹਿੰਦਾ ਸੀ ।

'' ਕੁੜੀ ਦੀ ਗੱਲ ਠੀਕ ਆ, ਜਾਂਣ ਵਾਲੇ ਦੇ ਨਾਲ ਜਾਇਆ ਨਹੀਂ ਜਾ ਸਕਦਾ, ਹਿੰਮਤ ਤੋ ਬਿਨਾਂ ਜੀਣ ਨੀ ਹੁੰਦਾ ਧੀਏ ''। ਕੁਲਵੰਤ ਦੀ ਮਾਂ ਨੇਂ ਕਿਹਾ, ਉਹ ਲਾਡੀ ਦੀਆਂ ਹੌਂਸਲੇ ਵਾਲੀਆਂ ਗੱਲਾਂ ਦੀ ਬਹੁਤ ਕਦਰ ਕਰਦੀ ਸੀ ।

'' ਤੁਸੀਂ ਦੋਵੇਂ ਠੀਕ ਕਹਿੰਦੀਆਂ ਹੋ, ਮੈ ਹਰ ਪਲ ਮਨ ਨੂੰ ਇਹੀ ਸਮਝਾਉਦੀ ਰਹੀ ਆਂ ਕਿ ਹੁਣ ਅਗਲਾ ਜੀਵਨ ਇਨਾਂ ਤੋਂ ਬਿਨਾਂ ਕਿਵੇ ਜੀਣਾਂ ਤੇ ਕਿਵੇਂ ਧੀਆਂ ਨੂੰ ਇਨਾਂ ਦੇ ਘਰੋ ਘਰੀ ਤੋਰਾਂਗੀ ''।

ਕੁਲਵੰਤ ਨੇਂ ਕਿਹਾ, ਉਹ ਵੀ ਸੋਚਦੀ ਸੀ ਕਿ ਰੋਣ ਧੋਣ ਨਾਲ ਕਿੰਨੀ ਕੁ ਦੇਰ ਚੱਲੇਗੀ, ਧੀਆਂ ਵੀ ਜਵਾਂਨ ਹੋਈਆਂ ਪਈਆਂ, ਭਾਂਵੇ ਅੱਗੜ ਪਿੱਛੜ ਹੁਣੇਂ ਵਿਆਹ ਦੇਵੇ ।

'' ਪਹਿਲਾਂ ਮੰਮੀਂ ਤੁਸੀ ਆਪਣੀ ਚਿੰਤਾ ਕਰੋ, ਸਾਡੇ ਅਗਲੇ ਘਰ ਕਿਤੇ ਭੱਜੇ ਨਹੀਂ ਜਾਂਦੇ, ਫਿਲਹਾਲ ਭਾਪਾ ਜੀ ਦੇ ਇਸ ਘਰ ਦਾ ਤੇ ਆਪਣਾਂ ਸੋਚੋ ''।

ਲਾਡੀ ਕੋਲੋ ਘਰ ਦਾ ਸੋਗ ਦੇਖਿਆ ਨਹੀਂ ਸੀ ਜਾਂਦਾ, ਵੱਡੀਆਂ ਨੂੰ ਦੋ ਹਫਤੇ ਪਹਿਲਾਂ ਮਸੀਂ ਫਿਰ ਕਾਲਜ ਤੋਰਿਆ ਸੀ, ਲਗਦਾ ਸੀ ਜਿਵੇਂ ਲਾਡੀ ਸਾਰਿਆਂ ਤੋ ਵੱਡੀ ਹੋਵੇ, ਕਈ ਵਾਰ ਕੁਲਵੰਤ ਉਸ ਨੂੰ ਜੱਫੀ ਪਾ ਕੇ ਕਹਿੰਦੀ...

'' ਧੀਏ ਜੇ ਤੇਰਾ ਸਹਾਰਾ ਨਾਂ ਹੁੰਦਾ ਤਾਂ ਪਤਾ ਨਹੀਂ ਸਾਨੂੰ ਕੌਣ ਸੰਭਾਲਦਾ ''।

'' ਮੰਮੀਂ ਹੁੰਦਾ ਕਿਉ ਨਾਂ ? ਰੱਬ ਕੁਝ ਸਹਾਰੇ ਜੇ ਵਾਪਿਸ ਲੈ ਲਵੇ ਤਾਂ ਇਹ ਉਸਦਾ ਕਹਿਰ ਨਹੀਂ, ਉਹ ਕੁਝ ਹੋਰ ਦੇਣਾਂ ਚਾਹੁੰਦਾ ਹੈ, ਉਹਦੀ ਮਰਜੀ ਕਦੇ ਸਾਡੇ ਵਿਰੋਧ ਵਿੱਚ ਨਹੀਂ ਹੋ ਸਕਦੀ, ਬੱਸ ਉਸਦੀ ਮਰਜੀ ਨੂੰ ਮੰਨਣਾਂ ਹੀ ਸੁੱਖਦਾਇਕ ਹੈ ''।

ਲਾਡੀ ਨੇਂ ਕਿਸੇ ਸੰਤ ਵਾਂਗ ਕਿਹਾ, ਭਾਣਾਂ ਮੰਨਣ ਤੇ ਜੋਰ ਦੇਣ ਦਾ ਕੋਈ ਮੌਕਾ ਖਾਲੀ ਨਹੀਂ ਸੀ ਜਾਂਣ ਦਿੰਦੀ ।

'' ਬੇਬੇ ਹੁਣ ਤੂੰ ਵੀ ਕਿੰਨਾਂ ਚਿਰ ਧੀ ਦੇ ਘਰ ਬੈਠੀ ਰਹੇਗੀ, ਤੂੰ ਹੁਣ ਜਾ ਕੇ ਆਪਣਾਂ ਟੱਬਰ ਦੇਖ, ਅਸੀਂ ਹੁਣ ਠੀਕ ਆਂ ''।

ਕੁਲਵੰਤ ਨੇਂ ਆਪਣੀ ਮਾਂ ਨੂੰ ਕਿਹਾ, ਏਨੀ ਦੇਰ ਤੱਕ ਸੁਰਜੀਤ ਤੇ ਕੁਲਜੀਤ ਵੀ ਆ ਗਈਆਂ, ਉਹ ਸਮਝਦਾਰ ਤੇ ਪੜੀਆਂ ਲਿਖੀਆਂ ਸਨ, ਪਰ ਪਿਓ ਦੀ ਮੌਤ ਤੋਂ ਬਾਅਦ ਬਹੁਤਾ ਹੀ ਦਿਲ ਛੱਡ ਗਈਆਂ ਸਨ, ਇੱਕ ਦਿਨ ਲਾਡੀ ਨੇਂ ਉਨਾਂ ਨੂੰ ਪਾਸੇ ਕਰਕੇ ਕਿਹਾ ਸੀ...

'' ਦੀਦੀ ਤੁਸੀ ਕੀ ਸਮਝਦੀਆਂ ਹੋ ਬਈ ਜੇ ਅਸੀਂ ਸਾਰੇ ਸੋਗ ਵਿੱਚ ਡੁੱਬੇ ਰਹੇ ਤਾਂ ਭਾਪਾ ਜੀ ਮੁੜ ਆਉਣਗੇ ? ਸਭ ਤੋ ਵੱਧ ਪਹਾੜ ਮੰਮੀਂ ਤੇ ਡਿੱਗਿਆ ਆ, ਹੁਣ ਸਾਡੇ ਕੋਲ ਲੈ ਦੇ

ਕੇ ਇੱਕ ਮਾਂ ਹੀ ਰਹਿ ਗਈ ਆ, ਜੇ ਅਸੀ ਜਲਦੀ ਘਰਦੇ ਮਹੌਲ ਨੂੰ ਠੀਕ ਨਾਂ ਕੀਤਾ ਤਾਂ ਮੰਮੀ ਨੂੰ ਭਾਪਾ ਜੀ ਦੇ ਸਦਮੇ ਨੇਂ ਖਾ ਜਾਣਾਂ, ਫੇਰ ਸਾਡਾ ਇਹ ਸੋਗ ਕੀ ਫਾਇਦਾ ਕਰਦੂ ?''। ਸੁਰਜੀਤ ਤੇ ਕੁਲਜੀਤ ਨੂੰ ਛੇਤੀ ਸਮਝ ਆ ਗਈ ਸੀ ਕਿ ਹਿੰਮਤ ਕਰਨੀ ਪਵੇਗੀ ।

" ਤੂੰ ਪਤਾ ਨਹੀਂ ਕਿਹੜੀ ਮਿੱਟੀ ਦੀ ਬਣੀ ਹੋਈ ਆਂ, ਨਿੱਕੀ ਹੋ ਕੇ ਵੀ ਵੱਡਿਆਂ ਵਾਲੇ ਕੰਮ ਕਰ ਰਹੀ ਆਂ ''। ਸੁਰਜੀਤ ਉਸਨੂੰ ਜੱਫੀ ਪਾ ਕੇ ਰੋ ਪਈ ।

" ਲੈ ਦੀਦੀ ਮੈਂ ਹਿੰਮਤ ਕਰਨ ਦੀ ਗੱਲ ਕਰ ਰਹੀ ਆਂ ਤੇ ਤੁਸੀਂ ਰੋਣਾਂ ਸ਼ੁਰੂ ਕਰ ਦਿਤਾ, ਭਾਪਾ ਜੀ ਸਾਨੂੰ ਦੁਖੀ ਦੇਖਕੇ ਬਹੁਤ ਖੁਸ਼ ਹੁੰਦੇ ਹੋਣਗੇ ?''। ਲਾਡੀ ਨੇਂ ਹੋਰ ਚੋਟ ਕੀਤੀ ।

" ਬੱਸ ਤੇਰੀ ਸਹੁੰ ਨਿੱਕੀ, ਹੁਣ ਹੋਰ ਨੀਂ ਰੋਣਾਂ ''। ਹੰਝੂ ਪੂੰਝਦੀ ਸੁਰਜੀਤ ਨੇਂ ਕਿਹਾ ।

ਉਸ ਦਿਨ ਤੋ ਅੱਜ ਹੋਰ ਭਲਕ ਹੋਰ, ਚਾਰੇ ਭੈਣਾਂ ਨੇਂ ਰੋਂਣ ਤੇ ਸੋਗ ਵਾਲੀਆਂ ਗੱਲਾਂ ਬੰਦ ਕਰ ਦਿੱਤੀਆਂ ਸਨ ਤੇ ਗੱਲੋ ਗੱਲੀ ਆਪਣੀ ਮਾਂ ਨੂੰ ਵੀ ਹਿੰਮਤ ਦੇ ਰਹੀਆਂ ਸਨ ।

" ਕੀ ਹਾਲ ਸਾਡੀ ਚੰਗੀ ਮਾਂ ਦਾ ?''। ਕਾਲਜੋਂ ਆਂਉਦੀ ਕੁਲਜੀਤ ਨੇਂ ਆਪਣੀ ਮਾਂ ਨੂੰ ਜੱਫੀ ਪਾ ਲਈ, ਕੁਲਵੰਤ ਨੇਂ ਵੀ ਉਸਨੂੰ ਆਪਣੇ ਨਾਲ ਘੁੱਟ ਲਿਆ, ਕੁਲਵੰਤ ਵੀ ਧੀਆਂ ਦੇ ਬਦਲੇ ਵਿਵਹਾਰ ਨੂੰ ਸਮਝ ਗਈ ਸੀ ਤੇ ਖੁਦ ਸੋਚ ਰਹੀ ਸੀ ਕਿ ਹੌਂਸਲਾ ਤਾਂ ਉਹ ਧੀਆਂ ਨੂੰ ਦੇਵੇ, ਪਰ ਇਹ ਤਾਂ ਉਲਟਾ ਹੋ ਰਿਹਾ, ਕੁਲਵੰਤ ਹਰ ਪਲ ਰੱਬ ਨੂੰ ਧਿਆਉਦੀ ਰਹੀ ਤੇ ਦਾਤੇ ਕੋਲੋਂ ਹਿੰਮਤ ਮੰਗਦੀ ਰਹੀ, ਆਪਣੀਆਂ ਜਿੰਮੇਵਾਰੀਆਂ ਤੋਂ ਉਹ ਭੱਜਣਾਂ ਨਹੀਂ ਸੀ ਚਾਹੁੰਦੀ ਸਗੋਂ ਮਨ ਹੀ ਮਨ ਮੋਏ ਪਤੀ ਨਾਲ ਵਾਅਦਾ ਕਰ ਰਹੀ ਸੀ ਕਿ ਉਹ ਹਰ ਜਿੰਮੇਂਦਾਰੀ ਨਿਭਾਵੇਗੀ, ਇਹ ਉਹਦੇ ਵਾਸਤੇ ਇੱਕ ਇਮਤਿਹਾਂਨ ਬਣ ਗਿਆ ਸੀ, ਕੁਲਵੰਤ ਦੇ ਅੰਦਰੋ ਕੋਈ ਖੁਸ਼ੀ ਨਹੀਂ ਸੀ ਨਿਕਲ ਰਹੀ ਪਰ ਉਸਦੀ ਕੋਸਿਸ਼ ਸੀ ਕਿ ਉਹਦੀਆਂ ਧੀਆਂ ਉਹਦੇ ਚਿਹਰੇ ਤੇ ਬਹੁਤਾ ਗਮ ਨਾਂ ਦੇਖਣ ।

" ਠੀਕ ਆਂ ਮੇਰੀ ਧੀ, ਤੂੰ ਦੱਸ ਅੱਜ ਤੇਰਾ ਪੇਪਰ ਕਿਹੋ ਜਿਹਾ ਰਿਹਾ ?''

ਕੇਵਲ ਸਿੰਘ ਦੇ ਜਾਂਣ ਤੋ ਬਾਅਦ ਕੁਲਵੰਤ ਦਾ ਇਹ ਪਹਿਲਾ ਸਵਾਲ ਸੀ ਜੋ ਉਸਨੇ ਧੀਆਂ ਦੀ ਪੜਾਈ ਪ੍ਰਤੀ ਕੀਤਾ ਸੀ, ਕੁੜੀਆਂ ਨੇਂ ਇੱਕ ਦੂਜੀ ਦੇ ਮੂੰਹ ਵੱਲ ਦੇਖਿਆ, ਸਾਰੀਆਂ ਮੁਸਕਰਾ ਪਈਆਂ, ਬਹੁਤ ਦਿਨਾਂ ਬਾਅਦ ਸਭ ਦੇ ਬੁੱਲਾਂ ਤੇ ਮੁਸਕਾਂਨ ਆਈ ਸੀ ।

" ਜਿੰਨਾਂ ਵਧੀਆ ਹੋਣਾਂ ਚਾਹੀਦਾ ਸੀ ਉਵੇਂ ਨਹੀਂ ਹੋ ਸਕਿਆ, ਪਿਛਲੇ ਦਿਨੀਂ ਤਿਆਰੀ ਨਹੀਂ ਹੋ ਸਕੀ'' । ਕੁਲਜੀਤ ਨੇਂ ਦੱਸਿਆ ।

" ਮੇਰੀ ਗੱਲ ਧਿਆਂਨ ਨਾਲ ਸੁਣੋ ਬੱਚੀਓ, ਤੁਹਾਡੇ ਭਾਪਾ ਜੀ ਦਾ ਗਮ ਸਾਡੇ ਸਾਰੀਆਂ ਦੇ ਅੰਦਰ ਸਦਾਂ ਹੀ ਰਹਿਣਾਂ ਆ ਪਰ ਸਾਡੇ ਅਗਲੇ ਜੀਵਨ ਨੂੰ ਢਹਿੰਦੀ ਕਲਾ ਵੱਲ ਨਹੀਂ ਜਾਣਾਂ ਚਾਹੀਦਾ, ਅੱਜ ਪਹਿਲੀ ਵਾਰ ਮੈਂ ਸੁਣਿਆਂ ਕਿ ਕੁਲਜੀਤ ਦਾ ਪੇਪਰ ਚੰਗਾ ਨਹੀਂ ਹੋਇਆ, ਇਹ ਗੱਲ ਤੁਹਾਡੇ ਭਾਪਾ ਜੀ ਨੂੰ ਪਸੰਦ ਨਹੀਂ ਸੀ ਹੋਣੀਂ, ਉਹ ਸਦਾਂ ਕਹਿੰਦੇ ਸਨ ਕਿ ਮੇਰੀਆਂ ਧੀਆਂ ਹਰ ਮੰਜਿਲ ਪਰਾਪਤ ਕਰਨਗੀਆਂ, ਪਰ ਜੋ ਹਾਲਾਤ ਹਨ ਇਸ ਤਰਾਂ ਅਸੀਂ ਉਨਾਂ ਦੀਆਂ ਉਮੀਦਾਂ ਤੇ ਪੂਰੀਆਂ ਨਹੀਂ ਉੱਤਰ ਸਕਦੀਆਂ, ਮੈਂ ਚਾਹੁੰਦੀ ਹਾਂ ਕਿ ਅਸੀਂ ਪਹਿਲਾਂ ਨਾਲੋਂ ਵੀ ਵੱਧ ਮਿਹਨਤ ਕਰੀਏ, ਹੁਣ ਤੁਹਾਡੇ ਭਾਪਾ ਜੀ ਦੇ ਕੰਮ ਵੀ ਅਸੀਂ ਹੀ ਕਰਨੇਂ ਆਂ, ਆਓ ਰਲ ਕੇ ਸਲਾਹ ਕਰੀਏ ਕਿ ਅਗਲਾ ਜੀਵਨ ਕਿਸ ਤਰਾਂ ਜੀਣਾਂ ਆਂ ''।

ਨਿੱਕਾ ਜਿਹਾ ਭਾਸ਼ਨ ਦਿੱਤਾ ਕੁਲਵੰਤ ਨੇ ਧੀਆਂ ਨੂੰ, ਉਹ ਸਾਰੀਆਂ ਬਿਟਰ ਬਿਟਰ ਮਾਂ ਦੇ ਮੂੰਹ ਵੱਲ ਦੇਖੀ ਜਾ ਰਹੀਆਂ ਸਨ, ਸਭ ਤੋ ਵੱਧ ਖੁਸ਼ੀ ਲਾਡੀ ਨੂੰ ਸੀ ਕਿ ਮਾਂ ਹੁਣ ਕਪਤਾਂਨ ਦੇ ਰੋਲ ਵਿੱਚ ਆ ਰਹੀ ਆ ।.

ਨਾਂਨੀ ਮਾਂ ਵੀ ਆਪਣੀ ਧੀ ਦੀ ਹਿੰਮਤ ਦੇ ਵਾਰੇ ਵਾਰੇ ਜਾ ਰਹੀ ਸੀ ।

"ਮੰਮੀਂ ਤੁਸੀ ਕੰਮ ਵੰਡੋ ਤੇ ਹਰ ਕੋਈ ਆਪੋ ਆਪਣਾਂ ਕੰਮ ਕਰੇ" ।

ਗੁਰਮੀਤ ਨੇਂ ਸਲਾਹ ਦਿੱਤੀ ।

" ਘਰਦੇ ਕੰਮ ਦੀ ਕੋਈ ਫਿਕਰ ਨਹੀਂ, ਗੱਲ ਖੇਤੀ ਦੀ ਆ, ਹੁਣ ਤੁਹਾਡੇ ਵਿਆਹਾਂ ਤੇ ਮੋਟੀ ਰਕਮ ਖਰਚ ਹੋਵੇਗੀ, ਜੇ ਕਮਾਈ ਘਟ ਗਈ ਤਾਂ ਬਹੁਤ ਮਸ਼ਕਿਲ ਹੋ ਜਾਊ "।

ਕੁਲਵੰਤ ਨੇਂ ਆਪਣੀ ਮੁੱਖ ਮੁਸ਼ਕਲ ਦੱਸੀ ।

" ਮੰਮੀ ਜੀ, ਸਾਡੇ ਵਿਆਹਾਂ ਤੇ ਮੋਟੀਆਂ ਰਕਮਾਂ ਅਸੀਂ ਖਰਚ ਨਹੀਂ ਕਰਨੀਆਂ, ਪਰ ਸਾਡੀ ਕਮਾਈ ਵੀ ਘਟ ਨਹੀਂ ਸਕਦੀ, ਮਜਾ ਤਾਂ ਫੇਰ ਆ ਕਿ ਕਮਾਈ ਪਹਿਲਾਂ ਨਾਲੋ ਵੀ ਵੱਧ ਹੋਵੇ "। ਲਾਡੀ ਨੇਂ ਕਿਹਾ, ਉਸਦੇ ਜਬੜੇ ਕੱਸੇ ਹੋਏ ਸਨ ਤੇ ਲਗਦਾ ਸੀ ਜਿਵੇਂ ਉਹ ਮਨ ਹੀ ਮਨ ਕੋਈ ਅਹਿਮ ਫੈਸਲਾ ਲੈ ਰਹੀ ਹੈ ।

" ਪਰ ਕਮਾਈ ਵਧੂ ਕਿਵੇਂ ? ਸਾਡੀ ਵੱਡੀ ਮੁਸ਼ਕਲ ਟਰੈਕਟਰ ਚਲਾਉਣ ਤੇ ਫਸਲ ਸ਼ਹਿਰ ਲੈ ਕੇ ਜਾਂਣ ਦੀ ਆ "। ਕੁਲਵੰਤ ਨੇਂ ਜੋ ਸੋਚਿਆ ਸੀ ਉਹ ਵਾਕਿਆ ਹੀ ਅਸਾਂਨ ਨਹੀਂ ਸੀ ।

" ਇਹ ਕੋਈ ਮੁਸ਼ਕਿਲ ਨਹੀਂ ਮੰਮੀ, ਟਰੈਕਟਰ ਮੈ ਸਿੱਖਾਂਗੀ " ।

ਗੁਰਮੀਤ ਨੇਂ ਮੁੰਡਿਆਂ ਵਾਂਗ ਹਿੱਕ ਥਾਪੜੀ ।

" ਕਦੇ ਕੁੜੀਆਂ ਵੀ ਟਰੈਕਟਰ ਚਲਾਉਦੀਆਂ ਦੇਖੀਆਂ?"। ਨਾਂਨੀ ਮਾਂ ਨੇਂ ਹੁੰਗਾਰਾ ਭਰਿਆ ।

" ਜੇ ਨਹੀਂ ਦੇਖੀਆ ਤਾਂ ਹੁਣ ਦੇਖਣਗੇ ਲੋਕ, ਕੁੜੀਓ ਤੁਸੀ ਸਾਰੀਆਂ ਨੇਂ ਟਰੈਕਟਰ ਸਿੱਖਣਾਂ ਆ, ਸਕੂਟਰ ਵੀ ਸਿੱਖਣਾਂ ਆ, ਜੇ ਮੈਨੂੰ ਟਰੈਕਟਰ ਚਲਾਉਣਾਂ ਆਉਦਾ ਹੁੰਦਾ ਤਾਂ ਅੱਜ ਹਾਲਾਤ ਸ਼ਾਇਦ ਹੋਰ ਹੁੰਦੇ"।

ਕੁਲਵੰਤ ਨੂੰ ਗੁਰਮੀਤ ਦੀ ਗੱਲ ਬਹੁਤ ਚੰਗੀ ਲੱਗੀ ਸੀ, ਇਹੋ ਜਿਹੇ ਫੈਸਲੇ ਉਹ ਮਨ ਹੀ ਮਨ ਪਹਿਲਾਂ ਹੀ ਕਰ ਚੁੱਕੀ ਸੀ, ਉਹ ਕਿਸੇ ਦੇ ਹੱਥਾਂ ਵੱਲ ਨਹੀਂ ਸੀ ਦੇਖਣਾਂ ਚਾਹੁੰਦੀ ।

" ਮੇਰੇ ਵੀ ਪੇਪਰ ਹੋ ਰਹੇ ਆ, ਛੁੱਟੀਆਂ ਵਿੱਚ ਤਾਂ ਕੋਈ ਪਰਾਬਲਮ ਈ ਨਹੀਂ ਜਦੋ ਕਾਲਜ ਜਾਵਾਂਗੀ ਤਾਂ ਪਹਿਲਾਂ ਸਬਜੀ ਮੰਡੀ ਸਬਜੀ ਛੱਡ ਕੇ ਅੱਗੇ ਕਾਲਜ ਜਾਵਾਂਗੀ " ।

ਇਸ ਤਰਾਂ ਕਹਿ ਰਹੀ ਲਾਡੀ ਦਾ ਚੇਹਰਾ ਇਨਾਂ ਸਖਤ ਹੋ ਗਿਆ ਸੀ ਜਿਵੇਂ ਉਹ ਕੋਈ ਸਹੁੰ ਖਾ ਰਹੀ ਹੋਵੇ ।

" ਮੈਂ ਖੁਸ਼ ਹਾਂ ਤੁਹਾਡੀ ਹਿੰਮਤ ਤੇ ਧੀਓ, ਪਰ ਤੁਸੀ ਜਮਾਂਨੇ ਨੂੰ ਨਹੀ ਜਾਂਣਦੀਆਂ, ਇਹ ਲੋਕ ਬਹੁਤ ਬੁਰੇ ਆ, ਕੁੜੀਆਂ ਨੂੰ ਮੁੰਡਿਆਂ ਵਾਲੇ ਕੰਮ ਨਹੀਂ ਕਰਨ ਦਿੰਦੇ "।

ਨਾਂਨੀ ਜਾਂਣਦੀ ਸੀ ਕਿ ਭਾਂਵੇ ਉਸਦੀਆਂ ਦੋਹਤੀਆਂ ਕਿੰਨੀਆਂ ਵੀ ਮੇਹਨਤੀ ਤੇ ਦਲੇਰ ਕਿਓ ਨਾਂ ਹੋਣ ਇਨਾਂ ਲੋਕਾਂ ਨੇਂ ਮੇਹਣਿਆਂ ਮੂੰਹੀਂ ਮਾਰ ਲੈਣੀਆਂ ।

" ਨਾਂਨੀ ਮਾਂ, ਅਸੀਂ ਚੰਗੀ ਤਰਾਂ ਜਾਂਣਦੀਆਂ ਲੋਕਾਂ ਦੀ ਦੋ ਧਾਰੀ ਜਬਾਂਨ ਨੂੰ ਤੇ ਇਹ ਵੀ ਜਾਂਣਦੀਆਂ ਕਿ ਇਹ ਸਿਰਫ ਡਰੇ ਹੋਇਆਂ ਨੂੰ ਡਰਾਉਣ ਜੋਗੇ ਆ, ਜਿਨਾਂ ਦੀ ਸਤਗੁਰ ਤੇ ਓਟ ਹੋਵੇ ਓਨਾਂ ਦਾ ਇਹ ਕੁਝ ਨਹੀਂ ਵਿਗਾੜ ਸਕਦੇ"।

ਲਾਡੀ ਦੇ ਅੰਦਰ ਮਾਈ ਭਾਗੋ ਜਾਗ ਰਹੀ ਸੀ, ਧੰਨ ਦੀਆਂ ਹੋਣਗੀਆਂ ਉਹ ਸਿੰਘਣੀਆਂ ਜੋ ਮੁਗਲਾਂ ਦੀਆਂ ਫੋਜਾਂ ਤੋ ਵੀ ਨਾਂ ਡਰੀਆਂ ਤੇ ਅੱਜ ਦੀਆਂ ਮਾਡਰਨ ਤੇ ਪੜੀਆਂ ਲਿਖੀਆਂ ਗਵਾਂਢੀਆਂ ਦੀਆਂ ਗੱਲਾਂ ਤੋ ਡਰ ਰਹੀਆਂ, ਤੇ ਓਹੁ ਵੀ ਉਨਾਂ ਗੱਲਾਂ ਤੋਂ ਅਜੇ ਤੱਕ ਹੋਈਆਂ ਨਹੀਂ ਤੇ ਹੋ ਸਕਦਾ ਆ ਕਿ ਨਾਂ ਹੀ ਹੋਣ, ਪਰ ਹਰ ਮਨੁੱਖ ਏਹੀ ਸੋਚ ਰਿਹਾ ਆ ਕਿ ਇਹ ਗੱਲਾਂ ਹੋਂਣਗੀਆਂ ।

"ਕਹਿਣਾਂ ਜਿੰਨਾਂ ਸੌਖਾ ਆ ਕਰਨਾਂ ਓਨਾਂ ਈ ਔਖਾ ਆ ਨਿੱਕੀ " ।

ਕੁਲਜੀਤ ਨੇਂ ਲਾਡੀ ਨੂੰ ਸਾਵਧਾਂਨ ਕੀਤਾ ।

" ਮੰਮੀਂ ਦਾ ਹੁਕਮ ਹੋਵੇ, ਕਰਨਾਂ ਵੀ ਸੌਖਾ ਹੋ ਜਾਊ, ਨਾਲੇ ਭੁੱਲੋ ਨਾਂ ਕਿ ਭਾਪਾ ਜੀ ਦਾ ਆਸ਼ੀਰਵਾਦ ਸਦਾਂ ਸਾਡੇ ਨਾਲ ਆ " ।

ਲਾਡੀ ਹੋਰ ਵੀ ਮਜਬੂਤ ਹੋ ਗਈ ਜਾਪਦੀ ਸੀ ।

" ਬੇਬੇ ਤੂੰ ਸਵੇਰੇ ਘਰ ਨੂੰ ਚਲੀ ਜਾ ਅਤੇ ਛੋਟੇ ਵੀਰ ਨੂੰ ਕਹੀਂ ਕੁਝ ਦਿਨ ਆਵੇ ਤੇ ਸਾਨੂੰ ਟਰੈਕਟਰ ਚਲਾਉਣਾਂ ਦੱਸੇ, ਮੈ ਬਿਨਾਂ ਕੋਸਿਸ਼ ਕੀਤੇ ਆਪਣੀਆਂ ਧੀਆਂ ਨੂੰ ਸਿਰਫ ਲੋਕਾਂ ਤੋ ਡਰ ਕੇ ਹੀ ਪਿੰਜਰੇ ਵਿੱਚ ਨਹੀਂ ਪਾ ਸਕਦੀ, ਚਲੋ ਕੁੜੀਓ ਮੋਟਰ ਤੇ ਜਾ ਕੇ ਆਈਏ, ਬਹੁਤ ਦਿਨ ਹੋ ਗਏ ਘਰੋਂ ਬਾਹਰ ਈ ਨਹੀਂ ਨਿਕਲੇ "।

ਕੁਲਵੰਤ ਦਾ ਨਿਰਣਾਂ ਹੁਣ ਅਟੱਲ ਸੀ ।

ਪੰਜੇ ਮਾਵਾਂ ਧੀਆਂ ਜਦੋ ਕੱਠੀਆਂ ਘਰੋ ਬਾਹਰ ਨਿਕਲੀਆਂ ਤਾਂ ਆਂਢੀ ਗਵਾਂਢੀ ਬਾਹਰ ਨਿਕਲ ਨਿਕਲ ਦੇਖ ਰਹੇ ਸਨ, ਉਹ ਆਪਸ ਵਿੱਚ ਗੱਲਾਂ ਕਰਦੀਆਂ ਬਿਨਾਂ ਲੋਕਾਂ ਵੱਲ ਧਿਆਂਨ ਦਿੱਤੇ ਆਪਣੀ ਧੁਨ ਵਿੱਚ ਤੁਰਦੀਆਂ ਰਹੀਆਂ, ਕੁਲਵੰਤ ਇਨਾਂ ਰਾਹਾਂ ਤੇ ਘਰਵਾਲੇ ਦੀ ਰੋਟੀ ਲੈ ਕੇ ਜਾਂਦੀ ਸੀ, ਅੱਜ ਪਹਿਲੀ ਵਾਰ ਬਿਨਾਂ ਰੋਟੀ ਤੋਂ ਸੀ, ਹੁਣ ਉਥੇ ਕੌਣ ਉਡੀਕਦਾ ? ਕੁਲਵੰਤ ਜਦੋਂ ਖੂਹ ਕੋਲ ਪਹੁੰਚੀ ਤਾਂ ਇੱਕ ਪਲ ਉਸ ਨੂੰ ਲੱਗਿਆ ਜਿਵੇ ਕੇਵਲ ਸਿੰਘ ਹੁਣੇ ਹੀ ਏਧਰੋ ਓਧਰੋ ਫਸਲਾਂ ਵਿੱਚੋ ਨਿਕਲ ਆਵੇਗਾ ਤੇ ਹੱਥ ਮੂੰਹ ਧੋ ਕੇ ਕਹੇਗਾ, ਲਾਡੀ ਦੀ ਮਾਂ ਕੀ ਗੱਲ ਅੱਜ ਰੋਟੀ ਨਹੀ ਲੈ ਕੇ ਆਈ ?

ਇਹ ਸੋਚਦੇ ਹੀ ਦੋ ਮੋਟੇ ਜਿਹੇ ਅੱਥਰੂ ਕੁਲਵੰਤ ਦੀਆਂ ਗੱਲਾਂ ਤੇ ਵਹਿ ਗਏ ।

" ਬੱਸ ਮੰਮੀ, ਹੁਣ ਹੋਰ ਨਹੀਂ "। ਕੁਲਜੀਤ ਨੇ ਮਾਂ ਨੂੰ ਗੱਲਵੱਕੜੀ ਵਿੱਚ ਲੈ ਲਿਆ ।

" ਹਾਂ,ਹੁਣ ਹੋਰ ਨਹੀਂ, ਇਹ ਆਖਰੀ ਹੰਝੂ ਸਨ, ਚੰਦਰੇ ਵਹਿ ਹੀ ਗਏ"।

ਕੁਲਵੰਤ ਨੇਂ ਆਪਣੇ ਮਨ ਨੂੰ ਥੰਮਣ ਦੀ ਪੂਰੀ ਕੋਸਿਸ਼ ਕੀਤੀ, ਉਹ ਕਾਫੀ ਦੇਰ ਖੇਤਾਂ ਦੇ ਦੁਆਲੇ ਫਿਰਦੀਆਂ ਰਹੀਆਂ ਤੇ ਅਗਲੇ ਸਮੇਂ ਦੀਆਂ ਸਕੀਮਾਂ ਬਣਾਉਦੀਆਂ ਰਹੀਆਂ, ਮੂੰਹ ਹਨੇਰੇ ਉਹ ਘਰ ਮੁੜੀਆਂ, ਨਾਂਨੀ ਮਾਂ ਰੋਟੀ ਪਾਂਣੀ ਕਰ ਚੁੱਕੀ ਸੀ, ਕੁਦਰਤੀ ਤੌਰ ਤੇ ਉਨਾਂ ਦੇ ਘਰੋ ਬਾਹਰ ਜਾਂਦਿਆਂ ਹੀ ਕਈ ਗਵਾਂਢਣਾਂ ਘਰ ਆ ਕੇ ਨਾਂਨੀ ਨੂੰ ਪੁੱਛ ਵੀ ਗਈਆਂ ਸਨ ਕਿ ਸਾਰੀਆਂ ਕਿੱਧਰ ਗਈਆਂ ਹਨ, ਕਿੰਨੀਂ ਚਿੰਤਾ ਹੈ ਇਨਾਂ ਗੁਰਮੁਖ ਗਵਾਂਢੀਆ ਨੂੰ ਕਿ ਵਿਚਾਰੀਆਂ ਅਬਲਾਵਾਂ, ਕੱਲੀਆਂ ਕਾਰੀਆਂ ਜਨਾਂਨੀਆਂ, ਕਿਧਰੇ ਕੋਈ ਹਬੀ ਨਬੀ ਨਾਂ ਹੋ ਜਾਵੇ, ਭਾਂਵੇ ਹਬੀ ਨਬੀ ਕਰਨ ਵਾਲਾ ਵੀ ਕੋਈ ਪਿੰਡ ਦਾ ਹੀ ਪੁੱਤ ਭਰਾ ਹੁੰਦਾ ਆ, ਪਰ ਫਿਰ ਵੀ ਚੰਗੇ ਗਵਾਂਢੀ ਫਿਕਰ ਤਾਂ ਰੱਖਦੇ ਈ ਆ "ਪੰਜਾਬੀ ਗਵਾਂਢੀ ਜਿੰਦਾਬਾਦ"।

## ਕਾਂਡ 3

ਨਾਂਨੀ ਚਲੀ ਗਈ ਤੇ ਉਸੇ ਦਿਨ ਬਲਵਿੰਦਰ ਸਿੰਘ ਕੁਲਵੰਤ ਦਾ ਛੋਟਾ ਭਰਾ ਆ ਗਿਆ, ਘਰ ਆਉਦੇ ਹੀ ਉਹ ਕੁਲਵੰਤ ਨੂੰ ਕਹਿਣ ਲੱਗਾ।

" ਭੈਂਣ ਬੇਬੇ ਜੋ ਕਹਿੰਦੀ ਸੀ ਉਹ ਸੱਚ ਆ?"

" ਕੀ ਕਹਿੰਦੀ ਸੀ ਬੇਬੇ ?"। ਕੁਲਵੰਤ ਕੌਰ ਦੇ ਚਿਹਰੇ ਤੇ ਅੱਜ ਗਮ ਦੀਆਂ ਰੇਖਾਵਾਂ ਨਹੀਂ ਸਨ, ਭਾਵ ਰਹਿਤ ਚਿਹਰਾ।

" ਕਹਿੰਦੀ ਸੀ ਬਈ ਤੁਸੀ ਸਾਰੇ ਟਰੈਕਟਰ ਤੇ ਸਕੂਟਰ ਸਿੱਖਣਾਂ ਚਾਹੁੰਦੇ ਓ "।
ਬਲਵਿੰਦਰ ਨੇ ਫਿਰ ਪੁੱਛਿਆ।

" ਹਾਂ ਵੀਰ, ਹੁਣ ਅਸੀਂ ਰੋਜ ਕੀਹਦੇ ਕੀਹਦੇ ਮੋਹਰੇ ਹੱਥ ਅੱਡਾਂਗੀਆਂ ?"
ਕੁਲਵੰਤ ਨੇਂ ਤਸਦੀਕ ਕੀਤਾ।

" ਆਹ ਹੋਈ ਨਾਂ ਗੱਲ, ਮੈਂ ਤਾਂ ਕਹਿੰਦਾਂ ਮੇਰੀਆਂ ਭਾਂਣਜੀਆਂ ਕਿਸੇ ਦੇ ਮੁੰਡਿਆਂ ਤੋ ਘੱਟ ਨਹੀਂ "। ਬਲਵਿੰਦਰ ਸਿੰਘ ਟੀਚਰ ਸੀ ਤੇ ਔਰਤ ਦੇ ਹੱਕਾਂ ਲਈ ਆਪਣੇ ਤਰੀਕੇ ਨਾਲ ਅਵਾਜ ਬੁਲੰਦ ਕਰਦਾ ਰਹਿੰਦਾ ਸੀ।

ਦੁਪਿਹਰੋਂ ਬਾਅਦ ਕੁੜੀਆਂ ਵੀ ਆ ਗਈਆਂ, ਮਾਂਮੇ ਭਾਂਵੇ ਸਾਰੇ ਈ ਚੰਗੇ ਹੁੰਦੇ ਆ ਪਰ ਬਲਵਿੰਦਰ ਮਾਂਮਾ ਬਹੁਤਾ ਹੀ ਨਿੱਘਾ ਸੀ, ਕਈ ਵਾਰ ਮਾਂਮੀਆਂ ਆ ਕੇ ਪਿਆਰ ਵਿੱਚ ਕੁਝ ਫਰਕ ਪਾ ਦਿੰਦੀਆਂ, ਜਿਸ ਕਿਸੇ ਨੂੰ ਮਾਂਮੀ ਵੀ ਪਰੇਮ ਕਰਨ ਵਾਲੀ ਮਿਲ ਜਾਵੇ ਤਾਂ ਫਿਰ ਮਾਂਮਿਆਂ ਵਰਗਾ ਰਿਸ਼ਤਾ ਕੋਈ ਨਹੀਂ, ਕੁੜੀਆਂ ਆਉਦੀਆਂ ਈ ਮਾਂਮੇ ਨੂੰ ਚਿੰਬੜ ਗਈਆਂ ਜਿਵੇ ਪਿਉ ਦੀ ਕਮੀਂ ਵੀ ਮਾਂਮੇ ਦੇ ਪਿਆਰ ਨਾਲ ਪੂਰੀ ਕਰਨੀਂ ਹੋਵੇ, ਸਭ ਨੇਂ ਬੈਠ ਕੇ ਪਲੈਨ ਤਿਆਰ ਕੀਤਾ, ਅੱਜ ਤੋਂ ਹੀ ਟਰੈਕਟਰ ਸਿੱਖਣ ਦੀ ਗੱਲ ਹੋ ਗਈ, ਲਾਡੀ ਦੇ ਕਹਿਣ ਤੇ ਉਹ ਇਸ ਗੱਲ ਲਈ ਵੀ ਤਿਆਰ ਹੋ ਗਿਆ ਕਿ ਟਰੈਕਟਰ ਪਿੰਡ ਤੋਂ ਲੈ ਕੇ ਖੇਤਾਂ ਵੱਲ ਨੂੰ ਰਾਹੇ ਰਾਹ ਚਲਾਉਣਾ ਹੈ, ਖੇਤ ਹਾਲੇ ਖਾਲੀ ਨਹੀਂ ਸਨ, ਫਸਲ ਪੱਕਣ ਵਾਲੀ ਸੀ, ਲਾਡੀ ਨੇਂ ਦੱਸਿਆ ਕਿ ਸਭ ਤੋ ਪਹਿਲਾਂ ਉਹ ਲੋਕਾਂ ਦੇ ਡਰ ਦੀ ਲਾਸ਼ ਫੂਕਣੀ ਚਾਹੁੰਦੀ ਆ, ਬਲਵਿੰਦਰ ਵੀ ਇਸ ਗੱਲ ਨੂੰ ਸਮਝਦਾ ਸੀ ਕਿ ਜਦ ਤੱਕ ਕੁੜੀਆਂ ਦੇ ਅੰਦਰੋਂ ਲੋਕਾਂ ਦਾ ਡਰ ਨਹੀਂ ਨਿਕਲਦਾ ਉਦੋ ਤੱਕ ਕੁਝ ਹੋ ਹੀ ਨਹੀਂ ਸਕਦਾ, ਵੈਸੇ ਇਹ ਕਿਹੋ ਜਿਹਾ ਡਰ ਆ ਬਈ ਕੋਈ ਕੁੜੀ ਆਪਣੇਂ ਪਿਓ ਤੇ ਭਰਾ ਦੀ ਗੈਰਹਾਜਰੀ ਵਿੱਚ ਟਰੈਕਟਰ ਸਿੱਖਣ ਲਈ ਵੀ ਪਿੰਡ ਦੇ ਲੋਕਾਂ ਕੋਲੋਂ ਡਰਦੀ ਰਹੇ ?

ਇਸ ਡਰ ਨੂੰ ਵਿਆਪਕ ਕਰਨ ਵਾਲਿਓ ਤੁਹਾਡਾ ਕਿਸੇ ਯੁੱਗ ਭਲਾ ਨਹੀਂ ਹੋਣਾਂ, ਤੁਹਾਨੂੰ ਇਸ ਗੱਲ ਦੀ ਕੋਈ ਚਿੰਤਾ ਨਹੀਂ ਕਿ ਕਿੰਨੀਆਂ ਅਬਲਾਵਾਂ ਬਿਨਾਂ ਕਸੂਰ ਕੀਤੇ ਹੀ ਦਿਨ ਰਾਤ ਤੁਹਾਡੇ ਕੋਲੋਂ ਡਰ ਰਹੀਆਂ ਹਨ, ਹਾਂ, ਤੁਸੀਂ ਕਹਿ ਸਕਦੇ ਹੋ ਕਿ ਅਸੀਂ ਕਿਹੜਾ ਕਿਸੇ ਨੂੰ ਡਰਨ ਲਈ ਕਹਿੰਦੇ ਆਂ, ਬੋਲ ਕੇ ਕਹਿਣ ਦੀ ਕੀ ਲੋੜ ਆ ? ਜਦੋਂ ਤੁਸੀਂ ਦੂਜਿਆਂ ਨੂੰ ਅਜਾਦ ਦੇਖਣ ਦੀ ਹਿੰਮਤ ਹੀ ਨਹੀਂ ਰੱਖਦੇ ਤਾਂ ਫਿਰ ਦੂਜਿਆਂ ਦੀ ਗੁਲਾਮੀਂ ਹੀ ਪਿਆਰੀ ਆ, ਤੇ ਗੁਲਾਂਮ ਕਰਨ ਲਈ ਦੂਜੇਂ ਨੂੰ ਡਰਾਉਣਾਂ ਜਰੂਰੀ ਆ, ਤੁਸੀ ਦਰਦ ਵੀ ਦਿੰਦੇ ਹੋ ਤੇ ਰੋਂਣ ਵੀ ਨਹੀਂ ਦਿੰਦੇ।

ਕੇਵਲ ਸਿੰਘ ਦੀਆਂ ਕੁੜੀਆਂ ਨੇਂ ਰੋਟੀ ਪਾਂਣੀ ਵੀ ਨਹੀਂ ਖਾਧਾ, ਉਹ ਬੇਹੱਦ ਐਕਸਾਈਟਡ ਹੋਈਆਂ ਪਈਆਂ ਸਨ, ਬਲਵਿੰਦਰ ਨੇਂ ਪਹਿਲਾਂ ਕੁੜੀਆਂ

ਨੂੰ ਟਰੈਕਟਰ ਦੀ ਮੋਟੀ ਮੋਟੀ ਥਿਊਰੀ ਸਮਝਾਈ, ਟਰੈਕਟਰ ਦੇ ਮੇਂਨ ਕਲ ਪੁਰਜਿਆਂ ਦੀ ਜਾਂਣਕਾਰੀ ਦਿੱਤੀ ਅਤੇ ਫੇਰ ਜਦੋਂ ਸਭ ਤੋਂ ਪਹਿਲਾਂ ਲਾਡੀ ਨੂੰ ਡਰਾਈਵਿੰਗ ਸੀਟ ਤੇ ਅਤੇ ਦੂਜੀਆਂ ਨੂੰ ਨਾਲ ਦੀਆਂ ਸੀਟਾਂ ਤੇ ਬਿਠਾ ਕੇ ਬਲਵਿੰਦਰ ਘਰੋ ਬਾਹਰ ਨਿਕਲਿਆ ਤਾਂ, ਜਿਹੜਾ ਵੀ ਦੇਖਦਾ ਬੱਸ ਖੜਾ ਰਹਿ ਜਾਂਦਾ, ਲੋਕ ਦੂਜਿਆਂ ਨੂੰ ਘਰੋਂ ਬਾਹਰ ਸੱਦ ਸੱਦ ਕੇ ਦਿਖਾ ਰਹੇ ਸਨ, ਲਾਡੀ ਨੇਂ ਟਰੈਕਟਰ ਪਹਿਲੇ ਗੇਅਰ ਵਿੱਚ ਪਾਇਆ ਹੋਇਆ ਸੀ ਤੇ ਘਰ ਤੋਂ ਪਿੰਡ ਦੀ ਫਿਰਨੀ ਤੱਕ ਚਾਰ ਵਾਰ ਬੰਦ ਹੋਇਆ ਸੀ, ਕਲੱਚ ਛੇਤੀ ਛੱਡ ਦੇਂਣ ਕਾਰਨ, ਪਰ ਲਾਡੀ ਦੇ ਚਿਹਰੇ ਤੇ ਘਬਰਾਹਟ ਜਾਂ ਸ਼ਰਮ ਦਾ ਕੋਈ ਚਿੰਨ ਨਹੀਂ ਸੀ, ਖੂਹ ਤੱਕ ਜਾਂਦੇ ਜਾਂਦੇ ਲਾਡੀ ਕੋਲੋ ਹੁਣ ਟਰੈਕਟਰ ਪਹਿਲਾਂ ਵਾਂਗ ਏਧਰ ਓਧਰ ਨਹੀਂ ਸੀ ਜਾਂਦਾ, ਹੁਣ ਉਹ ਸਟੇਅਰਿੰਗ ਨੂੰ ਸਿੱਧਾ ਰੱਖਣ ਵਿੱਚ ਕਾਂਮਯਾਬ ਹੋ ਗਈ ਸੀ, ਆਉਦੇ ਹੋਏ ਗੁਰਮੀਤ ਚਲਾ ਰਹੀ ਸੀ, ਤੇ ਫਿਰ ਸ਼ਾਂਮ ਤੱਕ ਜਿੰਨੇ ਗੇੜੇ ਲੱਗੇ ਸਭ ਨੇਂ ਵਾਰੀ ਵਾਰੀ ਲਾਏ, ਕੁਲਵੰਤ ਕੋਰ ਦੇ ਇਮਤਿਹਾਂਨ ਦਾ ਇਹ ਪਹਿਲਾ ਦਿਨ ਸੀ, ਸਾਰੇ ਪਿੰਡ ਵਿੱਚ ਉਨਾਂ ਦੇ ਟੱਬਰ ਦੀ ਹੀ ਚਰਚਾ ਸੀ, ਲੋਕ ਆਪੋ ਆਪਣੇ ਅੰਦਾਜੇ ਲਗਾ ਰਹੇ ਸਨ, ਕਈ ਸਿਫਤ ਕਰ ਰਹੇ ਸਨ, ਕਈ ਹੱਸ ਰਹੇ ਸਨ, ਕਈ ਹਿੰਮਤ ਦੀ ਦਾਦ ਦੇ ਰਹੇ ਸਨ, ਪਰ ਹੈਰਾਂਨ ਸਾਰੇ ਹੀ ਸਨ, ਕੋਈ ਕਹਿੰਦਾ ਸੀ...

" ਹਾਂ ਭਾਈ, ਜੇ ਭਰਾ ਹੁੰਦਾ ਤਾਂ ਆਪੇ ਖੇਤੀ ਕਰਦਾ, ਵਿਚਾਰੀਆਂ ਕਰਨ ਵੀ ਕੀ, ਘਰੇ ਸਭ ਕੁਝ ਹੈਗਾ, ਜੇ ਬੰਦਾ ਚਲਾਉਣ ਖੁਣੋਂ ਈ ਖੜਾ ਰਹੇ ਤਾਂ ਐਸੀ ਮਸ਼ੀਨਰੀ ਦਾ ਕੀ ਕਰਨਾਂ?"

ਇਥੇ ਇਹ ਵੀ ਜਿਕਰਯੋਗ ਹੈ ਕਿ ਪਿੰਡ ਦੇ ਲੋਕਾਂ ਨੇਂ ਸਿਵਾਏ ਅਫਸੋਸ ਕਰਨ ਦੇ ਇਸ ਅਬਲਾਵਾਂ ਦੇ ਪਰਵਾਰ ਨੂੰ ਕੋਈ ਐਸੀ ਸਲਾਹ ਜਾਂ ਮਦਦ ਨਹੀਂ ਸੀ ਦਿੱਤੀ ਜਿਸ ਨਾਲ ਇਹ ਕੁਝ ਸਾਰਥਕ ਕਰ ਜਾਂ ਸੋਚ ਸਕਦੀਆਂ ਹੁੰਦੀਆਂ, ਹਾਂ, ਜਿੰਨਾਂ ਕੁ ਉਹ ਇਨਾਂ ਨੂੰ ਆਪਣੇਂ ਬੇਲੋੜੇ ਤੇ ਝੂਠੇ ਅਫਸੋਸ ਨਾਲ ਕਮਜੋਰ ਕਰ ਸਕਦੇ ਸੀ ਉਹ ਕਰ ਰਹੇ ਸਨ, ਕੋਈ ਪੰਚਾਇਤ ਨਹੀਂ ਸੀ ਬੈਠੀ, ਸਮਾਜ ਲੈਵਲ ਤੇ ਐਸੀ ਸਮੱਸਿਆ ਦਾ ਇਲਾਜ ਕਰਨ ਦੀ ਕੋਈ ਜਰੂਰਤ ਨਹੀਂ ਸੀ ਸਮਝੀ ਗਈ।

ਇੱਕ ਹਫਤੇ ਵਿੱਚ ਬਲਵਿੰਦਰ ਨੇਂ ਚਾਰਾਂ ਕੁੜੀਆਂ ਨੂੰ ਟਰੈਕਟਰ ਤੇ ਸਕੂਟਰ ਚਲਾਉਣਾਂ ਸਿਖਾ ਦਿੱਤਾ ਸੀ, ਵੱਡੀਆਂ ਹੁਣ ਬੱਸ ਦੀ ਥਾਂ ਸਕੂਟਰ ਤੇ ਕਾਲਜ ਜਾਂਦੀਆਂ ਸਨ, ਉਨਾਂ ਨੂੰ ਜਾਂਦੀਆਂ ਨੂੰ ਲੋਕ ਖੜ ਖੜ ਕੇ ਦੇਖਦੇ, ਇਹ ਕੋਈ ਸੰਨ ਦੋ ਹਜਾਰ ਦੋ ਦੀ ਗੱਲ ਹੈ, ਭਾਂਵੇ ਇਸ ਸਮੇਂ ਤੱਕ ਕੁੜੀਆ ਦਾ ਸਕੂਟਰ ਆਦਿ ਚਲਾਉਣਾਂ ਕੁਝ ਖਾਸ ਨਹੀਂ ਸੀ ਰਹਿ ਗਿਆ ਪਰ ਫਿਰ ਵੀ ਕਈ ਐਸੇ ਪਿੰਡ ਸਨ ਜਿਨਾਂ ਵਿੱਚ ਕੁੜੀਆਂ ਦਾ ਮੁੰਡਿਆਂ ਵਾਲੇ ਕੰਮਾਂ ਨੂੰ ਕਰਨਾਂ ਇੱਕ ਹੈਰਾਂਨੀਜਨਕ ਕਾਰਜ ਸੀ, ਹੁਣ ਜਦੋਂ ਕੁਲਵੰਤ ਨੇਂ ਆਪਣੀਆਂ ਧੀਆਂ ਨੂੰ ਪੁੱਤਾਂ ਵਾਲੇ ਕੰਮ ਕਰਨ ਦੀ ਆਗਿਆ ਦੇ ਦਿੱਤੀ ਤਾਂ ਘਰ ਦਾ ਮਹੌਲ ਹੀ ਬਦਲ ਗਿਆ, ਇੱਕ ਕਰਾਂਤੀ ਹੋ ਗਈ ਸੀ ਕੇਵਲ ਸਿੰਘ ਦੇ ਪਰਵਾਰ ਵਿੱਚ, ਮੁਰਝਾਇਆਂ ਚਿਹਰਿਆਂ ਤੇ ਹੁਲਾਸ਼ ਨਜਰ ਆ ਰਿਹਾ ਸੀ, ਕੇਵਲ ਸਿੰਘ ਦੀ ਗੱਲ ਹੁਣ ਵੀ ਲੋਕ ਕਰਦੇ ਸਨ ਪਰ ਹੁਣ ਗੱਲਬਾਤ ਦਾ ਮੁੱਦਾ ਬਦਲ ਗਿਆ ਸੀ, ਹੁਣ ਉਸਦੀ ਘਰਵਾਲੀ ਤੇ ਧੀਆਂ ਦੀ ਹਿੰਮਤ ਦੀ ਗੱਲ ਹੋ ਰਹੀ ਸੀ, ਇਹ ਪੰਜੇ ਵਿਚਾਰੀਆਂ ਜਿਹੀਆਂ ਔਰਤਾਂ ਹੁਣ ਕੁਝ ਖਾਸ ਹੋ ਗਈਆਂ ਸਨ, ਕਿਸੇ ਨੇਂ ਕੁਝ ਵੀ ਨਹੀਂ ਸੀ ਕਿਹਾ, ਜੇ ਕੁਝ ਕਿਹਾ ਸੀ ਤਾਂ ਚੰਗਾ ਹੀ ਕਿਹਾ ਸੀ, ਹੁਣ ਲਾਡੀ ਦੀ ਦਰਿੜਤਾ ਇਸ ਗੱਲ ਤੇ ਹੋਰ ਮਜਬੂਤ ਹੋ ਗਈ ਸੀ ਕਿ ਕਿਸੇ ਨੂੰ ਕੋਈ ਨਹੀਂ

ਡਰਾ ਰਿਹਾ, ਮਨੁੱਖ ਸਿਰਫ ਆਪਣੀ ਕਮਜੋਰੀ ਤੋਂ ਡਰ ਰਿਹਾ ਹੈ ਤੇ ਬਹਾਨਾਂ ਲੋਕਾਂ ਦਾ ਬਣਾ ਰਿਹਾ ਹੈ ।

ਕੇਵਲ ਸਿੰਘ ਦੇ ਘਰ ਖੁਸ਼ੀ ਮੁੜ ਆਉਣੀ ਸ਼ੁਰੂ ਹੋ ਗਈ ਸੀ, ਪਿਛਲੇ ਦਿਨਾਂ ਵਿੱਚ ਬੀਜੀ ਹੋਈ ਸਬਜੀ ਮੰਡੀ ਨਹੀਂ ਸੀ ਪਹੁੰਚਾਈ ਜਾ ਸਕੀ, ਇਨਾਂ ਕੁਝ ਹਫਤਿਆਂ ਵਿੱਚ ਸਬਜੀ ਵਿੱਚ ਘਾਹ ਉਗ ਆਇਆ ਸੀ, ਕੇਵਲ ਸਿੰਘ ਦੇ ਖੇਤ ਬਹੁਤ ਸਾਫ ਸੁਥਰੇ ਹੁੰਦੇ ਸਨ, ਕੋਈ ਪੱਕਾ ਵਰਕਰ ਉਨਾਂ ਕਦੇ ਰੱਖਿਆ ਨਹੀਂ ਸੀ ਜਦੋ ਕੰਮ ਦਾ ਬਹੁਤਾ ਕੱਸ ਹੁੰਦਾ ਤਾਂ ਦਿਹਾੜੀਦਾਰ ਰੱਖ ਲੈਂਦੇ, ਸਵੇਰੇ ਸਬਜੀ ਤੁੜਾਉਣ ਵਾਸਤੇ ਪਿੰਡ ਤੋ ਕੁਝ ਜਨਾਂਨੀਆਂ ਆ ਜਾਂਦੀਆਂ ਤੇ ਉਨਾਂ ਨੂੰ ਤੁੜਾਈ ਲਈ ਕੁਝ ਸਬਜੀ ਤੇ ਗੋਭੀ ਦੇ ਪੱਤੇ ਆਦਿ ਦਿੱਤੇ ਜਾਂਦੇ ਸਨ, ਹੁਣ ਪੰਜ ਹਫਤੇ ਤੋਂ ਸਭ ਕੁਝ ਬੰਦ ਪਿਆ ਸੀ ।

ਅੱਜ ਐਤਵਾਰ ਦਾ ਦਿਨ ਸੀ, ਬਲਵਿੰਦਰ ਮਾਮਾਂ ਵੀ ਨਾਲ ਸੀ, ਸਾਰਾ ਟੱਬਰ ਖੇਤਾਂ ਵਿੱਚ ਸੀ, ਰੋਟੀ ਪਾਂਣੀ ਤੜਕੇ ਹੀ ਬਣਾ ਕੇ ਨਾਲ ਲੈ ਆਂਦਾ ਸੀ, ਪੰਜੇ ਔਰਤਾਂ ਤੇ ਮਾਮਾਂ ਬਲਵਿੰਦਰ, ਸਾਰੇ ਜਣੇਂ ਰੰਬੇ ਫੜ ਕੇ ਸਬਜੀ ਦੀਆਂ ਕਿਆਰੀਆਂ ਵਿੱਚੋ ਘਾਹ ਫੂਸ ਖੋਤ ਰਹੇ ਸਨ, ਕੁਝ ਸਬਜੀ ਤੁੜਾਉਣ ਵਾਲੇ ਵੀ ਆਪਣੇਂ ਪਸੂਆਂ ਲਈ ਘਾਹ ਖੋਤਣ ਲਈ ਨਾਲ ਆਏ ਹੋਏ ਸਨ, ਸਵੇਰੇ ਸਵੇਰੇ ਤਾਂ ਕੁੜੀਆਂ ਜੋਰ ਸ਼ੋਰ ਨਾਲ ਲੱਗੀਆਂ ਰਹੀਆਂ ਪਰ ਜਿਵੇਂ ਜਿਵੇਂ ਧੁੱਪ ਚੜ ਰਹੀ ਸੀ ਕੁੜੀਆਂ ਦੇ ਸੋਹਣੇ ਚਿਹਰੇ ਲਾਲ ਹੋ ਰਹੇ ਸਨ , ਸਾਹ ਫੁੱਲ ਰਿਹਾ ਸੀ, ਪਸੀਨਾਂ ਚੋ ਕੇ ਗਲ ਪਾਏ ਕੱਪੜੇ ਸਰੀਰਾਂ ਨਾਲ ਚਿਪਕੇ ਪਏ ਸਨ, ਸਰੀਰਾਂ ਦੇ ਮਸਲ ਥਕਾਵਟ ਨਾਲ ਸ਼ਿਥਲ ਹੋਏ ਪਏ ਸਨ, ਪਰ ਮਜਾਲ ਸੀ ਕੋਈ ਖੇਤਾਂ ਚੋਂ ਬਾਹਰ ਜਾਂਣ ਦੀ ਸੋਚ ਰਹੀ ਹੋਵੇ ? ਉਨਾਂ ਨੂੰ ਲਗਦਾ ਸੀ ਜਿਵੇ ਉਨਾਂ ਦਾ ਪਿਓ ਆਪਣੀਆਂ **ਸ਼ੇਰਨੀਆਂ** ਨੂੰ ਮਿਹਨਤ ਕਰਦੇ ਦੇਖ ਕੇ ਖੁਸ਼ ਹੋ ਰਿਹਾ ਹੋਵੇ ਤੇ ਨਾਲੇ ਇਹ ਮਿਹਣਾਂ ਕਿ ਮੁੰਡਿਆਂ ਦੇ ਕੰਮ ਕੁੜੀਆਂ ਨਹੀਂ ਕਰ ਸਕਦੀਆਂ, ਐਸੀ ਸੋਚ ਪੰਜਾਂ ਔਰਤਾਂ ਦੇ ਮਨ ਵਿੱਚ ਘੌੜ ਦੌੜ ਕਰ ਰਹੀ ਸੀ ।

ਕੁਲਵੰਤ ਕੌਰ ਤਾਂ ਇਸ ਕੰਮ ਦੀ ਪਹਿਲਾਂ ਤੋਂ ਹੀ ਆਦੀ ਸੀ ਪਰ ਕੁੜੀਆਂ ਨੇਂ ਬਹੁਤਾ ਕੰਮ ਨਹੀਂ ਸੀ ਕੀਤਾ ਹੋਇਆ, ਇਹ ਵੀ ਨਹੀਂ ਕਿ ਪਹਿਲਾਂ ਉਹ ਖੇਤਾਂ ਵਿੱਚ ਕੰਮ ਨਹੀਂ ਸੀ ਕਰਾਉਦੀਆਂ, ਆਂਮ ਤੌਰ ਤੇ ਐਤਵਾਰ ਦੇ ਦਿਨ ਹੀ ਉਨਾਂ ਦੀ ਵਾਰੀ ਆਉਦੀ ਸੀ, ਇਸ ਤਰਾਂ ਬਹਾਦਰ ਪੰਜਾਬ ਦੀਆਂ ਧੀਆਂ ਸਰੀਰਕ ਤੌਰ ਤੇ ਕੋਈ ਬਹੁਤੀਆਂ ਮਜਬੂਤ ਨਹੀਂ ਸਨ, ਗੁਰਮੀਤ ਤੇ ਲਾਡੀ ਨੂੰ ਕੋਈ ਬਹੁਤੀ ਪਰਵਾਹ ਨਹੀਂ ਸੀ ਪਰ ਦੋਵੇ ਵੱਡੀਆਂ ਕੁਝ ਕੰਮ ਨੂੰ ਕਮਜੋਰ ਸਨ, ਫਿਰ ਵੀ ਉਹ ਹਠ ਨਹੀਂ ਸੀ ਛੱਡ ਰਹੀਆਂ, ਕੁਲਜੀਤ ਦਾ ਬੁਰਾ ਹਾਲ ਦੇਖ ਕੇ ਕੁਲਵੰਤ ਨੇਂ ਕਿਹਾ…।

“ ਜਾ ਪੁੱਤ ਲੱਸੀ ਲਿਆ ਕੇ ਨਾਲੇ ਆਪ ਪੀ ਅਤੇ ਨਾਲੇ ਸਾਰਿਆਂ ਨੂੰ ਪਿਆ ” ।

ਕੁਲਵੰਤ ਜਾਂਣਦੀ ਸੀ ਕਿ ਜੇ ਉਸ ਨੇਂ ਕੁਲਜੀਤ ਨੂੰ ਵੈਸੇ ਕਿਹਾ ਕਿ ਸਾਹ ਲੈ ਲਾ ਤਾਂ ਉਸ ਨੇਂ ਮੰਨਣਾਂ ਨਹੀਂ ਸੀ, ਕੁਲਜੀਤ ਨੇਂ ਨਾਲ ਲਿਆਂਦੀ ਲੱਸੀ ਸਭ ਨੂੰ ਪਿਆਈ ਤੇ ਫੇਰ ਨਾਲ ਜੁੱਟ ਪਈ, ਹੁਣ ਇੱਕ ਵੱਜ ਚੱਲਿਆ ਸੀ ਤੇ ਦੁਪਹਿਰ ਦੀ ਰੋਟੀ ਦਾ ਵਕਤ ਹੋ ਗਿਆ ਸੀ, ਸਾਰੇ ਮੋਟਰ ਤੇ ਆ ਕੇ ਰੋਟੀ ਖਾਂਣ ਲੱਗ ਪਏ, ਰੋਟੀ ਤੋਂ ਬਾਅਦ ਉਨਾਂ ਨੇਂ ਕੁਝ ਦੇਰ ਅਰਾਂਮ ਕਰਨ ਦੀ ਸਲਾਹ ਬਣਾਈ, ਸਭ ਛਾਂਵੇ ਬੈਠ ਗਏ, ਲਾਡੀ ਦੇ ਮਨ ਵਿੱਚ ਪਤਾ ਨਹੀਂ ਕੀ

ਆਈ ਉਹ ਉਠ ਕੇ ਕੱਲੀ ਹੀ ਖੇਤਾਂ ਵਿੱਚ ਚਲੀ ਗਈ, ਕੁਲਵੰਤ ਉਸ ਨੂੰ ਰੋਕਦੀ ਹੀ ਰਹਿ ਗਈ, ਗੁਰਮੀਤ ਵੀ ਮਗਰੇ ਜਾ ਬੈਠੀ...
" ਤੁਸੀ ਵੱਡੀਓ ਐਵੇਂ ਉਨਾਂ ਦੀ ਰੀਸ ਨਾਂ ਕਰਿਓ, ਫਿਰ ਬਿਮਾਰ ਪੈ ਜਾਓਗੀਆਂ, ਜਰਾ ਸਾਹ ਲੈ ਕੇ ਆਇਓ " । ਕਹਿ ਕੇ ਮਾਮਾਂ ਵੀ ਭਾਂਣਜੀਆਂ ਦੇ ਨਾਲ ਜਾ ਬੈਠਾ, ਸ਼ਾਂਮ ਤੱਕ ਸਾਰੀ ਸਬਜੀ ਵਿੱਚੋਂ ਘਾਹ ਫੂਸ ਖਤਮ ਹੋ ਚੁੱਕਾ ਸੀ, ਮੂੰਹ ਹਨੇਰੇ ਹੋਏ ਜਦੋ ਉਹ ਘਰ ਨੂੰ ਤੁਰਨ ਲੱਗੇ ਤਾਂ ਲਾਡੀ ਨੇ ਜੈਕਾਰਾ ਗਜਾ ਦਿੱਤਾ...
" ਜੋ ਬੋਲੇ ਸੋ ਨਿਹਾਲ, ਸਤਿ ਸ੍ਰਿਰੀ ਅਕਾਲ " । ਜਦੋ ਬਾਕੀਆਂ ਨੇ ਨਾਲ ਹੋ ਕੇ ਜੈਕਾਰੇ ਦਾ ਜਵਾਬ ਦਿੱਤਾ ਤਾਂ ਸਾਰੇ ਟੱਬਰ ਦੀਆਂ ਅੱਖਾਂ ਵਿੱਚੋਂ ਖੁਸ਼ੀ ਦੇ ਹੰਝੂ ਵਹਿ ਤੁਰੇ, ਉਨਾਂ ਨੇਂ ਇੱਕ ਹੋਰ ਵੱਡਾ ਕੰਮ ਫਤਿਹ ਕਰ ਲਿਆ ਸੀ ।
ਘਰ ਆ ਕੇ ਨਹਾ ਧੋ ਕੇ ਉਹ ਸੌਂ ਗਏ, ਸਵੇਰੇ ਤੜਕੇ ਹੀ ਉਠ ਕੇ ਸਬਜੀ ਤੋੜ ਕੇ ਲਾਡੀ ਤੇ ਬਲਵਿੰਦਰ ਸ਼ਹਿਰ ਨੂੰ ਚਲੇ ਗਏ, ਵੱਡੀਆਂ ਸਕੂਟਰ ਤੇ ਕਾਲਜ ਚਲੇ ਗਈਆਂ, ਅੱਜ ਸਵੇਰੇ ਹੀ ਗੁਰਮੀਤ ਨੇਂ ਕਹਿ ਦਿੱਤਾ ਸੀ ਕਿ ਉਹ ਹੁਣ ਹੋਰ ਪੜਾਈ ਨਹੀਂ ਕਰੇਗੀ, ਸਾਰਿਆਂ ਨੇਂ ਸਰਭਸੰਮਤੀ ਨਾਲ ਇਹ ਗੱਲ ਮੰਨ ਲਈ ਸੀ, ਗੁਰਮੀਤ ਹੁਣ ਆਪਣੇ ਪਿਓ ਦੀ ਥਾਂ ਖੇਤਾਂ ਵਿੱਚ ਕੰਮ ਕਰਨਾਂ ਚਾਹੁੰਦੀ ਸੀ ।

ਅੱਜ ਪਹਿਲਾ ਦਿਨ ਸੀ ਕਿ ਲਾਡੀ ਨੇਂ ਟਰੈਕਟਰ ਮਗਰ ਟਰਾਲੀ ਪਾਈ ਹੋਈ ਸੀ ਤੇ ਸ਼ਹਿਰ ਜਾ ਰਹੀ ਸੀ, ਮਾਮਾਂ ਨਾਲ ਬੈਠਾ ਸੀ ਤੇ ਧਿਆਂਨ ਰੱਖ ਰਿਹਾ ਸੀ, ਲੋਕ ਟਰੈਕਟਰ ਟਰਾਲੀ ਲਈ ਜਾਂਦੀ ਕੁੜੀ ਨੂੰ ਹੈਰਾਂਨੀ ਨਾਲ ਦੇਖਦੇ, ਕਈ ਸਾਈਕਲ ਸਵਾਰ ਜਦੋ ਦੇਖਦੇ ਤਾਂ ਸੱਚ ਨਾਂ ਆਉਦਾ, ਫਿਰ ਮੁੜ ਮੁੜ ਕੇ ਦੇਖਦੇ, ਹੁਣ ਸ਼ਹਿਰ ਆ ਗਿਆ ਸੀ, ਭੀੜ ਭੜੱਕਾ, ਲਾਡੀ ਘਬਰਾਈ ਤਾਂ ਨਹੀ ਸੀ ਪਰ ਸਾਹ ਬਹੁਤ ਕਾਹਲੇ ਚੱਲ ਰਹੇ ਸਨ ਤੇ ਉਹ ਬਹੁਤ ਸਾਵਧਾਂਨ ਹੋ ਕੇ ਟਰੈਕਟਰ ਚਲਾ ਰਹੀ ਸੀ ।
" ਲਾਡੀ ਜੇ ਡਰ ਲਗਦਾ ਤਾਂ ਮੈ ਚਲਾਵਾਂ?"। ਮਾਮੇਂ ਨੇਂ ਸੋਚਿਆ ਕਿ ਪਹਿਲੀ ਵਾਰ ਹਰ ਬੰਦਾ ਸ਼ਹਿਰ ਦੇ ਭੀੜ ਭੜੱਕੇ ਤੋ ਘਬਰਾ ਜਾਂਦਾ ਹੈ ।
" ਮਾਮਾਂ ਜੀ ਚਿੰਤਾ ਨਾਂ ਕਰੋ, ਬੱਸ ਸਹੀ ਸਮੇ ਤੇ ਦੱਸੀ ਜਾਇਓ, ਅੱਜ ਨਹੀਂ ਤਾਂ ਕੱਲ, ਕੱਲੇ ਹੀ ਚਲਾਉਣਾਂ ਪੈਣਾਂ " । ਲਾਡੀ ਦਾ ਤਨ ਤੇ ਮਨ ਸਾਰਾ ਡਾਰਾਈਵਿੰਗ ਵਿੱਚ ਸੀ ਤੇ ਸਵੇਰੇ ਜੋ ਰੱਬ ਅੱਗੇ ਸੱਚੇ ਮਨ ਨਾਲ ਅਰਦਾਸ ਕੀਤੀ ਸੀ ਉਹ ਡੋਲਣ ਨਹੀਂ ਸੀ ਦੇ ਰਹੀ, ਹੁਣ ਉਹ ਮੰਡੀ ਦੇ ਮੋਹਰੇ ਸਨ ਤੇ ਟਰਾਲੀ ਦੀ ਬੈਕ ਲਾਉਣੀ ਸੀ...

" ਕਮਾਲ ਕਰਤੀ ਲਾਡੀ, ਤੂੰ ਮੁੰਡਿਆਂ ਤੋਂ ਕਿਵੇਂ ਵੀ ਘੱਟ ਨਹੀਂ, ਪਰ ਹੁਣ ਤੂੰ ਰੋਕ, ਮੰਡੀ ਦੇ ਰਸ਼ ਵਿੱਚ ਬੈਕ ਲਾਉਣੀ ਇਹ ਹਾਲੇ ਤੇਰੇ ਕੋਲੋ ਨਹੀਂ ਹੋਣਾਂ " ।
ਕਹਿ ਕੇ ਬਲਵਿੰਦਰ ਨੇਂ ਡਰਾਈਵਿੰਗ ਸੀਟ ਸੰਭਾਲ ਲਈ, ਮੰਡੀ ਵਿੱਚ ਹੋਰ ਔਰਤਾਂ ਤਾਂ ਸਨ ਪਰ ਉਹ ਸਨ ਸਫਾਈ ਕਰਨ ਵਾਲੀਆਂ ਜਾਂ ਫਿਰ ਸਬਜੀ ਆਦਿ ਚੁੱਕ ਕੇ ਆਪਣਾਂ ਗੁਜਾਰਾ ਕਰਨ ਵਾਲੀਆਂ ਗਰੀਬ ਔਰਤਾਂ, ਤੇ ਸਬਜੀ ਵੇਚਣ ਵਾਲੀ ਇਹ ਕੱਲੀ ਸੀ, ਲੋਕ ਅੱਖਾਂ ਪਾੜ ਪਾੜ ਦੇਖ ਰਹੇ ਸਨ, ਭਾਂਵੇ ਲਾਡੀ ਦਾ ਸਧਾਰਨ ਪਹਿਰਾਵਾ ਸੀ ਪਰ ਉਸਦਾ ਹੁਸਨ ਜੋ ਸਿਰ ਚੜ ਕੇ ਬੋਲ ਰਿਹਾ ਸੀ ਉਸਨੂੰ ਕਿਵੇਂ ਲੁਕੋਂਦੀ ?

ਇਸ ਤੋ ਇਲਾਵਾ ਲਾਡੀ ਦੀ ਜੀਵਨ ਫਿਲਾਸਫੀ ਸੀ ਕਿ ਕੁਝ ਵੀ ਬੇਲੋੜਾ ਨਹੀਂ ਲੁਕੋਣਾਂ, ਕਿੰਨਾਂ ਕੁ ਲੁਕੋਇਆ ਜਾ ਸਕਦਾ ਆ ? ਭਾਰਤੀ ਮਰਦ ਦੀਆਂ ਭੁੱਖੀਆਂ ਅੱਖਾਂ ਕੱਪੜੇ ਪਾੜ ਕੇ ਆਰ ਪਾਰ ਜਾਂਦੀਆਂ ਹਨ, ਬਲਵਿੰਦਰ ਕੋਲੋ ਇਹ ਗੱਲ ਗੁੱਝੀ ਨਹੀਂ ਸੀ ਕਿ ਲੋਕ ਕਿਵੇਂ ਉਹਦੀ ਭਾਂਣਜੀ ਦੇ ਅੰਗਾਂ ਨੂੰ ਨਾਪ ਤੋਲ ਰਹੇ ਹਨ ਪਰ ਉਹਦੇ ਕੋਲ ਇਸ ਸਮੱਸਿਆ ਦਾ ਕੋਈ ਇਲਾਜ ਨਹੀਂ ਸੀ, ਉਸ ਨੂੰ ਅਣਜਾਂਣ ਬਣੇ ਰਹਿਣਾਂ ਪੈਣਾਂ ਸੀ, ਦੋ ਕੁ ਘੰਟੇ ਤੱਕ ਸਬਜੀ ਵਿਕ ਗਈ ਤੇ ਹੁਣ ਫੇਰ ਲਾਡੀ ਨੇਂ ਟਰੈਕਟਰ ਪਿੰਡ ਵੱਲ ਤੋਰ ਲਿਆ, ਘਰ ਆ ਕੇ ਉਹ ਭੱਜ ਕੇ ਮਾਂ ਨੂੰ ਚੁੰਬੜ ਗਈ ।

" ਅੱਜ ਤੇਰੀ ਧੀ ਤੇਰਾ ਪੁੱਤ ਵੀ ਬਣ ਗਈ ਆ ਮਾਂ "। ਲਾਡੀ ਨੇਂ ਕਿਹਾ ।

" ਜੀਦਾ ਰਹਿ ਮੇਰਾ ਪੁੱਤ "। ਮਾਂ ਨੇ ਘੁੱਟ ਕੇ ਸੀਨੇ ਨਾਲ ਲਾ ਲਿਆ, ਗੁਰਮੀਤ ਸਵੇਰ ਦੀ ਹੀ ਖੇਤਾਂ ਵਿੱਚ ਸੀ, ਉਹ ਹੁਣ ਖੇਤ ਨੂੰ ਹੀ ਆਪਣਾਂ ਸਭ ਕੁਝ ਸਮਝਦੀ ਸੀ ।

ਪੂਰੇ ਦੋ ਹਫਤੇ ਬਲਵਿੰਦਰ ਉਨਾਂ ਦੇ ਨਾਲ ਰਿਹਾ, ਜਿਸ ਸਕੂਲ ਉਹ ਪੜਾਉਦਾ ਸੀ ਉਸ ਤੋ ਉਸਨੇ ਛੁੱਟੀਆਂ ਲੈ ਰੱਖੀਆਂ ਸਨ, ਹੁਣ ਦੋ ਹਫਤਿਆਂ ਵਿੱਚ ਲਾਡੀ ਤੇ ਗੁਰਮੀਤ ਟਰੈਕਟਰ ਚਲਾਉਣ ਵਿੱਚ ਟਰੇਂਡ ਹੋ ਚੁੱਕੀਆਂ ਸਨ, ਸਬਜੀ ਦਾ ਸੀਜਨ ਮੁੱਕਣ ਵਾਲਾ ਸੀ ਤੇ ਹਫਤੇ ਵਿੱਚ ਦੋ ਵਾਰ ਸਬਜੀ ਵੇਚਣ ਜਾਣਾਂ ਹੁੰਦਾ ਸੀ, ਰਤਨ ਸਿੰਘ ਤਾਏ ਨੂੰ ਉਨਾਂ ਨੇਂ ਪੱਕਾ ਹੀ ਕੰਮ ਤੇ ਰੱਖ ਲਿਆ ਸੀ, ਰਤਨ ਸਿੰਘ ਨੂੰ ਆਂਮ ਤੌਰ ਤੇ ਰੱਤੂ ਕਹਿ ਕੇ ਬੁਲਾਇਆ ਜਾਂਦਾ ਸੀ, ਗਰੀਬ ਆਦਮੀ ਸੀ, ਪਚਵੰਜਾ ਸਾਲ ਦਾ ਸੀ ਪਰ ਘਰ ਦੀ ਗਰੀਬੀ ਹਾਲੇ ਵੀ ਜੁਆਨਾਂ ਵਾਂਗ ਕੰਮ ਕਰਾਉਦੀ ਸੀ, ਕੁਝ ਵੀ ਹੋਵੇ ਇਸ ਪਰਵਾਰ ਨੂੰ ਇੱਕ ਕਾਂਮੇ ਦੀ ਸਖਤ ਲੋੜ ਸੀ ਤੇ ਰਤਨ ਸਿੰਘ ਨਾਲ ਉਹ ਪੂਰੀ ਹੋ ਗਈ ਸੀ ।

ਹੁਣ ਕਦੇ ਗੁਰਮੀਤ ਤੇ ਰਤਨ ਸਿੰਘ ਤੇ ਕਦੇ ਲਾਡੀ ਸਬਜੀ ਮੰਡੀ ਜਾਂਦੇ, ਹੋਰ ਸਬਜੀ ਮੁੱਕ ਗਈ ਸੀ ਤੇ ਹੁਣ ਖਰਬੂਜੇ ਦਾ ਸੀਜਨ ਸ਼ੁਰੂ ਸੀ, ਦੋ ਕਿੱਲੇ ਖਰਬੂਜੇ ਦੇ ਬੀਜ ਰੱਖੇ ਸਨ ਕੇਵਲ ਸਿੰਘ ਨੇ, ਅੱਜ ਖਰਬੂਜਿਆਂ ਦੀ ਟਰਾਲੀ ਭਰ ਕੇ ਲਾਡੀ ਤੇ ਰਤਨ ਸਿੰਘ ਮੰਡੀ ਆ ਗਏ ਸਨ, ਪਹਿਲਾਂ ਆਈਆਂ ਟਰਾਲੀਆਂ ਦੀ ਬੋਲੀ ਹੋ ਰਹੀ ਸੀ, ਇੱਕ ਲਾਲਾ ਵਾਰ ਵਾਰ ਲਾਡੀ ਦੀ ਟਰਾਲੀ ਕੋਲ ਚੱਕਰ ਲਾ ਰਿਹਾ ਸੀ, ਖਰਬੂਜਿਆਂ ਦੀ ਥਾਂ ਜਾਪਦਾ ਸੀ ਉਸ ਨੂੰ ਖਰਬੂਜੇ ਵੇਚਣ ਵਾਲੀ ਵਿੱਚ ਬਹੁਤੀ ਦਿਲਚਸਪੀ ਸੀ, ਉਹ ਫੇਰ ਇੱਕ ਗੇੜਾ ਜਿਹਾ ਕੱਢ ਕੇ ਲਾਡੀ ਦੀ ਟਰਾਲੀ ਕੋਲ ਆ ਗਿਆ ਤੇ ਖਰਬੂਜੇ ਦੇਖਦਾ ਕਹਿਣ ਲੱਗਾ ......

" ਦੱਸੋ ਜੀ ਉਕਾ ਪੁੱਕਾ ਕੀ ਲੈਣਾਂ ?"।

" ਤੁਸੀਂ ਦੱਸੋ ਜੀ ਕੀ ਦੇਣਾ " । ਰਤਨ ਸਿੰਘ ਨੇ ਅੱਗਿਓ ਕਿਹਾ ।

" ਮੈਂ ਤੈਨੂੰ ਨਹੀਂ ਪੁੱਛਿਆ, ਮਾਲਕਾਂ ਨੂੰ ਪੁੱਛਿਆ " । ਉਹ ਲਾਡੀ ਦੇ ਗੁੰਦੇ ਹੋਏ ਸਰੀਰ ਨੂੰ ਘੂਰਦਾ ਹੋਇਆ ਕਹਿਣ ਲੱਗਾ, ਰਤਨ ਸਿੰਘ ਦੇ ਪਹਿਰਾਵੇ ਨੇਂ ਉਸ ਹੰਢੇ ਹੋਏ ਵਪਾਰੀ ਨੂੰ ਦੱਸ ਦਿੱਤਾ ਸੀ ਕਿ ਉਹ ਕੋਈ ਕੰਮੀ ਹੈ ।

" ਇਹ ਵੀ ਮਾਲਕ ਆ, ਜੋ ਗੱਲ ਕਰਨੀ ਆ ਇਨਾਂ ਨਾਲ ਕਰੋ " ।
ਲਾਡੀ ਨੇਂ ਬੜੇ ਠਰੰਮੇ ਨਾਲ ਆਖਿਆ ।

" ਅਸੀਂ ਵਪਾਰੀ ਹੁੰਨੇਂ ਆਂ, ਮਾਲਕ ਤੇ ਨੌਕਰ ਨੂੰ ਖੂਭ ਪਛਾਂਣਦੇ ਆਂ " ।
ਵਪਾਰੀ ਨੇ ਥੋੜੀ ਜਿਹੀ ਅੱਖ ਦੱਬ ਕੇ ਕਿਹਾ ।

“ ਤੁਹਾਡੇ ਨਾਲ ਸਾਡਾ ਸੌਦਾ ਨਹੀਂ ਹੋਣਾਂ, ਤੁਸੀਂ ਬੋਲੀ ਤੇ ਖਰੀਦ ਲਿਓ ”।
ਕਹਿ ਕੇ ਲਾਡੀ ਨੇ ਖਹਿੜਾ ਛੁਡਾਉਣਾਂ ਚਾਹਿਆ, ਉਹ ਸਮਝ ਗਈ ਸੀ ਕਿ ਇਹ ਵਪਾਰੀ ਖਰਬੂਜੇ ਵੱਲ ਘੱਟ ਤੇ ਉਸਦੀ ਛਾਤੀ ਵੱਲ ਜਿਆਦਾ ਦੇਖ ਰਿਹਾ ।
“ ਐਨਾਂ ਮਾਂਣ ਨਹੀ ਕਰੀਦਾ ਬਈ, ਖਰਬੂਜੇ ਤੁਹਾਡੇ ਸੋਹਣੇ ਆ, ਅਸੀਂ ਦੇਖ ਲਏ ਆ, ਅਸੀਂ ਵੀ ਮਸ਼ਹੂਰ ਵਪਾਰੀ ਆਂ, ਮੂਹੋਂ ਮੰਗਿਆ ਮੁੱਲ ਦਈਦਾ ” ।
ਕਹਿ ਕੇ ਵਪਾਰੀ ਨੇਂ ਲਾਡੀ ਨੂੰ ਇੱਕ ਅੱਖ ਹੋਰ ਮਾਰ ਦਿੱਤੀ, ਪਹਿਲੀ ਵਾਰ ਲਾਡੀ ਨੇਂ ਕੁਝ ਕਿਹਾ ਨਹੀਂ ਸੀ ਤੇ ਵਪਾਰੀ ਨੇਂ ਸੋਚਿਆ ਬਈ ਹੋ ਸਕਦਾ ਗੱਲ ਬਣ ਜਾਵੇ, ਦੂਜੀ ਵਾਰ ਲਾਡੀ ਕੋਲੋਂ ਬਰਦਾਸ਼ਤ ਨਹੀਂ ਹੋਇਆ ਪਰ ਉਹ ਜਾਂਣਦੀ ਸੀ ਕਿ ਐਸੇ ਮੁਸ਼ਟੰਡੇ ਏਥੇ ਹੋਰ ਬਥੇਰੇ ਆ, ਚਾਰ ਚੁਫੇਰਿਓ ਜਹਿਰੀ ਨਜਰਾਂ ਦੇ ਤੀਰ ਉਸ ਦੇ ਕਵਾਰੇ ਜਿਸਮ ਵਿੱਚ ਵੱਜ ਰਹੇ ਸਨ, ਲਗਦਾ ਸੀ ਇਸ ਮੰਡੀ ਵਿੱਚ ਆਏ ਲੋਕਾਂ ਨੇਂ ਕਦੇ ਕੋਈ ਕੁੜੀ ਨਹੀਂ ਦੇਖੀ ਹੋਣੀ, ਨੌਜਵਾਂਨ ਤਾਂ ਹੈਨ ਹੀ ਕਮਜੋਰ ਪਰ ਬੁੱਢਿਆਂ ਦੀਆਂ ਨਜਰਾਂ ਹੋਰ ਵੀ ਤਿਰਸ਼ੀਆਂ ਸਨ ।
“ ਖਰਬੂਜੇ ਖਾ ਕੇ ਦੇਖ ਲਓ, ਸਵਾਦ ਵੀ ਆ ਜਾਂ ਐਵੇਂ ਈ ਰੰਗ ਦੇਖ ਕੇ ਮੁੱਲ ਲਾਈ ਜਾਂਦੇ ਓ ” । ਲਾਡੀ ਨੇਂ ਕਿਹਾ ।
ਇਹ ਗੱਲ ਸੁਣ ਕੇ ਵਪਾਰੀ ਹੋਰ ਮੱਛਰ ਗਿਆ, ਉਸਨੂੰ ਲੱਗਿਆ ਕਿ ਉਹਦਾ ਤੀਰ ਨਿਸ਼ਾਂਨੇ ਤੇ ਲੱਗਾ ਆ ।
“ ਤੁਸੀਂ ਆਪ ਈ ਫਿਰ ਕੋਈ ਮਿੱਠਾ ਜਿਹਾ ਫੜਾ ਦਿਓ ”।
ਉਹ ਬੇਸ਼ਰਮ ਜਿਹਾ ਹਾਸਾ ਹੱਸ ਕੇ ਕਹਿਣ ਲੱਗਾ,ਉਸਦੇ ਮੂੰਹ ਵਿਚੋਂ ਪਾਂਣੀ ਵਹਿ ਤੁਰਿਆ ਉਹ ਆਪਣੀ ਕਲਪਨਾਂ ਵਿੱਚ ਸਾਂਹਮਣੇ ਖੜੀ ਨਗਨ ਲਾਡੀ ਨੂੰ ਦੇਖ ਰਿਹਾ ਸੀ ,ਲਾਡੀ ਨੇਂ ਇੱਕ ਵੱਡਾ ਸਾਰਾ ਤੇ ਇੱਕ ਪਾਸੇ ਤੋਂ ਕੁਝ ਗਲਿਆ ਹੋਇਆ ਖਰਬੂਜਾ ਚੁੱਕਿਆ ਅਤੇ ਪੂਰੇ ਜੋਰ ਨਾਲ ਠਾਹ ਕਰਦਾ ਵਪਾਰੀ ਦੇ ਸਿਰ ਤੇ ਮਾਰਿਆ, ਉਹਦਾ ਅੱਧਾ ਗੰਜਾ ਸਿਰ ਖਰਬੂਜੇ ਦੇ ਗੁੱਦੇ ਤੇ ਬੀਜਾਂ ਨਾਲ ਭਰ ਗਿਆ, ਇਸ ਤੋ ਪਹਿਲਾਂ ਕਿ ਉਹ ਕੁਝ ਸੰਭਲਦਾ ਮਗਰੇ ਇੱਕ ਹੋਰ ਖਰਬੂਜਾ ਤੇ ਮਗਰੇ ਹੀ ਇੱਕ ਹੋਰ ਤੇ ਨਾਲ ਹੀ ਲਾਡੀ ਕਹਿ ਰਹੀ ਸੀ ।
“ ਕਿਓ ਸਵਾਦ ਆ ? ਹੋਰ ਖਾਂਣੇ ਆਂ?”।
ਸਾਰੀ ਮੰਡੀ ਵਿੱਚ ਰੌਲਾ ਪੈ ਗਿਆ, ਬੋਲੀ ਵਿੱਚੇ ਰੁਕ ਗਈ, ਵਪਾਰੀ ਦੇ ਹੋਸ਼ ਉੜੇ ਹੋਏ ਸਨ, ਮੰਡੀ ਵਿੱਚ ਉਹਦੀ ਚੰਗੀ ਚਲਦੀ ਸੀ ਪਰ ਅੱਜ ਲਗਦਾ ਸੀ ਸਾਰੀ ਇੱਜਤ ਮਿੱਟੀ ਵਿੱਚ ਮਿਲ ਜਾਣੀ ਆਂ, ਸਬਜੀ ਵੇਚਣ ਆਏ ਪਿੰਡਾਂ ਦੇ ਕੁਝ ਲੋਕ ਨੇੜੇ ਆ ਗਏ ।
“ਕੀ ਗੱਲ ਹੋਈ ਧੀਏ?”। ਇੱਕ ਬਯੁਰਗ ਨੇ ਲਾਡੀ ਨੂੰ ਪੁੱਛਿਆ ।.
“ ਬਾਪੂ ਜੀ ਇਹ ਸੌਦਾ ਕਰਨ ਦੇ ਬਹਾਂਨੇ ਅੱਖਾਂ ਮਾਰਦਾ ਸੀ ਤੇ ਨਾਲੇ ਉਲਟੀਆਂ ਸਿੱਧੀਆਂ ਗੱਲਾਂ ਕਰਦਾ ਸੀ ” । ਲਾਡੀ ਨੇਂ ਸੱਚ ਦੱਸ ਦਿੱਤਾ ।
“ ਫੜੋ ਇਹਨੂੰ ਬਣਾਓ ਬੰਦੇ ਦਾ ਪੁੱਤ ” ।
ਬਯੁਰਗ ਨੇਂ ਨਾਲ ਦੇ ਨੂੰ ਕਿਹਾ, ਹੁਣ ਵਪਾਰੀ ਨੂੰ ਭੱਜਿਆਂ ਰਾਹ ਨਹੀਂ ਸੀ ਲੱਭਦਾ, ਲੋਕਾਂ ਉਸ ਨੂੰ ਫੜ ਲਿਆ, ਸਭ ਬੋਲੀ ਨੂੰ ਭੁੱਲ ਚੁੱਕੇ ਸਨ ਤੇ ਇਸ ਕਹਾਂਣੀ ਦਾ ਸਵਾਦ ਲੈ ਰਹੇ ਸਨ, ਕਿਸੇ ਨੂੰ ਇਸ ਗੱਲ ਵਿੱਚ ਕੋਈ ਇਤਰਾਜ ਨਹੀਂ ਸੀ ਕਿ ਵਪਾਰੀ ਨੇਂ ਕੁੜੀ ਨਾਲ ਬਦਤਮੀਜੀ ਕਿਓ ਕੀਤੀ, ਇਨਾਂ ਤਮਾਸ਼ਬੀਨਾਂ ਲਈ ਤਾਂ ਸਗੋਂ ਇਹ ਚੰਗਾ ਹੋਇਆ, ਇਹ

ਤਮਾਸ਼ਬੀਨ ਐਸੀ ਘਟਨਾਂ ਦੇ ਵੀ ਚਟਕਾਰੇ ਲੈਦੇ ਆ, ਪਰ ਲਾਡੀ ਇਹ ਨਹੀਂ ਸੀ ਚਾਹੁੰਦੀ, ਉਹ ਕੋਈ ਬਹੁਤਾ ਵੱਡਾ ਬਖੇੜਾ ਖੜਾ ਨਹੀਂ ਸੀ ਕਰਨਾਂ ਚਾਹੁੰਦੀ, ਉਹ ਹੌਸਲਾ ਕਰ ਕੇ ਟਰਾਲੀ ਦੇ ਉਤੇ ਖੜੀ ਹੋ ਗਈ , ਟੂਲ ਬਕਸ ਵਿੱਚੋ ਉਸ ਨੇਂ ਇੱਕ ਹਥੌੜੀ ਚੁੱਕ ਲਈ ਤੇ ਕਹਿਣ ਲੱਗੀ ।

" ਇਸ ਵਪਾਰੀ ਨੂੰ ਛੱਡ ਦੇਵੋ, ਦੋਸ਼ੀ ਇਹ ਕੱਲਾ ਨਹੀਂ, ਇਸੇ ਤਰਾਂ ਦੇ ਸ਼ਰੀਫਾਂ ਨਾਲ ਇਹ ਮੰਡੀ ਭਰੀ ਹੋਈ ਆ, ਬਾਕੀ ਸਭ ਕਿਹੜੇ ਦੇਵਤੇ ਆ, ਜਿਸ ਦਿਨ ਦਾ ਮੇਰਾ ਪਿਓ ਪੂਰਾ ਹੋਇਆ ਮੈਨੂੰ ਸਬਜੀ ਵੇਚਣ ਆਪ ਆਉਣਾਂ ਪੈਦਾ, ਭਰਾ ਹੈ ਕੋਈ ਨਹੀਂ, ਤੇ ਏਥੇ ਤੁਸੀ ਸਾਰੇ ਕੀ ਸਮਝਦੇ ਓ ਮੈਂ ਕੋਈ ਖਾਂਣ ਵਾਲੀ ਚੀਜ ਆਂ ? ਤੁਸੀ ਸਾਰੇ ਆਪੋ ਆਪਣਾਂ ਕੰਮ ਕਰੋ ਤੇ ਮੈਨੂੰ ਆਪਣਾਂ ਕਰਨ ਦਿਓ, ਕਿਸੇ ਨੇਂ ਜੇ ਮੁੜ ਕੇ ਬੁਰੀ ਨਜਰ ਨਾਲ ਦੇਖਿਆ ਤਾਂ ਅੱਖਾਂ ਫੇਹ ਕੇ ਰੱਖ ਦੇਊਂ " ।

ਲਾਡੀ ਹੁਣ ਚੰਡੀ ਦੀ ਦੇਵੀ ਬਣੀ ਹੋਈ ਸੀ, ਉਥੇ ਮੌਜੂਦ ਲੋਕਾਂ ਨੇਂ ਐਨੀਂ ਯੁਰਅਤ ਵਾਲੀ ਕੁੜੀ ਪਹਿਲੀ ਵਾਰ ਦੇਖੀ ਸੀ, ਦੋ ਜਣਿਆਂ ਨੇਂ ਵਪਾਰੀ ਨੂੰ ਫੜਿਆ ਹੋਇਆ ਸੀ ਤੇ ਦੋ ਚਾਰ ਥੱਪੜ ਉਸਦੇ ਉਹ ਮਾਰ ਵੀ ਚੁੱਕੇ ਸਨ, ਲਾਡੀ ਦੀ ਗੱਲ ਸੁਣ ਕੇ ਉਹ ਉਸ ਨੂੰ ਛੱਡ ਕੇ ਪਾਸੇ ਹੋ ਗਏ, ਲੋਕ ਘੁਸਰ ਫੁਸਰ ਕਰ ਰਹੇ ਸਨ, ਮੰਡੀ ਦਾ ਇੱਕ ਆੜਤੀਆ ਕੋਲ ਆ ਕੇ ਕਹਿਣ ਲੱਗਾ ।

" ਧੀਏ ਵਾਕਿਆ ਈ ਇਸ ਵਪਾਰੀ ਨੂੰ ਛੱਡ ਦੇਈਏ ? ਜੇ ਤੂੰ ਕਹੇ ਤਾਂ ਇਸ ਨੂੰ ਥਾਂਣੇ ਫੜਾ ਦਿੰਦੇ ਆਂ "। ਥਾਂਣੇ ਦਾ ਨਾਂ ਸੁਣ ਕੇ ਵਪਾਰੀ ਕੰਬ ਉਠਿਆ, ਉਹ ਲਾਡੀ ਦੇ ਪੈਰੀਂ ਪੈ ਗਿਆ...

" ਰੱਬ ਦੇ ਵਾਸਤੇ ਬਖਸ਼ ਲਾ ਭੈਣੇਂ " । ਹੁਣ ਉਹ ਧੀ ਭੈਂਣ ਤੇ ਆ ਗਿਆ ਸੀ, ਲਾਡੀ ਤਾਂ ਪਹਿਲਾਂ ਹੀ ਨਹੀਂ ਸੀ ਚਾਹੁੰਦੀ ਕਿ ਮਾਮਲਾ ਅੱਗੇ ਵਧੇ ।

" ਜਾ ਭੱਜ ਜਾ,ਅੱਗੇ ਤੋਂ ਭੈਂਣ ਨੂੰ ਭੈਂਣ ਦੀ ਨਜਰ ਨਾਲ ਦੇਖੀਂ "।

ਲਾਡੀ ਦੇ ਕਹਿਣ ਦੀ ਦੇਰ ਹੀ ਸੀ ਕਿ ਵਪਾਰੀ ਗਧੇ ਦੇ ਸਿਰ ਤੋਂ ਸਿੰਗ ਹੋ ਗਿਆ, ਬੋਲੀ ਫਿਰ ਸੁਰੂ ਹੋ ਗਈ, ਲਾਡੀ ਦੀ ਟਰਾਲੀ ਪਹਿਲ ਦੇ ਅਧਾਰ ਤੇ ਵੇਚੀ ਗਈ, ਹੁਣ ਇਹ ਗੱਲ ਪੱਕੀ ਸੀ ਕਿ ਲਾਡੀ ਵੱਲ ਬੁਰਾ ਦੇਖਣ ਤੋ ਪਹਿਲਾਂ ਹਰ ਕਿਸੇ ਨੇਂ ਸੌ ਵਾਰੀ ਸੋਚਣਾਂ ਸੀ, ਰਤਨ ਸਿੰਘ ਹੈਰਾਂਨ ਹੋਇਆ ਲਾਡੀ ਦੀ ਹਿੰਮਤ ਵੱਲ ਦੇਖ ਰਿਹਾ ਸੀ, ਘਰ ਆ ਕੇ ਉਸਨੇ ਲਾਡੀ ਦੀ ਬਹਾਦਰੀ ਦੇ ਕਿੱਸੇ ਸੁਣਾਏ...

" ਵਾਕਿਆ ਹੀ ਤੂੰ ਮੇਰਾ ਪੁੱਤ ਬਣ ਗਿਆ ਹੈ, ਪਰ ਸਾਵਧਾਂਨ ਪੁੱਤ ਇਹ ਆਖਰੀ ਘਟਨਾਂ ਨਹੀਂ ਸੀ " । ਕੁਲਵੰਤ ਨੇਂ ਲਾਡੀ ਨੂੰ ਸਾਵਧਾਂਨ ਕੀਤਾ ।

" ਮੈਂ ਜਾਂਣਦੀ ਆਂ ਮਾਂ, ਪਰ ਤੂੰ ਕਲਗੀਆ ਵਾਲੇ ਤੇ ਡੋਰੀ ਰੱਖ ਤੇਰੇ ਪੁੱਤ ਦਾ ਉਹੀ ਰਾਖਾ ਆ "। ਲਾਡੀ ਨੇਂ ਕਿਹਾ ਤੇ ਦਸਮ ਪਿਤਾ ਦੀ ਤਸਵੀਰ ਦੇ ਅੱਗੇ ਓਸਦਾ ਸਿਰ ਝੁਕ ਗਿਆ, ਕੁਲਵੰਤ ਨੇਂ ਰਾਤ ਨੂੰ ਫਿਰ ਧੀਆਂ ਨੂੰ ਬਿਠਾ ਲਿਆ ਤੇ ਵਿਚਾਰ ਕਰਨੀਂ ਸੁਰੂ ਕਰ ਦਿੱਤੀ...।

" ਅੱਜ ਜੋ ਲਾਡੀ ਨਾਲ ਵਾਪਰਿਆ ਆ ਉਹ ਕਿਸੇ ਵੀ ਵੇਲੇ ਤੁਹਾਡੇ ਵਿਚੋਂ ਕਿਸੇ ਨਾਲ ਵੀ ਵਾਪਰ ਸਕਦਾ ਆ, ਅੱਜ ਦੇ ਸਮੇ ਦਾ ਮਰਦ ਆਪਣਾਂ ਚਰਿੱਤਰ ਗਵਾ ਚੁੱਕਾ ਆ, ਇਹ ਸਿਵਾਏ ਆਪਣੀ ਸਕੀ ਧੀ ਤੇ ਭੈਂਣ ਤੋ ਹੋਰ ਕਿਸੇ ਨੂੰ ਚੰਗੀ ਨਜਰ ਨਾਲ ਨਹੀਂ ਦੇਖਦਾ,

ਇਹ ਵੀ ਠੀਕ ਆ ਕਿ ਏਹੀ ਮਰਦ ਪਿਓ, ਭਰਾ ਤੇ ਪੁੱਤ ਬਣ ਕੇ ਜਿੰਮੇਂਦਾਰੀਆਂ ਵੀ ਨਿਭਾਉਦਾ ਆ, ਪਰੇਂਮ ਵੀ ਕਰਦਾ ਆ ਪਰ ਇਹ ਹਵਸੀ ਵੀ ਸਿਰੇ ਦਾ ਆ, ਹਵਸ ਵਿੱਚ ਆਇਆ ਮਰਦ ਚਾਰ ਲੱਤਾਂ ਵਾਲੇ ਜਾਂਨਵਰ ਨੂੰ ਵੀ ਪਿੱਛੇ ਛੱਡ ਜਾਂਦਾ ਆ, ਅਸੀਂ ਇਹਦੇ ਤੋ ਦੂਰ ਵੀ ਨਹੀਂ ਰਹਿ ਸਕਦੇ, ਇਸਦੀ ਲੋੜ ਵੀ ਹੈ ਪਰ ਇਹਦੇ ਨਾਲ ਇਸ ਤਰਾਂ ਰਹਿਣਾਂ ਪਊ ਜਿਵੇ ਦੰਦਾਂ ਵਿੱਚ ਜੀਭ, ਤੁਹਾਡੇ ਵਿੱਚੋ ਕਿਸੇ ਨਾਲ ਕੁਝ ਵੀ ਵਾਪਰੇ, ਸ਼ਰਮਾਉਣਾਂ ਨਹੀਂ, ਹਰ ਗੱਲ ਉਸੇ ਵੇਲੇ ਸੱਚ ਦੱਸਣੀ ਹੈ, ਕਿਸੇ ਵੀ ਸਮੱਸਿਆ ਦਾ ਪਤਾ ਚਲਦੇ ਹੀ ਉਸ ਨੂੰ ਹੱਲ ਕਰਨਾਂ ਹੈ, ਕਿਸੇ ਸਮੱਸਿਆਂ ਤੋ ਇਸ ਤਰਾਂ ਨਹੀਂ ਬਚਿਆ ਜਾ ਸਕਦਾ ਕਿ ਅਸੀ ਉਸ ਨੂੰ ਅਣਦੇਖਿਆ ਕਰ ਦੇਈਏ, ਸਮੱਸਿਆ ਕਰਜੇ ਵਾਲੇ ਪੈਸੇ ਨੂੰ ਪੈਂਦੇ ਵਿਆਜ ਦੀ ਤਰਾਂ ਆਪਣੇਂ ਆਪ ਵਧਦੀ ਰਹਿੰਦੀ ਹੈ, ਬੇਲੋੜੀ ਸ਼ਰਮ ਬਹੁਤ ਪਵਾੜਿਆਂ ਦੀ ਜੜ ਹੈ, ਬੇਲੋੜੀ ਸ਼ਰਮ ਦੀ ਲੋੜ ਨਹੀਂ ਹੈ" । ਨਿੱਕੇ ਜਿਹੇ ਭਾਸ਼ਨ ਨਾਲ ਕੁਲਵੰਤ ਨੇਂ ਆਪਣੀ ਗੱਲ ਖਤਮ ਕੀਤੀ, ਕੁੜੀਆਂ ਬੜੇ ਧਿਆਂਨ ਨਾਲ ਸੁਣ ਰਹੀਆਂ ਸਨ ।

ਕੁਲਜੀਤ ਕੁਝ ਕਹਿੰਦੀ ਕਹਿੰਦੀ ਰੁਕ ਗਈ, ਕੁਲਵੰਤ ਨੇਂ ਵੀ ਦੇਖ ਲਿਆ ਸੀ ।

" ਕੁਝ ਕਹਿਣਾਂ ਚਾਹੁੰਦੀ ਆਂ ਧੀਏ ਤਾਂ ਸ਼ਰਮ ਨਾਂ ਕਰ "। ਕੁਲਵੰਤ ਨੇਂ ਕਿਹਾ ।

" ਓ ਮੰਮੀ, ਮੇਰੀ ਕਲਾਸ ਦਾ ਇੱਕ ਮੁੰਡਾ ਆ ਉਹ ਪਿਛਲੇ ਦੋ ਸਾਲ ਦਾ ਮੇਰੇ ਮਗਰ ਪਿਆ ਹੋਇਆ, ਕਿਸੇ ਨਾਂ ਕਿਸੇ ਬਹਾਂਨੇ ਬੁਲਾਉਣ ਦੀ ਕੋਸਿਸ਼ ਕਰਦਾ ਰਹਿੰਦਾ, ਮੈਂ ਜਿੰਨਾਂ ਹੀ ਬਚਣ ਦੀ ਕੋਸਿਸ਼ ਕਰਦੀ ਆਂ ਉਹ ਉਨਾਂ ਹੀ ਵਧਦਾ ਜਾਂਦਾ, ਪਿਛਲੇ ਹਫਤੇ ਇੱਕ ਲੈਟਰ ਫੜਾ ਰਿਹਾ ਸੀ, ਮੈ ਫੜਿਆ ਨਹੀਂ " ।

ਕੁਲਜੀਤ ਦੱਸ ਕੇ ਕੁਝ ਹਲਕੀ ਜਿਹੀ ਹੋ ਗਈ ਜਾਪਦੀ ਸੀ ।

" ਤੈਨੂੰ ਉਹ ਮੁੰਡਾ ਚੰਗਾ ਲਗਦਾ ਆ ਧੀਏ ?"।

ਕੁਲਵੰਤ ਧੀ ਦੇ ਅੰਦਰਲੇ ਖਿਆਲ ਜਾਂਨਣੇ ਚਾਹੁੰਦੀ ਸੀ, ਉਹ ਖਿਆਲ ਜਿਨਾਂ ਨੂੰ ਆਂਮ ਤੌਰ ਤੇ ਨੋਜਵਾਂਨ ਕੁੜੀਆਂ ਵੱਖੋ ਵੱਖਰੇ ਕਾਰਨਾਂ ਕਰਕੇ ਹਰ ਕਿਸੇ ਤੋ ਲੁਕੋਣ ਦੀ ਕੋਸਿਸ਼ ਕਰਦੀਆਂ ਹਨ, ਤੇ ਜੇ ਇਹ ਪਿਛਲੇ ਦੋ ਸਾਲ ਦੀ ਗੱਲ ਹੈ ਤਾਂ ਕੁਲਜੀਤ ਨੇਂ ਦੱਸਣ ਵਿੱਚ ਐਨੀ ਦੇਰ ਕਿਓ ਕੀਤੀ ? ਕੀ ਉਸ ਨੇ ਜਾਂਣ ਬੁੱਝ ਕੇ ਨਹੀਂ ਦੱਸਿਆ ?

ਹੁਣ ਜਦੋ ਕੁਲਵੰਤ ਨੇ ਸਿੱਧਾ ਹੀ ਪੁੱਛ ਲਿਆ ਤਾਂ ਕੁਲਜੀਤ ਥਥਲਾ ਗਈ।

" ਕੀ ਮਤਲਬ ਆ ਤੁਹਾਡਾ ਮੰਮੀਂ?"। ਕੁਲਜੀਤ ਦੇ ਚਿਹਰੇ ਦਾ ਰੰਗ ਉਡ ਗਿਆ ਸੀ ।

" ਘਬਰਾ ਨਾਂ ਕੁਲਜੀਤ, ਲਾਡੀ ਨਾਲ ਜੋ ਅੱਜ ਹੋਇਆ ਉਹ ਕੁਝ ਹੋਰ ਆ, ਇਹ ਤੇਰਾ ਸਹਿਪਾਠੀ ਹੈ, ਕੀ ਤੂੰ ਉਸ ਮੁੰਡੇ ਨੂੰ ਪਸੰਦ ਕਰਦੀ ਆਂ ? ਜੇ ਹੁਣ ਝੂਠ ਬੋਲ ਗਈ ਤਾਂ ਕੋਈ ਮਦਦ ਹੋ ਵੀ ਸਕਦੀ ਹੋਈ ਤਾਂ ਉਹ ਵੀ ਨਹੀਂ ਹੋਣੀ, ਜਵਾਂਨੀ ਵਿੱਚ ਕੋਈ ਨਾਂ ਕੋਈ ਚੰਗਾ ਲੱਗ ਵੀ ਸਕਦਾ ਆ, ਇਹ ਕੋਈ ਗੁਨਾਂਹ ਨਹੀਂ, ਪਰ ਬੱਚੇ ਨਹੀਂ ਜਾਂਣਦੇ ਕੀ ਐਸੀ ਹਾਲਤ ਵਿੱਚ ਕਿਸ ਕੋਲ ਦੁੱਖ ਫੋਲਣਾਂ ਆ, ਪਰੈਸ਼ਰ ਹੇਠ ਆਈ ਕੁੜੀ ਜਾਂ ਮੁੰਡਾ ਅਕਸਰ ਗਲਤ ਕਦਮ ਚੁੱਕ ਲੈਂਦੇ ਹਨ, ਜੇ ਤੂੰ ਆਪਣੀ ਮਾਂ ਤੇ ਭੈਣਾਂ ਕੋਲੋਂ ਉਹਲਾ ਰੱਖੇਂਗੀ ਤਾਂ ਸਾਡਾ ਕਾਹਦਾ ਰਿਸ਼ਤਾ ? ਰਿਸ਼ਤੇ ਵਿਸਵਾਸ਼ ਦੀ ਨੀਂਹ ਤੇ ਖੜੌਂਦੇ ਆ "।

ਕੁਲਵੰਤ ਨੂੰ ਲਗਦਾ ਸੀ ਕਿ ਕੁਲਜੀਤ ਕੁਝ ਛੁਪਾ ਰਹੀ ਆ ।

“ ਪਹਿਲਾਂ ਮੈਨੂੰ ਉਸਦੀ ਦੇਖਣੀ ਬਹੁਤ ਚੁਬਦੀ ਸੀ, ਹੁਣ ਹੌਲੀ ਹੌਲੀ ਉਸਦੀ ਦੇਖਣੀ ਚੁਬਦੀ ਨਹੀਂ, ਇੱਕ ਤਾਂ ਉਹ ਹੁਸ਼ਿਆਰ ਬਹੁਤ ਆ ਤੇ ਦੂਜਾ ਕਦੇ ਕਿਸੇ ਦੇ ਸਾਂਹਮਣੇ ਉਸਨੇਂ ਕੁਝ ਕਿਹਾ ਨਹੀਂ, ਸਦਾਂ ਮੌਕੇ ਦੀ ਭਾਲ ਵਿੱਚ ਰਹਿੰਦਾ ਆ ਕਿ ਕਿਤੇ ਕੱਲੀ ਮਿਲ ਪਵਾਂ, ਮੈਨੂੰ ਉਹ ਬੁਰਾ ਵੀ ਨਹੀਂ ਲਗਦਾ ਸ਼ਾਇਦ …” । ਤੇ ਵਿੱਚੇ ਹੀ ਰੁਕ ਗਈ ਕੁਲਜੀਤ .।

“ ਸ਼ਾਇਦ ਕੀ ਧੀਏ?”। ਕੁਲਵੰਤ ਨੇਂ ਪਰੇਂਮ ਨਾਲ ਪੁੱਛਿਆ ।

“ ਸ਼ਾਇਦ ਮੈਨੂੰ ਉਹ ਚੰਗਾ ਵੀ ਲਗਦਾ ਆ ”। ਨਜਰ ਝੁਕ ਗਈ ਕੁਲਜੀਤ ਦੀ ।

“ ਘਬਰਾ ਨਾਂ ਧੀਏ, ਮੈਨੂੰ ਖੁਸ਼ੀ ਆ ਕਿ ਤੂੰ ਸੱਚ ਬੋਲਿਆ, ਕੁਝ ਪਤਾ ਉਹਦੇ ਬਾਰੇ, ਕੌਣ ਆ, ਮਾਂ ਪਿਓ ਕੀ ਕਰਦੇ ਆ, ਕਿੱਥੇ ਰਹਿੰਦਾ?” ।

ਕੁਲਵੰਤ ਹੁਣ ਸਾਰਾ ਕੁਝ ਜਾਂਨਣਾਂ ਚਾਹੁੰਦੀ ਸੀ ।

“ ਸਿਰਫ ਏਹੀ ਪਤਾ ਆ ਕਿ ਸ਼ਹਿਰ ਹੀ ਰਹਿੰਦਾ, ਹੋਰ ਕੁਝ ਨਹੀਂ ਜਾਂਣਦੀ ” ।

ਕੁਲਜੀਤ ਨੂੰ ਹੋਰ ਕੁਝ ਪਤਾ ਵੀ ਨਹੀਂ ਸੀ ।

“ ਨੀਂ ਤੂੰ ਮੈਨੂੰ ਵੀ ਕੁਝ ਨਾਂ ਦੱਸਿਆ ”। ਸੁਰਜੀਤ ਨੂੰ ਹੈਰਾਂਨੀ ਸੀ ਕਿ ਕੁਲਜੀਤ ਨੇਂ ਉਸ ਕੋਲੋਂ ਵੀ ਸਭ ਕੁਝ ਕਿਓ ਲੁਕੋਇਆ, ਦੋਵਾਂ ਦੀ ਕਲਾਸ ਭਾਂਵੇ ਇੱਕ ਸੀ ਪਰ ਸਬਜੈਕਟ ਵੱਖੋ ਵੱਖਰੇ ਹੋਣ ਕਾਰਨ ਕਲਾਸ ਰੂਮ ਵੀ ਵੱਖੋ ਵੱਖਰੇ ਸਨ ।

“ ਦੱਸਣ ਲਈ ਹੈ ਹੀ ਕੁਝ ਨਹੀਂ ਸੀ, ਭਾਪਾ ਜੀ ਦੇ ਜਾਂਣ ਦਾ ਸਾਰੀ ਕਲਾਸ ਨੂੰ ਪਤਾ ਸੀ, ਉਹੀ ਇੱਕ ਮੁੰਡਾ ਸੀ ਜਿਸ ਨੇਂ ਅਫਸੋਸ ਕਰਦੇ ਕਿਹਾ ਸੀ,

“ ਕੁਲਜੀਤ ਕੀ ਮੈਂ ਤੇਰਾ ਦਰਦ ਵੰਡਾ ਸਕਦਾਂ ?” ਮੈਂ ਪਹਿਲਾਂ ਹੀ ਦੁਖੀ ਸੀ, ਹਮਦਰਦੀ ਦੇ ਬੋਲ ਸੁਣ ਕੇ ਜਦੋ ਮੇਰੀ ਅੱਖਾਂ ਚੋ ਹੰਝੂ ਕਿਰਨ ਵਾਲੇ ਹੋਏ ਸਨ ਤਾਂ ਕਹਿਣ ਲੱਗਾ, ਕੁਲਜੀਤ ਪਲੀਜ ਮੇਰੇ ਸਾਹਮਣੇ ਨਾਂ ਰੋਈ, ਮੇਰਾ ਰੋਣ ਵੀ ਨਿਕਲ ਗਿਆ ਤਾਂ ਦੇਖਣ ਵਾਲਿਆਂ ਨੂੰ ਕੀ ਜਵਾਬ ਦੇਊ ?”। ਉਸ ਦਿਨ ਦਾ ਮੈਨੂੰ ਲਗਦਾ ਕਿ ਉਸਦੀ ਨੀਅਤ ਬੁਰੀ ਨਹੀਂ ” । ਕੁਲਜੀਤ ਨੇਂ ਜੋ ਦੱਸਿਆ ਇਹ ਵੀ ਸੱਚ ਸੀ ।

“ ਇਹ ਤਾਂ ਅਜੀਬ ਕੇਸ ਆ, ਐਸੇ ਬੋਲ ਬੋਲਣ ਵਾਲੇ ਨੂੰ ਗਲਤ ਲੋਕਾਂ ਦੀ ਲਾਈਨ ਵਿੱਚ ਕਿਵੇਂ ਖੜਾ ਕੀਤਾ ਜਾ ਸਕਦਾ?”। ਲਾਡੀ ਪਹਿਲੀ ਵਾਰ ਬੋਲੀ ਸੀ, ਉਸ ਨੂੰ ਲਗਦਾ ਸੀ ਕਿ ਉਸਦੀ ਵੱਡੀ ਭੈਂਣ ਨੂੰ ਪਰੇਮ ਹੋ ਗਿਆ ਹੈ ।

“ ਕੁਝ ਤੂੰ ਦੱਸ ਚੁੱਕੀ ਏ, ਤੇ ਹੁਣ ਆਪਣੇ ਦਿਲ ਦੀ ਗਹਿਰਾਈ ਵਿੱਚੋ ਦੱਸ ਕਿ ਉਹ ਤੈਨੂੰ ਏਨਾਂ ਪਸੰਦ ਆ ਕਿ ਤੂੰ ਉਸ ਨਾਲ ਪੂਰਾ ਜੀਵਨ ਗੁਜਾਰ ਸਕੇਂ ?” ।

ਕੁਲਵੰਤ ਨੇਂ ਕਿਹਾ ਤਾਂ ਸਾਰੀਆਂ ਉਹਦੇ ਮੂੰਹ ਵੱਲ ਤੱਕਣ ਲੱਗ ਪਈਆਂ, ਐਸੇ ਸਵਾਲ ਦੀ ਕਿਸੇ ਨੂੰ ਆਸ ਨਹੀ ਸੀ ।

“ ਮੰਮੀਂ ਮੈਂ ਕੋਈ ਬਹੁਤੀ ਸਿਆਂਣੀ ਤਾਂ ਹੈ ਨਹੀਂ, ਪਰ ਜੇ ਕਦੇ ਮੇਰੇ ਸਾਂਹਮਣੇ ਇਹ ਸੰਭਾਂਵਨਾ ਹੋਵੇ ਕਿ ਮੈਂ ਉਸ ਨੂੰ ਆਪਣਾਂ ਜੀਵਨ ਸਾਥੀ ਚੁਣ ਸਕਦੀ ਹਾਂ ਅਤੇ ਤੁਸੀ ਸਹਿਮਤ ਹੋਵੋ ਤਾਂ ਮੈਨੂੰ ਖਸ਼ੀ ਹੋਵੇਗੀ ”।

ਕੁਲਜੀਤ ਦੇ ਬੋਲਾਂ ਵਿੱਚੋਂ ਝਿਝਕ ਖਤਮ ਹੋ ਚੁੱਕੀ ਸੀ ।

“ ਠੀਕ ਆ, ਮੈਂ ਉਸਨੂੰ ਮਿਲਣਾਂ ਚਾਹੁੰਦੀ ਆਂ ”।

ਕਹਿ ਕੇ ਧਮਾਕਾ ਜਿਹਾ ਕਰ ਦਿੱਤਾ ਕੁਲਵੰਤ ਨੇਂ, ਕੁੜੀਆਂ ਆਪਣੀ ਮਾਂ ਤੇ ਹੈਰਾਂਨ ਸਨ ਕਿ ਕੋਈ ਹੋਰ ਮਾਂ ਹੁੰਦੀ ਤਾਂ ਪਤਾ ਨਹੀ ਕੀ ਕੀ ਮੇਹਣੇ ਮਾਰਦੀ ਪਰ ਉਨਾਂ ਦੀ ਮਾਂ ਐਨੇ ਵੱਡੇ ਮਸਲੇ ਨੂੰ ਐਂਨੀ ਅਸਾਂਨੀ ਨਾਲ ਟਰੀਟ ਕਰ ਰਹੀ ਸੀ, ਧੀਆਂ ਨੂੰ ਲਗਦਾ ਸੀ ਕਿ ਜੇ ਹਰ ਮਾਂ ਇਸ ਪਿਆਰ ਨਾਲ ਗੱਲ ਸੁਣ ਸਕੇ ਤਾਂ ਮੁਟਿਆਰਾਂ ਆਪਣੀ ਮਾਂ ਨੂੰ ਹੀ ਹਮਰਾਜ ਬਣਾਉਣ, ਤੇ ਜਦੋ ਕੁੜੀਆਂ ਨੂੰ ਐਹੋ ਜਿਹੇ ਬੋਲ ਸੁਣਨੇ ਪੈਣ ਕਿ…

" ਨੀਂ ਭਰਾਵਾਂ ਪਿੱਟੀਏ ਏਹ ਕੀ ਚੰਦ ਚਾੜਤਾ ? ਦੱਸਦੀ ਆਂ ਤੇਰੇ ਪਿਓ ਨੂੰ, ਜੰਮਦੀ ਈ ਮਰ ਕਿਓ ਨਾਂ ਗਈ ਤੂੰ, ਨਿੱਜੜੀਏ?"

ਐਸੇ ਬੋਲ ਕਿਸੇ ਮਸਲੇ ਨੂੰ ਹੱਲ ਨਹੀ ਕਰ ਸਕਦੇ, ਪਰੇਮ ਦੀਆਂ ਘਟਨਾਵਾਂ ਵਾਪਰਨਗੀਆ ਹੀ ਤੇ ਵਾਪਰਨੀਆਂ ਚਾਹੀਦੀਆਂ ਵੀ ਹਨ, ਜਦੋ ਨੌਜਵਾਨਾਂ ਦਾ ਆਪਸੀ ਆਕਰਸ਼ਣ ਖਤਮ ਹੋ ਗਿਆ ਉਦੋ ਦੁਨੀਆਂ ਤੇ ਜੀਣ ਦਾ ਵੀ ਕੋਈ ਚੱਜ ਨਹੀਂ ਰਹਿ ਜਾਣਾਂ, ਸਾਰੇ ਹੀ ਮਨਪਸੰਦ ਜੀਵਨਸਾਥੀ ਚਾਹੁੰਦੇ ਆ ਪਰ ਲੋਕਾਂ ਤੋ ਡਰ ਕੇ ਅਤੇ ਨਰੜ ਬਣ ਕੇ ਪਤਾ ਨਹੀਂ ਸਮਾਜ ਦਾ ਕੀ ਭਲਾ ਕਰਦੇ ਆ ਕਮਜੋਰ ਸੋਚ ਦੇ ਲੋਕ ।

" ਮੰਮੀਂ ਐਸੀ ਵੀ ਕੀ ਜਲਦੀ ਆ ?" । ਕੁਲਜੀਤ ਲਈ ਇਸ ਮਾਮਲੇ ਤੇ ਗੱਲ ਕਰਨੀਂ ਹਾਲੇ ਬਿਲਕੁਲ ਹੀ ਜਰੂਰੀ ਨਹੀਂ ਸੀ ।

" ਮੇਰਾ ਕੰਮ ਮੈਨੂੰ ਕਰਨ ਦੇ ਧੀਏ, ਮੈ ਕੋਈ ਗਲਤੀ ਨਹੀਂ ਕਰਨੀ ਚਾਹੁੰਦੀ, ਕੱਲ ਕਰੇ ਸੋ ਆਜ ਕਰ, ਆਜ ਕਰੇ ਸੋ ਅਬ "।

ਕੁਲਵੰਤ ਕੌਰ ਉਨਾਂ ਵਿਚੋਂ ਨਹੀਂ ਸੀ ਜੋ ਸਮਾਂ ਨਾਂ ਪਛਾਂਣਨ, ਨੋਜਵਾਂਨ ਦਿਲਾਂ ਵਿੱਚ ਧੜਕਦੇ ਪਰੇਮ ਦੇ ਜੋਸ਼ ਨੂੰ ਉਹ ਭਲੀ ਭਾਂਤ ਸਮਝਦੀ ਸੀ ।

" ਪਰ ਕਿੱਥੇ ਮਿਲ ਸਕਦੇ ਹੋ ਤੁਸੀਂ ਤੇ ਉਹਨੂੰ ਕਹੇਗਾ ਕੌਣ?" ।

ਕੁਲਜੀਤ ਅੱਗੇ ਦੋ ਮੁਸ਼ਕਲਾਂ ਸਨ ।

" ਕਹੇਂਗੀ ਤੂੰ ਤੇ ਮਿਲਾਂਗੇ ਅਸੀਂ ਗੁਰਦਵਾਰੇ "।

ਕੁਲਵੰਤ ਨੇਂ ਮਿਲਣ ਦੀ ਥਾਂ ਵੀ ਸੋਚ ਲਈ ।

" ਮੈਂ ? ਮੈਂ ਕਿਵੇਂ ਕਹਾਂਗੀ?" । ਕੁਲਜੀਤ ਨੂੰ ਹੁਣ ਸ਼ਰਮ ਆਉਣੀ ਸ਼ੁਰੂ ਹੋ ਗਈ ਸੀ ।

" ਦੀਦੀ ਤੇਰੇ ਧੰਨਭਾਗ ਜੋ ਮੰਮੀ ਤੁਹਾਨੂੰ ਐਨਾਂ ਮੌਕਾ ਦੇ ਰਹੀ ਆ, ਥੋੜੀ ਹਿੰਮਤ ਤਾਂ ਆਪ ਹੀ ਕਰਨੀ ਪਊ "। ਗੁਰਮੀਤ ਨੇਂ ਵੱਡੀ ਭੈਂਣ ਨੂੰ ਹਿੰਮਤ ਕਰਨ ਲਈ ਕਿਹਾ ।

" ਠੀਕ ਆ ਮੰਮੀਂ, ਕਦੋਂ ਕਹਾਂ ?" । ਕੁਲਜੀਤ ਨੇਂ ਪੁੱਛਿਆ ।

" ਪਰਸੋਂ ਨੂੰ ਐਤਵਾਰ ਆ, ਪਰਸੋਂ ਦਸ ਵਜੇ ਵੱਡੇ ਗੁਰਦਵਾਰੇ ਦੇ ਬੋਹੜ ਹੇਠਾਂ " ।

ਕੁਲਵੰਤ ਨੇਂ ਸਮਾਂ ਤੇ ਸਥਾਂਨ ਦੱਸ ਦਿੱਤਾ,

ਕੁੜੀਆਂ ਆਪੋ ਆਪਣੇ ਬਿਸਤਰੇ ਤੇ ਚਲੀਆਂ ਗਈਆਂ, ਪਰ ਨੀਂਦ ਕਿਸੇ ਦੀ ਅੱਖ ਵਿੱਚ ਵੀ ਨਹੀਂ ਸੀ, ਸਾਰੀਆਂ ਆਪੋ ਆਪਣੇ ਸੋਚਾਂ ਦੇ ਵਹਿਣ ਵਿੱਚ ਵਹਿ ਰਹੀਆਂ ਸਨ, ਕੁਲਜੀਤ ਦੀਆਂ ਅੱਖਾਂ ਅੱਗਿਓ ਸੰਨੀ ਦਾ ਚਿਹਰਾ ਉਹਲੇ ਹੋਂਣ ਦਾ ਨਾਂ ਨਹੀਂ ਸੀ ਲੈ ਰਿਹਾ, ਉਹ ਸੋਚ ਰਹੀ ਸੀ ਕਿਵੇਂ ਬੁਲਾਵੇਗੀ ? ਕੀ ਕਹੇਗੀ ?

ਚਲੋ ਦੇਖੀ ਜਾਊ, ਐਂਨੀ ਵੀ ਕਿਹੜੀ ਮੁਸ਼ਕਿਲ ਆ, ਉਹ ਤਾਂ ਸੁਣ ਕੇ ਖੁਸ਼ੀ ਵਿੱਚ ਝੂਮ ਉਠੂ, ਪਰ ਕੀ ਸੋਚੇਗਾ ? ਸਾਡੀ ਕੋਈ ਆਪਸ ਵਿੱਚ ਗੱਲ ਨਹੀਂ ਖੁੱਲੀ ਤੇ ਸਿੱਧਾ ਹੀ ਮੰਮੀਂ ਦਾ ਮਿਲਣਾਂ ? ਐਸੀਆਂ ਉਧੇੜ ਬੁਣਾਂ ਵਿੱਚ ਪਈ ਕੁਲਜੀਤ ਸੌਂ

ਗਈ, ਕੁਲਵੰਤ ਉਸ ਅਣਜਾਂਣ ਮੁੰਡੇ ਨੂੰ ਮਿਲਣ ਤੇ ਉਸ ਨਾਲ ਕੀਤੀ ਜਾਂਣ ਵਾਲੀ ਗੱਲ ਬਾਤ ਬਾਰੇ ਸੋਚ ਰਹੀ ਸੀ, ਭਾਂਵੇ ਕੁਲਵੰਤ ਐਸੀ ਕਿਸੇ ਵੀ ਸਥਿਤੀ ਲਈ ਹਾਲੇ ਤਿਆਰ ਨਹੀਂ ਸੀ ਪਰ ਜੀਵਨ ਵਿੱਚ ਹਰ ਕੰਮ ਉਸ ਸਥਿਤੀ ਦੀ ਤਿਆਰੀ ਕਰਕੇ ਹੀ ਨਹੀਂ ਕੀਤਾ ਜਾ ਸਕਦਾ, ਜੋ ਮੁਸ਼ਕਿਲ ਆ ਬਣੇ ਉਸਦਾ ਉਸੇ ਵੇਲੇ ਹੀ ਹੱਲ ਕੱਢਣ ਦਾ ਨਾਂਮ ਜੀਵਨ ਹੈ, ਜੀਵਨ ਜੋ ਹਰ ਪਲ ਨਵਾਂ ਹੋ ਰਿਹਾ, ਹਰ ਪਲ ਬਦਲ ਰਿਹਾ, ਬਿਨਾਂ ਦੱਸੇ ਕਦੇ ਖਸ਼ੀਆਂ ਦੇ ਹੜ ਤੇ ਕਦੇ ਗਮੀਆਂ ਦੇ ਸੋਕੇ, ਅਤੇ ਦੋਵਾਂ ਵਿਚਕਾਰ ਘਿਰਿਆ ਹੋਇਆ ਮਨੁੱਖ ।
ਕੁਲਵੰਤ ਕੌਰ ਘਰਵਾਲੇ ਦੇ ਹੁੰਦੇ ਸ਼ਾਇਦ ਐਨੀਂ ਜਲਦੀ ਕਦੇ ਵੀ ਨਾਂ ਕਰਦੀ, ਕੇਵਲ ਸਿੰਘ ਦੇ ਹੁੰਦੇ ਉਹ ਕੁਝ ਵੱਧ ਜਿੰਮੇਵਾਰ ਹੁੰਦਾ ਪਰ ਹੁਣ ਉਹ ਇਕੱਲੀ ਸੀ ਤੇ ਉਹ ਆਪਣੀ ਧੀ ਦੇ ਮਾਂਨਸਿਕ ਸੰਤੁਲਨ ਨੂੰ ਵਿਗੜਨ ਨਹੀਂ ਸੀ ਦੇਣਾਂ ਚਾਹੁੰਦੀ, ਉਹ ਸਗੋ ਦੋ ਨੌਜਵਾਂਨ ਦਿਲਾਂ ਦੇ ਪਰੇਂਮ ਕੋਲੋਂ ਪਹਾੜ ਵਿੱਚ ਦੀ ਨਹਿਰ ਕਢਾਉਣੀ ਚਾਹੁੰਦੀ ਸੀ, ਉਹ ਆਪਣੀ ਧੀ ਨੂੰ ਕੱਚੇ ਤੇ ਨਹੀਂ ਸੀ ਤਰਨ ਦੇਣਾਂ ਚਾਹੁੰਦੀ, ਜਿਵੇਂ ਜਿਵੇਂ ਪਲ ਬੀਤਦੇ ਜਾ ਰਹੇ ਸਨ ਉਸ ਦੇ ਅੰਦਰ ਇੱਕ ਸਕੀਂਮ ਬਣਦੀ ਜਾ ਰਹੀ ਸੀ, ਪਰ ਉਸ ਸਕੀਂਮ ਦੇ ਪਿੱਛੇ ਇਕ ਮਾਂ ਦਾ ਸਿਰਫ ਮਮਤਾ ਭਰਿਆ ਹੀ ਨਹੀਂ ਸਗੋ ਇੱਕ ਅਣਜਾਂਣੇ ਗੱਭਰੂ ਲਈ ਪਰੇਮ ਭਰਿਆ ਦਿਲ ਵੀ ਕੰਮ ਕਰ ਰਿਹਾ ਸੀ, ਉਹ ਪਰੇਮ ਜੋ ਇੱਕ ਅਣਜਾਂਣੇ ਗੱਭਰੂ ਨੂੰ ਵੀ ਇੱਕ ਮੌਕਾ ਦੇਣਾਂ ਚਾਹੁੰਦਾ ਸੀ, ਕੁਲਵੰਤ ਜਾਂਣਦੀ ਸੀ ਕਿ ਉਸਦੀ ਖੂਬਸੂਰਤ ਅਤੇ ਲਾਇਕ ਧੀ ਕਿਸੇ ਦੇ ਦਿਲ ਤੇ ਜੇ ਜਾਦੂ ਕਰ ਗਈ ਤਾਂ ਇਹ ਕੋਈ ਬੇਇਜਤੀ ਵਾਲੀ ਨਹੀਂ ਸਗੋਂ ਇੱਜਤ ਵਾਲੀ ਗੱਲ ਸੀ, ਭਾਂਵੇ ਕਿ ਭਾਰਤੀ ਸਮਾਜ ਦੇ ਆਂਮ ਲੋਕਾਂ ਅੱਗੇ ਧੀ ਦੇ ਪਰੇਮ ਸਬੰਧ ਦੀ ਗੱਲ ਸੁਣ ਕੇ ਹੇਠਲੀ ਉਤੇ ਹੋ ਜਾਂਦੀ ਆ ਉਥੇ ਕੁਲਵੰਤ ਪਰੇਂਮ ਦੀ ਇਸੇ ਹੀ ਤਾਕਤ ਨੂੰ ਸਹੀ ਦਿਸ਼ਾ ਦੇ ਕੇ ਇਨਸਾਫ ਕਰਨਾਂ ਚਾਹੁੰਦੀ ਸੀ ਤੇ ਇਸ ਇਨਸਾਫ ਲਈ ਲੋੜੀਂਦੀ ਸ਼ਕਤੀ ਉਹ ਸਤਗੁਰ ਕੋਲੋ ਮੰਗ ਰਹੀ ਸੀ ।
ਦੂਜੇ ਦਿਨ ਕੁਲਜੀਤ ਦਾ ਕਾਲਜ ਵੜਦੇ ਹੀ ਦਿਲ ਤੇਜ ਧੜਕਣਾਂ ਸੁਰੂ ਹੋ ਗਿਆ, ਉਹਦੀਆਂ ਨਜਰਾਂ ਸੰਨੀ ਨੂੰ ਲੱਭ ਰਹੀਆਂ ਸਨ...
" ਨੀਂ ਪਹਿਲਾਂ ਮੈਨੂੰ ਵੀ ਦਿਖਾ ਦੇ, ਕਿਹੋ ਜਿਹਾ ਲਗਦਾ?"। ਸੁਰਜੀਤ ਵੀ ਉਸ ਮੁੰਡੇ ਨੂੰ ਦੇਖਣ ਲਈ ਉਤਾਵਲੀ ਹੋਈ ਪਈ ਸੀ ਜਿਹੜਾ ਉਹਦੀ ਭੈਣ ਨੂੰ ਚੰਗਾ ਲੱਗਿਆ ਸੀ ।
" ਜੇ ਦੇਖਣਾਂ ਆਂ ਤਾਂ ਪਹਿਲਾ ਪੀਰਡ ਮਿੱਸ ਕਰਲੈ, ਨਾਲੇ ਕੁਝ ਗੱਲ ਹੋ ਸਕਦੀ ਆ "। ਕੁਲਜੀਤ ਮਾਂ ਦੇ ਸਾਥ ਕਾਰਨ ਹੁਣ ਹੌਸਲਾ ਫੜ ਚੁੱਕੀ ਸੀ, ਸੰਨੀ ਨੂੰ ਮਿਲਣਾਂ ਤੇ ਬੁਲਾਉਣਾਂ ਹੁਣ ਗੁਨਾਂਹ ਨਹੀ ਸੀ ਰਹਿ ਗਿਆ, ਮਾਂ ਦਾ ਸਮਰਥਨ ਸੀ, ਮਾਂ ਦਾ ਹੁਕਮ ਸੀ, ਕੁਲਜੀਤ ਦੇ ਦਿਲ ਵਿੱਚ ਮਿੱਠਾ ਜਿਹਾ ਦਰਦ ਹੋਣਾਂ ਸੁਰੂ ਹੋ ਗਿਆ ਸੀ, ਸੰਨੀ ਹਾਲੇ ਕਿਤੇ ਨਜਰ ਨਹੀਂ ਸੀ ਆ ਰਿਹਾ, ਉਹ ਕਦੇ ਲੇਟ ਨਹੀਂ ਸੀ ਹੁੰਦਾ, ਸਭ ਆਪੋ ਆਪਣੀ ਕਲਾਸ ਵਿੱਚ ਜਾ ਬੈਠੇ, ਦੋਵੇਂ ਭੈਣਾਂ ਬੇਸਬਰੀ ਨਾਲ ਸੰਨੀ ਦਾ ਰਾਹ ਦੇਖ ਰਹੀਆਂ ਸਨ, ਇਹ ਤਾਂ ਪੱਕਾ ਸੀ ਕਿ ਉਹ ਹਾਲੇ ਪਹੁੰਚਿਆ ਹੀ ਨਹੀਂ ਸੀ, ਕਲਾਸ ਵਿੱਚ ਕੁਲਜੀਤ ਨੂੰ ਨਾਂ ਦੇਖ ਕੇ ਹੁਣ ਤੱਕ ਉਸਨੇਂ ਬੇਚੈਨ ਹੋ ਜਾਣਾਂ ਸੀ ਤੇ ਬਾਹਰ ਆ ਕੇ ਦੇਖਣਾਂ ਸੀ, ਕੁਲਜੀਤ ਸੋਚਦੀ ਸੀ ਜੇ ਅੱਜ ਉਹ ਨਾਂ ਆਇਆ ਤਾਂ ਫੇਰ ?

ਕੈਸਾ ਸਮਾਂ ਸੀ, ਕਿਤੇ ਸੰਨੀ ਦਾ ਉਸ ਨੂੰ ਉਡੀਕਣਾਂ ਕੁਲਜੀਤ ਨੂੰ ਚੁਭਦਾ ਸੀ ਪਰ ਅੱਜ ਉਹ ਖੁਦ ਸੰਨੀ ਦੀ ਓਡੀਕ ਕਰ ਰਹੀ ਸੀ, ਪੰਦਰਾਂ ਕੁ ਮਿੰਟਾਂ ਬਾਅਦ ਕਾਹਲੀ ਕਾਹਲੀ ਕਲਾਸ ਰੂਮ ਨੂੰ ਜਾਂਦਾ ਸੰਨੀਂ ਨਜਰੀਂ ਪੈ ਗਿਆ ।
" ਓਹ ਆ ਰਿਹਾ " । ਕੁਲਜੀਤ ਨੇਂ ਦੱਸਿਆ, ਸੁਰਜੀਤ ਦੀਆਂ ਤੇਜ ਨਜਰਾਂ ਨੇ ਸੰਨੀ ਦਾ ਪਲਾਂ ਵਿੱਚ ਹੀ ਮੁਆਇਨਾਂ ਕਰ ਲਿਆ ।
" ਦੇਖਣ ਨੂੰ ਤਾਂ ਹਰ ਪੱਖੋਂ ਠੀਕ ਆ, ਬਾਕੀ ਮੰਮੀ ਨੇਂ ਆਪੇ ਸਮਝ ਲੈਣਾਂ, ਚੱਲ ਛੇਤੀ ਗੱਲ ਕਰ ਉਹਦੇ ਨਾਲ "। ਸੁਰਜੀਤ ਨੇਂ ਕਿਹਾ, ਉਹ ਕੁਝ ਇਸ ਤਰਾਂ ਖੜੀਆਂ ਸਨ ਕਿ ਗੇਟ ਅੰਦਰੋਂ ਆਉਣ ਵਾਲੇ ਨੂੰ ਨਜਰ ਨਹੀਂ ਸੀ ਆਉਦੀਆਂ, ਹੁਣ ਸੰਨੀ ਕੋਲ ਦੀ ਲੰਘਣ ਹੀ ਲੱਗਾ ਸੀ ਕਿ ਸਾਰੀ ਸ਼ਕਤੀ ਸਮੇਟ ਕੇ ਕੁਲਜੀਤ ਦੇ ਮੂਹੋਂ ਇੱਕ ਹੀ ਬੋਲ ਨਿਕਲਿਆ ।
" ਸੰਨੀਂ ਜੀ " ।
ਆਪਣਾਂ ਨਾਂਮ ਸੁਣ ਕੇ ਸੰਨੀਂ ਰੁਕ ਗਿਆ, ਮੋਰ ਖੰਭੀ ਦੇ ਓਹਲੇ ਦੋਵੇਂ ਭੈਣਾਂ ਖੜੀਆਂ ਸਨ, ਸੰਨੀ ਉਨਾਂ ਨੂੰ ਦੇਖ ਕੇ ਹੈਰਾਂਨ ਰਹਿ ਗਿਆ ਤੇ ਕੁਲਜੀਤ ਦੇ ਮੂਹੋ ਐਂਨੇ ਪਿਆਰ ਨਾਲ ਆਪਣਾਂ ਨਾਂਮ ? ਕਿਧਰੇ ਇਹ ਸੁਪਨਾਂ ਤਾਂ ਨਹੀਂ, ਅੱਜ ਕੁਲਜੀਤ ਦੀ ਟੌਹਰ ਵੀ ਕੁਝ ਵੱਖਰੀ ਹੀ ਸੀ, ਉਸਦੀ ਤਿਆਰੀ ਦੇਖ ਕੇ ਕੁਲਵੰਤ ਤੇ ਬਾਕੀ ਤਿੰਨੇਂ ਭੈਣਾਂ ਵੀ ਮੁਸਕਰਾ ਉਠੀਆਂ ਸਨ, ਸੁਰਜੀਤ ਨੇ ਤਾਂ ਇਹ ਵੀ ਕਹਿ ਦਿੱਤਾ ਸੀ ।
" ਜਾਂਨ ਹੀ ਕੱਢ ਲੈਣੀ ਆਂ ਵਿਚਾਰੇ ਦੀ ? "।
" ਕੁਲਜੀਤ ਜੀ ਤੁਸੀ?"। ਸੰਨੀ ਦੇ ਹੋਸ਼ ਹਾਲੇ ਵੀ ਟਿਕਾਂਣੇ ਨਹੀ ਸਨ, ਉਹ ਪਤਾ ਨਹੀਂ ਕਦੋਂ ਦਾ ਅਰਦਾਸਾਂ ਕਰ ਰਿਹਾ ਸੀ ਪਹਿਲੀ ਮੁਲਾਕਾਤ ਲਈ ਤੇ ਹੁਣ ਜਦ ਦੇਵੀ ਸਾਂਹਮਣੇ ਖੜੀ ਮੁਸਕਰਾ ਰਹੀ ਸੀ ਤਾਂ ਜਬਾਂਨ ਥਥਲਾ ਗਈ, ਅੱਖਾਂ ਚੁੰਧਿਆ ਗਈਆਂ, ਦਿਲ ਨੇ ਪੀਟਰ ਇੰਜਣ ਵਾਂਗੂ ਇੱਕ ਦੰਮ ਹੀ ਚੱਕਰ ਫੜ ਲਏ ।
" ਕੁਝ ਸਮਾਂ ਹੋਵੇਗਾ ਤੁਹਾਡੇ ਕੋਲ ?" । ਕੋਇਲ ਇੱਕ ਵਾਰ ਫਿਰ ਕੂਕੀ, ਸੰਨੀ ਇਹ ਸ਼ਬਦ ਸੁਣ ਕੇ ਵੀ ਵਿਸਵਾਸ਼ ਨਹੀ ਸੀ ਕਰ ਪਾ ਰਿਹਾ, ਕਿ ਮਲਿਕਾ ਗੁਲਾਂਮ ਨੂੰ ਪੁੱਛੇ ਕਿ ਸਮਾਂ ਹੈ ?
" ਸਾਰਾ ਸਮਾਂ ਹੀ ਤੁਹਾਡਾ, ਦੱਸੋ?" । ਸੰਨੀ ਸੰਭਲਣ ਦੀ ਕੋਸਿਸ਼ ਵੀ ਕਰ ਰਿਹਾ ਸੀ ।
" ਇਹ ਮੇਰੀ ਭੈਣ ਸੁਰਜੀਤ " । ਕੁਲਜੀਤ ਨੇ ਜਾਂਣ ਪਛਾਂਣ ਕਰਾਈ ।
" ਸਤਿ ਸਿਰੀ ਅਕਾਲ " । ਸੁਰਜੀਤ ਨੇ ਕਿਹਾ, ਸੰਨੀਂ ਨੇ ਜਵਾਬ ਦਿੱਤਾ ਤੇ ਮੁਸਕਰਾ ਕੇ ਕਹਿਣ ਲੱਗਾ ।
" ਮੈਨੂੰ ਪਤਾ ਹੈ "।
"ਤੁਹਾਨੂੰ ਕਿਸ ਨੇ ਦੱਸਿਆ ?"। ਕੁਲਜੀਤ ਹੈਰਾਂਨ ਸੀ ।
" ਕੁਝ ਖਾਸ ਮਨੁੱਖਾਂ ਬਾਰੇ ਸੂਚਨਾਂ ਰੱਖਣ ਲਈ ਸਾਡੇ ਕੁਝ ਸੋਰਸ ਹੁੰਦੇ ਆ " ।
ਸੰਨੀ ਦੀ ਮੁਸਕਰਾਹਟ ਹੋਰ ਗਹਿਰੀ ਹੋ ਗਈ ਸੀ ਤੇ ਦਿਲ ਦੀ ਰਫਤਾਰ ਹੁਣ ਖਤਰੇ ਦੇ ਨਿਸ਼ਾਂਨ ਤੋ ਕੁਝ ਹੇਠਾਂ ਸਫਰ ਕਰ ਰਹੀ ਸੀ ।
" ਇਥੇ ਹੀ ਖੜੇ ਰਹਿਣਾਂ ਕਿ ਕੈਂਨਟੀਨ ਵਿੱਚ ਜਾ ਕੇ ਅਰਾਂਮ ਨਾਲ ਗੱਲ ਕਰੀਏ?" । ਸੁਰਜੀਤ ਨੇਂ ਸੁਝਾਅ ਦਿੱਤਾ ।

" ਹਾਂ, ਕਿਓ ਨਹੀਂ,ਆਓ " । ਤੇ ਸੰਨੀ ਉਨਾਂ ਨਾਲ ਕੈਂਨਟੀਨ ਵੱਲ ਤੁਰ ਪਿਆ, ਕੈਂਨਟੀਨ ਵੱਲ ਉਹ ਹਰ ਰੋਜ ਹੀ ਜਾਂਦਾ ਸੀ ਪਰ ਅੱਜ ਕੈਂਨਟੀਂਨ ਵੱਲ ਜਾਂਣਾਂ ਕੁਝ ਅਲੱਗ ਹੀ ਸੀ, ਉਸਦਾ ਮਨ ਕਹਿੰਦਾ ਸੀ ਕਿ ਸਾਇਦ ਅੱਜ ਭਗਤੀ ਪੂਰੀ ਹੋ ਜਾਵੇ, ਘੁੰਗਰੂਆਂ ਦੀ ਛਣਕਾਰ ਵਰਗੀ ਕੁਲਜੀਤ ਦੀ ਅਵਾਜ "ਸੰਨੀ ਜੀ" ਉਸਦੇ ਕੰਨੀਂ ਹਾਲੇ ਵੀ ਰਸ ਘੋਲ ਰਹੀ ਸੀ, ਉਸਨੇਂ ਚੋਰ ਅੱਖ ਨਾਲ ਕੁਲਜੀਤ ਦੇ ਪਹਿਰਾਵੇ ਤੇ ਨਜਰ ਮਾਰੀ, ਸਦਾਂ ਸਾਦੀ ਜਿਹੀ ਰਹਿਣ ਵਾਲੀ ਕੁਲਜੀਤ ਐਨੀਂ ਸਮਾਰਟ ਵੀ ਹੋ ਸਕਦੀ ਆ ? ਜਖਮੀ ਤਾਂ ਉਹ ਪਹਿਲਾਂ ਹੀ ਸੀ, ਹੁਣ ਤਾਂ ਬੱਸ ਆਖਰੀ ਸਾਹਾਂ ਵਾਲੀ ਗੱਲ ਹੀ ਸੀ, ਇੱਕ ਮੁਟਿਆਰ ਦਾ ਪਰੇਂਮ ਉਸ ਨੂੰ ਐਂਨੀ ਖੂਬਸੂਰਤ ਕਿਵੇਂ ਕਰ ਦਿੰਦਾ ਆ ਕਿ ਬੰਦੇ ਦਾ ਮਨ ਕਰੇ ਕਿ ਬੱਸ ਦੇਖਦਾ ਹੀ ਰਹਾਂ ?

ਕੁਝ ਦੇਰ ਬਾਅਦ ਹੀ ਉਹ ਕੈਂਨਟੀਂਨ ਵਿੱਚ ਬੈਠ ਕੇ ਚਾਹ ਦੀਆਂ ਚੁਸਕੀਆਂ ਲੈ ਰਹੇ ਸਨ, ਪਹਿਲਾਂ ਪੀਰਡ ਕੋਈ ਘੱਟ ਹੀ ਮਿੱਸ ਕਰਦਾ ਸੀ, ਤੇ ਇਹੀ ਕਾਰਨ ਸੀ ਕਿ ਕੈਂਨਟੀਂਨ ਵਿੱਚ ਉਹ ਤਿੰਨੇ ਹੀ ਬੈਠੇ ਸਨ ।

" ਤੁਸੀਂ ਅੱਜ ਕੁਝ ਲੇਟ ਨਹੀਂ ਹੋ ਗਏ?" । ਕੁਲਜੀਤ ਨੇ ਗੱਲ ਤੋਰੀ ।

" ਜੀ, ਉਹ ਮੋਟਰਸਾਈਕਲ ਪੈਂਚਰ ਹੋ ਗਿਆ ਸੀ, ਕੀ ਦੱਸੋਗੇ ਅੱਜ ਅਚਾਂਨਕ ਇਹ ਮੁਲਾਕਾਤ???" । ਕਿੰਨੇਂ ਹੀ ਸਵਾਲ ਘੁੰਮ ਰਹੇ ਸਨ ਸੰਨੀਂ ਦੇ ਮਨ ਵਿੱਚ, ਹੋਰ ਸਬਰ ਹੁਣ ਉਸ ਦੇ ਵੱਸ ਵਿੱਚ ਨਹੀਂ ਸੀ ਰਹਿ ਗਿਆ ।

" ਮੇਰੇ ਮੰਮੀਂ ਜੀ ਤੁਹਾਨੂੰ ਮਿਲਣਾਂ ਚਾਹੁੰਦੇ ਹਨ " । ਕੁਲਜੀਤ ਨੇਂ ਭੇਦ ਖੋਲਿਆ, ਉਹਦਾ ਮੂੰਹ ਹੁਣ ਹੋਰ ਸੂਹਾ ਹੋਈ ਜਾ ਰਿਹਾ ਸੀ ।

" ਤੁਹਾਡੇ ਮੰਮੀਂ ? ਕੀ ਗੱਲ ? ਐਸੀ ਕਿਹੜੀ ਗੱਲ ਆ ?" । ਸੰਨੀਂ ਐਸੇ ਜਵਾਬ ਲਈ ਬਿਲਕੁਲ ਤਿਆਰ ਨਹੀਂ ਸੀ, ਕੁਲਜੀਤ ਨਾਲ ਉਹਦੀ ਕੋਈ ਗੱਲ ਨਹੀਂ ਸੀ ਖੁੱਲੀ, ਇਹ ਮੰਮੀਂ ਤੱਕ ਗੱਲ ਕਿਵੇ ਪਹੁੰਚ ਗਈ ? ਕਿਧਰੇ ਛਿੱਤਰ ਪਰੇਡ......।।ਸੰਨੀਂ ਹਾਲੇ ਸੋਚ ਹੀ ਰਿਹਾ ਸੀ ਕਿ ਸੁਰਜੀਤ ਬੋਲ ਪਈ ।

" ਪਸੰਦ ਕਰਦੇ ਹੋ ਤੁਸੀ ਮੇਰੀ ਭੈਣ ਨੂੰ?"। ਸੁਰਜੀਤ ਨੇ ਸੰਨੀਂ ਨੂੰ ਸਪਸ਼ਟ ਹੀ ਪੁੱਛ ਲਿਆ, ਉਹ ਕੁਲਜੀਤ ਦੀ ਕੁਝ ਮਦਦ ਕਰਨੀਂ ਚਾਹੁੰਦੀ ਸੀ ।

" ਪਸੰਦ ਨਹੀਂ ਕਰਦਾ, ਪੂਜਾ ਕਰਦਾ ਹਾਂ, ਕਿਤਾਬ ਦੇ ਅੱਖਰ ਪਤਾ ਨਹੀਂ ਕਿਓ ਕੁਲਜੀਤ ਦੇ ਚਿਹਰੇ ਦਾ ਅਕਾਰ ਬਣਾ ਕੇ ਹੱਸਦੇ ਰਹਿੰਦੇ ਆ "।

ਸੰਨੀਂ ਦੇ ਚਿਹਰੇ ਤੇ ਉਹਦੇ ਅੰਦਰਲਾ ਪਰੇਂਮ ਝਲਕ ਆਇਆ ਸੀ ਤੇ ਉਹ ਇਹ ਵੀ ਸਮਝ ਗਿਆ ਸੀ ਕਿ ਹੁਣ ਕੋਈ ਝਿਝਕ ਨਹੀਂ ਕਰਨੀਂ ਜੋ ਹੋਊ ਦੇਖੀ ਜਾਊ, ਕੁਲਜੀਤ ਨਜਰਾਂ ਚੁਰਾ ਰਹੀ ਸੀ, ਪਹਿਲੀ ਵੇਰ ਸੰਨੀ ਦੇ ਐਨੀਂ ਨੇੜੇ ਅਤੇ ਉਹ ਵੀ ਸਕੀ ਭੈਂਣ ਦੀ ਹਾਜਰੀ ਵਿੱਚ, ਸੁਰਜੀਤ ਦੇ ਚਿਹਰੇ ਦੇ ਭਾਵ ਦੱਸਦੇ ਸਨ ਕਿ ਸੰਨੀ ਦਾ ਜਵਾਬ ਉਸ ਨੂੰ ਚੰਗਾ ਲੱਗਾ ਸੀ, ਚਿਹਰੇ ਤੇ ਗੁੱਸੇ ਦੀ ਥਾਂ ਖੁਸ਼ੀ ਝਲਕ ਰਹੀ ਸੀ, ਕੁਲਜੀਤ ਦਾ ਮੂੰਹ ਇਹ ਸੁਣ ਕੇ ਖਿੜੇ ਫੁੱਲ ਵਰਗਾ ਹੋ ਗਿਆ ਸੀ, ਇਹ ਸਭ ਇਸ਼ਾਰੇ ਸੰਨੀਂ ਲਈ ਕਾਫੀ ਸਨ ਕਿ ਮੰਮੀਂ ਕੋਲੋ ਛਿੱਤਰ ਪਰੇਡ ਨਹੀਂ ਹੋਣ ਲੱਗੀ, ਉਹ ਵੀ ਹੁਣ ਫੈਸਲਾ ਕਰ ਲੈਣਾਂ ਚਾਹੁੰਦਾ ਸੀ, ਬਥੇਰਾ ਸਮਾ ਹੋ ਗਿਆ ਸੀ ਚੋਰੀਂ ਚੋਰੀਂ ਪਰੇਂਮ ਕਰਦੇ ।

" ਮੈਂ ਵੀ ਜਾਨਣਾਂ ਚਾਹੁੰਦਾ ਹਾਂ ਕਿ ਕਿਧਰੇ ਮੇਰਾ ਪਰੇਮ ਇੱਕ ਤਰਫਾ ਤਾਂ ਨਹੀ? " ।

ਹੁਣ ਸੰਨੀਂ ਦਾ ਦਿਲ ਫਿਰ ਧਾੜ ਧਾੜ ਵੱਜਣਾਂ ਸ਼ੁਰੂ ਹੋ ਗਿਆ ਸੀ, ਹੁਣ ਫੈਸਲੇ ਦੀ ਘੜੀ ਸੀ, ਸਿਰਫ ਦੋ ਕੁ ਸ਼ਬਦ ਜੋ ਕਈ ਵਾਰ ਐਨੈਂ ਮਹਿੰਗੇ ਹੋ ਜਾਂਦੇ ਆ ਕਿ ਕੁੱਲ ਦੁਨੀਆਂ ਦੀ ਦੌਲਤ ਨਾਲ ਵੀ ਨਾਂ ਖਰੀਦੇ ਜਾ ਸਕਣ, ਪਰੇਮ ਦਾ ਇਕਰਾਰ ਸ਼ਾਇਦ ਹਰ ਪਰੇਮੀ ਲਈ ਰੱਬ ਮਿਲਣੀ ਤੋ ਘੱਟ ਨਹੀਂ ਹੋ ਸਕਦਾ...

ਕੁਲਜੀਤ ਦੇ ਸੁੰਦਰ ਮੁੱਖੜੇ ਤੇ ਨਜਰਾਂ ਟਿਕਾਈ ਸੰਨੀ ਉਡੀਕ ਕਰ ਰਿਹਾ ਸੀ...।

" ਜੇ ਇਸ ਗੱਲ ਨੂੰ ਪਰੇਮ ਕਹਿੰਦੇ ਆ ਕਿ ਜਿੱਧਰ ਦੇਖਾਂ ਸੰਨੀ ਹੀ ਨਜਰ ਆਵੇ ਤਾਂ ਫਿਰ ਇਹ ਪਰੇਮ ਇੱਕ ਤਰਫਾ ਨਹੀਂ ਹੋ ਸਕਦਾ "। ਕੁਲਜੀਤ ਦੀਆਂ ਨਜਰਾਂ ਅੱਜ ਪਹਿਲੀ ਵਾਰ ਪਰੇਮ ਸਮੁੰਦਰ ਬਣ ਕੇ ਸੰਨੀ ਨਾਲ ਚਾਰ ਹੋਈਆਂ ਸਨ ਤੇ ਸੰਨੀ ਨੂੰ ਲਗਦਾ ਸੀ ਕਿ ਇਸ ਹੜ ਵਿੱਚ ਉਹ ਕਿੱਧਰ ਗਵਾਚ ਰਿਹਾ ਕੁਝ ਪਤਾ ਨਹੀਂ ਸੀ, ਸੁਰਜੀਤ ਉਨਾਂ ਦੇ ਦੋ ਦਿਲ ਇੱਕ ਹੁੰਦੇ ਦੇਖ ਰਹੀ ਸੀ ।

" ਅੱਜ ਸੱਤ ਸੋ ਵੀਹ ਦਿਨ ਹੋ ਗਏ ਇਸ ਇਕਰਾਰ ਨੂੰ ਉਡੀਕਦੇ "।

ਸੰਨੀ ਨੇਂ ਕੁਝ ਪਲਾਂ ਬਾਅਦ ਜਬਾਂਨ ਖੋਲੀ ।

" ਸੱਤ ਸੌ ਵੀਹ ਦਿਨ ?"। ਕੁਲਜੀਤ ਕੁਝ ਸਮਝੀ ਨਹੀਂ ਸੀ ।

" ਜਦੋਂ ਤੁਸੀਂ ਕਾਲਜ ਪਹਿਲੇ ਦਿਨ ਹੀ ਆਏ ਸੀ ਤੇ ਮੈਨੂੰ ਕਲਰਕ ਦੇ ਰੂਮ ਬਾਰੇ ਪੁੱਛਿਆ ਸੀ, ਮੇਰਾ ਦਿਲ ਉਸ ਦਿਨ ਹੀ ਲਾ ਪਤਾ ਹੋ ਗਿਆ ਸੀ, ਅੱਜ ਪੂਰੇ ਸੱਤ ਸੌ ਵੀਹ ਦਿਨ ਹੋ ਗਏ ਆ "। ਸੰਨੀ ਨੇਂ ਭੇਦ ਖੋਲਿਆ ।

" ਓਹ, ਮੈਨੂੰ ਤਾਂ ਯਾਦ ਵੀ ਨਹੀਂ ਕਿ ਮੈਂ ਕਦੇ ਤੁਹਾਂਨੂੰ ਕਾਲਜ ਆਫਿਸ ਦਾ ਰਸਤਾ ਪੁੱਛਿਆ ਸੀ "। ਕੁਲਜੀਤ ਸਹੀ ਕਹਿ ਰਹੀ ਸੀ ।

" ਜਿੰਨਾਂ ਦੇ ਘਰ ਡਾਕਾ ਪਿਆ ਹੋਵੇ ਉਹੀ ਯਾਦ ਰੱਖ ਸਕਦੇ ਆ ਕਿ ਕਿਆਂਮਤ ਕਦੋਂ ਆਈ ਸੀ,ਸਾਡੇ ਵਰਗੇ ਸੈਂਕੜੇ ਫਿਰਦੇ ਆ,ਜਨਾਬ ਕਿਸ ਕਿਸ ਨੂੰ ਯਾਦ ਰੱਖਣ "।

ਸੰਨੀ ਦੇ ਬੋਲ ਸਨ ।

" ਤੁਹਾਡੇ ਵਰਗੇ ਸੈਂਕੜੇ ਫਿਰਦੇ ਹੋਣ ਤਾਂ ਇਹ ਦੇਸ਼ ਸਵਰਗ ਬਣ ਸਕਦਾ "।

ਕੁਲਜੀਤ ਸੰਨੀ ਦੇ ਗੁਣਾਂ ਤੋ ਅਣਵਾਕਿਫ ਨਹੀਂ ਸੀ ।

ਕੁਝ ਦੇਰ ਉਹ ਗੱਲਾਂ ਕਰਦੇ ਰਹੇ, ਕੁਲਜੀਤ ਨੇਂ ਮੰਮੀ ਦੇ ਮਿਲਣ ਦੇ ਕਾਰਨ ਬਾਰੇ ਦੱਸਿਆ, ਸੰਨੀਂ ਵੀ ਮੰਮੀ ਨੂੰ ਹਰ ਹਾਲ ਮਿਲਣਾਂ ਚਾਹੁੰਦਾ ਸੀ, ਸਮਾਂ ਤੇ ਸਥਾਂਨ ਤੈਹ ਕਰ ਕੇ ਦੋਵੇ ਇੱਕ ਦੂਜੇ ਵੱਲ ਕੁਰਬਾਂਨ ਜਾਂਣ ਵਾਲੀਆਂ ਨਜਰਾਂ ਨਾਲ ਦੇਖਦੇ ਵਿਦਾ ਹੋ ਗਏ ।

## ਕਾਂਡ 4

ਲਾਡੀ ਅਤੇ ਕੁਲਵੰਤ ਪੌਣੇ ਕੁ ਦਸ ਵਜੇ ਗੁਰਦਵਾਰੇ ਦੇ ਅੰਦਰ ਦਾਖਲ ਹੋਈਆਂ, ਲਾਡੀ ਸਕੂਟਰ ਚਲਾ ਰਹੀ ਸੀ, ਗੁਰਦਵਾਰੇ ਦੀ ਪਾਰਕਿੰਗ ਵਿੱਚ ਸਕੂਟਰ ਲਾ ਕੇ ਉਨਾਂ ਨੇਂ ਮੱਥਾ ਟੇਕਿਆ ਤੇ ਪ੍ਰਸਾਦਿ ਚੜਾਇਆ, ਹੁਣ ਉਹ ਬਾਹਰ ਆ ਕੇ ਪਿਛਲੇ ਪਾਸੇ ਬਣੇ ਥੜੇ ਵੱਲ ਜਾ ਰਹੀਆਂ ਸਨ, ਇੱਕ ਵੱਡਾ ਬੋਹੜ ਦਾ ਦਰੱਖਤ ਇਸ ਥੜੇ ਵਿਚਕਾਰ ਪਤਾ ਨਹੀਂ ਕਿੰਨੇ ਵਰਿਆਂ ਤੋ ਛਾਂ ਦੇ ਰਿਹਾ ਸੀ, ਸੰਨੀ ਸਾਡੇ ਨੌਂ ਵਜੇ ਹੀ ਆ ਕੇ ਬੈਠ ਗਿਆ ਸੀ, ਸਕੂਟਰ ਤੇ

ਆਉਦੀਆਂ ਨੂੰ ਉਸ ਨੇਂ ਦੇਖ ਲਿਆ ਸੀ ਤੇ ਕੁਲਜੀਤ ਦੇ ਦੱਸੇ ਹੁਲੀਏ ਅਨੁਸਾਰ ਉਹ ਹੀ ਹੋ ਸਕਦੀਆਂ ਸਨ, ਕੁਲਜੀਤ ਦੀ ਮਾਂ ਦੇ ਖਿਆਲ ਨਾਲ ਹੀ ਸੰਨੀਂ ਨੂੰ ਹਲਕਾ ਜਿਹਾ ਪਸੀਨਾਂ ਆ ਗਿਆ ਸੀ, ਐਸੀ ਮੁਲਾਕਾਤ ਵੀ ਘੱਟ ਹੀ ਕਿਸੇ ਪਰੇਮੀ ਦੇ ਹਿੱਸੇ ਆਉਦੀ ਹੋਵੇਗੀ, ਬਹੁਤੇ ਪਰੇਮੀਆਂ ਲਈ ਤਾਂ ਮਸੂਕ ਦੀ ਮਾਂ ਕਿਸੇ ਠਾਂਣੇਦਾਰ ਤੋ ਘੱਟ ਨਹੀਂ ਜਿਸ ਨੇਂ ਗੱਲਾਂ ਘੱਟ ਕਰਨੀਆ ਤੇ ਪਟੇ ਵੱਧ ਵਰਾਉਣੇ ਆਂ...

ਕੁਲਵੰਤ ਨੇਂ ਵੀ ਸਾਹਮਣੇ ਖੜੇ ਗੱਭਰੂ ਨੂੰ ਦੇਖ ਲਿਆ ਸੀ ਤੇ ਉਸਦਾ ਅੰਦਾਜਾ ਸੀ ਕਿ ਏਹੀ ਸੰਨੀਂ ਹੋ ਸਕਦਾ, ਸਮਝਿਆ ਜਾ ਸਕਦਾ ਹੈ ਕਿ ਸਾਰਿਆਂ ਦੇ ਦਿਲ ਇੱਕ ਬਿਗਾਂਨੇਪਨ ਦੇ ਭਾਵ ਨਾਲ ਭਰੇ ਹੋਏ ਹੋਣਗੇ, ਜਿਵੇਂ ਜਿਵੇਂ ਕੁਲਵੰਤ ਤੇ ਲਾਡੀ ਥੜੇ ਦੇ ਨੇੜੇ ਆ ਰਹੀਆਂ ਸਨ ਉਵੇਂ ਉਵੇਂ ਹੀ ਸੰਨੀ ਲਾਡੀ ਤੇ ਕੁਲਵੰਤ ਦੀ ਸ਼ਖਸ਼ੀਅਤ ਤੋਂ ਪ੍ਰਭਾਵਿਤ ਹੋਈ ਜਾ ਰਿਹਾ ਸੀ, ਸਧਾਰਨ ਪਹਿਰਾਵਾ,ਵਿਸਵਾਸ਼ ਭਰੀ ਚਾਲ, ਸੁੰਦਰ ਮੁੱਖੜੇ ਤੇ ਹਲਕੀ ਜਿਹੀ ਮੁਸਕਾਂਨ, ਕਿਸੇ ਬੋਰਡ ਦੇ ਇਮਤਿਹਾਂਨ ਤੋ ਘੱਟ ਨਹੀਂ ਹੋਵੇਗੀ ਇਹ ਮੁਲਾਕਾਤ...।

" ਸਤਿ ਸ਼ਿਰੀ ਅਕਾਲ " । ਨੇੜੇ ਆਈਆਂ ਤੇ ਸੰਨੀ ਨੇਂ ਦੋਵੇ ਹੱਥ ਜੋੜ ਦਿੱਤੇ, ਆਪਣੇ ਦਿਲ ਨੂੰ ਉਸ ਨੇ ਕਹਿ ਦਿੱਤਾ ਸੀ ਕਿ ਘਬਰਾ ਨਾਂ, ਮੈ ਜੁ ਹਾਂ ।

" ਬੇਟਾ ਜੀ ਤੁਸੀ ਸੰਨੀਂ ਹੋ " । ਕੁਲਵੰਤ ਦਾ ਛੋਟਾ ਜਿਹਾ ਸਵਾਲ, ਭਾਂਵੇ ਪੱਕਾ ਸੀ ਕਿ ਉਹ ਸੰਨੀ ਹੈ ਪਰ ਸ਼ੱਕ ਦੂਰ ਕਰਨਾਂ ਜਰੂਰੀ ਸੀ ।

" ਜੀ ਆਂਟੀ ਜੀ "। ਸੰਨੀਂ ਪੂਰੀ ਚੇਤੰਨਤਾ ਵਿੱਚ ਸੀ ।

" ਮੈਂ ਕੁਲਜੀਤ ਦੀ ਮਾਂ ਕੁਲਵੰਤ ਕੌਰ ਤੇ ਆਹ ਕੁਲਜੀਤ ਦੀ ਛੋਟੀ ਭੈਂਣ ਲਾਡੀ "।
ਕੁਲਵੰਤ ਨੇਂ ਆਪਣੇ ਬਾਰੇ ਦੱਸਿਆ ।

" ਬਹੁਤ ਖਸ਼ੀ ਹੋਈ ਆਪ ਨੂੰ ਮਿਲਕੇ "। ਸੰਨੀਂ ਨੇਂ ਖੁਸ਼ੀ ਜਾਹਰ ਕੀਤੀ ।

" ਇਹ ਤਾਂ ਗੱਲਬਾਤ ਤੋ ਬਾਅਦ ਹੀ ਕਹਿ ਸਕੋਗੇ ਕਿ ਖਸ਼ੀ ਹੋਈ ਜਾਂ..."।

ਤੇ ਵਿੱਚੇ ਹੀ ਵਾਕ ਅਧੂਰਾ ਛੱਡ ਦਿੱਤਾ ਸੀ ਲਾਡੀ ਨੇਂ, ਸ਼ਰਾਰਤ ਉਸ ਦੀਆਂ ਅੱਖਾਂ ਵਿੱਚੋਂ ਡੁੱਲ ਰਹੀ ਸੀ, ਸੰਨੀਂ ਦੀ ਬਾਹਰੀ ਦਿੱਖ ਨੂੰ ਦੇਖਦੇ ਹੀ ਉਸ ਨੇਂ ਦਿਲ ਵਿੱਚ ਸੋਚਿਆ ਸੀ " ਵਾਹ ਦੀਦੀ, ਕਿਆ ਪਸੰਦ ਆ "।

ਲਾਡੀ ਦੀ ਗੱਲ ਤੇ ਸੰਨੀਂ ਕੁਝ ਸਕਪਕਾ ਗਿਆ ਤੇ ਏਧਰ ਓਧਰ ਦੇਖਣ ਲੱਗ ਪਿਆ, ਕੁਲਵੰਤ ਵੀ ਸੰਨੀਂ ਦੀ ਇਸ ਦਸ਼ਾ ਤੇ ਮੁਸਕਰਾ ਪਈ ।

ਥੜੇ ਤੇ ਪੱਥਰ ਲੱਗਾ ਸੀ, ਥੜਾ ਸਾਫ ਸੁਥਰਾ ਸੀ, ਉਹ ਉਥੇ ਹੀ ਬੈਠ ਗਏ ।

" ਬੇਟਾ ਜੀ ਕੁਝ ਦੱਸੋ ਆਪਣੇ ਬਾਰੇ "। ਕੁਲਵੰਤ ਨੇਂ ਸਿੱਧੀ ਗੱਲ ਚਾਲੂ ਕੀਤੀ ।

" ਜੀ, ਕੁਲਜੀਤ ਦਾ ਕਲਾਸ ਫੈਲੋ ਹਾਂ, ਮਾਡਲ ਟਾਉਨ ਸਾਡੀ ਰਿਹਾਇਸ਼ ਹੈ, ਘਰ ਵਿੱਚ ਭਾਪਾ ਜੀ, ਇੱਕ ਛੋਟਾ ਭਰਾ ਤੇ ਮੈਂ ਰਹਿੰਦੇ ਹਾਂ, ਦੋ ਵੱਡੀਆਂ ਭੈਣਾਂ ਹਨ ਉਹ ਆਪੋ ਆਪਣੇ ਘਰ ਵਸਦੀਆਂ ਹਨ, ਭਾਪਾ ਜੀ ਰਿਟਾਇਰਡ ਡੀ ਐਸ ਪੀ ਹਨ ਤੇ ਗਰੈਜੂਏਸ਼ਨ ਤੋਂ ਬਾਅਦ ਮਹਿਕਮੇ ਵਿੱਚ ਮੇਰੀ ਨੌਕਰੀ ਪੱਕੀ ਹੈ, ਛੋਟਾ ਵੀਰ ਮੈਟਰਿਕ ਕਰ ਰਿਹਾ "।

ਸੰਨੀਂ ਨੇ ਸੰਖੇਪ ਵਿੱਚ ਆਪਣੇ ਬਾਰੇ ਦੱਸਿਆ ।

" ਤੇ ਤੁਹਾਡੇ ਮਾਤਾ ਜੀ?" ।

ਕੁਲਵੰਤ ਨੇਂ ਨੋਟ ਕੀਤਾ ਕਿ ਮਾਂ ਦਾ ਜਿਕਰ ਕਰਨਾਂ ਸ਼ਾਇਦ ਉਹ ਭੁੱਲ ਗਿਆ ਹੋਵੇ ।

ਮਾਂ ਦੀ ਗੱਲ ਸੁਣ ਕੇ ਸੰਨੀ ਦੇ ਜਬੜੇ ਕਸੇ ਗਏ, ਬੁੱਲ ਆਪਸ ਵਿੱਚ ਘੁੱਟੇ ਗਏ ਤੇ ਉਹ ਖਾਮੋਸ਼ ਜਿਹਾ ਹੋ ਗਿਆ, ਕੁਲਵੰਤ ਦੀਆਂ ਤੇਜ ਨਜਰਾਂ ਸੰਨੀ ਦੇ ਚਿਹਰੇ ਦੇ ਹਰ ਭਾਵ ਨੂੰ ਪੜ ਰਹੀਆਂ ਸਨ, ਕੁਲਵੰਤ ਨੂੰ ਲੱਗਿਆ ਜਿਵੇ ਉਹ ਮਾਂ ਬਾਰੇ ਗੱਲ ਨਾਂ ਕਰਨੀ ਚਾਹੁੰਦਾ ਹੋਵੇ, ਪਰ ਇਹ ਜਾਨਣਾਂ ਵੀ ਜਰੂਰੀ ਸੀ ।

" ਕੀ ਗੱਲ ਬੇਟਾ ਜੀ, ਮਾਂ ਬਾਰੇ ਨਹੀਂ ਦੱਸਣਾਂ ਚਾਹੁੰਦੇ?" ।

ਕੁਲਵੰਤ ਨੇਂ ਸਵਾਲ ਦੁਹਰਾਇਆ ।

" ਨਹੀਂ ਆਂਟੀ ਜੀ ਐਸੀ ਕੋਈ ਗੱਲ ਨਹੀਂ ਅਸਲ ਵਿੱਚ ਮਾਂ ਰਾਤ ਨੂੰ ਹੀ ਨਜਰ ਆ ਸਕਦੀ ਆ ਹੁਣ " । ਸੰਨੀ ਪਤਾ ਨਹੀਂ ਕੀ ਬੋਲ ਗਿਆ ਸੀ, ਕੁਝ ਪਲ ਉਸਦਾ ਧਿਆਂਨ ਅਚਾਂਨਕ ਕਿਤੇ ਹੋਰ ਚਲੇ ਗਿਆ ਸੀ ।

" ਰਾਤ ਨੂੰ ਨਜਰ ਆਉਦੇ ਆ ?" ।

ਲਾਡੀ ਦੇ ਮੱਥੇ ਦੀ ਤਿਊੜੀ ਕੁਝ ਹੋਰ ਗਹਿਰੀ ਹੋ ਗਈ ਸੀ, ਅਜੀਬ ਸੂਚਨਾਂ ਸੀ ਇਹ ।

" ਓਹ ਸੌਰੀ, ਰੱਬ ਨੇਂ ਮਾਂ ਨੂੰ ਆਪਣੇ ਕੋਲ ਬੁਲਾ ਲਿਆ ਸੀ ਤੇ ਹੁਣ ਮੈਂ ਰਾਤ ਨੂੰ ਚਮਕਦੇ ਤਾਰਿਆਂ ਵਿੱਚ ਉਸਨੂੰ ਲੱਭਣ ਦੀ ਕੋਸ਼ਿਸ ਕਰਦਾਂ ਹਾਂ, ਮੈਨੂੰ ਛੋਟੇ ਹੁੰਦੇ ਨੂੰ ਮਾਂ ਕਹਿੰਦੀ ਹੁੰਦੀ ਸੀ ਕਿ ਜਦੋ ਰੱਬ ਉਸਨੂੰ ਆਪਣੇਂ ਕੋਲ ਬੁਲਾ ਲਵੇਗਾ ਤਾਂ ਉਹ ਤਾਰਾ ਬਣ ਕੇ ਅਸਮਾਂਨ ਵਿੱਚ ਚਮਕੇਗੀ ਤੇ ਰਾਤ ਨੂੰ ਦੇਖਿਆ ਕਰੇਗੀ ਕਿ ਉਹਦੇ ਬੱਚੇ ਕੀ ਕਰਦੇ ਆ, ਮੈਂ ਜਾਂਣਦਾ ਹਾਂ ਕਿ ਐਸਾ ਨਹੀਂ ਹੁੰਦਾ ਪਰ ਮੇਰੇ ਅੰਦਰਲਾ ਬੱਚਾ ਹਾਲੇ ਵੀ ਇਸ ਗੱਲ ਨੂੰ ਮੰਨਦਾ ਆ "।

ਤੇ ਹੰਝੂਆਂ ਦਾ ਇੱਕ ਜੋੜਾ ਸੰਨੀਂ ਦੀਆਂ ਅੱਖਾਂ ਨੂੰ ਅਲਵਿਦਾ ਕਹਿ ਗਿਆ, ਭਾਂਵੇ ਉਹ ਛੇਤੀ ਹੀ ਸੰਭਲ ਗਿਆ ਸੀ ਪਰ ਸੰਨੀਂ ਦੇ ਦੋ ਹੰਝੂ ਮਾਵਾਂ ਧੀਆਂ ਦੇ ਕਾਲਜੇ ਚੀਰ ਪਾ ਗਏ ਸਨ, ਕੁਲਵੰਤ ਦਾ ਮਨ ਪਲ ਦੀ ਪਲ ਕੀਤਾ ਕਿ ਉਹ ਸੰਨੀਂ ਨੂੰ ਬਾਹਾਂ ਵਿੱਚ ਲੈ ਕੇ ਦਿਲਾਸਾ ਦੇਵੇ ਪਰ ਹਾਲੇ ਏਨੀਂ ਅਪਣੱਤ ਜਤਾਉਣੀ ਠੀਕ ਨਹੀਂ ਸੀ ਲਗਦੀ, ਲਾਡੀ ਦੇ ਸਖਤ ਸੁਭਾਅ ਹੇਠ ਲੁਕਿਆ ਕੋਮਲ ਦਿਲ ਕੰਬ ਜਿਹਾ ਗਿਆ, ਉਸਨੇਂ ਵੀ ਹੁਣੇਂ ਹੁਣੇਂ ਪਿਓ ਦਾ ਘਾਟਾ ਖਾਧਾ ਸੀ, ਮਾਂ ਦਾ ਘਾਟਾ ਕਹਿੰਦੇ ਆ ਹੋਰ ਵੀ ਔਖਾ ਹੋ ਜਾਂਦਾ ।

" ਬਹੁਤ ਅਫਸੋਸ ਹੋਇਆ ਬੇਟਾ ਜੀ, ਕੀ ਗੱਲ ਹੋ ਗੀ ਸੀ "।

ਕੁਲਵੰਤ ਜਾਂਨਣਾ ਚਾਹੁੰਦੀ ਸੀ ਕਿ ਸੰਨੀਂ ਦੀ ਮਾਂ ਏਨੀਂ ਜਲਦੀ ਕਿਵੇਂ ਪੂਰੀ ਹੋ ਗਈ ।

" ਚਾਰ ਸਾਲ ਪਹਿਲਾਂ ਭਾਪਾ ਜੀ ਦੇ ਇੱਕ ਦੋਸਤ ਦੇ ਘਰੋ ਪਾਰਟੀ ਅਟੈਂਡ ਕਰ ਕੇ ਉਹ ਦੋਵੇਂ ਆ ਰਹੇ ਸਨ, ਰਾਹ ਵਿੱਚ ਜੀਪ ਦੇ ਐਕਸੀਡੈਂਟ ਵਿੱਚ ਭਾਪਾ ਜੀ ਸਖਤ ਜਖਮੀ ਹੋ ਗਏ ਤੇ ਮਾਂ ਨੂੰ ਰੱਬ ਕਹਿੰਦੇ ਮਿੰਟਾਂ ਵਿੱਚ ਹੀ ਆਪਣੇ ਕੋਲ ਲੈ ਗਿਆ ਸੀ, ਭਾਪਾ ਜੀ ਦੀ ਇੱਕ ਲੱਤ ਕੱਟਣੀ ਪੈ ਗਈ ਸੀ, ਹੁਣ ਉਹ ਇੱਕ ਨਕਲੀ ਲੱਤ ਦੇ ਸਹਾਰੇ ਤੁਰਦੇ ਆ ਇਸੇ ਕਰਕੇ ਜਲਦੀ ਰਿਟਾਇਰ ਵੀ ਹੋ ਗਏ "।

ਸੰਨੀਂ ਨੇਂ ਹੋਰ ਦੱਸਿਆ, ਸੰਨੀਂ ਦੀ ਕਹਾਂਣੀ ਐਨੀਂ ਦੁਖਦਾਇਕ ਹੋਵੇਗੀ ਇਹ ਅੰਦਾਜਾ ਕੋਈ ਕਿਵੇਂ ਲਾ ਸਕਦਾ ਸੀ, ਦੋਵੇ ਮਾਵਾਂ ਧੀਆਂ ਦੀ ਹਮਦਰਦੀ ਸੰਨੀ ਨਾਲ ਧੱਕੇ ਨਾਲ ਹੀ ਹੋਈ ਜਾਂਦੀ ਸੀ, ਇੱਕ ਤਾਂ ਉਹਦੇ ਪ੍ਰਤੀ ਮਿਲੀ ਹੁਣ ਤੱਕ ਦੀ ਜਾਂਣਕਾਰੀ, ਦੂਸਰੇ ਸੰਨੀ ਦਾ ਸਿੱਧਾਪਨ ਤੇ ਤੀਸਰੇ ਉਸ ਨਾਲ ਹੋਈ ਟਰੈਜਿਡੀ, ਚੌਥੇ ਕਿਸੇ ਇੱਜਤਦਾਰ ਘਰ ਦੀ

ਔਲਾਦ, ਇਹ ਕੁਝ ਕਾਰਨ ਸਨ ਕਿ ਸੰਨੀਂ ਨਾਲ ਉਨਾਂ ਦੀ ਮਾਂਨਸਿਕ ਨੇੜਤਾ ਵਧੀ ਜਾਂਦੀ ਸੀ ।

“ ਅੱਛਾ ਬੇਟਾ ਜੀ ਕੁਲਜੀਤ ਵਿੱਚ ਤੁਹਾਨੂੰ ਕੀ ਚੰਗਾ ਲੱਗਿਆ ਜੋ ਤੁਸੀ ਉਸ ਨੂੰ ਪਸੰਦ ਕਰਦੇ ਹੋ?”। ਕੁਲਵੰਤ ਮਾਹੌਲ ਕੁਝ ਨਾਰਮਲ ਕਰਨ ਦੇ ਇਰਾਦੇ ਨਾਲ ਗੱਲ ਦਾ ਮੁੱਦਾ ਬਦਲ ਗਈ ।

“ ਆਂਟੀ ਜੀ ਇਹ ਪੁੱਛੋ ਕਿ ਕੀ ਚੰਗਾ ਨਹੀਂ ਲੱਗਿਆ, ਭਾਂਵੇ ਅਸੀਂ ਹੁਣ ਤੱਕ ਇੱਕ ਦੂਜੇ ਨਾਲ ਕੁਝ ਗਿਣਤੀ ਦੀਆਂ ਗੱਲਾਂ ਕੀਤੀਆਂ ਹਨ, ਪਰ ਤਕਰੀਬਨ ਦੋ ਸਾਲ ਤੋਂ ਜੋ ਮੇਰਾ ਮਨ ਹਰ ਰੋਜ ਕਹਿ ਰਿਹਾ ਉਹ ਇਹ ਹੀ ਹੈ ਕਿ ਕੁਲਜੀਤ ਤੋ ਚੰਗਾ ਮੇਰੇ ਨਾਲ ਹੋਰ ਕੁਝ ਵੀ ਨਹੀਂ ਵਾਪਰ ਸਕਦਾ ”।

ਸੰਖੇਪ ਜਵਾਬ, ਪਰ ਲਗਦਾ ਸੀ ਦਿਲੋ ਨਿਕਲ ਰਹੀਆਂ ਸਨ ਇਹ ਗੱਲਾਂ ।

“ਤੁਸੀਂ ਦੱਸਿਆ ਕਿ ਤੁਹਾਡੇ ਭਾਪਾ ਜੀ  ਡੀ ਐਸ ਪੀ ਸਨ, ਅਸੀਂ ਪਿੰਡ ਦੇ ਸਧਾਰਨ ਜਿਹੇ ਲੋਕ ਆਂ, ਤੁਹਾਂਨੂੰ ਨਹੀਂ ਲਗਦਾ ਕਿ ਸਾਡਾ ਕੋਈ ਮੇਲ ਨਹੀਂ ?”।

ਲਾਡੀ ਨੇਂ ਇੱਕ ਜਰੂਰੀ ਮੁੱਦੇ ਨੂੰ ਮੱਦੇਨਜਰ ਕੀਤਾ, ਉਸ ਨੂੰ ਲਗਦਾ ਸੀ ਕਿ ਉਨਾਂ ਦਾ ਸਮਾਜਿਕ ਸਟੇਟਸ ਬਰਾਬਰ ਨਹੀਂ ਸੀ ।

“ ਭਾਪਾ ਜੀ ਦੇ ਡੀ ਐਸ ਪੀ ਬਣ ਜਾਂਣ ਨਾਲ ਮੇਰੇ ਮਨ ਦੀ ਚਾਹਤ ਤੇ ਕੋਈ ਫਰਕ ਨਹੀਂ ਪੈਂਦਾ, ਹਰ ਕੋਈ ਆਪੋ ਆਪਣੀ ਰੋਜੀ ਕਮਾ ਰਿਹਾ, ਕੋਈ ਜਿਮੀਂਦਾਰ ਬਣ ਕੇ ਤੇ ਕੋਈ ਪੁਲੀਸ ਮੁਲਾਜਮ ਬਣ ਕੇ, ਜੇ ਇੱਕ ਡੀ ਐਸ ਪੀ ਦੀ ਲੋੜ ਹੈ ਤਾਂ ਜਿਮੀਦਾਰ ਦੀ ਉਸ ਤੋਂ ਵੀ ਵੱਧ ਲੋੜ ਹੈ, ਤੇ ਜੇ ਸਮਾਜ ਇਨਾਂ ਦੋਵਾਂ ਨੂੰ ਛੋਟਾ ਤੇ ਵੱਡਾ ਮੰਨ ਰਿਹਾ ਤਾਂ ਇਹ ਬੇਇਨਸਾਫੀ ਹੈ, ਤੇ ਮੇਰੇ ਲਈ ਇਹ ਜਰੂਰੀ ਨਹੀਂ ਕਿ ਜੇ ਸਮਾਜ ਇਨਸਾਫ ਪਸੰਦ ਨਹੀਂ ਤਾਂ ਮੈਂ ਵੀ ਬੇਇਨਸਾਫੀ ਕਰਾਂ, ਪਰੇਂਮ ਕਰਨ ਵਾਲੇ ਐਸੇ ਕਿਸੇ ਫਰਕ ਨੂੰ ਨਹੀਂ ਮੰਨਦੇ ” । ਸੰਨੀਂ ਨੇਂ ਆਪਣੀ ਸੋਚ ਦੱਸੀ ।

“ ਪਰੇਂਮ ਕਰਨ ਵਾਲੇ ਨਾਂ ਵੀ ਮੰਨਣ ਫਿਰ ਵੀ ਸਮਾਜ ਦੇ ਕੋਈ ਕਾਨੂੰਨ ਹਨ, ਜਿਨਾਂ ਨੂੰ ਮੰਨਣਾਂ ਜਰੂਰੀ ਹੈ ”। ਕੁਲਵੰਤ ਉਸਨੂੰ ਹੋਰ ਟੋਹਣਾਂ ਚਾਹੁੰਦੀ ਸੀ ।

“ ਮੈਂ ਸਮਾਜ ਤੋਂ ਬਾਹਰ ਨਹੀਂ, ਸਮਾਜ ਆਪਣੇ ਫੈਸਲੇ ਮੇਰੇ ਕੋਲੋ ਪੁੱਛ ਕੇ ਜਾਂ ਡਰ ਕੇ ਨਹੀਂ ਕਰਦਾ, ਮੈਂ ਵੀ ਸਮਾਜ ਦੀ ਇੱਜਤ ਕਰਦਾ ਹਾਂ ਪਰ ਮੇਰੇ ਫੈਸਲੇ ਮੈਂ ਸਤਗੁਰ ਦੀ ਓਟ ਲੈ ਕੇ ਹੀ ਕਰਦਾ ਹਾਂ ਤੇ ਉਨਾਂ ਵਿੱਚ ਕਿਸੇ ਬਦਲਾਵ ਦੀ ਬਹੁਤੀ ਸੰਭਾਵਨਾਂ ਇਸ ਲਈ ਹੀ ਨਹੀਂ ਹੋ ਸਕਦੀ ਕਿ ਕਿਸੇ ਸਮਾਜ ਨਾਂਮਕ ਸੰਗਠਨ ਨੇਂ ਜਿਹੜਾ ਕਿ ਅਸਲ ਵਿੱਚ ਹੈ ਹੀ ਨਹੀਂ ਕੋਈ ਕਾਨੂੰਨ ਬਣਾ ਰੱਖੇ ਆ ”। ਸੰਨੀ ਸਮਾਜ ਦਾ ਆਦਰ ਕਰਦਾ ਸੀ ਪਰ ਕਿਸੇ ਸੜੀ ਹੋਈ ਰਸਮ ਨੂੰ ਮੰਨਣ ਤੋਂ ਇਨਕਾਰੀ ਵੀ ਸੀ ।

“ ਕੁਲਜੀਤ ਨਾਲ ਪਰੇਮ ਇਸ ਹੱਦ ਤੱਕ ਹੈ ਕਿ ਉਸ ਨਾਲ ਪੂਰਾ ਜੀਵਨ ਗੁਜਾਰ ਸਕਦੇ ਹੋ? ”। ਕੁਲਵੰਤ ਨੇਂ ਅੱਗੇ ਪੁੱਛਿਆ ।

“ ਮੈਂ ਸਿਰਫ ਪਰੇਂਮ ਬਾਰੇ ਹੀ ਕਹਿ ਸਕਦਾ ਹਾਂ, ਕਿਸੇ ਹੱਦ ਬੰਨੇ ਦੀ ਗੱਲ ਕਦੇ ਮਨ ਵਿੱਚ ਆਈ ਨਹੀਂ, ਆਂਟੀ ਜੀ ਮੈ ਕੁਝ ਬਹੁਤਾ ਨਹੀਂ ਜਾਂਣਦਾ ਪਰ ਇਹ ਜਰੂਰ ਹੈ ਕਿ ਕੁਲਜੀਤ ਦੇ ਸਾਥ ਤੋਂ ਵੱਧ ਮੇਰੀ ਕਲਪਨਾਂ ਵਿੱਚ ਕੁਝ ਹੋਰ ਹੈ ਹੀ ਨਹੀਂ ”।

ਸੰਨੀ ਦੀਆਂ ਅੱਖਾਂ ਅੱਗੇ ਘੁੰਮਦਾ ਕੁਲਜੀਤ ਦਾ ਸੋਹਣਾਂ ਮੁੱਖੜਾ ਹੋਰ ਸੋਹਣਾਂ ਹੋ ਰਿਹਾ ਸੀ, ਪਰ ਸੰਨੀਂ ਲਈ ਸਿਰਫ ਸੋਹਣਾਂ ਮੁੱਖੜਾ ਹੀ ਜਰੂਰੀ ਨਹੀਂ ਸੀ, ਪਿਛਲੇ ਤਕਰੀਬਨ ਦੋ ਸਾਲਾਂ ਵਿੱਚ ਸੰਨੀਂ ਨੇਂ ਹਰ ਰੋਜ ਕੁਲਜੀਤ ਦੇ ਵਿਵਹਾਰ, ਉਸ ਦੇ ਰੀਜਲਟ ਅਤੇ ਪਹਿਰਾਵੇ ਆਦਿ ਨੂੰ ਖੂਬ ਘੋਖਿਆ ਸੀ, ਕੁਲਜੀਤ ਹੁਣਾਂ ਦੇ ਪਿੰਡ ਨੇੜੇ ਉਸਦਾ ਇੱਕ ਦੋਸਤ ਸੋਢੀ ਰਹਿੰਦਾ ਸੀ ਤੇ ਸੋਢੀ ਰਾਹੀਂ ਸੰਨੀਂ ਨੂੰ ਹੋਰ ਲੋੜੀਦੀਆਂ ਸੂਚਨਾਵਾਂ ਮਿਲਦੀਆਂ ਰਹਿੰਦੀਆਂ ਸਨ, ਦਿਲ ਦਾ ਫੈਸਲਾ ਤਾਂ ਪਹਿਲੇ ਦਿਨ ਹੀ ਹੋ ਗਿਆ ਸੀ, ਦਿਲ ਕੋਲ ਸੋਚਣ ਦੀ ਸਮਰੱਥਾ ਨਹੀਂ ਇਸੇ ਲਈ ਤਾਂ ਪਰੇਂਮ ਨਾਲ ਭਰਿਆ ਰਹਿੰਦਾ ਤੇ ਪਲ ਵਿੱਚ ਹੀ ਕਰਾਂਤੀਕਾਰੀ ਫੈਸਲੇ ਕਰ ਲੈਦਾ, ਸੰਨੀਂ ਨੇਂ ਦਿਲ ਦੇ ਨਾਲ ਦਿਮਾਗ ਦੀ ਸਲਾਹ ਵੀ ਲਈ ਸੀ, ਇਸੇ ਲਈ ਐਨੇ ਸਮੇ ਤੇ ਸੂਚਨਾਵਾਂ ਦੀ ਲੋੜ ਪਈ ਸੀ ।

“ ਕਿਸ ਜਾਤ ਨਾਲ ਸਬੰਧ ਰੱਖਦੇ ਹੋ ”।

ਇਹ ਬਹੁਤ ਜਰੂਰੀ ਸਵਾਲ ਸੀ ਜੋ ਕੁਲਵੰਤ ਜਾਨਣਾਂ ਚਾਹੁੰਦੀ ਸੀ ।

“ ਜੇ ਮੈਂ ਤੁਹਾਡੀ ਜਾਤ ਦਾ ਨਾਂ ਹੋਇਆ ਤਾਂ ਸਾਡੇ ਪਰੇਂਮ ਦਾ ਕਤਲ ਕਰ ਦਿਓਗੇ ਆਂਟੀ ਜੀ ? ਗੁਰੂ ਗੋਬਿੰਦ ਸਿੰਘ ਜੀ ਨੇਂ 1699 ਈਸਵੀ ਨੂੰ ਜਾਤਾਂ ਖਤਮ ਕਰ ਦਿੱਤੀਆਂ ਸਨ, ਗੁਰੂ ਸਾਹਿਬ ਦੀ ਗੱਲ ਦੀ ਮੈਂ ਪੂਰੀ ਕਦਰ ਕਰਦਾ ਹਾਂ ”।

ਸੰਨੀਂ ਨੇ ਜਾਤ ਦਾ ਨਾਂਮ ਦੱਸਣ ਦੀ ਬਜਾਏ ਹੋਰ ਹੀ ਗੱਲ ਕੱਢ ਧਰੀ ।

“ ਗੁਰੂ ਜੀ ਨੇਂ ਜੋ ਕਿਹਾ ਉਸ ਗੱਲ ਨੂੰ ਸਮਾਜ ਨਹੀਂ ਮੰਨਦਾ ਬੇਟਾ ”।

ਕੁਲਵੰਤ ਨੇਂ ਸਮਾਜ ਦੇ ਜੋਰ ਬਾਰੇ ਦੱਸਿਆ ।

“ ਸਮਾਜ ਨਾਂ ਮੰਨੇ, ਆਪ ਜੀ ਤਾਂ ਮੰਨ ਹੀ ਸਕਦੇ ਹੋ, ਵੈਸੇ ਵੀ ਅੱਜ ਸਮਾਜ ਦੀ ਧੀ ਦੀ ਨਹੀਂ ਆਪ ਜੀ ਦੀ ਧੀ ਦੇ ਭਵਿੱਖ ਦੀ ਗੱਲ ਹੋ ਰਹੀ ਆ, ਜੇ ਤੁਸੀਂ ਵੀ ਡਰ ਗਏ ਤਾਂ ਬਾਕੀ ਤਾਂ ਪਹਿਲਾਂ ਹੀ ਹੌਸਲਾ ਹਾਰੀ ਬੈਠੇ ਆ, ਤੇ ਨਾਲੇ ਅਨੰਦ ਕਾਰਜ ਗੁਰੂ ਮਹਾਰਾਜ ਦੀ ਹਜੂਰੀ ਵਿੱਚ ਉਨਾਂ ਦੀਆਂ ਲਿਖੀਆਂ ਲਾਵਾਂ ਨਾਲ ਹੁੰਦੇ ਆ, ਸਮਾਜ ਦੇ ਡਰ ਨਾਲ ਨਹੀਂ ”।

ਸੰਨੀਂ ਕਿਸੇ ਵਜਦ ਵਿੱਚ ਆ ਕੇ ਬੋਲਿਆ ।

“ ਧਾਰਮਿਕ ਰੁਚੀਆਂ ਰੱਖਦੇ ਲਗਦੇ ਹੋ ਕਾਕਾ ਜੀ ”।

ਕੁਲਵੰਤ ਬੇਟੇ ਤੋਂ ਕਾਕਾ ਜੀ ਤੇ ਆ ਗਈ ਸੀ ।

“ ਹਰ ਰੋਜ ਪਾਠ ਤਾਂ ਨਹੀਂ ਕਰਦਾ ਪਰ ਗੁਰੂ ਦੀਆਂ ਕੁਝ ਗੱਲਾਂ ਜਰੂਰ ਮੰਨਦਾ ਹਾਂ ”।

ਸੰਨੀਂ ਨੇਂ ਕਿਹਾ ।

“ ਤੁਹਾਡੇ ਘਰ ਦੇ ਤੁਹਾਡੇ ਪਰੇਂਮ ਸਬੰਧ ਸਵੀਕਾਰ ਕਰ ਲੈਂਣਗੇ ?”।

ਲਾਡੀ ਨੂੰ ਲਗਦਾ ਸੀ ਕਿ ਉਸ ਨੇਂ ਕੁਝ ਪੁੱਛਿਆ ਹੀ ਨਹੀਂ, ਆਂਮ ਤੌਰ ਤੇ ਉਹ ਬਹੁਤ ਬੋਲਦੀ ਸੀ ਪਰ ਅੱਜ ਬਹੁਤਾ ਸੁਣ ਰਹੀ ਸੀ ।

“ ਪਹਿਲ ਉਨਾਂ ਦੀ ਹੈ ਜਿਨਾਂ ਨੇਂ ਕੁਲਜੀਤ ਨੂੰ ਪੈਦਾ ਕੀਤਾ ਹੈ, ਮੇਰੇ ਘਰਦੇ ਨੰਬਰ ਦੋ ਤੇ ਆਉਦੇ ਹਨ, ਪਹਿਲਾਂ ਤੁਸੀ ਦੱਸੋ ਕਿ ਤੁਸੀ ਮੇਰੇ ਪਰੇਂਮ ਨੂੰ ਸਵੀਕਾਰ ਕਰਦੇ ਹੋ?”।

ਸੰਨੀ ਨੇਂ ਕੁਲਵੰਤ ਨੂੰ ਫੈਸਲੇ ਦੀ ਘੜੀ ਅੱਗੇ ਲੈ ਆਂਦਾ, ਹੁਣ ਗੱਲ ਘੁਮਾ ਫਿਰਾ ਕੇ ਨਹੀਂ ਸੀ ਹੋ ਸਕਦੀ ।

“ ਬੇਟਾ ਜੀ ਜੇ ਇਹ ਸਭ ਸਹੀ ਹੈ ਜੋ ਮੈ ਫਿਲਹਾਲ ਮਹਿਸੂਸ ਕਰਦੀ ਹਾਂ ਤਾਂ ਤੇਰੇ ਪਰੇਂਮ ਤੋਂ ਇਨਕਾਰ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ, ਭਾਂਵੇ ਕਿ ਮੈਂ ਵੀ ਸਮਾਜ ਦੀ ਬਹੁਤੀ

ਪਰਵਾਹ ਨਹੀਂ ਕਰਦੀ ਫਿਰ ਵੀ ਜਾਂਣ ਬੁੱਝ ਕੇ ਲੋਕਾਂ ਨਾਲ ਪੰਗਾ ਲੈਣ ਵਿੱਚ ਮੇਰਾ ਵਿਸਵਾਸ਼ ਨਹੀਂ, ਮੇਰੀ ਇੱਕ ਸ਼ਰਤ ਹੋਵੇਗੀ "।
ਕੁਲਵੰਤ ਨੇਂ ਪਹਿਲਾਂ ਤੋਂ ਹੀ ਸੋਚ ਰੱਖਿਆ ਸੀ ਕਿ ਜੇ ਸੰਨੀਂ ਉਸ ਦੀ ਕਸੌਟੀ ਤੇ ਪੂਰਾ ਉਤਰਦਾ ਹੈ ਤਾਂ ਉਹ ਉਸਦਾ ਇਮਤਿਹਾਂਨ ਵੀ ਲਵੇਗੀ ।
" ਹੁਕਮ ਕਰੋ"। ਸੰਨੀਂ ਸ਼ਰਤ ਜਾਂਨਣ ਲਈ ਕਾਹਲਾ ਸੀ ।
" ਅੱਜ ਤੋ ਬਾਅਦ ਤੁਹਾਡੀ ਬੀ ਏ ਹੋਣ ਤੱਕ ਤੁਸੀਂ ਦੋਂਵੇ ਵੱਖਰੇ ਤੌਰ ਤੇ ਇੱਕ ਦੂਜੇ ਨੂੰ ਨਹੀਂ ਮਿਲੋਗੇ, ਕਲਾਸ ਫੈਲੋ ਹੋਣ ਦੇ ਨਾਤੇ ਇੱਕ ਦੂਜੇ ਨਾਲ ਗੱਲ ਕਰਨੀ ਕੋਈ ਪਰਾਬਲਮ ਨਹੀਂ, ਸਾਡੇ ਐਡਰੈਸ ਤੇ ਚਿੱਠੀ ਪੱਤਰ ਵੀ ਕਰ ਸਕਦੇ ਹੋ, ਜਿਸ ਦਿਨ ਤੁਹਾਡੀ ਬੀ ਏ ਕੰਪਲੀਟ ਹੋ ਜਾਵੇਗੀ ਉਸ ਦਿਨ ਤੁਹਾਡੇ ਪਿਤਾ ਜੀ ਨਾਲ ਗੱਲ ਹੋਵੇਗੀ, ਜਾਤ ਦੀ ਗੱਲ ਪੁੱਛਣੀ ਵੀ ਨਹੀਂ, ਸਾਰੇ ਲੋਕ ਜੋ ਆਪਣੀ ਜਾਤ ਵਿੱਚ ਵਿਆਹ ਕਰਾਉਦੇ ਹਨ ਉਹ ਵੀ ਸੁਖੀ ਨਹੀਂ, ਇਸ ਸਮੇਂ ਦੌਰਾਂਨ ਜੇ ਤੁਹਾਡੇ ਵਿਚਾਰ ਬਦਲ ਜਾਂਣ ਤਾਂ ਸਭ ਤੋ ਪਹਿਲਾਂ ਮੈਨੂੰ ਸੂਚਨਾਂ ਭੇਜ ਦੇਣੀ "। ਕੁਲਵੰਤ ਨੇਂ ਆਪਣੀ ਸ਼ਰਤ ਦੱਸੀ ।
" ਵਾਹ ਮਾਂ, ਸੋਰੀ ਆਂਟੀ ਜੀ, ਪਰੇਮ ਨੂੰ ਸਵੀਕਾਰ ਵੀ ਕਰ ਰਹੇ ਹੋ ਤੇ ਇਸਦੇ ਪੁਖਤਾ ਹੋਣ ਦੇ ਸਬੂਤ ਵੀ ਚਾਹੁੰਦੇ ਹੋ, ਤੁਹਾਡੀ ਇਸ ਸ਼ਰਤ ਨੇਂ ਕੁਲਜੀਤ ਪ੍ਰਤੀ ਮੇਰਾ ਪਰੇਂਮ ਹੋਰ ਵੀ ਵਧਾ ਦਿੱਤਾ ਹੈ, ਹੁਣ ਮੈਂ ਸਮਝ ਸਕਦਾ ਹਾਂ ਕਿ ਕੁਲਜੀਤ ਦੀ ਸਖਸ਼ੀਅਤ ਉਸ ਨੂੰ ਕਿਸ ਤੋ ਮਿਲੀ ਹੈ, ਤੁਹਾਡੇ ਆਦੇਸ਼ ਦੀ ਪਾਲਣਾਂ ਹੋਵੇਗੀ "।
ਸੰਨੀਂ ਕੁਲਵੰਤ ਦੀ ਸ਼ਰਤ ਤੋ ਪ੍ਰਭਾਵਿਤ ਸੀ, ਅਚਾਂਨਕ ਹੀ ਉਸਦੇ ਮੂਹੋ ਮਾਂ ਨਿਕਲ ਗਿਆ ਸੀ, ਮਾਂ ਸ਼ਬਦ ਸੁਣ ਕੇ ਕੁਲਵੰਤ ਤੇ ਲਾਡੀ ਨੇਂ ਵੀ ਹੋਰ ਤਰਾਂ ਦੇਖਿਆ ਸੀ, ਇਹ ਪਹਿਲਾ ਮੌਕਾ ਸੀ ਜਦੋਂ ਕਿਸੇ ਗੱਭਰੂ ਨੇਂ ਉਸ ਨੂੰ ਮਾਂ ਕਹਿ ਕੇ ਬੁਲਾਇਆ ਹੋਵੇ, ਭਾਂਵੇ ਗਲਤੀ ਨਾਲ ਹੀ ਸਹੀਂ ।
ਕਿਸੇ ਮੁੰਡੇ ਕੋਲੋਂ ਮਾਂ ਸੁਣਨ ਲਈ ਕੁਲਵੰਤ ਬਹੁਤ ਤਰਸੀ ਸੀ ਪਰ ਇਹ ਮੁੰਡਾ ਉਸਦਾ ਆਪਣਾਂ ਨਹੀ ਸੀ, ਬਿਗਾਨਾ ਸੀ, ਪਰ ਚੰਗਾ ਸੀ, ਤੇ ਜਿਸ ਦਾ ਇਹ ਮੁੰਡਾ ਸੀ ਉਹ ਹੁਣ ਮਾਂ ਸ਼ਬਦ ਸੁਣ ਵੀ ਨਹੀਂ ਸੀ ਸਕਦੀ ।
" ਮਾਪਿਆਂ ਦੇ ਫਰਜ ਦੁੱਗਣੇ ਹੁੰਦੇ ਆ ਕਾਕਾ ਜੀ, ਸਮਾਜ ਨੂੰ ਵੀ ਨੀਂਦ ਤੋ ਨਹੀਂ ਜਗਾਉਣਾਂ ਤੇ ਤੁਹਾਡੇ ਵਰਗੇ ਚੰਗੇ ਬੱਚਿਆਂ ਨਾਲ ਬੇਇਨਸਾਫੀ ਵੀ ਨਹੀਂ ਕਰਨੀਂ " ।
ਕੁਲਵੰਤ ਦੇ ਸੁਭਾਅ ਦੀ ਇਹ ਆਂਮ ਗੱਲ ਸੀ ਕਿ ਉਹ ਹਮੇਸ਼ਾਂ ਐਸੇ ਤਰੀਕੇ ਦੀ ਖੋਜ ਵਿੱਚ ਹੁੰਦੀ ਸੀ ਜਿਸ ਨਾਲ ਹਰ ਕਿਸੇ ਦਾ ਖਿਆਲ ਰੱਖਿਆ ਜਾ ਸਕੇ ।
" ਛੋਟੇ ਭੈਂਣ ਜੀ ਤੁਹਾਡੀ ਕੋਈ ਸ਼ਰਤ ਹੋਵੇ ?"।
ਸ਼ਰਾਰਤ ਜਿਹੀ ਨਾਲ ਸੰਨੀ ਨੇਂ ਲਾਡੀ ਨੂੰ ਪੁੱਛਿਆ ।
" ਕੋਈ ਖਾਸ ਨਹੀਂ, ਜੇ ਤੁਸੀ ਆਪਣੇ ਇਰਾਦੇ ਤੇ ਪੱਕੇ ਰਹੇ ਤਾਂ ਇਹ ਸਮਝੋ ਕਿ ਦਾਜ ਆਦਿ ਦੀ ਕੋਈ ਗੁੰਜਾਇਸ਼ ਨਹੀਂ "। ਲਾਡੀ ਨੂੰ ਜਲਦੀ ਵਿੱਚ ਕੁਝ ਹੋਰ ਨਾਂ ਸੁੱਝਿਆ ।
" ਜਿਨੂੰ ਹੀਰਾ ਮਿਲ ਜਾਵੇ ਉਹ ਫਿਰ ਲੋਹੇ ਦੀ ਦੁਕਾਂਨ ਤੇ ਕੀ ਕਰਨ ਜਾਵੇਗਾ ? ਜੇ ਸਾਡਾ ਸਮਾਜ ਦਾਜ ਨਾਲ ਸੁਖੀ ਹੋਣਾਂ ਹੁੰਦਾ, ਜੇ ਕੋਈ ਬਹੂ ਸਹੁਰੇ ਘਰ ਦਾਜ ਦੇ ਜੋਰ ਨਾਲ ਇੱਜਤ ਤੇ ਪਰੇਂਮ ਲੈ ਸਕਦੀ ਹੁੰਦੀ, ਜੇ ਦਾਜ ਦੇ ਜੋਰ ਤੇ ਸੱਸ ਨੌਹੁੰ ਵਿੱਚ ਸਮਝੌਤਾ ਹੋ ਸਕਦਾ ਹੁੰਦਾ ਤਾਂ ਸੱਚ ਜਾਣਿਓ ਛੋਟੇ ਭੈਂਣ ਜੀ ਭਾਰਤ ਵਿੱਚ ਕੋਈ ਦੁਖੀ ਨਾਂ ਹੁੰਦਾ, ਪਰ ਜੇ

ਨਤੀਜੇ ਠੀਕ ਨਹੀਂ ਤਾਂ ਇਹ ਸਾਬਤ ਕਰਦੇ ਹਨ ਕਿ ਪੂਰੇ ਸਮਾਜ ਦੇ ਤੌਰ ਤਰੀਕੇ ਸਹੀ ਨਹੀਂ ਹਨ, ਕੋਈ ਕਿਸੇ ਨੂੰ ਧੀ ਵੀ ਦੇਵੇ ਤੇ ਦਾਜ ਵੀ ਦੇਵੇ, ਇਸ ਤੋ ਵੱਡੀ ਬੇਇਨਸਾਫੀ ਹੋਰ ਕੀ ਹੋ ਸਕਦੀ ਹੈ ? ਤੇ ਜਿੱਥੇ ਬੇਇਨਸਾਫੀ ਹੋ ਜਾਵੇ ਉਥੇ ਸੁੱਖ ਦਾ ਕੀ ਕੰਮ ''।
ਸੰਨੀਂ ਦੇ ਜਵਾਬ ਨੇਂ ਦੋਵਾਂ ਦੀਆਂ ਅੱਖਾਂ ਖੋਲ ਦਿੱਤੀਆਂ ਸਨ, ਇਹ ਸੰਨੀਂ ਵਿਚਾਰਕ ਤੌਰ ਤੇ ਉਨਾਂ ਦੇ ਪਰਵਾਰ ਨਾਲ ਐਨਾਂ ਮੇਲ ਖਾਂਦਾ ਹੋਵੇਗਾ ਐਸਾ ਵੀ ਕੋਈ ਅੰਦਾਜਾ ਪਹਿਲਾਂ ਨਹੀਂ ਸੀ ਲਾਇਆ ਜਾ ਸਕਦਾ ।
'' ਲਗਦਾ ਹੈ ਕਾਕਾ ਜੀ ਕਿ ਸਾਨੂੰ ਵੀ ਹੀਰਾ ਮਿਲ ਜਾਵੇ ''।
ਕੁਲਵੰਤ ਕੌਰ ਨੂੰ ਸੰਨੀ ਹਰ ਪਲ ਹੋਰ ਚੰਗਾ ਲੱਗੀ ਜਾ ਰਿਹਾ ਸੀ ।
'' ਰੱਬ ਨੇਂ ਤਾਂ ਤੁਹਾਡੇ ਨਾਂਮ ਕਦੋਂ ਦਾ ਕਰ ਰੱਖਿਆ ਬੱਸ ਤੁਹਾਡੇ ਵੱਲੋ ਸਵੀਕਾਰਿਆ ਜਾਣਾਂ ਬਾਕੀ ਆ ''। ਸੰਨੀ ਨੂੰ ਹੁਣ ਯਕੀਂਨ ਹੋ ਰਿਹਾ ਸੀ ਕਿ ਕੁਲਜੀਤ ਦੇ ਘਰੋ ਤਾਂ ਹਰੀ ਝੰਡੀ ਮਿਲ ਹੀ ਜਾਵੇਗੀ ।
ਕੁਝ ਦੇਰ ਹੋਰ ਗੱਲਬਾਤ ਕਰਨ ਤੋ ਬਾਅਦ ਹੁਣ ਸਵਾਲ ਜਵਾਬ ਖਤਮ ਹੋ ਚੁੱਕੇ ਸਨ, ਕੁਲਵੰਤ ਦੀ ਤਸੱਲੀ ਹੋ ਚੁੱਕੀ ਸੀ, ਮਨ ਸ਼ਾਂਤ ਹੋ ਗਿਆ ਸੀ, ਮਾਂ ਤੇ ਸਹੇਲੀ ਦਾ ਫਰਜ ਪੂਰਾ ਹੋ ਚੁੱਕਾ ਸੀ, ਹੁਣ ਉਸਦੀ ਧੀ ਕੋਲ ਇੱਕ ਮੰਜਿਲ ਹੋਵੇਗੀ ਅਤੇ ਇੱਕ ਖੂਬਸੂਰਤ ਰਸਤਾ, ਨਾਲ ਚੱਲਣ ਵਾਲਾ ਸੂਝਵਾਂਨ ਰਾਹੀ ਤੇ ਕੁਲਵੰਤ ਵੱਲੋ ਕੀਤਾ ਜਾਂਣ ਵਾਲਾ ਮਾਰਗ ਦਰਸ਼ਨ, ਐਸੀ ਕੁੜੀ ਦੇ ਭਵਿੱਖ ਨੂੰ ਫਿਰ ਕੀ ਖਤਰਾ ਹੋ ਸਕਦਾ ਸੀ ?
'' ਠੀਕ ਹੈ ਕਾਕਾ ਜੀ ਹੁਣ ਇਜਾਜਤ, ਸਮੇਂ ਸਮੇਂ ਤੇ ਅਸੀਂ ਮਿਲਦੇ ਰਹਾਂਗੇ ''।
ਏਨਾਂ ਕਹਿ ਕੇ ਕੁਲਵੰਤ ਉਠ ਕੇ ਖੜੀ ਹੋ ਗਈ, ਲਾਡੀ ਵੀ ਖੜੋ ਗਈ ।
'' ਆਂਟੀ ਜੀ ਤੁਹਾਡੀ ਕੁਝ ਸੇਵਾ ਕਰਨ ਦਾ ਹੱਕ ਹੈ ਮੈਨੂੰ ?''।
ਸੰਨੀਂ ਉਨਾਂ ਨੂੰ ਕੁਝ ਚਾਹ ਪਾਣੀ ਪਿਆਉਣਾਂ ਚਾਹੁੰਦਾ ਸੀ ।
'' ਹੱਕ ਤਾਂ ਤੁਹਾਡੇ ਬਹੁਤ ਹਨ ਕਾਕਾ ਜੀ ਪਰ ਅੱਜ ਸਿਰਫ ਮਿਲਣਾਂ ਸੀ ਸੋ ਮਿਲ ਲਿਆ, ਕਿਸੇ ਦਿਨ ਬੈਠ ਕੇ ਚਾਹ ਵੀ ਪੀਆਂਗੇ ''। ਮੁਸਕਰਾਂਉਦੀ ਹੋਈ ਕੁਲਵੰਤ ਨੇਂ ਕਿਹਾ ।
'' ਪਰ ਮੇਰੀ ਇੱਕ ਬੇਨਤੀ ਜਰੂਰ ਮੰਨਿਓ, ਇੱਕ ਵਾਰ ਮੇਰੇ ਸਿਰ ਤੇ ਹੱਥ ਰੱਖ ਕੇ ਆਸ਼ੀਰਵਾਦ ਦੇਣ ਦੀ ਮੇਹਰ ਕਰੋਂਗੇ ? ਬਹੁਤ ਸਮਾਂ ਹੋ ਗਿਆਂ ਮਾਂ ਦੇ ਸਪਰਸ਼ ਨੂੰ ''।
ਸੰਨੀਂ ਵਿਚਾਰਾ ਜਿਹਾ ਬਣਿਆਂ ਖੜਾ ਸੀ ।
ਕੁਲਵੰਤ ਨੂੰ ਏਨੇ ਪਰੇਂਮ ਨਾਲ ਕਦੇ ਕਿਸੇ ਨੇਂ ਆਸ਼ੀਰਵਾਦ ਦੇਣ ਲਈ ਨਹੀਂ ਸੀ ਕਿਹਾ, ਲਾਡੀ ਉਸ ਦੀ ਇਸ ਮੰਗ ਤੇ ਹੋਰ ਖੁਸ਼ ਹੋ ਗਈ ਸੀ, ਲਾਡੀ ਨੂੰ ਲਗਦਾ ਸੀ ਕਿ ਸੰਨੀ ਬਹੁਤ ਚੰਗੇ ਵਿਚਾਰਾਂ ਵਾਲਾ ਮੁੰਡਾ ਹੈ ।
ਕੁਲਵੰਤ ਨੇਂ ਆਪਣਾਂ ਹੱਥ ਸੰਨੀ ਦੇ ਸਿਰ ਵੱਲ ਵਧਾਇਆ ਹੀ ਸੀ ਕਿ ਸੰਨੀ ਨੇਂ ਝੁਕ ਕੇ ਕੁਲਵੰਤ ਦੇ ਪੈਰਾਂ ਨੂੰ ਹੱਥ ਲਾ ਦਿੱਤਾ, ਹੱਥ ਪੈਰਾਂ ਤੱਕ ਪਹੁੰਚੇ ਵੀ ਸਨ,ਇਹ ਪੈਰੀਂ ਪੈਣਾਂ ਕੋਈ ਢੌਂਗ ਜਿਹਾ ਨਹੀਂ ਸੀ ਲਗਦਾ, ਪਤਾ ਨਹੀਂ ਉਹ ਕਿਹੜੀ ਮਮਤਾ ਦਾ ਵਲਵਲਾ ਸੀ ਜਿਸਨੇਂ ਕੁਲਵੰਤ ਨੂੰ ਮਜਬੂਰ ਕਰ ਦਿੱਤਾ ਕਿ ਉਹ ਸੰਨੀ ਨੂੰ ਗਲਵੱਕੜੀ ਪਾ ਲਵੇ, ਅਗਲੇ ਹੀ ਪਲ ਕੁਲਵੰਤ ਨੇਂ ਸੰਨੀ ਨੂੰ ਆਪਣੀ ਗਲਵੱਕੜੀ ਵਿੱਚ ਲਿਆ ਹੋਇਆ ਸੀ, ਸੰਨੀ ਦਾ ਸਿਰ ਜਿਵੇਂ ਆਪਣੀ ਸਕੀ ਮਾਂ ਦੇ ਮੋਂਢੇ ਨਾਲ ਲੱਗਾ ਹੋਵੇ, ਲਾਡੀ ਇਸ ਅਜੀਬ ਮਿਲਣੀ ਨੂੰ ਕਿਸੇ ਸਵਰਗੀ ਭਾਵ ਨਾਲ ਦੇਖ ਰਹੀ ਸੀ, ਇਸ ਗੱਲਵੱਕੜੀ ਦੀ ਉਮਰ ਵੀ ਕੁਝ ਜਿਆਦਾ

ਸੀ, ਦੋਨਾਂ ਹੀ ਪਾਸਿਆਂ ਤੋ ਕੋਈ ਖਾਨਾਂਪੂਰੀ ਨਹੀਂ ਸੀ ਕੀਤੀ ਜਾ ਰਹੀ, ਦਿਮਾਗ ਸੁੰਨ ਸਨ ਤੇ ਦਿਲ ਬੋਲ ਰਹੇ ਸਨ, ਇਹ ਉਹ ਪਲ ਸਨ ਜਦ ਮਨੁੱਖ ਨੇਂ ਆਪਣੇ ਦਿਲ ਦੀ ਗੱਲ ਸੁਣੀ ਸੀ, ਜਦੋ ਵੀ ਕੋਈ ਬੰਦਾ ਆਪਣੇ ਦਿਲ ਦੀ ਗੱਲ ਸੁਣਦਾ ਹੈ ਤਾਂ ਉਸ ਵਕਤ ਕੁੱਲ ਜਹਾਂਨ ਦੇ ਕਾਨੂੰਨ ਖਤਮ ਹੋ ਜਾਂਦੇ ਆ, ਇਹ ਥੋੜੇ ਜਿਹੇ ਪਲ ਹੁੰਦੇ ਹਨ ਜਿਨਾਂ ਨੂੰ ਸਵਰਗੀ ਪਲ ਕਿਹਾ ਜਾ ਸਕਦਾ ਹੈ, ਤੇ ਐਸੇ ਹੀ ਪਲ ਫਿਲਹਾਲ ਕੁਲਵੰਤ ਤੇ ਸੰਨੀ ਲਈ ਸਨ, ਛੇ ਅੱਖਾਂ ਵਿੱਚ ਪਵਿੱਤਰ ਜਲ ਦੀ ਧਾਰਾ ਸੀ ਜੋ ਵਹਿਣ ਲਈ ਕਾਹਲੀ ਸੀ ।

" ਇਹ ਥਾਂ ਮੇਰੇ ਲਈ ਹੁਣ ਤੀਰਥ ਬਣ ਗਈ ਆ, ਹੁਣ ਅਕਸਰ ਹੀ ਏਥੇ ਆਇਆ ਕਰਾਂਗਾ "। ਅਲੱਗ ਹੋ ਕੇ ਸੰਨੀ ਨੇਂ ਕਿਹਾ ।

" ਜੇ ਤੈਨੂੰ ਮਾਂ ਕਹਿ ਕੇ ਕੋਈ ਸਕੂਨ ਮਿਲਦਾ ਹੈ ਤਾਂ ਇਹ ਹੱਕ ਤੈਨੂੰ ਹੈ"।

ਕੁਲਵੰਤ ਨੇਂ ਜਾਂਣ ਤੋਂ ਪਹਿਲਾਂ ਸੰਨੀ ਨੂੰ ਕਿਹਾ ।

" ਖੁਸ਼ ਕੀਤਾ ਈ ਮਾਂ "।

ਇੱਕ ਹੋਰ ਚਰਨ ਸਪਰਸ਼, ਇੱਕ ਹੋਰ ਗਲਵੱਕੜੀ, ਹੋਰ ਵੀ ਘੁੱਟਵੀਂ ।

ਹੁਣ ਸੰਨੀ ਦੇ ਹੰਝੂ ਨਹੀਂ ਰੁਕੇ, ਉਸਦੀ ਕੋਸਿਸ਼ ਤਾਂ ਸੀ, ਪਰ ਹੜ ਕਦੇ ਰੁਕਦੇ ਆ ?

ਤੇ ਉਹ ਵੀ ਤਿਨਕਿਆਂ ਕੋਲੋ ? ਹੁਣ ਉਸਨੂੰ ਉਸਦੀ ਆਪਣੀ ਮਾਂ ਦੀ ਯਾਦ ਤਾਜੀ ਹੋ ਗਈ ਸੀ ।

" ਏਨਾਂ ਨੂੰ ਵਹਿ ਜਾਂਣ ਦਿਓ ਭਾਅ ਜੀ "।

ਲਾਡੀ ਨੇਂ ਸੰਨੀ ਨੂੰ ਭਾਜੀ ਕਹਿ ਕੇ ਸੰਬੋਧਨ ਕੀਤਾ ।

ਇੱਕ ਦੂਜੇ ਵੱਲ ਪਿਆਰ ਭਰੀਆਂ ਨਜਰਾਂ ਨਾਲ ਦੇਖਦੇ ਉਹ ਅਲੱਗ ਹੋ ਗਏ, ਸੰਨੀ ਆਪਣੀ ਥਾਂ ਖੜਾ ਉਦੋ ਤੱਕ ਹੱਥ ਹਿਲਾਉਦਾ ਰਿਹਾ ਜਦ ਤੱਕ ਉਹ ਅੱਖੋ ਉਹਲੇ ਨਹੀਂ ਹੋ ਗਈਆਂ, ਉਹ ਫਿਰ ਥੜੇ ਤੇ ਬਹਿ ਗਿਆ, ਕੋਈ ਅੱਧੇ ਕੁ ਘੰਟੇ ਦੀ ਇਹ ਮੁਲਾਕਾਤ ਅਸਲੀ ਜੀਵਨ ਦੀ ਨਾਂ ਹੋ ਕੇ ਕਿਸੇ ਫਿਲਮ ਦੀ ਝਾਕੀ ਜਿਆਦਾ ਲਗਦੀ ਸੀ, ਇਹ ਮੁਲਾਕਾਤ ਸੰਭਵ ਨਹੀਂ ਸੀ ਹੋਣੀ ਜੇ ਕੁਲਵੰਤ ਵੀ ਲੋਕਾਂ ਤੋ ਡਰ ਕੇ ਆਪਣੀ ਸਕੀ ਧੀ ਦੀ ਗੱਲ ਸੁਣ ਕੇ ਇਨਸਾਫ ਨਾਂ ਕਰਦੀ, ਜੇ ਸਾਰੀਆਂ ਮਾਵਾਂ ਲੋਕਾਂ ਤੋ ਹੀ ਡਰਦੀਆਂ ਰਹੀਆਂ ਤਾਂ ਧੀਆਂ ਕਦੇ ਵੀ ਦਿਲ ਦੀ ਗੱਲ ਮਾਪਿਆਂ ਨੂੰ ਨਹੀਂ ਦੱਸਣਗੀਆਂ, ਤੇ ਜੇ ਹਰ ਮੁੰਡੇ ਨੂੰ ਮੁਸ਼ਟੰਡਾ ਤੇ ਬਦਮਾਸ਼ ਹੀ ਸਮਝਿਆ ਗਿਆ ਤਾਂ ਸਾਊ ਮੁੰਡੇ ਵੀ ਬੇਇਨਸਾਫੀ ਦਾ ਸ਼ਿਕਾਰ ਹੋ ਜਾਂਣਗੇ, ਕਿਸੇ ਨੂੰ ਬਿਨਾਂ ਮਿਲੇ, ਬਿਨਾਂ ਜਾਂਣਕਾਰੀ ਹਾਸਲ ਕੀਤੇ ਸਮਝਿਆ ਕਿਵੇਂ ਜਾ ਸਕਦਾ ਆ ?

ਤੇ ਕਿਸੇ ਨੂੰ ਬਿਨਾਂ ਸਮਝੇ ਇਨਸਾਫ ਕਿਵੇਂ ਕੀਤਾ ਜਾ ਸਕਦਾ ਆ ?

ਕੀ ਇਨਸਾਫ ਕਰਨਾਂ ਸਿਰਫ ਕਿਸੇ ਜੱਜ ਜਾਂ ਕਿਸੇ ਰਾਜੇ ਦੇ ਹਿੱਸੇ ਹੀ ਆਉਦਾ ਆ ?

ਹਰ ਮਨੁੱਖ ਦੇ ਜੀਵਨ ਵਿੱਚ ਕਰੋੜਾਂ ਮੌਕੇ ਆਉਦੇ ਹਨ ਜਦੋ ਉਸ ਨੂੰ ਇਨਸਾਫ ਕਰਨਾਂ ਹੁੰਦਾ ਆ, ਇਨਸਾਫ ਲਈ ਵਿਚਾਰ ਦੀ ਲੋੜ ਹੈ ਤੇ ਵਿਚਾਰ ਲਈ ਸਮੇਂ ਦੀ ਲੋੜ ਆ, ਸਮਾਂ ਜੋ ਕਿ ਮਨੁੱਖ ਕੋਲ ਹੈ ਨਹੀਂ ??????...॥

ਘਰ ਦੇ ਬੂਹੇ ਵਿੱਚ ਕੁਲਜੀਤ ਖੜੀ ਸੀ, ਨਜਰਾਂ ਸ਼ਹਿਰ ਤੋਂ ਆਉਣ ਵਾਲੇ ਰਾਹ ਵੱਲ ਸਨ, ਉਸਦੀ ਕਿਸਮਤ ਦਾ ਫੈਸਲਾ ਹੋ ਰਿਹਾ ਸੀ, ਉਹ ਜਾਂਨਣ ਲਈ ਤਰਲੋਮੱਛੀ ਹੋ ਰਹੀ ਸੀ ਕਿ ਕੀ ਗੱਲ ਬਾਤ ਹੋਈ ਹੋਵੇਗੀ, ਦਿਲ ਵਿੱਚ ਸੌ ਸੌ ਛੰਕੇ ਉਤਪੰਨ ਹੋ ਰਹੇ ਸਨ, ਦੂਰੋਂ ਹੀ ਆਉਦੇ ਸਕੂਟਰ ਨੂੰ ਸਿਆਂਣ ਕੇ ਉਹ ਹੋਰ ਨਰਵਸ

ਜਿਹੀ ਹੋ ਗਈ ਸੀ, ਪਤਾ ਨਹੀਂ ਸੰਨੀ ਮੰਮੀਂ ਨਾਲ ਕਿਵੇਂ ਪੇਸ਼ ਆਇਆ ਹੋਵੇਗਾ, ਸਕੂਟਰ ਘਰ ਦੇ ਅੰਦਰ ਦਾਖਲ ਹੋਇਆ, ਕੁਲਵੰਤ ਨੇਂ ਬੂਹੇ ਵਿੱਚ ਖੜੀ ਧੀ ਵੱਲ ਦੇਖਿਆ ਤੇ ਮੁਸਕਰਾ ਪਈ, ਲਾਡੀ ਦਾ ਖਿੜਿਆ ਚੇਹਰਾ ਦੇਖ ਕੇ ਕੁਲਜੀਤ ਨੂੰ ਕੁਝ ਹੌਂਸਲਾ ਹੋਇਆ ।
" ਮੰਮੀਂ ਪਾਂਣੀ ਲੈ ਕੇ ਆਵਾਂ?"।
ਕੁਲਵੰਤ ਦੇ ਸਕੂਟਰ ਤੋ ਉਤਰਦੇ ਹੀ ਕੁਲਜੀਤ ਨੇਂ ਅੱਗੇ ਹੋ ਕੇ ਪੁੱਛਿਆ, ਉਹ ਇਹ ਵੀ ਭੁੱਲ ਗਈ ਸੀ ਕਿ ਸਰਦੀ ਦੇ ਮੌਸਮ ਵਿੱਚ ਪਾਂਣੀ ਨਾਲੋ ਚਾਹ ਬੇਹਤਰ ਹੁੰਦੀ ਆ ।
" ਪਾਂਣੀ ਜਰੂਰੀ ਆ ਜਾਂ ਸਾਡੀ ਗੱਲਬਾਤ ਦਾ ਨਤੀਜਾ ਪਹਿਲਾਂ ਸੁਣਨਾਂ?" ।
ਕੁਲਵੰਤ ਧੀ ਦੇ ਦਿਲ ਦੀ ਬੁੱਝ ਕੇ ਸਹੇਲੀ ਵਾਂਗ ਬੋਲੀ ।
" ਜਿਵੇਂ ਤੁਹਾਡਾ ਦਿਲ ਕਰੇ"।
ਸ਼ਰਮਾਈ ਜਿਹੀ ਕੁਲਜੀਤ ਦੀਆਂ ਨਜਰਾਂ ਨੀਵੀਆਂ ਹੋ ਗਈਆਂ ।
" ਸ਼ਰਮਾ ਨਹੀਂ,ਧੀਏ ਬੋਲ ਕੇ ਦੱਸ, ਜੁਬਾਂਨ ਦੀ ਸਹੀ ਵਰਤੋ ਸਹੀ ਸਮੇਂ ਤੇ ਜਰੂਰ ਕਰੋ, ਹੁਣੇ ਦੱਸਾਂ ਕਿ ਕੁਝ ਦੇਰ ਠਹਿਰ ਕੇ?"।
ਕੁਲਵੰਤ ਚਾਹੁੰਦੀ ਸੀ ਕਿ ਉਸ ਦੀਆਂ ਧੀਆਂ ਸ਼ਰਮ ਸ਼ਰਮ ਵਿੱਚ ਜਰੂਰੀ ਸੂਚਨਾਵਾਂ ਤੇ ਦਿਲ ਦੇ ਅਸਲੀ ਵਲਵਲੇ ਉਸ ਕੋਲੋਂ ਨਾਂ ਲੁਕੋਣ ਇਸ ਕਰਕੇ ਉਹ ਜਵਾਂਨ ਧੀਆਂ ਦੀ ਸਹੇਲੀ ਬਣਨ ਦੀ ਕੋਸਿਸ਼ ਕਰਦੀ ਰਹਿੰਦੀ ਸੀ ।
" ਹੁਣੇਂ ਦੱਸ ਦੇਵੋ ਤਾਂ ਚੰਗਾ ਹੋਵੇਗਾ "।
ਕੁਲਜੀਤ ਨੂੰ ਹੋਰ ਸ਼ਰਮਾਉਣ ਦੀ ਜਰੂਰਤ ਮਹਿਸੂਸ ਨਹੀਂ ਹੋਈ ।
" ਜੇ ਉਹ ਸਭ ਸਹੀ ਰਿਹਾ ਜੋ ਮੈਂ ਸੁਣ ਕੇ ਤੇ ਦੇਖ ਕੇ ਆ ਰਹੀ ਆਂ ਤਾਂ ਸੰਨੀ ਤੋ ਬੇਹਤਰ ਸਾਥੀ ਲੱਭਣਾਂ ਮਸ਼ਕਿਲ ਆ, ਤੇਰੀ ਚੋਣ ਤੇ ਮੈਨੂੰ ਫਖਰ ਹੈ"।
ਕੁਲਜੀਤ ਨੂੰ ਘੁੱਟ ਕੇ ਸੀਨੇ ਲਾ ਲਿਆ ਮਾਂ ਨੇ, ਕੁਲਜੀਤ ਦੇ ਧੜਕਦੇ ਸੀਨੇ ਨੂੰ ਸਕੂਨ ਆ ਗਿਆ, ਫਰਕਦੇ ਬੁੱਲਾਂ ਤੇ ਆਈ ਸਿੱਕਰੀ ਕਿਧਰੇ ਗਾਇਬ ਹੋ ਗਈ, ਚਿਹਰੇ ਦਾ ਰੰਗ ਇਵੇਂ ਹੋ ਗਿਆ ਜਿਵੇਂ ਮੱਖਣ ਵਿੱਚ ਸਿੰਧੂਰ ਮਿਲ ਗਿਆ ਹੋਵੇ, ਕਾਇਨਾਤ ਦਾ ਸੁਹੱਪਣ ਇੱਕ ਦੰਮ ਹੀ ਦਸੂਣਾਂ ਹੋ ਗਿਆ, ਆਪਣੀ ਚੰਗੀ ਮਾਂ ਤੇ ਬੇਸ਼ੁਮਾਰ ਪਿਆਰ ਆਇਆ, ਜਾਲ ਵਿੱਚ ਫਸਿਆ ਪਰੇਮ ਦਾ ਪੰਛੀ ਅਚਾਂਨਕ ਹੀ ਅੰਬਰਾਂ ਦੀ ਦੂਰੀ ਮਿਣਨ ਲਈ ਉਡਾਰੀ ਮਾਰ ਗਿਆ.........।
ਲਾਡੀ ਨੇਂ ਆਪਣੀ ਭੈਂਣ ਨੂੰ ਏਨੀ ਖੁਸ਼ ਕਦੇ ਨਹੀਂ ਸੀ ਦੇਖਿਆ... ।
" ਵਧਾਈ ਹੋਵੇ ਦੀਦੀ"।
ਲਾਡੀ ਨੇਂ ਕੁਲਜੀਤ ਨੂੰ ਕਿਹਾ, ਇਨੇਂ ਨੂੰ ਟਰੈਕਟਰ ਦੀ ਅਵਾਜ ਆਈ, ਗੁਰਮੀਤ ਤੇ ਸੁਰਜੀਤ ਵੀ ਖੂਹ ਤੋਂ ਛੇਤੀ ਘਰ ਆ ਗਈਆਂ ਸਨ, ਉਹ ਵੀ ਜਾਨਣ ਲਈ ਕਾਹਲੀਆਂ ਸਨ ਕਿ ਕੀ ਹੋਇਆ, ਸੱਚਾਈ ਜਾਂਣ ਕੇ ਉਨਾਂ ਦੇ ਚਿਹਰੇ ਖਿੜ ਗਏ, ਘਰ ਵਿੱਚ ਖੁਸ਼ੀ ਦੀ ਲਹਿਰ ਜਿਹੀ ਦੌੜ ਗਈ ਸੀ, ਕੇਵਲ ਸਿੰਘ ਦੇ ਜਾਂਣ ਪਿੱਛੋਂ ਇਹ ਪਹਿਲਾ ਦਿਨ ਸੀ ਜਦੋ ਸਾਰੇ ਖੁਸ਼ ਹੋਏ ਸਨ, ਕੁਲਵੰਤ ਅੰਦਰ ਚਲੀ ਗਈ ਧੀਆਂ ਵੀ ਮਗਰ ਆ ਗਈਆਂ, ਕੇਵਲ ਸਿੰਘ ਦੀ ਫੋਟੋ ਸਾਹਮਣੇ ਖੜੀ ਹੋ ਕੇ ਕੁਲਵੰਤ ਕਹਿ ਰਹੀ ਸੀ...।
" ਕੁਲਜੀਤ ਦੇ ਭਾਪਾ ਦੇਖ ਰਹੇ ਹੋ ? ਤੁਹਾਡੀ ਧੀ ਦੀ ਕਿਸਮਤ ?" ।

ਕੇਵਲ ਸਿੰਘ ਤਸਵੀਰ ਵਿੱਚ ਹੱਸ ਰਿਹਾ ਸੀ ਜਿਵੇਂ ਕੁਲਵੰਤ ਦੀ ਕਾਰਗੁਜਾਰੀ ਤੇ ਬਹੁਤ ਖੁਸ਼ ਹੋਵੇ , ਬਾਅਦ ਵਿੱਚ ਕੁਲਵੰਤ ਨੇਂ ਆਪਣੀ ਸ਼ਰਤ ਵੀ ਦੱਸ ਦਿੱਤੀ ਸੀ, ਕੁਲਜੀਤ ਲਈ ਇਹ ਸ਼ਰਤ ਰੱਬੀ ਹੁਕਮ ਸੀ ਜਿਸ ਨੂੰ ਨਿਭਾਉਣਾਂ ਉਸ ਲਈ ਬਿਲਕੁਲ ਕਠਨ ਨਹੀਂ ਸੀ ਲਗਦਾ ਤੇ ਉਹ ਇਸ ਸ਼ਰਤ ਨੂੰ ਦਰੁਸਤ ਵੀ ਸਮਝਦੀ ਸੀ, ਐਨੀਂ ਚੰਗੀ ਮਾਂ ਦੀ ਕੋਈ ਵੀ ਸ਼ਰਤ ਮੰਨੀ ਜਾ ਸਕਦੀ ਆ ।

## ਕਾਂਡ 5

ਲਾਡੀ ਦੇ ਦਸਵੀਂ ਦੇ ਪੇਪਰਾਂ ਤੋਂ ਬਾਅਦ ਹੁਣ ਕਾਲਜ ਦਾ ਸਮਾਂ ਸੀ, ਆਪਣੀ ਰੁਚੀ ਮੁਤਾਬਿਕ ਉਸਨੇਂ ਦੁਆਬਾ ਸਪੋਰਟਸ ਕਾਲਜ ਦੀ ਚੋਣ ਕੀਤੀ ਸੀ, ਉਸਦੇ ਜਿਲਾ ਪੱਧਰ ਦੇ ਕਬੱਡੀ ਤੇ ਹਾਕੀ ਦੇ ਸਰਟੀਫਿਕੇਟ ਦੇਖ ਕੇ ਸਪੋਰਟਸ ਕਾਲਜ ਵਾਲਿਆਂ ਨੇਂ ਦਾਖਲੇ ਲਈ ਪਲ ਵੀ ਨਹੀਂ ਸੀ ਲਾਇਆ, ਸਕੂਲ ਦੇ ਵਿਦਿਆਰਥੀਆਂ ਲਈ ਕਾਲਜ ਦੀ ਪੜਾਈ ਸਭ ਤੋ ਰੌਚਕ ਤੇ ਹਸੀਂਨ ਸਮੇ ਲਈ ਮਸ਼ਹੂਰ ਹੈ, ਇਨਾਂ ਸਾਲਾਂ ਨੂੰ ਕਦੇ ਕੋਈ ਭੁੱਲ ਨਹੀਂ ਸਕਦਾ, ਸਕੂਲ ਦੀ ਖਾਕੀ ਤੇ ਚਿੱਟੀ ਵਰਦੀ ਤੋ ਤੰਗ ਆਈਆਂ ਕੁੜੀਆਂ ਮਨ ਮਰਜੀ ਦੇ ਸੂਟ ਪਾਉਣ ਲਈ ਮਸੀਂ ਅਜਾਦ ਹੁੰਦੀਆਂ ਹਨ, ਮੁੰਡੇ ਵੀ ਸ਼ੀਸ਼ੇ ਮੋਹਰੇ ਪੱਗ ਬੰਨਣ ਲਈ ਕੁੜੀਆਂ ਵਾਂਗੂ ਸਮਾਂ ਲਾਉਦੇ ਹਨ, ਮਜਾਲ ਆ ਕਿਤੇ ਇੱਕ ਮਿਲੀਮੀਟਰ ਦਾ ਵੀ ਫਰਕ ਪੈ ਜਾਵੇ, ਪਹਿਲਾ ਦਿਨ ਕਾਲਜ ਵਿੱਚ ਬਹੁਤ ਐਕਸਾਈਟਡ ਹੁੰਦਾ ਹੈ, ਬਹੁਤੇ ਕਾਲਜਾਂ ਵਿੱਚ ਰੈਗਿੰਗ ਨਾਂ ਦੀ ਇੱਕ ਬਿਮਾਰੀ ਪਹਿਲੇ ਦਿਨਾਂ ਵਿੱਚ ਜੋਰ ਤੇ ਹੁੰਦੀ ਹੈ, ਨਵੇਂ ਵਿਦਿਆਰਥੀਆਂ ਨੂੰ ਸੀਨੀਅਰ ਵਿਦਿਆਰਥੀ ਗੰਭੀਰ ਮਜਾਕ ਕਰਕੇ ਆਨੰਦ ਲੈਂਦੇ ਹਨ, ਪਹਿਲੀ ਅਪਰੈਲ ਵਰਗੇ ਝੂਠ ਬੋਲ ਕੇ ਦੂਜਿਆਂ ਦੇ ਰੋਣੇ ਤੇ ਹੱਸਿਆ ਜਾਂਦਾ ਹੈ, ਕਿਆ ਸੋਚ ਹੈ ਨੌਜਵਾਨਾਂ ਦੀ,ਜੋ ਅੱਜ ਸੀਨੀਅਰ ਹਨ ਕੁਝ ਸਾਲ ਪਹਿਲਾਂ ਇਹ ਵੀ ਯੂਨੀਅਰ ਸਨ, ਇਨਾਂ ਨਾਲ ਵੀ ਕਈ ਕੁਝ ਵਾਪਰਿਆ ਸੀ, ਹੁਣ ਇਹ ਨਵੇਂ ਵਿਦਿਆਰਥੀਆਂ ਤੋਂ ਬਦਲਾ ਲੈ ਰਹੇ ਹਨ, ਵਿਦਿਆ ਪਰਾਪਤੀ ਦੀ ਸ਼ੁਰੂਆਤ ਦਾ ਦਿਨ, ਰੈਗਿੰਗ ਦੀ ਜਗਾ ਅਗਰ ਨਵੇਂ ਵਿਦਿਆਰਥੀਆਂ ਦਾ ਸਵਾਗਤ ਕੀਤਾ ਜਾਂਦਾ ਹੋਵੇ, ਉਨਾਂ ਨੂੰ ਜੀ ਆਇਆਂ ਕਿਹਾ ਜਾਂਦਾ ਹੋਵੇ ਤਾਂ ਕੀ ਘੱਟ ਖੁਸ਼ੀ ਹੋਵੇਗੀ ?

ਕੀ ਫਿਰ ਹੱਸਿਆ ਨਹੀਂ ਜਾ ਸਕੇਗਾ ?

ਯੂਰਪ ਤੇ ਅਮੈਰਿਕਾ ਦੇ ਐਪਰਿਲ ਫੂਲ ਤੇ ਵਾਲੈਂਨਟੀਨ ਡੇਅ ਆਦਿ ਜੇ ਮਨਾਉਣੇ ਹਨ ਤਾਂ ਇਨਾਂ ਲੋਕਾਂ ਵਰਗਾ ਖੁੱਲਾਪਨ ਵੀ ਚਾਹੀਦਾ ਹੈ, ਜੇ ਕਾਪੀ ਕਰਨੀਂ ਹੈ ਤਾਂ ਜੀ ਸਦਕੇ ਕਰੋ,

ਪਰ ਇਮਾਂਨਦਾਰੀ, ਸਮੇਂ ਦੀ ਪਾਬੰਦੀ ਤੇ ਸੱਚਾਈ ਦੀ ਕਾਪੀ ਵੀ ਨਾਲ ਹੀ ਕਰਨੀ ਪਵੇਗੀ, ਅਧੂਰੀ ਨਕਲ ਹੋਰ ਨਵੀਆਂ ਮੁਸ਼ਕਲਾਂ ਨੂੰ ਜਨਮ ਦੇਵੇਗੀ ।
ਹੋ ਸਕਦਾ ਹੈ ਕਿ ਪੜੇ ਲਿਖੇ ਲੋਕ ਕਿਸੇ ਦਿਨ ਏਨੇ ਸਭਿਅਕ ਹੋ ਜਾਂਣ ਕਿ ਇਸ ਦਿਨ ਦੀ ਸ਼ੁਰੂਆਤ ਕਿਸੇ ਪਰੇਂਮ ਦੇ ਐਕਸ਼ਨ ਨਾਲ ਕਰਨ, ਨਾਂ ਕਿ ਅੱਜ ਦੀ ਤਰਾਂ ਜੋ ਹੁਣੇ ਲਾਡੀ ਤੇ ਦੂਜੀਆਂ ਕੁੜੀਆਂ ਨਾਲ ਹੋਣ ਵਾਲਾ ਹੈ...।

ਲਾਡੀ ਤੇ ਉਹਦੇ ਨਾਲ ਦੀਆਂ ਚਾਰ ਹੋਰ ਕੁੜੀਆਂ ਅੱਜ ਪਹਿਲੇ ਦਿਨ ਕਾਲਜ ਆਈਆਂ ਸਨ, ਪਲੱਸ ਵੰਨ ਤੋ ਲੈ ਕੇ ਐਮ ਏ ਤੱਕ ਦੇ ਵਿਦਿਆਰਥੀਆਂ ਦਾ ਇਹ ਕਾਲਜ ਬਹੁਤ ਵੱਡਾ ਸੀ, ਨਵੇਂ ਬੱਚੇ ਨੇਂ ਬਹੁਤ ਕੁਝ ਦੇਖਣਾਂ ਲੱਭਣਾਂ ਤੇ ਪੁੱਛਣਾਂ ਹੁੰਦਾ ਸੀ, ਕੁਲਜੀਤ ਹੋਰਾਂ ਨੇ ਲਾਡੀ ਨੂੰ ਦੱਸਿਆ ਸੀ ਕਿ ਹਰ ਤਰਾਂ ਦੀ ਇਨਫਾਰਮੇਸ਼ਨ ਕੁੜੀਆਂ ਦੇ ਕਾਮਨ ਰੂਮ ਤੋ ਮਿਲ ਜਾਂਦੀ ਹੈ, ਸੋ ਇਹ ਕਾਮਨ ਰੂਮ ਲੱਭ ਰਹੀਆਂ ਸਨ, ਪੰਜਾਬ ਦੇ ਹਰ ਅਦਾਰੇ ਦੀ ਇਹ ਕਮੀਂ ਰਹੀ ਹੈ ਕਿ ਲੋੜੀਂਦੀਆਂ ਸੂਚਨਾਵਾਂ ਵਾਲੇ ਬੋਰਡ ਜਾਂ ਤਾਂ ਹੁੰਦੇ ਹੀ ਨਹੀਂ ਤੇ ਜੇ ਹੋਣ ਵੀ ਤਾਂ ਉਨਾਂ ਤੇ ਕੁਝ ਲਿਖਿਆ ਨਹੀਂ ਹੁੰਦਾ ਤੇ ਜੇ ਲਿਖਿਆ ਵੀ ਹੋਵੇ ਤਾਂ ਸੂਚਨਾਵਾਂ ਜਾਂ ਤਾਂ ਅਧੂਰੀਆਂ ਹੁੰਦੀਆਂ ਹਨ ਤੇ ਜਾਂ ਉਨਾਂ ਦਾ ਰੰਗ ਲੱਥ ਚੁੱਕਾ ਹੁੰਦਾ ਹੈ ਅਤੇ ਮੈਨੇਜਮੈਂਟ ਉਨਾਂ ਦੀ ਨਵੇਂ ਸਿਰੇ ਤੋਂ ਲਿਖਾਈ ਨੂੰ ਬੇਲੋੜਾ ਖਰਚ ਮੰਨਦੀ ਹੈ, ਪੁਰਾਂਣੇ ਲੋਕਾਂ ਨੂੰ ਤਾਂ ਵੈਸੇ ਵੀ ਸਭ ਪਤਾ ਹੁੰਦਾ ਆ ਤੇ ਰਹੀ ਨਵੇਂ ਤੇ ਅਣਜਾਂਣ ਲੋਕਾਂ ਦੀ ਗੱਲ, ਇਹ ਆਪੇ ਪੁੱਛਦੇ ਫਿਰਨ ।
ਕਾਮਨ ਰੂਮ ਦੀ ਸੂਚਨਾਂ ਵੀ ਕੁਝ ਐਸੀ ਹੀ ਸੀ, ਗੇਟ ਦੇ ਅੰਦਰ ਕੁਝ ਛੋਟੀਆਂ ਤਖਤੀਆਂ ਸਨ ਜਿਨਾਂ ਤੇ ਪ੍ਰਿਸੀਪਲ ਦੇ ਦਫਤਰ, ਕਲਰਕ ਦੇ ਦਫਤਰ ਤੇ ਬਾਥਰੂਮ ਆਦਿ ਦੀ ਤਖਤੀ ਦੇ ਨਾਲ ਕਾਮਨ ਰੂਮ ਦੀ ਤਖਤੀ ਤੇ ਵੀ ਤੀਰ ਦਾ ਨਿੱਕਾ ਜਿਹਾ ਨਿਸ਼ਾਂਨ ਪਾਇਆ ਹੋਇਆ ਸੀ ਪਰ ਇਹ ਤਖਤੀ ਕੁਝ ਇਸ ਤਰਾਂ ਲੱਗੀ ਹੋਈ ਸੀ ਕਿ ਗਲਤ ਦਿਸ਼ਾ ਵੱਲ ਜਿਆਦਾ ਤੇ ਸਹੀ ਦਿਸ਼ਾ ਵੱਲ ਘੱਟ ਇਸ਼ਾਰਾ ਕਰਦੀ ਸੀ, ਕੁੜੀਆਂ ਆਪਣੇ ਅੰਦਾਜੇ ਨਾਲ ਤੁਰ ਪਈਆਂ, ਕਾਫੀ ਅੱਗੇ ਜਾ ਕੇ ਕੋਈ ਹੋਰ ਤਖਤੀ ਨਹੀਂ ਆਈ, ਪਿੰਡਾਂ ਦੀਆਂ ਕੁੜੀਆਂ ਕੁਝ ਪੁੱਛਣ ਤੋ ਵੀ ਸ਼ਰਮਾਉਦੀਆਂ ਹਨ, ਕੀ ਕਹਿੰਦੇ ਆ ਭਾਰਤ ਵਿੱਚ ?
ਸ਼ਰਮ ਔਰਤ ਦਾ ਗਹਿਣਾਂ ਹੈ ? ਅੱਛਾ, ਕਿਆ ਲਾਲਚ ਦਿੱਤਾ ਹੈ ਗਹਿਣਿਆਂ ਦੀ ਸ਼ੋਕੀਨ ਔਰਤ ਨੂੰ, ਚਲੋ ਗਹਿਣਾਂ ਸਮਝ ਕੇ ਹੀ ਸ਼ਰਮ ਕਰਦੀ ਰਹੇ, ਤੇ ਮਰਦਾਂ ਦਾ ਕੋਈ ਗਹਿਣਾਂ ਨਹੀਂ ? ਜਾਂ ਫਿਰ ਇਨਾਂ ਦਾ ਗਹਿਣਾਂ ਬੇਸ਼ਰਮੀ ਹੈ?
ਜੋ ਹੋਰ ਕਿਸੇ ਦੇ ਹਿੱਸੇ ਨਹੀਂ ਆਇਆ ਉਹ ਭਾਰਤੀ ਮਰਦ ਨੂੰ ਦੇ ਦਿੱਤਾ ਕੁਦਰਤ ਨੇਂ ?।

ਇਨਾਂ ਪਿੰਡ ਦੀਆਂ ਕੁੜੀਆਂ ਨੇਂ ਵੀ ਸ਼ਰਮ ਤੇ ਮਾਂਨਸਿਕ ਕਮਜੋਰੀ ਦੇ ਖੂਭ ਗਹਿਣੇ ਪਾ ਰੱਖੇ ਸਨ, ਇੱਕੋ ਲਾਡੀ ਹੀ ਐਸੀ ਸੀ ਜੋ ਕਹਿੰਦੀ ਸੀ, ਵੰਗਾਂ ਚੂੜੀਆਂ ਅਬਲਾਵਾਂ ਦੀ ਨਿਸ਼ਾਂਨੀ ਹੈ, ਦੂਜੀਆਂ ਕੁੜੀਆਂ ਦੀ ਤਰਾਂ ਉਹ ਆਪਣੇ ਆਈ ਬਰੋ ਵੀ ਨਹੀਂ ਸੀ ਬਣਾਉਦੀ, ਇਸ ਲਈ ਨਹੀਂ ਕਿ ਉਹ ਕਿਸੇ ਕਿਸਮ ਦੇ ਫੈਸ਼ਨ ਤੋਂ ਅਣਜਾਂਣ ਸੀ, ਸਗੋਂ ਇਸ ਲਈ ਕਿ ਉਹ ਆਪਣੀ ਕੁਦਰਤੀ ਖੂਬਸੂਰਤੀ ਅਤੇ ਆਪਣੇ ਗੁਣਾਂ ਤੇ ਜਿਆਦਾ ਮਾਂਣ ਕਰਦੀ ਸੀ, ਹੋਰ ਬਹੁਤ ਸਾਰੀਆਂ ਕੁੜੀਆਂ ਦੀ ਤਰਾਂ ਮੋਬਾਈਲ ਫੋਨ ਦੀ ਜਰੂਰਤ ਵੀ ਉਹ ਮਹਿਸੂਸ ਨਹੀਂ ਸੀ ਕਰਦੀ, ਇੱਕ ਵਿਦਿਆਰਥੀ ਦਾ ਹਰ ਪਲ

ਕਿਸੇ ਦੀ ਰੇਂਜ ਵਿੱਚ ਰਹਿਣਾਂ ਐਨਾਂ ਜਰੂਰੀ ਵੀ ਨਹੀਂ ਹੈ, ਘਰ ਵਿੱਚ ਲੈਂਡਲਾਈਨ ਫੋਨ ਦੀ ਸੁਵਿਧਾ ਕੁਝ ਸਮਾਂ ਪਹਿਲਾਂ ਉਹ ਲੈ ਚੁੱਕੇ ਸਨ ।

" ਭਾਅ ਜੀ ਕੁੜੀਆਂ ਦਾ ਕਾਮਨ ਰੂਮ ਕਿਸ ਪਾਸੇ ਹੈ?" ।

ਇੱਕ ਪਾਸੇ ਖੜੇ ਕੁਝ ਮੁੰਡਿਆਂ ਦੀ ਟੋਲੀ ਤੋਂ ਲਾਡੀ ਨੇਂ ਪੁੱਛਿਆ ।

" ਔਹ ਸਾਹਮਣੇਂ ਵਾਲੇ ਬਲਾਕ ਦਾ ਸੱਜੇ ਹੱਥ ਵਾਲਾ ਪਹਿਲਾ ਕਮਰਾ "।

ਇੱਕ ਮੁੰਡੇ ਨੇ ਇਸ਼ਾਰਾ ਕਰ ਕੇ ਦੱਸਿਆ, ਲਾਡੀ ਹੁਣੀਂ ਦੱਸੀ ਦਿਸ਼ਾ ਵੱਲ ਚਲੇ ਗਈਆਂ, ਦੱਸੇ ਹੋਏ ਕਮਰੇ ਦਾ ਦਰਵਾਜਾ ਖੋਲ ਕੇ ਜਦੋਂ ਉਹ ਅੰਦਰ ਗਈਆਂ ਤਾਂ ਦੇਖਿਆ ਵੱਡਾ ਸਾਰਾ ਕਮਰਾ ਮੁੰਡਿਆਂ ਨਾਲ ਭਰਿਆ ਹੋਇਆ ਸੀ ।

" ਵੈਲਕੰਮ, ਵੈਲਕੰਮ, ਸ਼ੁਕਰ ਆ ਸਾਨੂੰ ਵੀ ਕੋਈ ਮਿਲਣ ਆਇਆ, ਚਾਹ ਪੀਓਗੇ ਕਿ ਠੰਡਾ ?" ਇੱਕ ਮੁੰਡੇ ਨੇਂ ਕਿਹਾ ਤੇ ਬਾਕੀ ਸਾਰੇ ਹੱਸਣ ਲੱਗ ਪਏ, ਲਾਡੀ ਨਾਲਦੀਆਂ ਕੁੜੀਆਂ ਦੀਆਂ ਲੱਤਾਂ ਕੰਬਣ ਲੱਗ ਪਈਆਂ, ਐਸੀ ਹਾਲਤ ਉਨਾਂ ਦੀ ਪਹਿਲਾਂ ਕਦੇ ਨਹੀਂ ਸੀ ਹੋਈ, ਮੁੰਡਿਆਂ ਦੇ ਰੂਮ ਵਿੱਚ ਗਲਤੀ ਨਾਲ ਚਲੇ ਜਾਣਾਂ ਪਰਾਬਲਮ ਨਹੀਂ ਹੈ, ਪਰਾਬਲਮ ਹੈ ਇਨਾਂ ਮੁੰਡਿਆਂ ਦਾ ਭਾਰਤੀ ਹੋਣਾਂ, ਸੀਨੀਅਰ ਹੋਣਾਂ ਤੇ ਕੁੜੀਆਂ ਦਾ ਆਪਣੇ ਆਪ ਤੇ ਕੋਈ ਵਿਸਵਾਸ਼ ਨਾਂ ਹੋਣਾਂ, ਕਿਉਕਿ ਇਨਾਂ ਨੂੰ ਹਮੇਸ਼ਾਂ ਮੁੰਡਿਆਂ ਤੋ ਦੂਰ ਰਹਿਣ ਲਈ ਅਤੇ ਡਰਨ ਲਈ ਕਿਹਾ ਗਿਆ ਸੀ, ਤੇ ਉਹ ਵੀ ਹਜਾਰਾਂ ਸਾਲਾਂ ਤੋ, ਬੱਸ ਨੇਕ ਬੱਚੀਆਂ ਆਪਣੇਂ ਮਾਪਿਆਂ ਦੀ ਆਗਿਆ ਦਾ ਪਾਲਣ ਕਰ ਰਹੀਆਂ ਸਨ, ਮਾਈ ਭਾਗੋ ਦੀ ਇਹ ਪੀੜੀ ਸਿਰਫ ਇਸ ਲਈ ਡਰ ਗਈ ਸੀ ਕਿ ਉਹ ਗਲਤੀ ਨਾਲ ਮੁੰਡਿਆਂ ਦੇ ਕਾਮਨ ਰੂਮ ਵਿੱਚ ਆ ਗਈਆ ਸਨ ।

ਇਹ ਸਾਰੀਆਂ ਠਠੰਬਰ ਗਈਆਂ, ਕੁੜੀਆਂ ਓਨੀ ਪੈਰੀਂ ਮੁੜ ਪਈਆਂ, ਹਾਲੇ ਦਰਵਾਜੇ ਵਿੱਚੋ ਬਾਹਰ ਨਿਕਲ ਰਹੀਆਂ ਸਨ ਕਿ ਉਨਾਂ ਮੁੰਡਿਆਂ ਦੀ ਟੋਲੀ ਨਜਰੀ ਪਈ ਜਿਨਾਂ ਕੋਲੋਂ ਰਾਹ ਪੁੱਛਿਆ ਸੀ, ਉਹ ਸਾਰੇ ਖਚਰਾ ਜਿਹਾ ਹਾਸਾ ਹੱਸ ਰਹੇ ਸਨ, ਜਿਸ ਮੁੰਡੇ ਨੇਂ ਇਸ਼ਾਰਾ ਕੀਤਾ ਸੀ ਉਹ ਕਹਿਣ ਲੱਗਾ।

" ਕੀ ਗੱਲ ਜੀ ਬਹੁਤ ਛੇਤੀ ਮੋੜੇ ਪਾ ਲਏ, ਕੁੜੀਆਂ ਨੇਂ ਬਿਠਾਇਆ ਨਹੀਂ ?"।

ਸਾਰੀਆਂ ਹੋਰ ਵੀ ਬਰਫ ਵਿੱਚ ਲੱਥ ਗਈਆਂ, ਲਾਡੀ ਨੂੰ ਹੁਣ ਮਸਲੇ ਦੀ ਸਮਝ ਆ ਰਹੀ ਸੀ, ਪਹਿਲਾਂ ਤਾਂ ਉਸ ਨੂੰ ਗੁੱਸਾ ਆਇਆ ਪਰ ਪਲ ਕੁ ਵਿੱਚ ਹੀ ਉਸਦੇ ਮਨ ਵਿੱਚ ਕੋਈ ਗੱਲ ਆਈ ਤੇ ਹੱਸ ਕੇ ਕਹਿਣ ਲੱਗੀ ।

" ਨਹੀਂ ਵੀਰੇ ਓਥੇ ਤਾਂ ਕੁੜੀ ਕੋਈ ਹੈ ਨਹੀਂ ਸੀ, ਲਗਦਾ ਕੁਝ ਨਵੇਂ ਸਟੂਡੈਂਟ ਗਲਤੀ ਨਾਲ ਓਥੇ ਆ ਬੈਠੇ ਆ, ਆਓ ਤੁਸੀਂ ਜਰਾ ਉਨਾਂ ਨੂੰ ਦੱਸੋ ਕਿ ਉਹ ਰੂਮ ਖਾਲੀ ਕਰਨ"।

ਲਾਡੀ ਦੀ ਗੱਲ ਸੁਣ ਕੇ ਮੁੰਡਿਆਂ ਦਾ ਹਾਸਾ ਬੰਦ ਹੋ ਗਿਆ, ਤੇ ਨਾਲੇ "ਵੀਰੇ" ਸ਼ਬਦ ਨੇਂ ਸਾਰਾ ਮਜਾ ਹੀ ਕਿਰਕਿਰਾ ਕਰ ਦਿੱਤਾ ਸੀ, ਲਾਡੀ ਦੇ ਨਾਲ ਦੀਆਂ ਕੁਝ ਵੀ ਸਮਝ ਨਹੀ ਪਾਈਆਂ ਸਨ…

ਮੁੰਡੇ ਭਾਂਵੇ ਸੀਨੀਅਰ ਸਟੂਡੈਂਟ ਸਨ ਪਰ ਇਸ ਸਥਿਤੀ ਲਈ ਉਹ ਤਿਆਰ ਨਹੀਂ ਸਨ, ਉਹ ਇੱਕ ਦੂਜੇ ਦੇ ਮੂੰਹ ਵੱਲ ਦੇਖਣ ਲੱਗ ਪਏ ।

" ਘਬਰਾਓ ਨਾਂ, ਨਵੇਂ ਵਿਦਿਆਰਥੀ ਹੋਣੇਂ ਆ, ਗਲਤੀ ਹੋ ਜਾਂਦੀ ਆ ਨਾਲੇ ਉਨਾਂ ਨੂੰ ਮੁੰਡਿਆਂ ਦੇ ਕਾਮਨ ਰੂਮ ਦਾ ਰਸਤਾ ਦੱਸ ਦਿਓ, ਮੈਨੂੰ ਖੁਦ ਪਤਾ ਨਹੀਂ, ਨਹੀਂ ਤਾਂ ਮੈਂ ਦੱਸ

ਦੇਣਾਂ ਸੀ''। ਲਾਡੀ ਨੇਂ ਹੈਰਾਂਨ ਹੋਏ ਟੋਲੇ ਨੂੰ ਕਿਹਾ, ਤੇ ਫਿਰ ਅੰਦਰ ਵੱਲ ਮੁੜ ਪਈ, ਨਾਲਦੀਆਂ ਓਥੇ ਖੜੀਆਂ ਹੀ ਰਹਿ ਗਈਆਂ, ਮੁੰਡਿਆਂ ਦੀ ਟੋਲੀ ਉਸਦੇ ਮਗਰ ਇਓ ਤੁਰ ਪਈ ਜਿਵੇ ਉਹ ਛੋਟੇ ਬੱਚੇ ਹੋਣ ।

" ਵੀਰ ਜੀ ਲਗਦਾ ਤੁਸੀਂ ਗਲਤ ਰੂਮ ਵਿੱਚ ਆ ਗਏ ਓ, ਆਹ ਵੀਰੇ ਇਥੋਂ ਦੇ ਸੀਨੀਅਰ ਸਟੂਡੈਂਟ ਆ ਤੁਹਾਨੂੰ ਤੁਹਾਡੇ ਕਾਮਨ ਰੂਮ ਦਾ ਰਸਤਾ ਦਿਖਾ ਦੇਂਣਗੇ ਤੁਸੀ ਜਾਓ ''।

ਇੱਕ ਤਾਂ ਅੰਦਰ ਬੈਠੇ ਮੁੰਡੇ ਲਾਡੀ ਨੂੰ ਮੁੜਦੀ ਦੇਖ ਕੇ ਹੈਰਾਂਨ ਹੋ ਗਏ ਸਨ ਤੇ ਦੂਜੇ ਉਸਦੀ ਗੱਲ ਸੁਣ ਕੇ ਜਮਾਂ ਈ ਉਲੂ ਵਾਂਗ ਝਾਕਣ ਲੱਗ ਪਏ ।

" ਸੌਰੀ ਮੈਡਮ, ਅਸਲ ਵਿੱਚ ਇਹ ਮੁੰਡਿਆਂ ਦਾ ਹੀ ਕਾਮਨ ਰੂਮ ਆ ਤੁਹਾਨੂੰ ਗਲਤ ਸੂਚਨਾਂ ਮਿਲੀ ਹੈ''। ਇੱਕ ਮੁੰਡੇ ਨੇਂ ਹੌਸਲਾ ਕਰ ਕੇ ਕਿਹਾ, ਇਹ ਮੁੰਡਾ ਰੈਗਿੰਗ ਨੂੰ ਪਸੰਦ ਨਹੀਂ ਸੀ ਕਰਦਾ ਪਰ ਬਹੁਗਿਣਤੀ ਦੇ ਫੈਸਲੇ ਨੂੰ ਮੰਨਣਾਂ ਪੈਂਦਾ ਹੈ ।

" ਕੀ ਇਹ ਗੱਲ ਸਹੀ ਹੈ ਵੀਰ ਜੀ?''। ਲਾਡੀ ਨੇਂ ਟੋਲੇ ਵੱਲ ਨੂੰ ਮੁੜ ਕੇ ਪੁੱਛਿਆ, ਉਸਦਾ ਵਾਰ ਵਾਰ ਵੀਰ ਜੀ ਕਹਿਣਾਂ ਰਾਹ ਦੱਸਣ ਵਾਲੇ ਮੁੰਡੇ ਦਾ ਪਸੀਨਾਂ ਕੱਢੀ ਜਾ ਰਿਹਾ ਸੀ, ਉਹ ਵਾੜ ਵਿੱਚ ਫਸੇ ਬਿੱਲੇ ਵਾਂਗ ਝਾਕ ਰਿਹਾ ਸੀ ।

" ਅੱਛਾ, ਤੁਸੀ ਲਗਦਾ ਮਜਾਕ ਕੀਤਾ ਹੋਣਾਂ, ਚਲੋ ਫੇਰ ਕੀ ਹੋ ਗਿਆ, ਭੈਂਣ ਭਰਾ ਜੇ ਆਪਸ ਵਿੱਚ ਮਜਾਕ ਨਹੀਂ ਕਰਨਗੇ ਤਾਂ ਹੋਰ ਕੌਣ ਕਰੂ, ਮੈਨੰ ਬਹੁਤ ਚੰਗਾ ਲੱਗਿਆ ਆ ਤੇ ਮੈਂ ਤੁਹਾਨੂੰ ਇਹ ਹੱਕ ਦਿੰਦੀ ਹਾਂ ਕਿ ਤੁਸੀ ਜਦੋ ਚਾਹੋ ਮੈਨੂੰ ਮਜਾਕ ਕਰ ਸਕਦੇ ਹੋ ''। ਲਾਡੀ ਨੇਂ ਏਨੀ ਗੱਲ ਕਹਿ ਕੇ ਬਿਜਲੀ ਦੀ ਫੁਰਤੀ ਨਾਲ ਹੱਥ ਵਿੱਚ ਫੜਿਆ ਰੁਮਾਲ ਗਲਤ ਰਾਹ ਦੱਸਣ ਵਾਲੇ ਦੇ ਗੁੱਟ ਨਾਲ ਲਪੇਟ ਦਿੱਤਾ, ਰੂਮ ਵਿੱਚ ਬੈਠੇ ਵੀਹ ਕੁ ਮੁੰਡੇ ਇਸ ਤਰਾਂ ਦੇਖ ਰਹੇ ਸਨ ਜਿਵੇ ਕੋਈ ਅੱਠਵਾਂ ਅਜੂਬਾ ਹੋਵੇ ।

" ਵੀਰ ਜੀ ਦੇਖਦੇ ਕੀ ਓ, ਆਪਣਾਂ ਪਰਸ ਕੱਢੋ ਤੇ ਰੱਖੜੀ ਦਾ ਸ਼ਗਨ ਦੇਵੋ ''।

ਲਾਡੀ ਨੇਂ ਇਸ ਤਰਾਂ ਕਿਹਾ ਜਿਵੇਂ ਸੱਚੀ ਹੀ ਉਹ ਉਸ ਨੂੰ ਆਪਣਾਂ ਵੀਰ ਬਣਾ ਚੁੱਕੀ ਹੋਵੇ, ਹੁਣ ਜਦ ਕਿ ਮੁੰਡਿਆਂ ਨੂੰ ਸਾਰੇ ਖੇਲ ਦੀ ਸਮਝ ਆਈ ਤਾਂ ਸੌਰੀ ਕਹਿਣ ਵੱਲੇ ਮੁੰਡੇ ਨੇਂ ਤਾੜੀ ਮਾਰ ਦਿੱਤੀ, ਪਲ ਵਿੱਚ ਹੀ ਗੇਮ ਉਲਟੀ ਹੋ ਹਈ, ਸ਼ਿਕਾਰੀ ਹੁਣ ਖੁਦ ਸ਼ਿਕਾਰ ਬਣ ਗਿਆ ਸੀ, ਹੁਣ ਮੁੰਡੇ ਫਿਰ ਹੱਸ ਪਏ ਪਰ ਹੁਣ ਰਮੇਸ਼ ਤੇ ਹੱਸਿਆ ਜਾ ਰਿਹਾ ਸੀ, ਲਾਡੀ ਵੀ ਹੱਸ ਰਹੀ ਸੀ, ਨਾਲਦੀਆਂ ਕੁੜੀਆਂ ਸਭ ਕੁਝ ਦੇਖ ਕੇ ਕੋਲ ਆ ਚੁੱਕੀਆਂ ਸਨ, ਓਨਾਂ ਦੇ ਹੌਸਲੇ ਵੀ ਵਧ ਚੁੱਕੇ ਸਨ, ਉਹ ਵੀ ਹਾਸੇ ਵਿੱਚ ਸ਼ਾਮਿਲ ਹੋ ਗਈਆਂ ਸਨ, ਰਮੇਸ ਗੁੱਸੇ ਵਿੱਚ ਕੰਬ ਰਿਹਾ ਸੀ, ਐਨੀਂ ਬੁਰੀ ਉਹਦੇ ਨਾਲ ਕਦੇ ਨਹੀਂ ਸੀ ਹੋਈ ।

" ਇਹ ਤੂੰ ਠੀਕ ਨਹੀਂ ਕੀਤਾ, ਬਹੁਤ ਮਹਿੰਗਾ ਪਊ ਇਹ ਖੇਲ ''।

ਰਮੇਸ਼ ਲਾਡੀ ਨੂੰ ਡਰਾਉਣ ਦੇ ਇਰਾਦੇ ਨਾਲ ਬੋਲਿਆ ।

" ਵੀਰ ਜੀ ਹੁਣ ਹੋਰ ਮਜਾਕ ਨਾਂ ਕਰੋ ਲਿਆਓ ਮੇਰਾ ਸ਼ਗਨ ''।

ਲਾਡੀ ਵਿੱਚ ਪਤਾ ਨਹੀਂ ਕਿੱਥੋਂ ਹੌਸਲਾ ਆ ਰਿਹਾ ਸੀ ।

ਰਮੇਸ਼ ਨੂੰ ਲੱਗਿਆ ਗੱਲ ਉਸਦੇ ਵੱਸੋਂ ਬਾਹਰੀ ਹੋ ਗਈ ਆ, ਉਹ ਲਾਡੀ ਵੱਲੋਂ ਲਪੇਟਿਆ ਰੁਮਾਲ ਸਿੱਟ ਕੇ ਕਮਾਨੋਂ ਛੁੱਟੇ ਤੀਰ ਵਾਂਗ ਗਾਇਬ ਹੋ ਗਿਆ, ਨਾਲ ਦੇ ਬੁੱਤ ਬਣ ਕੇ ਖੜੇ ਰਹੇ, ਅਸਲ ਵਿੱਚ ਪੰਜਾਬੀ ਮੁੰਡੇ ਵੀ ਕੋਈ ਹੌਸਲੇ ਦੇ ਥੰਮ ਨਹੀਂ, ਇਹ ਤਾਂ ਭਲਾ ਹੋਵੇ ਪੰਜਾਬ ਦੇ **ਸਿਆਂਣੇ ਬਜੁਰਗਾਂ** ਦਾ ਜਿਨਾਂ ਨੇਂ ਆਪਣੀਆਂ ਧੀਆਂ ਨੂੰ ਇਹ ਹੀ ਸਿਖਾਇਆ

ਸੀ ਕਿ ਕਿਤੇ ਵੀ ਕੋਈ ਉੱਚੀ ਨੀਂਵੀ ਗੱਲ ਹੋਵੇ ਬੱਸ ਬੋਲਣਾਂ ਨਹੀਂ, ਬਚ ਕੇ ਨਿਕਲਣਾਂ ਹੈ, ਤੇ ਹਜਾਰਾਂ ਸਾਲਾਂ ਤੋਂ ਕੁੜੀਆਂ ਬਚ ਕੇ ਹੀ ਨਿਕਲਣ ਦੀ ਕੋਸਿਸ਼ ਕਰ ਰਹੀਆਂ ਹਨ, ਪਰ ਕੋਈ ਵਿਰਲੀ ਵਿਰਲੀ ਜਦੋਂ ਇਸ ਕਮਜੋਰੀ ਦੇ ਘੇਰੇ ਨੂੰ ਤੋੜ ਦਿੰਦੀ ਹੈ ਤਾਂ ਫਿਰ ਉਹ ਕੁਝ ਵਾਪਰਦਾ ਹੈ ਜੋ ਹੁਣ ਹੋ ਰਿਹਾ ਹੈ, ਤੇ ਐਸੇ ਮੌਕੇ ਤੇ ਮੁੰਡੇ ਬਘਿਆੜ ਤੋਂ ਭਿੱਜੀ ਬਿੱਲੀ ਬਣਨ ਲੱਗੇ ਪਲ ਨਹੀਂ ਲਾਉਂਦੇ ।

" ਲੈ ਆਹ ਵੀਰੇ ਨੂੰ ਕੀ ਹੋ ਗਿਆ, ਮੈਂ ਵੀ ਤਾਂ ਮਜਾਕ ਈ ਕਰਦੀ ਸੀ, ਭੈਣ ਤੇ ਏਨਾਂ ਗੁੱਸਾ ?"। ਲਾਡੀ ਦੂਜਿਆਂ ਨੂੰ ਸੰਬੋਧਨ ਹੋ ਕੇ ਬੋਲੀ, ਨਾਲ ਦੀਆਂ ਦਾ ਹਾਸਾ ਬੰਦ ਨਹੀਂ ਸੀ ਹੋ ਰਿਹਾ ।

" ਮੈਂ ਤਾਂ ਸੋਚਦੀ ਸੀ ਸ਼ਗਨ ਦੇ ਪੈਸਿਆਂ ਨਾਲ ਕੈਂਨਟੀਨ ਵਿੱਚ ਕੁਝ ਖਾ ਪੀ ਲਵਾਂਗੇ ਪਰ ਵੀਰ ਤਾਂ ਬੜਾ ਕੰਜੂਸ ਨਿਕਲਿਆ, ਖੈਰ ਤੁਹਾਨੂੰ ਕੈਂਨਟੀਨ ਦਾ ਰਾਹ ਤਾਂ ਪਤਾ ਹੋਣਾਂ ਆਂ, ਦੱਸੋਗੇ?"। ਬਾਕੀ ਮੁੰਡਿਆਂ ਨੂੰ ਮੁਖਾਤਿਬ ਹੋ ਕੇ ਲਾਡੀ ਨੇਂ ਪੁੱਛਿਆ, ਦੋ ਤਿੰਨ ਮੁੰਡਿਆਂ ਨੇ ਹੱਥ ਦਾ ਇਸ਼ਾਰਾ ਕੀਤਾ, ਕੁਝ ਬੋਲ ਸਕਣ ਦੀ ਹਾਲਤ ਵਿੱਚ ਉਹ ਨਹੀਂ ਸੀ ਆਏ, ਤੇ ਹੁਣ ਲਾਡੀ ਆਪਣੇਂ ਨਾਲ ਦੀਆਂ ਨੂੰ ਲੈ ਕੇ ਔਹ ਗਈ ਔਹ ਗਈ, ਮੁੰਡਿਆਂ ਦੇ ਰੂਮ ਵਿੱਚੋ ਕੋਈ ਅਵਾਜ ਨਹੀਂ ਸੀ ਆ ਰਹੀ, ਲਗਦਾ ਸੀ ਉਨਾਂ ਸਾਰਿਆਂ ਨੂੰ ਸ਼ਾਕ ਲੱਗਾ ਸੀ, ਅੱਜ ਤੱਕ ਕਦੇ ਐਸਾ ਨਹੀਂ ਸੀ ਹੋਇਆ ਕਿ ਕਿਸੇ ਨਵੇ ਸਟੂਡੈਂਟ ਨੇ ਸੀਨੀਅਰਾਂ ਦੀ ਰੈਗਿੰਗ ਕੀਤੀ ਹੋਵੇ,ਤੇ ਉਹ ਵੀ ਇੱਕ ਪੂਰੇ ਦੇ ਪੂਰੇ ਟੋਲੇ ਦੀ, ਤੀਹ ਕੁ ਮੁੰਡੇ ਤੇ ਇੱਕ ਪੰਜਾਬਣ ਅਬਲਾ, ਇਹ ਭਲਾ ਕੀ ਮੁਕਾਬਲਾ ਹੋਇਆ ? ਮੁੰਡਿਆਂ ਵਿੱਚੋ ਕੁਝ ਕੁ ਤਾਂ ਲਾਡੀ ਦੇ ਮੂੰਹ ਵੱਲ ਹੀ ਦੇਖੀ ਜਾਂਦੇ ਸਨ, ਐਨੀਂ ਹਿੰਮਤ ਵਾਲੀ ਕੁੜੀ ਐਮ ਏ ਦੀ ਕਲਾਸ ਵਿੱਚ ਵੀ ਨਹੀਂ ਸੀ ਹੋਣੀ, ਚੋਰਾਂ ਨੂੰ ਮੋਰ ਪੈ ਗਏ ਸਨ, ਖੂਹ ਪੱਟਦੇ ਨੂੰ ਖਾਤਾ ਤਿਆਰ ਹੋ ਗਿਆ ਸੀ ......।

ਲਾਡੀ ਨਾਲ ਦੀਆਂ ਨੂੰ ਲੈ ਕੇ ਕੈਂਨਟੀਨ ਵਿੱਚ ਆ ਗਈ, ਪਹਿਲਾ ਦਿਨ ਸੀ, ਕੋਈ ਕਲਾਸ ਲੱਗਣ ਦੇ ਚਾਂਨਸ ਵੀ ਨਹੀਂ ਸਨ, ਕੁਝ ਦਿਨ ਤਾਂ ਕਾਲਜ ਨਾਲ ਜਾਂਣ ਪਛਾਂਣ ਹੀ ਕੀਤੀ ਜਾਂਣੀ ਸੀ, ਸੋ ਪੜਾਈ ਦੇ ਨੁਕਸਾਂਨ ਹੋ ਜਾਂਣ ਵਰਗੀ ਕੋਈ ਗੱਲ ਕਿਸੇ ਦੇ ਮਨ ਵਿੱਚ ਨਹੀਂ ਸੀ, ਕੁੜੀਆਂ ਦਾ ਹਾਸਾ ਹਾਲੇ ਵੀ ਰੁਕ ਨਹੀ ਸੀ ਰਿਹਾ, ਰਮੇਸ਼ ਕਿਧਰੇ ਪੱਤਰੇ ਵਾਚ ਗਿਆ ਸੀ, ਥੋੜੀ ਦੇਰ ਤੱਕ ਕਾਮਨ ਰੂਮ ਵਾਲੇ ਮੁੰਡਿਆਂ ਵਿੱਚੋਂ ਕੁਝ ਕੁ ਕੈਂਨਟੀਨ ਵਿੱਚ ਆ ਕੇ ਬੈਠ ਗਏ ਸਨ ਤੇ ਚੋਰੀ ਚੋਰੀ ਲਾਡੀ ਵੱਲ ਦੇਖ ਰਹੇ ਸਨ, ਕਾਮਨ ਰੂਮ ਦੀ ਤਖਤੀ ਰਮੇਸ਼ ਨੇਂ ਹੀ ਗਲਤ ਦਿਸ਼ਾ ਵੱਲ ਘੁਮਾਈ ਸੀ ।

" ਲਾਡੀ ਕਮਾਲ ਕਰਤੀ, ਮੈ ਤਾਂ ਮੁੰਡੇ ਦੇਖ ਕੇ ਘਬਰਾ ਈ ਗਈ ਸੀ "।

ਨਾਲ ਦੀ ਇੱਕ ਕੁੜੀ ਨੇਂ ਕਿਹਾ ।

" ਇੱਕ ਤਾਂ ਤੁਸੀਂ ਘਬਰਾ ਬਹੁਤ ਛੇਤੀ ਜਾਂਦੀਆਂ ਓ, ਜੇ ਗਲਤੀ ਨਾਲ ਮੁੰਡਿਆਂ ਦੇ ਕਾਮਨ ਰੂਮ ਵਿੱਚ ਆ ਵੀ ਗਈਆਂ ਸੀ ਤਾਂ ਸੌਰੀ ਕਹਿ ਕੇ ਵਾਪਿਸ ਚਲੇ ਜਾਣਾਂ ਸੀ, ਘਬਰਾ ਜਾਂਣ ਪਿੱਛੇ ਕਾਰਨ ਮੁੰਡੇ ਨਹੀਂ, ਮੁੰਡਿਆਂ ਪ੍ਰਤੀ ਸਾਡੇ ਮਨਾਂ ਵਿੱਚ ਪਾਈ ਗਈ ਗਲਤ ਸੂਚਨਾਂ ਤੇ ਡਰ ਹੈ, ਇਹ ਠੀਕ ਹੈ ਕਿ ਇਹ ਸਾਰੇ ਸਾਨੂੰ ਭਰਾਵਾਂ ਵਾਲੀ ਨਜਰ ਨਾਲ ਨਹੀਂ ਦੇਖਦੇ, ਤੇ ਇਸ ਵਿੱਚ ਬੁਰਾ ਵੀ ਕੀ ਆ ? ਕੁੜੀਆਂ ਵੀ ਕਿਹੜਾ ਹਰ ਓਪਰੇ ਮੁੰਡੇ ਨੂੰ ਭੈਂਣ ਦੀ ਨਜਰ ਨਾਲ ਦੇਖਦੀਆਂ ? "ਅੱਖੀਓ ਤੱਕਣਾਂ ਬਾਂਣ ਤੁਹਾਡੀ, ਕੌਣ ਕਹੇ ਤੁਸੀ ਤੱਕੋ ਨਾਂ " ਤੁਸੀ ਦੇਖ ਹੀ ਲਿਆ, ਜੇ ਤੁਹਾਡੇ ਵਾਲਾ ਡਰ ਮੇਰੇ ਮਨ ਵਿੱਚ ਵੀ ਹੁੰਦਾ ਤਾਂ ਇਨਾਂ ਨੇ ਪਤਾ ਨਹੀਂ

ਹਾਲੇ ਕਿੰਨੀਆਂ ਕੁ ਨੂੰ ਉਲੂ ਬਣਾਉਣਾਂ ਸੀ, ਤੁਸੀਂ ਵੀ ਘਬਰਾਉਣਾਂ ਛੱਡੋ ਤੇ ਜੀਣਾਂ ਸਿੱਖੋ''। ਲਾਡੀ ਨੇਂ ਕਿਸੇ ਲੀਡਰ ਵਾਂਗੂੰ ਬਿਆਂਨ ਕੱਢ ਮਾਰਿਆ।

'' ਨਾਂ ਬਾਬਾ, ਸਾਡੇ ਕੋਲੋਂ ਤੇਰੇ ਵਾਲੇ ਕੰਮ ਨੀਂ ਹੋਣੇ ਘਰ ਕਿਸੇ ਨੂੰ ਪਤਾ ਲੱਗ ਗਿਆ ਤਾਂ?''। ਦੂਜੀ ਕੁੜੀ ਕਿਸੇ ਰਿਸਕ ਵਿੱਚ ਪੈਣਾਂ ਨਹੀਂ ਸੀ ਚਾਹੁੰਦੀ।

'' ਲੋਕਾਂ ਤੋਂ ਤਾਂ ਚਲੋ ਮੰਨ ਲਿਆ ਪਰ ਤੁਸੀਂ ਆਪਣੇਂ ਘਰਦਿਆਂ ਤੋਂ ਵੀ ਡਰਦੀਆਂ ਹੋ ? ਡਰਨ ਤੋਂ ਬਿਨਾਂ ਕੋਈ ਹੋਰ ਸ਼ੌਂਕ ਵੀ ਹੈ ਤੁਹਾਡਾ ?'' ।

ਲਾਡੀ ਨੂੰ ਕੁੜੀਆਂ ਦੇ ਏਨਾਂ ਡਰਨ ਦੀ ਕਦੇ ਸਮਝ ਨਹੀਂ ਸੀ ਆਈ।

'' ਲਾਡੀ ਤੈਨੂੰ ਆਪਣੇ ਘਰਦਿਆਂ ਤੋ ਡਰ ਨਹੀਂ ਲੱਗਦਾ ?''।

ਦੂਜੀ ਸਹੇਲੀ ਨੇਂ ਸੁਭਾਵਕ ਹੀ ਪੁੱਛ ਲਿਆ।

'' ਘਰਦਿਆਂ ਤੋਂ ਡਰ ਤਾਂ ਲੱਗ ਸਕਦਾ ਹੈ ਜੇ ਅਸੀਂ ਕੋਈ ਡਰਨ ਵਾਲਾ ਕੰਮ ਕਰੀਏ, ਆਪਣੀ ਰੱਖਿਆ ਕਰਨ ਲਈ ਮੈਂ ਘਰਦਿਆਂ ਤੋਂ ਕਿਓ ਡਰਾਂ ? ਤੇ ਕਿਸੇ ਸੀਨੀਅਰ ਸਟੂਡੈਂਟ ਨੂੰ ਇਹ ਹੱਕ ਕਿਸਨੇ ਦਿੱਤਾ ਹੈ ਕਿ ਉਹ ਅਣਜਾਂਣੇ ਵਿਦਿਆਰਥੀ ਨੂੰ ਗਲਤ ਸੂਚਨਾਂ ਦੇਵੇ ?''।

ਲਾਡੀ ਨੇਂ ਕਿਹਾ ਤਾਂ ਕੁੜੀਆਂ ਉਸਦਾ ਮੂੰਹ ਹੀ ਦੇਖਦੀਆਂ ਰਹੀਆਂ ਉਨਾਂ ਦਾ ਜਵਾਬ ਉਨਾਂ ਨੂੰ ਮਿਲ ਚੁੱਕਾ ਸੀ, ਉਹ ਗੱਲਾਂ ਕਰ ਹੀ ਰਹੀਆਂ ਸਨ ਕਿ ਮੁੰਡਿਆਂ ਵਿੱਚੋ ਇੱਕ ਮੁੰਡਾ ਉਠ ਕੇ ਆਇਆ ਤੇ ਉਨਾਂ ਕੋਲ ਆ ਕੇ ਕਹਿਣ ਲੱਗਾ...।

'' ਮਾਫ ਕਰਨਾਂ ਜੇ ਆਪ ਨੂੰ ਇਤਰਾਜ ਨਾਂ ਹੋਵੇ ਤਾਂ ਕੁਝ ਕਹਿ ਸਕਦਾ ਹਾਂ ?''।

ਇਹ ਉਹੀ ਮੁੰਡਾ ਸੀ ਜਿਸ ਨੇ ਸੌਰੀ ਕਹੀ ਸੀ।

'' ਜੋ ਕੁਝ ਕਹਿਣਾਂ ਹੈ ਕਹੋ, ਇਤਰਾਜ ਕਿਓ ਹੋਵੇਗਾ ?''।

ਲਾਡੀ ਨੇਂ ਪਰੇਮ ਸਹਿਤ ਕਿਹਾ।

'' ਮੈਨੂੰ ਖੁਸ਼ੀ ਹੈ ਕਿ ਪੰਜਾਬ ਵਿੱਚ ਰਹਿੰਦੀਆਂ ਲੱਖਾਂ ਅਬਲਾਵਾਂ ਵਿੱਚ ਕਿਤੇ ਕਿਤੇ ਕੋਈ ਸ਼ੇਰਨੀ ਵੀ ਨਜਰ ਆਉਦੀ ਆ, ਮੈਨੂੰ ਤੁਹਾਡੀ ਹਿੰਮਤ ਅਤੇ ਸੂਝ ਤੇ ਮਾਂਣ ਹੈ, ਹੋ ਸਕੇ ਤਾਂ ਬਾਕੀਆਂ ਦੇ ਗਲੋ ਵੀ ਸ਼ਰਮਾਂ ਤੇ ਝਿਝਕਾਂ ਦੀ ਪੰਜਾਲੀ ਲਾਹੁਣ ਦੀ ਕੋਸਿਸ਼ ਕਰਨੀ, ਧੰਨਵਾਦ''। ਏਨੀਂ ਗੱਲ ਕਹਿ ਕੇ ਉਹ ਗੱਭਰੂ ਜਾਂਣ ਹੀ ਲੱਗਾ ਸੀ ਕਿ ਲਾਡੀ ਨੇਂ ਰੋਕ ਲਿਆ

'' ਵੀਰ ਜੀ ਇੱਕ ਮਿੰਟ, ਤੁਹਾਡਾ ਨਾਂਮ?''।

'' ਮੇਰਾ ਨਾਂਮ ਦਿਲਬਾਗ ਆ ਤੇ ਤੁਹਾਡਾ ਨਾਂਮ ਪੁੱਛਣ ਦੀ ਗੁਸਤਾਖੀ ਕਰ ਸਕਦਾ ਆਂ ?''ਗੱਭਰੂ ਦੇ ਚਿਹਰੇ ਤੇ ਮਿੱਠੀ ਜਿਹੀ ਮੁਸਕਾਂਨ ਸੀ।

'' ਜਰੂਰ, ਦਿਲਬਾਗ ਜੀ ਮੇਰਾ ਨਾਂਮ ਦਿਲਜੀਤ ਆ, ਤੇ ਆ ਮੇਰੀਆਂ ਸਹੇਲੀਆਂ......''। ਲਾਡੀ ਨੇਂ ਬਾਕੀਆਂ ਦੇ ਨਾਂਮ ਦੱਸੇ।

'' ਬਹੁਤ ਖੁਸ਼ੀ ਹੋਈ ਤੁਹਾਨੂੰ ਮਿਲ ਕੇ''। ਕਹਿ ਕੇ ਮੁੰਡਾ ਚਲਦਾ ਬਣਿਆਂ, ਉਹਦੇ ਨਾਲ ਦੇ ਵੀ ਕੋਲ ਆ ਕੇ ਗੱਲਬਾਤ ਵਿੱਚ ਹਿੱਸਾ ਲੈਣਾਂ ਚਾਹੁੰਦੇ ਸੀ ਪਰ ਕੁੜੀਆਂ ਵਾਂਗੂੰ ਸੰਗਦੇ ਦੂਰ ਹੀ ਬੈਠੇ ਰਹੇ।

'' ਕਿਓ ਦੇਖ ਲਿਆ ? ਐਹੋ ਜਿਹੇ ਚੰਗੇ ਮੁੰਡੇ ਵੀ ਵਸਦੇ ਆ ਪੰਜਾਬ ਵਿੱਚ, ਸਾਰੇ ਲਫੰਡਰ ਨਹੀਂ ਹੁੰਦੇ, ਘੁਗੂ ਜਿਹੀਆਂ ਨਾਂ ਬਣੀਆਂ ਰਿਹਾ ਕਰੋ ਹੁਣ ਆਪਾਂ ਸਕੂਲੇ ਨੀ ਪੜਦੀਆਂ,

ਕਾਲਜ ਵਿੱਚ ਕੁਝ ਅੱਗੇ ਵਧਣਾਂ ਹੈ ''। ਦਿਲਬਾਗ ਦੇ ਜਾਂਣ ਪਿੱਛੋ ਲਾਡੀ ਨੇਂ ਨਾਲਦੀਆਂ ਨੂੰ ਕਿਹਾ ।
'' ਆਹ ਦਿਲਬਾਗ ਤਾਂ ਵਾਕਿਆ ਹੀ ਚੰਗੀ ਸੋਚ ਰੱਖਦਾ ਆ, ਉਹਦਾ ਦੇਖਣਾਂ ਵੀ ਕੁਝ ਬੁਰਾ ਨਹੀਂ ਸੀ ''। ਹੱਟੀ ਵੱਲਿਆਂ ਦੀ ਰਮਾਂ ਨੂੰ ਦਿਲਬਾਗ ਦੀ ਗੱਲ ਚੰਗੀ ਲੱਗੀ ਸੀ ।
ਕੈਂਨਟੀਨ ਵਿੱਚੋਂ ਉਠ ਕੇ ਉਹ ਬਾਹਰ ਆ ਗਈਆਂ ।

ਉਨਾਂ ਵਰਗੇ ਹੋਰ ਕਈ ਨਵੇਂ ਵਿਦਿਆਰਥੀ ਕਾਲਜ ਵਿੱਚ ਇਸ ਤਰਾਂ ਫਿਰਦੇ ਸਨ ਜਿਵੇਂ ਕਿਤੇ ਪਿਕਨਿਕ ਤੇ ਆਏ ਹੋਣ, ਸਕੂਲ ਦੇ ਡਰ ਤੇ ਤੰਗੀ ਭਰੇ ਮਾਹੌਲ ਵਿੱਚੋ ਨਿਕਲ ਕੇ ਅੱਜ ਸਾਰਿਆਂ ਨੂੰ ਲਗਦਾ ਸੀ ਜਿਵੇ ਉਨਾਂ ਦੇ ਖੰਭ ਨਿਕਲ ਆਏ ਹੋਣ, ਵੈਸੇ ਇਹ ਵੀ ਅਜੀਬ ਮੋੜ ਹੈ, ਸਕੂਲ ਵਿੱਚ ਤੰਗੀ ਜਿਆਦਾ ਹੈ ਅਤੇ ਕਾਲਜ ਵਿੱਚ ਖੁੱਲ ਜਿਆਦਾ ਹੈ, ਨਤੀਜੇ ਦੋਵਾਂ ਦੇ ਮਾੜੇ ਹਨ, ਸਕੂਲ ਦੇ ਤੰਗ ਮਾਹੌਲ ਵਿੱਚ ਬੱਚੇ ਦੀ ਸਖਸ਼ੀਅਤ ਨਿੱਖਰਦੀ ਨਹੀਂ, ਉਹਦੇ ਤੇ ਬਹੁਤ ਜਿਆਦਾ ਅਨਸਾਸ਼ਨ ਲਾਗੂ ਕਰ ਦਿੱਤਾ ਜਾਂਦਾ ਹੈ, ਇਸ ਅਨੁਸਾਸ਼ਨ ਤੋਂ ਬੱਚਾ ਤੰਗ ਆ ਜਾਂਦਾ ਹੈ ਤੇ ਫਿਰ ਜਦੋਂ ਉਹ ਕਾਲਜ ਆਉਦਾ ਹੈ ਤਾਂ ਇਸ ਅਜਾਦੀ ਨੂੰ ਪਚਾ ਨਹੀਂ ਪਾਉਦਾ, ਜਿਆਦਾਤਰ ਨਤੀਜੇ ਨਿਰਾਸ਼ਾਜਨਕ ਨਿਕਲਦੇ ਹਨ, ਨੌਜਵਾਂਨ ਬਯੁਰਗਾਂ ਤੇ ਦੋਸ਼ ਮੜਦੇ ਹਨ ਤੇ ਬਯੁਰਗ ਕੁਦਰਤੀ ਤੌਰ ਤੇ ਮੁੰਡਿਆਂ ਨੂੰ, ਵੇਹਲੜ, ਲਫੰਡਰ,ਨਲਾਇਕ ਤੇ ਹੋਰ ਕਈ ਖਿਤਾਬਾਂ ਨਾਲ ਨਿਵਾਜਦੇ ਹਨ, ਇਸ ਤੋ ਉਪਰ ਫਿਰ ਜੋ ਘੋਰ ਬੇਇਨਸਾਫੀ ਹੁੰਦੀ ਹੈ ਉਹ ਹੈ ਮੁੰਡੇ ਤੇ ਕੁੜੀ ਦਾ ਵੱਖੋ ਵੱਖਰਾ ਪਾਲਣ ਪੋਸ਼ਣ, ਅਲੱਗ ਅਲੱਗ ਅਧਿਕਾਰ, ਅਲੱਗ ਅਲੱਗ ਫਰਜ, ਕੁੜੀਆਂ ਤੇ ਮੁੰਡਿਆਂ ਦੇ ਵੱਖੋ ਵੱਖਰੇ ਸਕੂਲ ਤੇ ਕਾਲਜ, ਕੋਸਿਸ਼ ਹੁੰਦੀ ਰਹਿੰਦੀ ਹੈ ਕਿ ਅੱਗ ਨੂੰ ਘਿਓ ਤੋਂ ਦੂਰ ਰੱਖਿਆ ਜਾਵੇ, ਕਿਧਰੇ ਘਿਓ ਪਿਘਲ ਨਾਂ ਜਾਵੇ, ਪਰ ਅਲੱਗ ਕਿਵੇ ਰਿਹਾ ਜਾ ਸਕਦਾ ਹੈ ?
ਜਾਂ ਤਾਂ ਫਿਰ ਘਰ ਵੀ ਵੱਖਰੇ ਹੋਣ, ਸਕੂਲ ਕਾਲਜ ਨੂੰ ਜਾਂਦੇ ਰਾਹ ਵੀ ਵੱਖਰੇ ਹੋਣ, ਬਜਾਰ, ਹਸਪਤਾਲ, ਦਫਤਰ ਗੱਲ ਕੀ ਜਦ ਤੱਕ ਸਭ ਕੁਝ ਵੱਖਰਾ ਨਹੀਂ ਹੁੰਦਾ ਉਦੋਂ ਤੱਕ ਇਸ ਅਧੂਰੇ ਵੱਖਰੇਪਨ ਦਾ ਕੀ ਫਾਇਦਾ ਹੈ ?
ਕੁੜੀਆਂ ਦੇ ਕਾਲਜ ਅੱਗੇ ਪੁਲੀਸ ਦਾ ਪਹਿਰਾ ਬਿਠਾ ਦਿਓ, ਕੰਧਾਂ ਦੀ ਉਚਾਈ ਵਧਾ ਦਿਓ, ਕੁੜੀਆਂ ਨੂੰ ਕਾਲਜ ਦੀ ਬੱਸ ਵਿੱਚ ਸਿੱਧੇ ਕਾਲਜ ਤੇ ਓਥੋ ਘਰ ਬੁਲਾ ਲਓ, ਕਾਫੀ ਹਨ ਇਹ ਪਹਿਰੇ ? ਹੁਣ ਘਿਓ ਪਿਘਲਣ ਤੋਂ ਰੁਕ ਜਾਵੇਗਾ ?
ਚੈਂਨ ਦੀ ਨੀਂਦ ਸੌ ਸਕਣਗੇ ਬਯੁਰਗ ?
ਪਿੰਡ ਵਿੱਚ ਵੀ ਗੱਭਰੂ ਹਨ, ਰਿਸ਼ਤੇਦਾਰੀ ਵਿੱਚ ਆਉਦੇ ਜਾਂਦੇ ਵੀ ਗੱਭਰੂ ਨਜਰ ਆਉਣਗੇ, ਬੱਸ ਟਰੇਨ ਵਿੱਚ ਯਾਤਰਾ ਕਰਦੇ ਵੀ ਗੱਭਰਆਂ ਨੂੰ ਮਨਾਂ ਨਹੀਂ ਕੀਤਾ ਜਾ ਸਕਦਾ, ਫਿਰ ਖਤਰੇ ਤੋ ਕਿਵੇਂ ਬਚਿਆ ਜਾ ਸਕਦਾ ਆ ?
ਕੀ ਸਮਾਜ ਦੇ ਮਾਰਗ ਦਰਸ਼ਕ ਨੌਜਵਾਂਨੀ ਨੂੰ ਬਿਲਕੁਲ ਹੀ ਗਲਤ ਰਾਹ ਤੇ ਨਹੀ ਪਾ ਰਹੇ ? ਜਿਸ ਚੀਜ ਦੀ ਮਨਾਹੀ ਹੋਵੇਗੀ ਉਹ ਹਮੇਸ਼ਾਂ ਵੱਧ ਹੋਵੇਗੀ,
ਚੋਰੀ ਮਨਾਂ ਹੈ, ਰੁਕ ਗਈ ? ਸ਼ਰਾਬ ਤੇ ਹੋਰ ਨਸ਼ੇ ਮਨਾਂ ਹਨ, ਮੁੱਕ ਗਏ ?
ਕੀ ਕਹਿੰਦੇ ਹੋ, ਮੁੰਡੇ ਨਸ਼ਈ ਹੋ ਗਏ ? ਜਵਾਂਨੀ ਰੁਲ ਗਈ ?
ਕਿਸਨੇ ਕੀਤਾ ਹੈ ਨਸ਼ਈ ? ਕਿਸਨੇ ਰੋਲੀ ਹੈ ਜਵਾਂਨੀ ?

**ਬਯੁਰਗ ਸਾਹਿਬਾਨੋਂ** ਤੁਹਾਡੇ ਲਾਲਚ ਨੇ ਰੋਲੀ ਹੈ ਜਵਾਂਨੀ, ਸ਼ਰਾਬ ਤੇ ਨਸ਼ਿਆਂ ਦਾ ਧੰਦਾ ਨੌਜਵਾਂਨ ਨਹੀਂ ਕਰਦੇ, ਇਹ ਤਾਂ ਗਲੀਆਂ ਸੜੀਆਂ ਰਸਮਾਂ ਤੋ ਅਤੇ ਸਮਾਜਿਕ ਬੇਇਨਸਾਫੀ ਤੋਂ ਤੰਗ ਆ ਕੇ ਇਨਾਂ ਦਾ ਸਹਾਰਾ ਲੈ ਰਹੇ ਆ, ਤੇ ਇਨਾਂ ਨਸ਼ਿਆਂ ਦੀ ਪੈਦਾਇਸ਼ ਕਿਸ ਨੇਂ ਕੀਤੀ ਹੈ?
ਸ਼ਰਾਬ ਦੀ ਡਿਸਟਿਲਰੀ ਕਿਸੇ ਨੌਜਵਾਂਨ ਦੀ ਨਹੀਂ ਹੈ, ਸ਼ਰਾਬ ਦੇ ਠੇਕੇਦਾਰ ਬੀਬੀਆਂ ਦਾਹੜੀਆਂ ਵਾਲੇ ਬਯੁਰਗ ਹਨ, ਬਾਕੀ ਨਸ਼ੇ ਵੇਚਣ ਵਾਲੇ ਵੀ ਬੱਚਿਆਂ ਵਾਲੇ ਕਬੀਲਦਾਰ ਹਨ, ਬਯੁਰਗ ਖੁਦ ਸ਼ਰਾਬ, ਅਫੀਮ ਤੇ ਹੋਰ ਨਸ਼ੇ ਆਦਿ ਹਜਾਰਾਂ ਸਾਲਾਂ ਤੋਂ ਵਰਤਦੇ ਆ ਰਹੇ ਹਨ, ਹੁਣ ਜਨਸੰਖਿਆ ਵਧਣ ਤੇ ਸਮਾਂ ਬਦਲਣ ਨਾਲ ਨਸ਼ੇ ਦੀ ਕਿਸਮ ਤੇ ਤੌਰ ਤਰੀਕੇ ਵੀ ਬਦਲ ਗਏ ਹਨ, ਪਰ ਹਰ ਨਸ਼ਾ ਵੇਚਣ ਵਾਲਾ ਬਯੁਰਗ ਇਹੀ ਸੋਚਦਾ ਆ ਕਿ ਇਹ ਨਸ਼ੇ ਉਸਦੇ ਬੱਚਿਆਂ ਦਾ ਨੁਕਸਾਂਨ ਨਹੀਂ ਕਰਨਗੇ, ਸਿਰਫ ਦੂਜੇ ਲੋਕਾਂ ਨੂੰ ਹੀ ਰੋਲਣਗੇ, ਜਵਾਨੀਂ ਨੂੰ ਬਚਾਉਣ ਦਾ ਚਾਅ ਹੁੰਦਾ ਬਯੁਰਗੋ ਤਾਂ ਖੁਦ ਨਸ਼ਿਆਂ ਤੋਂ ਰਹਿਤ ਹੁੰਦੇ, ਜਦੋ ਕਿਸੇ ਪਰਾਹੁਣੇ ਦੇ ਆਏ ਤੋਂ ਪੈਗ ਟਕਰਾਉਦੇ ਹੋ ਤਾਂ ਤੁਹਾਡਾ ਜੋ ਛੋਟਾ ਪੁੱਤਰ ਨੇੜੇ ਖੜਾ ਆ, ਵੱਡਾ ਹੋਣ ਤੇ ਜਦੋਂ ਉਹ ਐਸਾ ਹੀ ਕਰੇਗਾ ਤਾਂ ਉਸ ਨੂੰ ਕਿਵੇਂ ਰੋਕੋਗੇ ?
ਤੁਸੀਂ ਤਾਂ ਆਏ ਗਏ ਤੋਂ ਹੀ ਪੀਂਦੇ ਸੀ ਪਰ ਉਹ ਹੱਦਾਂ ਬੰਨੇਂ ਟੱਪ ਸਕਦਾ ਆ, ਨੌਜਵਾਂਨ ਭੂਤਰਿਆ ਸਾਹਨ ਹੁੰਦਾ ਆ, ਨੱਥ ਨਹੀਂ ਪਵਾਂਉਦਾ।
ਜਦੋ ਤੁਸੀ ਜਵਾਂਨ ਸੀ ਉਦੋ ਤੁਸੀਂ ਕੰਧਾਂ ਕੋਠੇ ਨਹੀਂ ਟੱਪੇ ?
ਕੋਈ ਰੋਕ ਸਕਿਆ ਸੀ ਤੁਹਾਨੂੰ ? ਤੇ ਹੁਣ ਤੁਸੀਂ ਰੋਕ ਲਓਗੇ ਜਵਾਂਨੀ ਨੂੰ ?
ਇਹ ਲੁਕਣ ਮਚਾਈ ਬੰਦ ਕਿਓ ਨਹੀਂ ਕਰ ਦਿੰਦੇ ?
ਪਿਛਲੇ ਸਮੇਂ ਤੋਂ ਅੱਜ ਤੱਕ ਤੁਹਾਡੀ ਅਣਗਹਿਲੀ ਨੇ ਅੱਜ ਇਹ ਸਮਾਂ ਲਿਆਂਦਾ ਹੈ ਕਿ ਤੁਹਾਡੀ ਧੀ ਇਕੱਲੀ ਕਿਤੇ ਜਾ ਨਹੀਂ ਸਕਦੀ, ਇਹ ਪੰਜਾਬ ਹੈ ?
ਜਿੱਥੇ ਇੱਕ ਸਿੰਘ ਦੀ ਹਾਜਰੀ ਨੂੰ ਸੁਰੱਖਿਆ ਸਮਝਿਆ ਜਾਂਦਾ ਸੀ ?
ਤੁਹਾਡੇ ਪੁੱਤਾਂ ਦੀ ਜਵਾਂਨੀ ਨੂੰ ਤੁਹਾਡੇ ਹੁੰਦੇ ਨਸ਼ੇ ਖਾ ਰਹੇ ਆ ਤੇ ਤੁਸੀ ਇਸ ਦਾ ਇਲਾਜ ਲੱਭਣ ਦੀ ਬਜਾਏ ਆਪਣੇਂ ਪੁੱਤਾਂ ਨੂੰ ਬੁਰਾ ਭਲਾ ਕਹਿ ਕੇ ਹੋਰ ਕਹਿਰ ਕਰੀ ਜਾ ਰਹੇ ਓ, ਕੀ ਇਹ ਪੰਜਾਬ ਆ ?
ਤੁਸੀਂ ਇੱਕ ਦੂਜੇ ਤੇ ਇਤਬਾਰ ਨਹੀਂ ਕਰਦੇ,ਮਿਲ ਕੇ ਨਹੀਂ ਚਲਦੇ, ਕੀ ਇਹ ਪੰਜਾਬ ਆ?
**" ਕਾਂਮ ਕਰੋਧ ਨਗਰ ਬਹੁ ਭਰਿਆ "**
ਕੁੜੀਆਂ ਨੂੰ ਸਿਰਫ ਜਵਾਨਾਂ ਤੋਂ ਹੀ ਖਤਰਾ ਨਹੀਂ, ਬੀਬੀਆਂ ਦਾਹੜੀਆਂ ਤੋਂ ਹੋਰ ਵੀ ਜਿਆਦਾ ਖਤਰਾ ਹੈ, ਕੋਈ ਗੱਭਰੂ ਤਾਂ ਸ਼ਾਇਦ ਤਰਸ ਖਾ ਹੀ ਜਾਵੇ ਪਰ ਤਜਰਬੇਕਾਰ ਬੰਦੇ ਨੇਂ ਗਊ ਹੱਤਿਆ ਕਰਨ ਤੋਂ ਬਾਜ ਨਹੀਂ ਆਉਣਾਂ, ਦੂਜਿਆਂ ਨੂੰ ਦੁੱਖ ਦੇਣੇ ਹਨ ਤਾਂ ਦੁੱਗਣੇਂ ਹੋ ਕੇ ਵਾਪਿਸ ਵੀ ਮਿਲਣੇ ਆ, ਬੰਦ ਕਰ ਦਿਓ ਇਸ ਠੰਡੀ ਜੰਗ ਨੂੰ, ਜਿੱਤੀ ਨਹੀ ਜਾਂਣੀ !
ਤੱਕੜੀ ਦੇ ਦੋਵੇਂ ਪੱਲੇ ਬਰਾਬਰ ਨਹੀਂ, ਮੁੰਡੇ ਦਾ ਪਲੜਾ ਭਾਰੀ ਹੈ, ਧੀ ਦਾ ਪਲੜਾ ਹਲਕਾ ਆ, ਤੁਹਾਡੀ ਤੱਕੜੀ ਬਰਾਬਰ ਤੇ ਪੂਰਾ ਨਹੀਂ ਤੋਲ ਰਹੀ, ਹਰ ਪਲ ਬੇਇਨਸਾਫੀ ਕਰ ਰਹੇ ਹੋ, ਫਿਰ ਅਰਦਾਸਾਂ ਕਰਦੇ ਹੋ ਤੇ ਸੁੱਖ ਮੰਗਦੇ ਹੋ...?॥

ਆਹ ਤੁਹਾਡੀਆਂ ਧੀਆਂ ਜੋ ਅੱਜ ਪਹਿਲੇ ਦਿਨ ਕਾਲਜ ਆਈਆਂ ਹਨ, ਇਨਾਂ ਦੇ ਸਰੀਰ ਤਾਂ ਕੁਦਰਤ ਨੇ ਬਿਨਾਂ ਕਿਸੇ ਪੱਖ ਪਾਤ ਦੇ ਵਧਾ ਦਿੱਤੇ ਹਨ, ਅੰਦਰ ਸੁੱਤੀਆਂ

ਕੁਝ ਕਾਮਨਾਵਾਂ ਵੀ ਸਮੇਂ ਅਨੁਸਾਰ ਜਾਗ ਪਈਆਂ ਹਨ ਪਰ ਤੁਸੀ ਸਿਵਾਏ ਡਰ ਦੇ ਇਨਾਂ ਨੂੰ ਹੋਰ ਕੁਝ ਨਹੀਂ ਦਿੱਤਾ, ਤੁਸੀ ਇਹੀ ਕਿਹਾ ਹੈ ਕਿ ਧੀਏ ਕਿਸੇ ਬਿਗਾਂਨੇ ਮੁੰਡੇ ਨੂੰ ਨਹੀਂ ਬੁਲਾਉਣਾਂ ਪਰ ਤੁਸੀ ਆਪਣਿਆਂ ਮੁੰਡਿਆਂ ਨੂੰ ਇਹ ਗੱਲ ਨਹੀਂ ਕਹੀ ਕਿ ਕਿਸੇ ਬਿਗਾਂਨੀ ਕੁੜੀ ਦੀ ਰੈਗਿੰਗ ਨਹੀਂ ਕਰਨੀ, ਉਸ ਨੂੰ ਬੁਰੀ ਨਜਰ ਨਾਲ ਨਹੀਂ ਦੇਖਣਾਂ,ਪਰ ਤੁਹਾਨੂੰ ਪਤਾ ਹੈ ਕਿ ਮੁੰਡਾ ਇਹ ਗੱਲ ਮੰਨੇਗਾ ਨਹੀਂ, ਮੁੰਡੇ ਦੀ ਲਗਾਂਮ ਖੁੱਲੀ ਛੱਡੀ ਜਾਂਣੀ ਤੇ ਧੀ ਦੀ ਨੱਥ ਹੋਰ ਕੱਸੀ ਜਾਂਣ ਨਾਲ ਦੋਹਰਾ ਨੁਕਸਾਂਨ ਹੈ, ਇੱਕ ਜਾਬਰ ਹੋ ਜਾਵੇਗਾ ਤੇ ਦੂਜਾ ਕਮਜੋਰ ਹੋ ਜਾਵੇਗਾ, ਤੁਹਾਡੇ ਆਪਣੇਂ ਘਰ ਵਿੱਚ ਜਾਲਮ ਤੇ ਮਜਲੂੰਮ ਇੱਕ ਛੱਤ ਦੇ ਹੇਠ ਰਹਿ ਰਹੇ ਹਨ ਤੇ ਤੁਸੀ ਇਸ ਗੱਲ ਦੀ ਕੋਈ ਚਿੰਤਾ ਨਹੀਂ ਕਰਦੇ ? ਇਥੇ ਹੀ ਗਲਤੀ ਹੋ ਗਈ, ਕੁਦਰਤ ਨੂੰ ਬੇਇਨਸਾਫੀ ਪਸੰਦ ਨਹੀਂ, ਹੁਣ ਤੁਹਾਡੇ ਮਤਰੇਏਪਣ ਦੇ ਨਤੀਜੇ ਸਾਹਮਣੇਂ ਆਉਣਗੇ, ਆਹ ਲਾਡੀ ਕੋਲ ਏਨਾਂ ਹੌਂਸਲਾ ਪਤਾ ਨਹੀਂ ਕਿਵੇਂ ਆ ਗਿਆ, ਬਾਕੀ ਤਾਂ ਕਿਸੇ ਮੁੰਡੇ ਨੂੰ ਦੇਖ ਕੇ ਇਓ ਧੌਣ ਨੀਵੀਂ ਪਾਉਦੀਆਂ ਜਿਵੇ ਉਹ ਕੋਈ ਭੂਤ ਹੋਵੇ, ਜਰਾ ਕੁ ਦੇਖਿਆ ਨਹੀਂ ਕਿ ਚੂੰਬੜਿਆ ਨਹੀਂ, ਖੈਰ, ਤੁਹਾਡੀ ਮਰਜੀ ਆ, ਜਿਵੇਂ ਚੰਗਾ ਲਗਦਾ ਉਵੇਂ ਹੀ ਕਰੋ, ਮੇਰੀਆਂ ਧੀਆਂ ਹਰਮੀਤ ਤੇ ਗੁਰਲੀਂਨ ਤਾਂ ਲਾਡੀ ਤੋਂ ਦੋ ਰੱਤੀਆਂ ਵੱਧ ਹੋਣਗੀਆਂ,

<u>ਨਹੀਂ ਡਰਨਗੀਆਂ ਕਿਸੇ ਤੋ……।</u>

ਲਾਡੀ ਹੋਰਾਂ ਨੇ ਕੁਝ ਪ੍ਰੋਫੈਸਰਾਂ ਤੇ ਮੈਡਮਾਂ ਨਾਲ ਜਾਂਣ ਪਛਾਂਣ ਕੀਤੀ, ਟਾਈਮ ਟੇਬਲ ਲਿਖੇ, ਨਵੀਆਂ ਹੋਰ ਵਿਦਿਆਰਥਣਾਂ ਨਾਲ ਜਾਂਣ ਪਛਾਂਣ ਕੀਤੀ, ਕੁੜੀਆਂ ਦੇ ਵੱਖਰੇ ਤੇ ਮੁੰਡਿਆਂ ਦੇ ਵੱਖਰੇ ਟੋਲੇ ਘੁੰਮ ਰਹੇ ਸਨ, ਕੋਈ ਵਿਰਲੇ ਵਿਰਲੇ ਸੀਨੀਅਰ ਸਟੂਡੈਂਟ ਮਿਕਸ ਜਿਹੇ ਹੋ ਕੇ ਬੈਠੇ ਸਨ, ਲਗਦਾ ਸੀ ਇਨਾਂ ਦਾ ਡਰ ਕੁਝ ਘਟ ਗਿਆ ਸੀ, ਇਹ ਸ਼ਾਇਦ ਹੁਣ ਇੱਕ ਦੂਜੇ ਨੂੰ ਨਾਂ ਖਾਂਦੇ ਹੋਣ, ਇਨਾਂ ਨੂੰ ਪਤਾ ਲੱਗ ਗਿਆ ਹੋਣਾਂ ਆ ਕਿ ਇਹ ਇੱਕੋ ਹੀ ਗੱਡੀ ਦੇ ਦੋ ਪਹੀਏ ਹਨ, ਬਰਾਬਰ ਰਹਿਣ ਤੇ ਚੱਲਣ ਨਾਲ ਹੀ ਕਿਸੇ ਮੰਜਿਲ ਤੇ ਪਹੁੰਚਿਆ ਸਕਦਾ ਆ !

ਅੱਜ ਦੋ ਕੁ ਪ੍ਰੋਫੇਸਰਾਂ ਨੇਂ ਪੀਰਡ ਵੀ ਅਟੈਂਡ ਕੀਤੇ ਸਨ, ਕੋਈ ਪੜਾਈ ਨਹੀਂ ਸੀ ਹੋਈ, ਸਿਰਫ ਜਾਂਣ ਪਛਾਂਣ ਹੋਈ ਸੀ, ਵਾਰੀ ਵਾਰੀ ਜਦੋਂ ਸਾਰਿਆਂ ਨੂੰ ਆਪੋ ਆਪਣੇਂ ਨਾਮ ਦੱਸਣੇ ਪਏ ਤਾਂ ਬਹੁਤਿਆਂ ਦੇ ਮੂਹੋਂ ਮਸਾਂ ਆਪਣੇ ਨਾਂਮ ਨਿਕਲੇ, ਇਹ ਹਾਲਤ ਕੁੜੀਆਂ ਦੀ ਹੀ ਨਹੀਂ ਸਗੋਂ ਮੁੰਡਿਆਂ ਦੀ ਵੀ ਸੀ, ਸਾਰਾ ਦਿਨ ਕਾਵਾਂ ਰੌਲੀ ਪਾਉਣ ਵਾਲੇ ਇਹ ਮੁੰਡੇ ਕੁੜੀਆਂ, ਇਨਾਂ ਦੀ ਜਬਾਂਨ ਤਾਲੂ ਨਾਲ ਜਾ ਲੱਗੀ ਸੀ, ਕੁਝ ਲੋਕਾਂ ਦੀ ਹਾਜਰੀ ਵਿੱਚ ਆਪਣਾਂ ਨਾਂਮ ਦੱਸਣਾਂ ਵੀ ਭਾਰੀ ਪੈ ਰਿਹਾ ਸੀ ।

ਆਤਮ ਵਿਸਵਾਸ਼ ਦੀ ਕਮੀਂ ਇਸ ਤੋ ਘੱਟ ਡਿਗਰੀ ਦੀ ਨਹੀਂ ਹੋ ਸਕਦੀ, ਕੀ ਕਾਰਨ ਸਨ ਕਿ ਇਹ ਕੁੜੀਆਂ ਮੁੰਡੇ ਆਪਣੇਂ ਬਾਰੇ ਕੁਝ ਵੀ ਦੱਸਣ ਤੋ ਇਨਾਂ ਕਿਓ ਝਿਝਕਦੇ ਹਨ ?

ਇਨਾਂ ਕੋਲ ਆਪਣੇ ਬਾਰੇ ਦੱਸਣ ਲਈ ਕੁਝ ਹੈ ਹੀ ਨਹੀਂ ਸੀ, ਪਿਛਲੇ ਸਾਲਾਂ ਵਿੱਚ ਕੁਝ ਐਸਾ ਖਾਸ ਨਹੀਂ ਸੀ ਕੀਤਾ ਜਿਸ ਬਾਰੇ ਦੱਸਿਆ ਜਾ ਸਕੇ, ਪੰਜਾਬੀ ਸਮਾਜ ਵਿੱਚ ਦੂਜਿਆਂ ਨੂੰ ਉਤਸ਼ਾਹਿਤ ਨਹੀਂ ਕੀਤਾ ਜਾਂਦਾ, ਜੇ ਕਿਸੇ ਦਾ ਬੱਚਾ ਚੰਗਾ ਖਿਡਾਰੀ ਹੈ ਤਾਂ ਦੂਸਰੇ ਇਸ ਗੱਲ ਤੇ ਮਾਂਣ ਕਰਨ ਦੀ ਬਜਾਏ ਕੋਸਿਸ਼ ਕਰਦੇ ਹਨ ਕਿ ਇਹ ਖਿਡਾਰੀ ਬਹੁਤਾ ਚਮਕ ਨਾਂ

ਸਕੇ, ਫਿਰ ਉਲੰਪਿਕ ਖੇਡਾਂ ਵੇਲੇ ਦੇਖਦੇ ਹਨ ਕਿ ਭਾਰਤ ਕੋਈ ਸੋਨ ਤਮਗਾ ਨਹੀਂ ਲੈ ਸਕਿਆ, ਤੁਸੀ ਆਪਣੇ ਖਿਡਾਰੀਆਂ ਨੂੰ ਇੱਥੋ ਤੱਕ ਪਹੁੰਚਣ ਹੀ ਕਿੱਥੇ ਦਿੱਤਾ ਹੈ ?
ਜੋ ਤੁਹਾਡੇ ਪਿੰਡ ਦੇ ਖਿਡਾਰੀਆਂ ਨਾਲ ਹੋਇਆ ਹੈ ਇਹੀ ਦੂਜੇ ਥਾਵਾਂ ਤੇ ਵੀ ਵਾਪਰਿਆ ਹੈ, ਦੂਜਿਆਂ ਦੀਆਂ ਲੱਤਾਂ ਖਿੱਚਣ ਤੋ ਵੇਹਲ ਨਹੀ ਮਿਲਦੀ ਇਸ ਲਈ ਖੁਦ ਕਿਸੇ ਮੰਜਿਲ ਤੇ ਪਹੁੰਚ ਨਹੀਂ ਪਾਉਦੇ ਤੇ ਇਸ ਤਰਾਂ ਤੁਹਾਡੇ ਧੀਆਂ ਪੁੱਤਰਾਂ ਕੋਲ ਦੱਸਣ ਲਈ ਕੁਝ ਹੁੰਦਾ ਵੀ ਨਹੀਂ, ਇਹ ਸ਼ਰਮ ਜੋ ਆਉਦੀ ਹੈ ਇਹ ਇਸ ਲਈ ਨਹੀਂ ਕਿ ਬਹੁਤ ਸਾਊ ਸੁਭਾਅ ਦੇ ਮਾਲਕ ਹਨ ਸਾਰੇ ਮੁੰਡੇ ਕੁੜੀਆਂ, ਸਗੋ ਇਸ ਲਈ ਕਿ ਹੁਣ ਇਨਾਂ ਦੀ ਜਾਤੀ ਕਾਰਗੁਜਾਰੀ ਬਾਰੇ ਪੁੱਛਿਆ ਜਾ ਰਿਹਾ, ਹੁਣ ਕਿਸੇ ਦੀ ਜਮੀਨ ਜਾਂ ਕਿਸੇ ਦੇ ਬਿਜਨਸ ਜਾਂ ਕਿਸੇ ਦੇ ਪਿਓ ਦੇ ਉਚੇ ਆਹੁਦੇ ਬਾਰੇ ਨਹੀਂ ਪੁੱਛਿਆ ਜਾ ਰਿਹਾ......।
ਲਾਡੀ ਦੀ ਵਾਰੀ ਆਈ ਤਾਂ ਉਸਨੇ ਆਪਣੇ ਨਾਂਮ ਦੇ ਨਾਲ ਨਾਲ ਆਪਣੇਂ ਪਿੰਡ ਬਾਰੇ ਵੀ ਦੱਸਿਆ...
“ ਤੇ ਦਿਲਜੀਤ ਜੀ ਸਪੋਰਟਸ ਕਾਲਜ ਵਿੱਚ ਦਾਖਲੇ ਦਾ ਖਾਸ ਕਾਰਨ?”।
ਪ੍ਰੋਫੈਸਰ ਨੇਂ ਲਾਡੀ ਵਿੱਚ ਦਿਲਚਸਪੀ ਲੈਂਦੇ ਹੋਰ ਪੁੱਛਿਆ ।
“ ਸਰ, ਸਕੂਲ ਵਿੱਚ ਜੋ ਖੇਡਾਂ ਹੁੰਦੀਆਂ ਸਨ ਉਨਾਂ ਵਿੱਚ ਮੈਂ ਸਦਾਂ ਹਿੱਸਾ ਲੈਂਦੀ ਰਹੀ ਹਾਂ, ਪੜਾਈ ਵਿੱਚ ਕੋਈ ਬਹੁਤੀ ਹੁਸ਼ਿਆਰ ਨਹੀਂ ਪਰ ਸਪੋਰਟ ਤੋਂ ਬਿਨਾਂ ਵੀ ਮਨੁੱਖ ਦਾ ਜੀਵਨ ਬਹੁਤਾ ਖੂਬਸੂਰਤ ਨਹੀਂ ਹੋ ਸਕਦਾ, ਜਿਲਾ ਪੱਧਰ ਤੋਂ ਉਪਰ ਉਠ ਕੇ ਯੁਨੀਵੈਰਸਿਟੀ ਪੱਧਰ ਦੇ ਖਿਡਾਰੀਆਂ ਨਾਲ ਖੇਡਦੇ ਸਮੇਂ ਮੈਨੂੰ ਹੋਰ ਅੱਗੇ ਵਧਣ ਦਾ ਮੌਕਾ ਮਿਲੇਗਾ, ਸਪੋਰਟ ਕਾਲਜ ਵਿੱਚ ਦਾਖਲਾ ਲੈਂਣ ਦਾ ਇਹੀ ਕਾਰਨ ਸੀ ”।
ਬੇਝਿਜਕ ਲਾਡੀ ਨੇਂ ਕਿਹਾ ਤਾਂ ਪ੍ਰੋਫੈਸਰ ਸਾਹਿਬ ਹੋਰ ਵੀ ਖੁਸ਼ ਹੋ ਗਏ ।
“ ਤੇ ਕਿਹੜੀ ਗੇਮ ਪਲੇ ਕਰਦੇ ਓ ਦਿਲਜੀਤ ਜੀ?”। ਉਨਾਂ ਨੇਂ ਹੋਰ ਪੁੱਛਿਆ ।
“ ਵੈਸੇ ਤਾਂ ਕਈ ਗੇਮਾਂ ਵਿੱਚ ਹਿੱਸਾ ਲੈਂਦੀ ਰਹੀ ਆਂ, ਪਰ ਕਬੱਡੀ ਤੇ ਹਾਕੀ ਵਿੱਚ ਮੈਂ ਕਈ ਵਾਰ ਡਿਸਟਿਕ ਟੂਰਨਾਂਮੈਂਟ ਖੇਡ ਚੁੱਕੀ ਹਾਂ ”। ਲਾਡੀ ਨੇ ਦੱਸਿਆ ।
“ ਫਿਰ ਤਾਂ ਹੁਣ ਆਪਣੀਂ ਗੇਂਮ ਨਾਲ ਕਾਲਜ ਦਾ ਦਿਲ ਵੀ ਜਿੱਤੋਗੇ ਦਿਲਜੀਤ ਜੀ ?”। ਪ੍ਰੋਫੈਸਰ ਸਾਹਿਬ ਨੇਂ ਮਜਾਕੀਆ ਲਹਿਜੇ ਵਿੱਚ ਕਿਹਾ ।
“ ਕੋਸ਼ਿਸ਼ ਤਾਂ ਪੂਰੀ ਕਰਾਂਗੀ ਸਰ ”। ਲਾਡੀ ਵੀ ਅੱਗਿਓ ਹੱਸਦੀ ਹੋਈ ਬੋਲੀ ।
ਬਾਕੀ ਵਿਦਿਆਰਥੀ ਉਨਾਂ ਦੀ ਗੱਲਬਾਤ ਦਾ ਮਜਾ ਲੈ ਰਹੇ ਸਨ, ਗੱਭਰੂ ਗੱਲਬਾਤ ਤੋਂ ਇਲਾਵਾ ਉਹ ਕੁਝ ਵੀ ਦੇਖ ਰਹੇ ਸਨ ਜੋ ਦੇਖਣਾਂ ਮਨਾਂ ਹੈ, ਲਾਡੀ ਦੀ ਹਿੰਮਤ ਵਰਗਾ ਹੀ ਉਸਦਾ ਸੁਹੱਪਣ ਸੀ, ਜੇ ਕੋਈ ਖੂਬਸੂਰਤ ਕੁੜੀ ਜਾਂ ਮੁੰਡਾ ਹਿੰਮਤੀ ਤੇ ਬਹਾਦਰ ਵੀ ਹੋਵੇ ਤਾਂ ਉਸ ਦੀ ਖੁਬਸੂਰਤੀ ਹੋਰ ਵੀ ਵਧ ਜਾਂਦੀ ਹੈ,ਆਂਮ ਕੁੜੀਆਂ ਤੋਂ ਉੱਚੇ ਕੱਦ ਦੀ ਲਾਡੀ, ਨਾਂ ਪਤਲੀ ਤੇ ਨਾਂ ਭਾਰੀ, ਦਰਮਿਆਂਨਾਂ ਪਰ ਨਿੱਗਰ ਸਰੀਰ, ਚਮਕੀਲੇ ਤੇ ਕਾਲੇ ਸ਼ਾਹ ਵਾਲਾਂ ਦੀ ਲੰਬੀ ਗੁੱਤ, ਆਂਮ ਤੌਰ ਤੇ ਉਸਦੀ ਛਾਤੀ ਤੇ ਲਟਕਦੀ ਰਹਿੰਦੀ, ਸਭ ਤੋ ਵੱਧ ਜੋ ਲੋਕਾਂ ਦਾ ਧਿਆਂਨ ਖਿੱਚਣ ਵਾਲੀ ਗੱਲ ਸੀ ਉਹ ਇਹ ਕਿ ਲਾਡੀ ਆਂਮ ਕੁੜੀਆਂ ਵਾਂਗੂੰ ਨਜਰਾਂ ਨੀਵੀਆਂ ਕਰਕੇ ਧੌਂਣ ਥੱਲੇ ਸੁੱਟ ਕੇ ਨਹੀਂ ਸੀ ਤੁਰਦੀ, ਉਹ ਸੀਨਾਂ ਤਾਂਣ ਕੇ ਆਂਮ ਲੋਕਾਂ ਵਾਂਗ ਏਧਰ ਓਧਰ ਦੇਖਦੀ ਹੋਈ ਤੁਰਦੀ ਸੀ, ਸਕੂਲ ਵਿੱਚ ਵੀ ਉਸਦੇ ਬਹੁਤ ਚਾਹੁਣ ਵਾਲੇ ਸਨ ਪਰ ਪਿੰਡ ਦੇ ਮੁੰਡਿਆਂ ਦੀ ਹਿੰਮਤ ਹੀ ਨਹੀਂ ਸੀ ਪੈਂਦੀ ਕਿ ਲਾਡੀ ਨੂੰ

ਕੁਝ ਕਹਿ ਸਕਣ, ਅੱਜ ਦੀ ਇਸ ਕਲਾਸ ਵਿੱਚ ਬੈਠੇ ਮੁੰਡੇ ਚੋਰੀ ਚੋਰੀ ਉਸਦੇ ਜੋਬਨ ਨੂੰ ਦੇਖ ਕੇ ਅੰਦਰੋ ਅੰਦਰੀ ਹੀ ਉਸਦੇ ਸਿਰਜਣਹਾਰ ਦੇ ਸਦਕੇ ਜਾ ਰਹੇ ਸਨ ।

ਕੁਝ ਹੋਰ ਗੱਲਾਂ ਬਾਤਾਂ ਹੋਈਆਂ ਅਤੇ ਪੀਰਡ ਖਤਮ ਹੋ ਗਿਆ, ਹੁਣ ਹੋਰ ਵੀ ਕਈ ਵਿਦਿਆਰਥਣਾਂ ਲਾਡੀ ਦੇ ਦੁਆਲੇ ਜੁੜ ਗਈਆਂ ਸਨ, ਪ੍ਰੋਫੈਸਰ ਸਾਹਿਬ ਨਾਲ ਹੋਈ ਗੱਲਬਾਤ ਨੇਂ ਲਾਡੀ ਦੇ ਬਾਕੀ ਸਟੂਡੈਂਟਾਂ ਵਿੱਚ ਨੰਬਰ ਬਣਾ ਦਿੱਤੇ ਸਨ, ਕਾਲਜ ਤੋਂ ਘਰ ਜਾਂਣ ਲਈ ਹੁਣ ਉਹ ਬੱਸ ਅੱਡੇ ਤੇ ਖੜੀਆਂ ਸਨ, ਕਾਲਜ ਸ਼ੁਰੂ ਹੁੰਦੇ ਹੀ ਬੱਸ ਅੱਡੇ ਤੇ ਖੂਬ ਰੌਣਕਾਂ ਹੋ ਗਈਆਂ ਸਨ, ਆਸ਼ਕ ਵੀਰ ਰੱਬ ਦਾ ਸ਼ੁਕਰ ਕਰ ਰਹੇ ਸਨ, ਪਿਛਲੇ ਦੋ ਮਹੀਂਨੇ ਭਾਂ ਭਾਂ ਕਰਦਾ ਅੱਡਾ ਖਾਂਣ ਨੂੰ ਆਉਦਾ ਸੀ, ਦੁਕਾਂਨਦਾਰ ਵੀ ਚੰਗੀ ਸੇਲ ਦੀ ਆਸ ਵਿੱਚ ਖੜੇ ਸਨ, ਲਾਡੀ ਹੁਣੀਂ ਬੱਸੇ ਚੜ ਗਈਆਂ, ਬੱਸ ਵਿੱਚ ਉਨਾਂ ਦੇ ਪਿੰਡ ਦੇ ਕਈ ਲੋਕ ਬੈਠੇ ਸਨ, ਜਦੋਂ ਬੱਸ ਉਨਾਂ ਦੇ ਅੱਡੇ ਤੇ ਰੁਕੀ ਤੇ ਲਾਡੀ ਨਾਲ ਦੀਆਂ ਕੁੜੀਆਂ ਨਾਲ ਬੱਸ ਤੋ ਉਤਰੀ, ਪਿਛਲੇ ਪਾਸਿਓ ਸੁਰਿੰਦਰ ਵੀ ਬੱਸੋ ਉਤਰ ਰਹੀ ਸੀ, ਸੁਰਿੰਦਰ ਲਾਡੀ ਦੇ ਪਿੰਡ ਦੀ ਬਹੂ ਸੀ ।

" ਭਾਬੀ ਅੱਜ ਕੱਲੀ ? ਪੇਕਿਆਂ ਦੇ ਗਈ ਸੀ?"। ਲਾਡੀ ਨੇਂ ਸੁਰਿੰਦਰ ਨੂੰ ਪੁੱਛਿਆ, ਸੁਰਿੰਦਰ ਦੇ ਚਿਹਰੇ ਤੇ ਬਾਰਾਂ ਵੱਜੇ ਹੋਏ ਸਨ, ਆਂਮ ਤੌਰ ਤੇ ਉਹ ਹਸਮੁੱਖ ਸੁਭਾਅ ਦੀ ਸੀ ਤੇ ਉਹਦੇ ਮੋਤੀਆਂ ਵਰਗੇ ਦੰਦ ਹੱਸਣੋਂ ਨਹੀਂ ਸੀ ਰਹਿੰਦੇ, ਪਰ ਅੱਜ ਉਹਦੇ ਚਿਹਰੇ ਦਾ ਰੰਗ ਉਤਰਿਆ ਹੋਇਆ ਸੀ ।

" ਭਾਬੀ ਕੀ ਗੱਲ, ਕੋਈ ਮਸ਼ਕਿਲ ਆ?"।

ਸੁਰਿੰਦਰ ਦੇ ਚਿਹਰੇ ਨੂੰ ਦੇਖਦੀ ਲਾਡੀ ਨੇਂ ਪੁੱਛਿਆ ।

" ਨਹੀਂ ਲਾਡੀ ਕੋਈ ਖਾਸ ਗੱਲ ਨੀਂ "।

ਤੇ ਨਾਲ ਹੀ ਸੁਰਿੰਦਰ ਨੇਂ ਆਪਣੇਂ ਹੰਝੂ ਲੁਕੋਣ ਲਈ ਮੂੰਹ ਦੂਜੇ ਪਾਸੇ ਕਰ ਲਿਆ ।

" ਭਾਬੀ ਗੱਲ ਖਾਸ ਨਾਂ ਹੁੰਦੀ ਤਾਂ ਮਨ ਭਰਨ ਦੀ ਲੋੜ ਕਿੱਥੇ ਸੀ, ਵੀਰ ਨਾਲ ਕੋਈ ਝਗੜਾ ਹੋ ਗਿਆ ਜਾਂ ਪੇਕੇ ਘਰ ਕੋਈ ਪਰਾਬਲਮ?"।

ਲਾਡੀ ਦਾ ਨਰਮ ਦਿਲ ਉਸਦੀ ਸਮੱਸਿਆ ਜਾਂਨਣ ਲਈ ਕਾਹਲਾ ਸੀ ।

" ਦੋਵਾਂ ਵਿੱਚੋਂ ਕੋਈ ਗੱਲ ਨਹੀਂ, ਬੇਬੇ ਨਾਲ ਪਰਸੋਂ ਝਗੜਾ ਹੋ ਗਿਆ ਸੀ "।

ਸੁਰਿੰਦਰ ਨੇਂ ਵਿਚਲੀ ਗੱਲ ਦੱਸੀ, ਲਾਡੀ ਦੇ ਨਾਲ ਦੀਆਂ ਨੂੰ ਉਨਾਂ ਦੇ ਘਰੋਂ ਕੋਈ ਨਾਂ ਕੋਈ ਲੈਂਣ ਆਇਆ ਸੀ, ਉਹ ਚਲੇ ਗਈਆਂ, ਲਾਡੀ ਨੂੰ ਕਿਸ ਨੇਂ ਲੈਂਣ ਆਉਣਾਂ ਸੀ, ਉਹ ਘਰੋਂ ਸਾਈਕਲ ਤੇ ਆਉਦੀ ਸੀ ਤੇ ਸਾਈਕਲ ਬਚਨ ਕਰਿਆਂਨੇ ਵਾਲੇ ਦੀ ਦੁਕਾਂਨ ਤੇ ਖੜਾ ਕਰਕੇ ਬੱਸੇ ਬੈਠਦੀ ਸੀ ਪਰ ਫਿਲਹਾਲ ਉਹਦੇ ਲਈ ਭਾਬੀ ਦੀ ਸਮੱਸਿਆ ਜਾਂਨਣੀ ਤੇ ਹੱਲ ਕਰਨੀਂ ਜਰੂਰੀ ਸੀ ।

" ਤਾਈ ਨਾਲ ਕੀ ਝਗੜਾ ਹੋ ਗਿਆ?"।

ਲਾਡੀ ਤੇ ਸੁਰਿੰਦਰ ਅੱਡੇ ਤੋ ਪਾਸੇ ਹੋ ਕੇ ਖੜੀਆਂ ਸਨ ਤਾਂ ਕਿ ਲੋਕ ਉਨਾਂ ਦੀ ਗੱਲਬਾਤ ਨਾਂ ਸੁਣ ਲੈਂਣ, ਪੰਜਾਬ ਵਿੱਚ ਐਸੀ ਕੋਈ ਥਾਂ ਹੋਣੀ ਹੀ ਨਹੀਂ ਜਿੱਥੇ ਲੋਕ ਹਰ ਵੇਲੇ ਸ਼ਿਕਾਰੀ ਕੁੱਤੇ ਵਾਂਗ ਕੁਝ ਸੁੰਘਦੇ ਤੇ ਲੱਭਦੇ ਨਾਂ ਹੋਂਣ ।

" ਝਗੜਾ ਵੀ ਕਾਹਦਾ, ਅਗਲੇ ਮਹੀਂਨੇ ਵੱਡੀ ਬਲਵਿੰਦਰ ਦਾ ਵਿਆਹ ਆ, ਘਰ ਤਕੜਾ ਆ ਅਗਲਿਆਂ ਦਾ, ਬੇਬੇ ਕਹਿੰਦੀ ਆ ਬਈ ਸਾਰੇ ਟੱਬਰ ਨੂੰ ਸੋਨਾਂ ਪਾਉਣਾਂ ਆਂ, ਤੇਰਾ

ਵੀਰ ਵਿਰੋਧ ਕਰਦਾ,ਪਿਛਲੇ ਸਾਲ ਅੱਧੀ ਫਸਲ ਮਰ ਗਈ ਸੀ, ਘਰ ਏਨੇ ਪੈਸੇ ਹੈ ਨਹੀਂ, ਆੜਤੀਏ ਨੇਂ ਵੀ ਜਿੰਨੀ ਲੋੜ ਸੀ ਉਨੇਂ ਨਹੀਂ ਦਿੱਤੇ ਹੁਣ ਬੇਬੇ ਕਈ ਹਫਤਿਆਂ ਦੀ ਮੇਰੇ ਮਗਰ ਪਈ ਆ ਬਈ ਮੈਂ ਆਪਣੇ ਪੇਕਿਆਂ ਤੋਂ ਪੈਸੇ ਲੈ ਕੇ ਆਵਾਂ, ਪਹਿਲਾਂ ਵੀ ਦੋ ਵਾਰ ਮੈਂ ਲਿਆ ਕੇ ਦੇ ਚੁੱਕੀ ਆਂ, ਹੁਣ ਮੇਰੇ ਪੇਕਿਆ ਦਾ ਆਵਦਾ ਹੱਥ ਤੰਗ ਆ, ਬੀਬੀ ਦੇ ਇਲਾਜ ਤੇ ਬਹੁਤ ਪੈਸੇ ਲੱਗ ਗਏ, ਉਹ ਹੁਣ ਦੇ ਨਹੀਂ ਸਕਦੇ ਤੇ ਮੈਂ ਅੱਜ ਖਾਲੀ ਹੱਥ ਮੁੜੀ ਆਂ, ਘਰ ਜਾਂਦੀ ਦਾ ਪਤਾ ਨਹੀਂ ਬੇਬੇ ਕੀ ਹਾਲ ਕਰੂ"।
ਸੰਖੇਪ ਵਿੱਚ ਸਾਰੀ ਗੱਲ ਦੱਸ ਕੇ ਸੁਰਿੰਦਰ ਦਾ ਰੋਂਣ ਨਿਕਲ ਗਿਆ, ਏਹ ਵੀ ਡਰ ਸੀ ਕਿ ਕੋਈ ਦੇਖ ਨਾਂ ਲਵੇ, ਕਿਆ ਸੱਭਿਅਕ ਲੋਕ ਆ ਪੰਜਾਬ ਦੇ, ਜਖਮ ਵੀ ਦਿੰਦੇ ਆ ਤੇ ਰੋਂਣ ਵੀ ਨਹੀਂ ਦਿੰਦੇ, ਤੇ ਜੇ ਕੋਈ ਰੋਂਦਾ ਫੜਿਆ ਜਾਵੇ ਤਾਂ ਉਸ ਦੇ ਰੋਂਣ ਦੇ ਕਾਰਨ ਜਾਂਨਣਾਂ ਚਾਹੁਣਗੇ, ਫਿਰ ਆਪੋ ਆਪਣੇ ਹਿਸਾਬ ਨਾਲ ਉਸ ਦੁਖੀ ਦਾ ਦੁੱਖ ਹੋਰ ਵਧਾ ਕੇ ਆਪਣੀ ਗੁਰਮੁਖਤਾ ਦਾ ਸਬੂਤ ਦੇਂਣਗੇ, ਇਸ ਲਈ ਅੱਜ ਦਾ **ਸਿਆਣਾਂ ਪੰਜਾਬੀ** ਲੋਕਾਂ ਦੇ ਸਾਹਮਣੇ ਹੋ ਕੇ ਨਹੀਂ ਰੋਂਦਾ, ਲੁਕ ਛਿਪ ਕੇ ਰੋਂਦਾ ਆ, ਸਿਰਫ ਖੁਸ਼ੀ ਹੀ ਸਾਹਮਣੇ ਮਨਾਈ ਜਾ ਸਕਦੀ ਆ, ਬਹੁਤੇ ਤਾਂ ਖੁਸ਼ੀ ਤੇ ਵੀ ਨੱਕ ਬੁੱਲ ਵੱਟਦੇ ਆ ।
" ਭਾਬੀ ਤੂੰ ਆਪਣੇ ਪੇਕਿਆਂ ਦਿਓ ਪੈਸੇ ਲੈਂਣ ਗਈ ਹੀ ਕਿਓ, ਸਾਰੇ ਟੱਬਰ ਨੂੰ ਜੇ ਸੋਨਾਂ ਪਾਉਣਾਂ ਆ ਤਾਂ ਪੈਸੇ ਤੇਰੇ ਪੇਕੇ ਕਿਓ ਦੇਂਣ ? ਜੇ ਇਨਾਂ ਕੋਲੋਂ ਨਹੀਂ ਸਰਦਾ ਤਾਂ ਕਿਹੜੀ ਮਜਬੂਰੀ ਆ ਸਾਰਿਆਂ ਨੂੰ ਸੋਨਾਂ ਪਾਉਣ ਦੀ?"।
ਲਾਡੀ ਨੂੰ ਤਾਈ ਦੀ ਇਹ ਮੰਗ ਬਿਲਕੁਲ ਹੀ ਨਹੀਂ ਸੀ ਪਚੀ ।
" ਵਿਚੋਲਣ ਨੇਂ ਕਿਤੇ ਪਹਿਲਾਂ ਹੀ ਕਹਿ ਦਿੱਤਾ ਸੀ ਬਈ ਉਹ ਸੋਨਾਂ ਪਾਉਣਗੇ, ਬੇਬੇ ਕਹਿੰਦੀ ਆ ਬਈ ਉਹਦੀ ਭੈਂਣ ਵਿਚੋਲਣ ਆ ਤੇ ਹੁਣ ਜੇ ਸੋਨਾਂ ਨਾਂ ਪਾਇਆ ਤਾਂ ਨੱਕ ਨਹੀਂ ਰਹਿਣਾਂ "। ਸੁਰਿੰਦਰ ਨੇ ਵਿਚਲਾ ਮਸਲਾ ਦੱਸਿਆ ।
" ਇੱਕ ਤਾਂ ਇਨਾਂ ਵਿਚੋਲਿਆਂ ਦੀ ਛਿੱਤਰ ਪਰੇਡ ਸਭ ਤੋਂ ਪਹਿਲਾਂ ਹੋਣੀਂ ਚਾਹੀਦੀ ਆਂ, ਜਿਹੜੇ ਦੂਜੇ ਦੇ ਘਰ ਦੇ ਫੈਸਲੇ ਨੂੰ ਬਿਨਾਂ ਪੁੱਛੇ ਹੀ ਕਰ ਆਉਦੇ ਆ ਤੇ ਇਨਾਂ ਦਾ ਨੱਕ ਰੱਖਣ ਲਈ ਹੁਣ ਤੇਰੇ ਪੇਕੇ ਕੁਰਬਾਂਨੀ ਦੇਂਣ, ਵੀਰ ਜੀ ਨੂੰ ਪਤਾ ਇਸ ਗੱਲ ਦਾ ?"।
ਲਾਡੀ ਨੂੰ ਵਿਚੋਲਿਆਂ ਤੇ ਗੁੱਸਾ ਆ ਰਿਹਾ ਸੀ ਤੇ ਦੂਸਰੇ ਉਸਦਾ ਖਿਆਲ ਸੀ ਕਿ ਸੁਰਿੰਦਰ ਦੇ ਘਰਵਾਲਾ ਪੜਿਆ ਲਿਖਿਆ ਆ ਉਹ ਐਸਾ ਕੰਮ ਨਹੀਂ ਕਰ ਸਕਦਾ ।
" ਇਹੀ ਤਾਂ ਅਫਸੋਸ ਆ, ਪਹਿਲਾਂ ਉਹ ਵਿਰੋਧ ਕਰਦੇ ਸੀ, ਪਿਛਲੇ ਹਫਤੇ ਮੇਰੀਆਂ ਦੋਂਵੇ ਵੱਡੀਆਂ ਨਣਾਂਨਾਂ ਵੀ ਆਈਆਂ ਸੀ, ਚਾਰੇ ਮਾਵਾਂ ਧੀਆਂ ਨੇਂ ਪਤਾ ਨਹੀਂ ਕੀ ਪੱਟੀ ਪੜਾਈ ਉਸ ਦਿਨ ਦੇ ਔਖੇ ਔਖੇ ਰਹਿੰਦੇ ਆ "। ਸੁਰਿੰਦਰ ਨੂੰ ਅਫਸੋਸ ਸੀ ਕਿ ਉਸਦਾ ਘਰਵਾਲਾ ਆਪਣੇਂ ਸਹੁਰਿਆਂ ਦੀ ਮਜਬੂਰੀ ਸਮਝਦਾ ਹੋਇਆ ਵੀ ਆਪਣੀਂ ਮਾਂ ਨੂੰ ਨਹੀਂ ਰੋਕਦਾ ।
" ਪਹਿਲਾਂ ਕਿੰਨੇ ਪੈਸੇ ਲੈ ਚੁੱਕੇ ਆ ਤੇਰੇ ਪੇਕਿਆਂ ਤੋਂ?"।
ਲਾਡੀ ਨੂੰ ਤਾਈ ਤੇ ਗੁੱਸਾ ਆਈ ਜਾ ਰਿਹਾ ਸੀ ।
" ਦੋ ਵਾਰ ਕਰਕੇ ਉਨਾਂ ਨੇਂ ਇੱਕ ਲੱਖ ਦਿੱਤਾ ਸੀ"।
ਸੁਰਿੰਦਰ ਦੀਆਂ ਅੱਖਾਂ ਅੱਗੇ ਆਪਣਾਂ ਮਾਸੂਮ ਭਰਾ ਤੇ ਬੁੱਢਾ ਪਿਓ ਫਿਰਦਾ ਸੀ ।
ਸੁਰਿੰਦਰ ਸਭ ਤੋ ਵੱਡੀ ਸੀ, ਫਿਰ ਤਿੰਨ ਹੋਰ ਭੈਣਾਂ ਤੇ ਪੰਜਵੇ ਨੰਬਰ ਤੇ ਜਾ ਕੇ ਕਿਤੇ ਰੱਬ ਦੇ ਮਨ ਮਿਹਰ ਪਈ ਸੀ, ਕਮਾਉਣ ਵਾਲਾ ਬਾਪੂ

ਕੱਲਾ ਸੀ, ਖਾਂਣ ਵਾਲੇ ਸਾਰੇ, ਸੁਰਿੰਦਰ ਦਾ ਦੋ ਸਾਲ ਪਹਿਲਾਂ ਵਿਆਹ ਹੋਇਆ ਸੀ, ਬਾਪੂ ਨੇਂ ਉਦੋ ਵੀ ਇੱਕ ਕਿੱਲਾ ਗਹਿਣੇ ਧਰ ਕੇ ਵਿਆਹ ਦਾ ਖਰਚ ਕੀਤਾ ਸੀ, ਹਾਲੇ ਪਹਿਲਾ ਕਰਜ ਨਹੀਂ ਸੀ ਲੱਥਿਆ ਕਿ ਸਾਲ ਕੁ ਬਾਅਦ ਹੀ ਬੇਬੇ ਨੇਂ ਉਧਾਰੇ ਕਹਿ ਕੇ ਪੈਸਿਆਂ ਦੀ ਮੰਗ ਕੀਤੀ, ਦੋ ਫਸਲਾਂ ਤੋਂ ਸੁਰਿੰਦਰ ਦੇ ਬਾਪੂ ਨੇਂ ਪੰਜਾਹ ਪੰਜਾਹ ਹਜਾਰ ਰੁਪਏ ਦਿੱਤੇ ਸਨ, ਇਨਾਂ ਪੈਸਿਆਂ ਦਾ ਖਰੀਦਿਆ ਹੋਇਆ ਨਵਾਂ ਮੋਟਰਸਾਈਕਲ, ਵੱਡੀ ਫਰਿੱਜ ਤੇ ਰੰਗਦਾਰ ਟੀ ਵੀ ਸੁਰਿੰਦਰ ਦੇ ਸਹੁਰਿਆਂ ਦੇ ਘਰ ਪਿਆ ਸੀ, ਸੁਰਿੰਦਰ ਦੇ ਪਿਓ ਨੇਂ ਆਪਣੇ ਟੱਬਰ ਨੂੰ ਕਹਿ ਦਿੱਤਾ ਸੀ ਕਿ ਇਸ ਸਾਲ ਨਵੇਂ ਕੱਪੜੇ ਤੇ ਹੋਰ ਕੋਈ ਖਰਚ ਨਹੀਂ ਕੀਤਾ ਜਾ ਸਕਦਾ, ਅਪਣੇ ਟੱਬਰ ਦੇ ਮੂੰਹ ਨੂੰ ਛਿੱਕਾ ਦੇ ਕੇ ਧੀ ਦੇ ਸਹੁਰਿਆਂ ਦੀ ਮੰਗ ਪੂਰੀ ਕੀਤੀ ਸੀ,( **ਇਹ ਬਹੁਤ ਵੱਡੀ ਗਲਤੀ ਹੈ ਇਕ ਧੀ ਦੇ ਪਿਓ ਦੀ, ਜੇ ਪਹਿਲੀ ਮੰਗ ਪੂਰੀ ਕੀਤੀ ਹੈ ਤਾਂ ਹੁਣ ਦੂਜੀ ਤੇ ਤੀਜੀ ਲਈ ਵੀ ਤਿਆਰ ਰਹੇ, ਐਸੀ ਮੰਗ ਤੇ ਠੋਕ ਕੇ ਨਾਂਹ ਕਰੋ ਤੇ ਗੱਲ ਨੂੰ ਸਬੰਧਤ ਪਿੰਡ ਦੀ ਪੰਚਾਇਤ ਮੋਹਰੇ ਰੱਖੋ, ਡਰੋ ਨਹੀਂ, ਕੁਝ ਨੀ ਕਰ ਸਕਦੇ ਇਹ ਤੁਹਾਡੀ ਧੀ ਦਾ, ਪੈਸੇ ਲੈ ਕੇ ਵੀ ਜੇ ਇਨਾਂ ਨੇ ਜੁਲਮ ਜਾਰੀ ਰੱਖਣਾਂ ਆਂ ਤਾਂ ਘੱਟੋ ਘੱਟ ਆਪਣੇਂ ਪੈਸੇ ਤਾਂ ਬਚਾਓ, ਅਤੇ ਆਪਣੀ ਧੀ ਨੂੰ ਜੇ ਪਹਿਲਾ ਗੁਰੂ ਕੋਲੋਂ ਸੂਝ ਤੇ ਸ਼ਕਤੀ ਮੰਗਣੀਂ ਨਹੀਂ ਦੱਸੀ ਤਾਂ ਹੁਣ ਦੱਸੋ**) ਹਾਲੇ ਸਾਲ ਵੀ ਨਹੀਂ ਸੀ ਬੀਤਿਆ ਕਿ ਬੇਬੇ ਦੇ ਮੂੰਹ ਨੂੰ ਲੱਗਾ ਲਹੂ ਫਿਰ ਹੋਰ ਪੈਸੇ ਦੀ ਮੰਗ ਕਰਨ ਲੱਗ ਪਿਆ, ਸੁਰਿੰਦਰ ਪਹਿਲੇ ਤਾਂ ਵਿਰੋਧ ਕਰਦੀ ਰਹੀ ਪਰ ਜਦੋ ਘਰਵਾਲਾ ਵੀ ਤਾਂਨੇ ਮਿਹਣੇ ਮਾਰਨ ਲੱਗ ਪਿਆ ਤੇ ਸੱਸ ਗੱਲ ਗੱਲ ਤੇ ਤੰਗ ਕਰਨ ਲੱਗ ਪਈ ਤਾਂ ਅੱਕ ਕੇ ਸੁਰਿੰਦਰ ਪੇਕਿਆਂ ਨੂੰ ਬੱਸੇ ਚੜ ਗਈ, ਘਰ ਜਾ ਕੇ ਬਾਪੂ ਤੇ ਮਾਂ ਨੂੰ ਸਾਰੀ ਗੱਲ ਦੱਸੀ ਤਾਂ ਬਾਪੂ ਦੀਆਂ ਅੱਖਾਂ ਭਰ ਆਈਆਂ ਤੇ ਉਹ ਕਹਿਣ ਲੱਗਾ।

“ ਧੀਏ ਹਾਲੇ ਪਹਿਲਾ ਕਰਜ ਨਹੀਂ ਲੱਥਾ, ਤੇਰੀਆਂ ਦੋਵੇਂ ਛੋਟੀਆਂ ਭੈਣਾਂ ਵਿਆਹੁਣ ਵਾਲੀਆਂ ਆਂ, ਜੇ ਤੇਰੇ ਸਹੁਰੇ ਹਰ ਸਾਲ ਏਦਾਂ ਈ ਮੂੰਹ ਅੱਡਦੇ ਰਹੇ ਤਾਂ ਛੋਟੀਆਂ ਨੂੰ ਕਿਸੇ ਖੂਹ ਵਿੱਚ ਧੱਕਾ ਦੇਣਾਂ ਪਊ”।

ਪਿਓ ਦੀਆਂ ਅੱਖਾਂ ਚੋਂ ਵਗਦੇ ਅੱਥਰੂ ਦੇਖ ਕੇ ਸੁਰਿੰਦਰ ਆਪ ਵੀ ਕਿੰਨੀ ਦੇਰ ਬਾਪੂ ਦੇ ਗਲ ਲੱਗ ਕੇ ਰੋਂਦੀ ਰਹੀ ਤੇ ਆਖਰ ਹੌਸਲਾ ਕਰ ਕੇ ਕਹਿਣ ਲੱਗੀ ।

“ ਮੈਂ ਆਪਣੀਆਂ ਭੈਣਾਂ ਦਾ ਹੱਕ ਨਹੀਂ ਖਾ ਸਕਦੀ, ਮੇਰੇ ਨਾਲ ਕੁਝ ਵੀ ਹੋਵੇ ਹੁਣ ਇੱਕ ਫੁੱਟੀ ਕੌਡੀ ਨਹੀਂ ਦੇਂਣੀ ਫਫੇਕੁੱਟਣੀ ਨੂੰ”।

ਤੇ ਬਾਪੂ ਨੂੰ ਹੌਂਸਲਾ ਦੇ ਕੇ ਉਹ ਵਾਪਿਸ ਆ ਗਈ ।

“ ਮੈਂ ਤਾਂ ਰਾਹ ਵਿੱਚ ਆਉਂਦੀ ਸੋਚਦੀ ਸੀ ਕਿ ਕਿਸੇ ਖੂਹ ਖਾਤੇ ਪੈ ਜਾਵਾਂ, ਸਾਰੇ ਪਵਾੜੇ ਦੀ ਜੜ ਈ ਮੁੱਕ ਜਾਊ, ਪਰ ਪੇਟ ਵਿੱਚ ਪਲਦੇ ਬੱਚੇ ਨੂੰ ਕਿਸ ਗੱਲ ਦੀ ਸਜਾ ਦੇਵਾਂ?”।

ਸੁਰਿੰਦਰ ਨੇਂ ਪਤਾ ਨਹੀਂ ਆਪਣੇ ਆਪ ਤੇ ਕਿਵੇਂ ਜਬਤ ਕੀਤਾ ਹੋਇਆ ਸੀ, ਉਹ ਆਤਮ ਹੱਤਿਆ ਤੱਕ ਸੋਚ ਰਹੀ ਸੀ ।

“ ਭਾਬੀ ਜੀਵਨ ਰੱਬ ਦੀ ਦਾਤ ਹੈ, ਇਸ ਨੂੰ ਖਤਮ ਕਰਨਾਂ ਘੋਰ ਗੁਨਾਹ ਆ, ਤੂੰ ਐਵੇਂ ਘਬਰਾਈ ਜਾਨੀਂ ਆਂ,ਤੂੰ ਹੁਣ ਤੱਕ ਦੱਸਿਆ ਕਿਓ ਨਹੀਂ ? ਪੜੀ ਲਿਖੀ ਹੋ ਕੇ ਐਨਾਂ ਜੁਲਮ ਸਹਿੰਦੀ ਰਹੀ, ਚੱਲ ਮੈਂ ਤਾਈ ਦੇ ਹੋਸ਼ ਟਿਕਾਂਣੇ ਲਿਆਉਂਦੀ ਆਂ”।

ਲਾਡੀ ਨੇਂ ਸੁਰਿੰਦਰ ਨੂੰ ਨਾਲ ਸਾਈਕਲ ਤੇ ਬਿਠਾ ਲਿਆ ਤੇ ਪਿੰਡ ਨੂੰ ਚੱਲ ਪਈ ।

“ ਤੈਨੂੰ ਨਾਲ ਦੇਖ ਕੇ ਉਹ ਮੇਰੇ ਤੇ ਹੋਰ ਗੁੱਸੇ ਹੋਣਗੇ, ਤੂੰ ਐਵੇਂ ਪੰਗੇ ਚ ਨਾਂ ਪੈ, ਮੈਨੂੰ ਤਾਂ ਹੁਣ ਝੱਲਣੀ ਈ ਪੈਣੀ ਆਂ ”। ਸੁਰਿੰਦਰ ਸਹੁਰਿਆਂ ਤੋ ਡਰਦੀ ਵੀ ਸੀ ਕਿ ਉਹ ਕਹਿਣਗੇ ਕਿ ਘਰ ਦੀ ਗੱਲ ਪਿੰਡ ਦੇ ਲੋਕਾਂ ਨੂੰ ਕਿਓ ਦੱਸ ਰਹੀ ਆ।
“ ਭਾਬੀ ਅਸੀਂ ਕੋਈ ਤਮਾਸ਼ਬੀਨ ਲੋਕ ਨਹੀਂ, ਸਾਡਾ ਸਾਰਿਆਂ ਦਾ ਫਰਜ ਬਣਦਾ ਆ ਕਿ ਜੁਲਮ ਦੇ ਖਿਲਾਫ ਅਵਾਜ ਉਠਾਈਏ, ਸਾਡੇ ਗੁਆਂਢ ਜੁਲਮ ਹੋ ਰਿਹਾ ਹੋਵੇ ਤੇ ਅਸੀਂ ਚੈਂਨ ਦੀ ਨੀਂਦ ਕਿਵੇਂ ਸੌਂ ਸਕਦੇ ਆਂ ? ਤੂੰ ਰੱਬ ਦਾ ਨਾਂ ਜਪ ਭਾਬੀ ਬਾਕੀ ਮੇਰੇ ਤੇ ਰਹਿਣ ਦੇ ”। ਤੇ ਹੁਣ ਸਾਈਕਲ ਦੀ ਸਪੀਡ ਹੋਰ ਤੇਜ ਹੋ ਗਈ ਸੀ ।
ਸੁਰਿੰਦਰ ਦਾ ਦਿਲ ਲੁਹਾਰ ਦੀ ਧੌਂਕਣੀ ਬਣਿਆ ਪਿਆ ਸੀ, ਸਹੁਰੇ ਘਰ ਉਸਤੇ ਕੀ ਬੀਤੇਗੀ ਇਹ ਸੋਚ ਸੋਚ ਕੇ ਉਸਨੂੰ ਕਾਂਬਾ ਛਿੜਦਾ ਸੀ, ਪਿੰਡ ਆ ਗਿਆ, ਤਾਈ ਮਹਿੰਦਰ ਕੌਰ ਦੇ ਘਰ ਅੰਦਰ ਜਦੋਂ ਦੋਵੇਂ ਦਾਖਲ ਹੋਈਆਂ ਤਾਂ ਤਾਈ ਨੇਂ ਅਜੀਬ ਜਿਹਾ ਦੇਖਿਆ ।
“ ਆ ਗਈ ਆਂ ਕੁੜੇ”। ਤਾਈ ਨੇਂ ਨੂੰਹ ਨੂੰ ਭੈੜੇ ਜਿਹੇ ਮੂੰਹ ਨਾਲ ਪੁੱਛਿਆ, ਨੂੰਹ ਨੇਂ ਪੈਰੀਂ ਹੱਥ ਲਾਇਆ, ਤਾਈ ਕੋਈ ਅਸੀਸ ਦੇਣ ਦੀ ਥਾਂ ਲਾਡੀ ਵੱਲ ਨੂੰ ਮੂੰਹ ਕਰ ਕੇ ਕਹਿਣ ਲੱਗੀ।
“ ਤੂੰ ਕੁੜੀਏ ਅੱਜ ਕਿਵੇਂ?”।
ਬੁੱਢੀ ਚਾਹੁੰਦੀ ਸੀ ਕਿ ਲਾਡੀ ਜਾਵੇ ਤਾਂ ਕਿ ਉਹ ਨੂੰਹ ਨੂੰ ਪੈਸਿਆਂ ਬਾਰੇ ਪੁੱਛ ਸਕੇ ।
“ ਭਾਬੀ ਅੱਡੇ ਤੇ ਮਿਲ ਪਈ ਸੀ ਮੈਂ ਨਾਲ ਲੈ ਆਈ ”। ਲਾਡੀ ਦਾ ਰੁੱਖਾ ਜਿਹਾ ਜਵਾਬ ।
“ ਤੂੰ ਕੁੜੇ ਮੇਰੇ ਵੱਲ ਕੀ ਝਾਕੀ ਜਾਂਨੀ ਆਂ, ਜਿਹੜੀ ਤੈਨੂੰ ਐਨੀਂ ਦੂਰੋ ਧੂਹ ਕੇ ਲਿਆਈ ਉਸਨੂੰ ਪਾਂਣੀ ਦਾ ਘੁੱਟ ਪਿਆ ਤੇ ਨਾਲੇ ਜਿਹੜੇ ਕੰਮ ਗਈ ਸੀ ਉਹ ਹੋ ਗਿਆ?”।
ਤਾਈ ਇੱਕ ਪਲ ਵੀ ਨਹੀਂ ਸੀ ਓਡੀਕ ਸਕਦੀ ।
“ ਤਾਈ ਜੀ ਉਹ ਕੰਮ ਹੋਇਆ ਵੀ ਨਹੀਂ ਤੇ ਹੋਣਾਂ ਵੀ ਨਹੀਂ”।
ਤਪਾਕ ਕਰਦਾ ਜਵਾਬ ਲਾਡੀ ਨੇਂ ਭਾਬੀ ਦੇ ਬੋਲਣ ਤੋਂ ਪਹਿਲਾਂ ਈ ਦੇ ਦਿੱਤਾ ।
“ ਨੀਂ ਜੁਆਕੜੀਏ ਤੂੰ ਕੀ ਬੋਲੀ ਜਾਂਨੀ ਆਂ, ਤੈਨੂੰ ਕਿਸੇ ਗੱਲ ਦਾ ਪਤਾ ਨਹੀਂ”।
ਤਾਈ ਨੇ ਖਾ ਜਾਂਣ ਵਾਲੀਆਂ ਨਜਰਾਂ ਨਾਲ ਲਾਡੀ ਨੂੰ ਦੇਖਿਆ ।
“ ਤਾਈ ਮੈਨੂੰ ਸਭ ਪਤਾ ਆ, ਦਾਜ ਮੰਗਣਾਂ ਕਨੂੰਨੀ ਜੁਰਮ ਆ, ਨਾਲੇ ਭਾਬੀ ਦੇ ਮਾਪੇ ਗਰੀਬ ਆ”। ਲਾਡੀ ਹਾਲੇ ਠਰੰਮੇ ਵਿੱਚ ਬੋਲ ਰਹੀ ਸੀ, ਹੁਣ ਤੱਕ ਸੁਰਿੰਦਰ ਦੀ ਨਣਾਂਨ ਤੇ ਉਸਦਾ ਸਹੁਰਾ ਵੀ ਨੇੜੇ ਆ ਗਏ ਸਨ, ਜਦੋਂ ਇਹ ਪਤਾ ਲੱਗਾ ਕਿ ਸੁਰਿੰਦਰ ਨੇਂ ਲਾਡੀ ਨੂੰ ਸਭ ਕੁਝ ਦੱਸ ਦਿੱਤਾ ਆ ਤਾਂ ਉਸਦੀ ਨਣਾਂਨ ਕਹਿਣ ਲੱਗੀ ।
“ ਤੂੰ ਲੋਕਾਂ ਅੱਗੇ ਡਰਾਂਮੇ ਕਰਨੇਂ ਸ਼ੁਰੂ ਕਰ ਦਿੱਤੇ ਆ ,ਤੂੰ ਸਾਡੇ ਘਰ ਵਸਣਾਂ ਕਿ ਏਨਾਂ ਦੇ ਘਰ ਜਾਣਾਂ ?” ।
“ ਬਲਵਿੰਦਰ ਭੈਂਣ ਇਹ ਘਰ ਸੁਰਿੰਦਰ ਦਾ ਆ ਤੂੰ ਤਾਂ ਹੋਰ ਮਹੀਨੇ ਤੱਕ ਆਪਣੇ ਘਰ ਚਲੀ ਜਾਣਾਂ ਤੇ ਜੇ ਉਥੇ ਗਈ ਨਾਲ ਤੇਰੇ ਨਾਲ ਏਹੋ ਕੁਝ ਹੋਇਆ ਤਾਂ ਫੇਰ ਕੀ ਕਰੇਂਗੀ ?”।
ਲਾਡੀ ਨੇਂ ਬਲਵਿੰਦਰ ਨੂੰ ਸਮਝਾਉਣ ਦੀ ਕੋਸਿਸ਼ ਕੀਤੀ ।
“ ਤੂੰ ਆਪਣੀ ਜੁਬਾਂਨ ਬੰਦ ਕਰ, ਧਰਤੀ ਚੋਂ ਨਿਕਲੀ ਨੀ ਤੇ ਮੱਤਾਂ ਦੇਣ ਲੱਗ ਪਈ ਆ, ਚੱਲ ਭੱਜ ਅਪਣੇ ਘਰ ਨੂੰ ”। ਤਾਈ ਦੀ ਬਹੁਤ ਬੇਇਜਤੀ ਹੋ ਗਈ ਸੀ ।

ਹਾਲੇ ਇਹ ਗੱਲ ਹੋ ਹੀ ਰਹੀ ਸੀ ਕਿ ਸੁਰਿੰਦਰ ਦਾ ਘਰਵਾਲਾ ਨੌਕਰੀ ਤੋਂ ਵਾਪਿਸ ਆ ਗਿਆ , ਉਸਨੂੰ ਦੇਖਦੇ ਹੀ ਲਾਡੀ ਨੇਂ ਕਿਹਾ।
" ਵੀਰ ਜੀ ਆਹ ਕੀ ਜੁਲਮ ਹੋ ਰਿਹਾ ਭਾਬੀ ਤੇ, ਤਾਈ ਜੀ ਨੂੰ ਕੁਝ ਸਮਝਾਓ"।
" ਤਾਈ ਨੂੰ ਤਾਂ ਮੈਂ ਸਮਝਾ ਲਊ ਪਰ ਤੂੰ ਕੌਣ ਆਂ ਸਾਡੇ ਘਰ ਦੇ ਮਾਮਲੇ ਵਿੱਚ ਦਖਲ ਦੇਂਣ ਵਾਲੀ, ਸੁਰਿੰਦਰ ਤੂੰ ਏਹਦੇ ਕੋਲ ਦੁੱਖੜੇ ਰੋਂਦੀ ਆਂ, ਸਾਡੇ ਘਰ ਦੀ ਗੱਲ ਲੋਕਾਂ ਕੋਲ ਕਰਦੀ ਆਂ, ਤੇਰੀ ਅੱਜ ਖੈਰ ਨਹੀਂ "।
ਅਮਰੀਕ ਸਗੋ ਹੋਰ ਉਖੜੀ ਕੁਹਾੜੀ ਵਾਂਗ ਬੋਲਿਆ, ਉਸਨੂੰ ਮਹਿਸੂਸ ਹੋ ਗਿਆ ਸੀ ਕਿ ਪੈਸਿਆਂ ਦੀ ਗੱਲ ਨਹੀਂ ਬਣੀ ।
" ਜੇ ਅੱਜ ਭਾਬੀ ਦੀ ਖੈਰ ਨਹੀਂ ਤਾਂ ਤੁਹਾਡੀ ਸਾਰੇ ਟੱਬਰ ਦੀ ਵੀ ਖੈਰ ਨਹੀਂ, ਮੈਂ ਹੁਣੇ ਚੱਲੀ ਆਂ ਸਰਪੰਚ ਤਾਏ ਵੱਲ ਤੇ ਨਾਲ ਈ ਲਿਖਾਉਦੀ ਆਂ ਥਾਂਣੇ ਰਿਪੋਰਟ, ਤੁਹਾਨੂੰ ਨੋਟਾਂ ਦੀਆਂ ਥਹੀਆਂ ਦਿੰਨੇ ਆਂ ਗਿਣਕੇ "।
ਲਾਡੀ ਨੇਂ ਬਿਨਾਂ ਡਰ ਜਦੋ ਪੁਲੀਸ ਦੀ ਧਮਕੀ ਦਿੱਤੀ ਤਾਂ ਸਾਰੇ ਟੱਬਰ ਦੀਆਂ ਅੱਖਾਂ ਅੱਡੀਆਂ ਰਹਿ ਗਈਆਂ, ਪੰਜਾਬ ਵਿੱਚ ਤਾਂ ਲੋਕ ਦੂਜਿਆਂ ਦੇ ਘਰ ਲੱਗੀ ਅੱਗ ਦੇਖ ਕੇ ਉਸ ਨੂੰ ਬਸੰਤਰ ਦੇਵਤਾ ਮੰਨ ਕੇ ਖਸ਼ੀ ਕਰਦੇ ਆ ਤੇ ਇਹ ਸਤਾਰਾਂ ਸਾਲਾਂ ਦੀ ਮੁਟਿਆਰ ਪੁਲੀਸ ਦੀ ਧਮਕੀ ਦੇ ਰਹੀ ਆ ?
" ਤੁਹਾਡਾ ਸਾਰਿਆਂ ਦਾ ਦਿਮਾਗ ਕਿਓ ਹਿੱਲ ਗਿਆ ? ਧੀਏ ਕੋਈ ਵੱਡੀ ਗੱਲ ਨੀਂ, ਆਪਾਂ ਸਾਰਾ ਮਸਲਾ ਹੱਲ ਕਰ ਲੈਣਾਂ ਆਂ, ਤੂੰ ਗੁੱਸਾ ਨਾਂ ਕਰ "। ਸੁਰਿੰਦਰ ਦਾ ਸਹੁਰਾ ਆਪਣੀਂ ਘਰਵਾਲੀ ਦੇ ਲਾਲਚ ਨਾਲ ਸਹਿਮਤ ਨਹੀਂ ਸੀ ਪਰ ਉਸਨੂੰ ਘਰ ਵਿੱਚ ਕੋਈ ਬਹੁਤਾ ਪੁੱਛਦਾ ਨਹੀਂ ਸੀ, ਪੁਲੀਸ ਦੀ ਗੱਲ ਸੁਣ ਕੇ ਉਹ ਡਰ ਗਿਆ ਸੀ ।
" ਇਹੋ ਜਿਹੀਆਂ ਧਮਕੀਆਂ ਕਿਸੇ ਹੋਰ ਨੂੰ ਦਈਂ, ਚੁੱਪ ਕਰਕੇ ਦੌੜ ਜਾ ਸਾਡੇ ਘਰੋਂ, ਨਹੀਂ ਤਾਂ ..."। ਅਮਰੀਕ ਦੇ ਮੂੰਹੋ ਗੁੱਸੇ ਨਾਲ ਝੱਗ ਜਾ ਰਹੀ ਸੀ, ਇੱਕ ਛੋਕਰੀ ਜਿਹੀ ਉਸਦੇ ਘਰ ਆ ਕੇ ਉਸਨੂੰ ਧਮਕੀ ਦੇ ਰਹੀ ਸੀ, <u>ਤੇ ਉਹ ਵੀ ਕੁੜੀ ਹੋ ਕੇ ?</u>
" ਨਹੀਂ ਤਾਂ ਕੀ ਕਰੇਂਗਾ ਵੀਰ ? ਹੱਥ ਚੁੱਕੇਂਗਾ ? ਜਦ ਤੱਕ ਇੱਜਤ ਨਾਲ ਗੱਲ ਕਰੇਗਾਂ ਵੱਡਾ ਵੀਰ ਸਮਝੂੰਗੀ, ਜੇ ਕੋਈ ਉਨੀ ਇਕੀ ਕੀਤੀ ਤਾਂ ਮੈਂ ਵੀ ਚੂੜੀਆਂ ਨਹੀਂ ਪਾਈਆਂ "। ਲਾਡੀ ਨੇਂ ਆਪਣੇ ਚੂੜੀਆਂ ਤੋਂ ਸੱਖਣੇ ਹੱਥ ਅੱਗੇ ਕਰ ਕੇ ਦਿਖਾਏ ।
ਰੌਲਾ ਜਿਹਾ ਸੁਣ ਕੇ ਆਂਢ ਗੁਆਂਢ ਵੀ ਕੱਠਾ ਹੋ ਗਿਆ ਸੀ, ਮਹਿੰਦਰ ਕੌਰ ਦੇ ਘਰ ਦੀ ਗੱਲ ਹੁਣ ਪਿੰਡ ਵਿੱਚ ਪਤਾ ਲੱਗ ਜਾਂਣੀ ਸੀ, ਕਿਸੇ ਨੇਂ ਲਾਡੀ ਦੇ ਘਰ ਵੀ ਜਾ ਦੱਸਿਆ ਸੀ, ਕੁਲਵੰਤ ਤੇ ਗੁਰਮੀਤ ਓਨੀ ਪੈਰੀਂ ਭੱਜੀਆਂ ਆਈਆਂ ਸਨ...
" ਕੀ ਗੱਲ ਹੋਈ ਭੈਂਣੇ ?"। ਕੁਲਵੰਤ ਨੇਂ ਮਹਿੰਦਰ ਕੌਰ ਨੂੰ ਪੁੱਛਿਆ ।
" ਆਵਦੀ ਲਾਡਲੀ ਨੂੰ ਪੁੱਛ, ਸਾਡੀ ਘਰਦੀ ਗੱਲ ਆ ਨਿੱਕੀ ਜਿਹੀ ਤੇ ਇਹ ਧਮਕੀਆਂ ਦੇਣ ਡਹੀ ਆ"। ਮਹਿੰਦਰ ਕੌਰ ਨੂੰ ਕੱਠੇ ਹੋਏ ਆਂਢ ਗਆਂਢ ਦੀ ਫਿਕਰ ਪੈ ਗਈ ਸੀ, ਸੁਰਿੰਦਰ ਸਭ ਤੋ ਡਰਦੀ ਇੱਕ ਕੋਂਨੇ ਵਿੱਚ ਖੜੀ ਰੱਬ ਨੂੰ ਧਿਆਉਣ ਡਹੀ ਸੀ, ਉਹ ਜਾਂਣਦੀ ਸੀ ਕਿ ਲਾਡੀ ਬਹੁਤੀ ਦੇਰ ਉਸਦੀ ਹਮਾਇਤ ਨਹੀਂ ਕਰ ਸਕਦੀ ।
" ਲਾਡੀ ਕੀ ਗੱਲ ਆ, ਕਿਓ ਰੌਲਾ ਪਾਇਆ ?"। ਕੁਲਵੰਤ ਨੇਂ ਧੀ ਨੂੰ ਪੁੱਛਿਆ ਉਹ ਜਾਂਣਦੀ ਸੀ ਕਿ ਬਿਨਾਂ ਗੱਲ ਤੋ ਲਾਡੀ ਕਿਸੇ ਨੂੰ ਕੁਝ ਕਹਿ ਹੀ ਨਹੀਂ ਸਕਦੀ ।

“ ਮੰਮੀਂ ਆਹ ਦੇਖੋਂ ਇਹ ਜਬਰਦਸਤੀ ਭਾਬੀ ਦੇ ਪੇਕਿਆਂ ਕੋਲੋਂ ਪੈਸੇ ਮੰਗਵਾ ਰਹੇ ਆ, ਉਹ ਗਰੀਬ ਆ ਦੇ ਨਹੀਂ ਸਕਦੇ ਤੇ ਇਹ ਭਾਬੀ ਨੂੰ ਤੰਗ ਕਰਦੇ ਆ”।
ਲਾਡੀ ਨੇਂ ਦੱਸਿਆ, ਹੁਣ ਸਭ ਦੇ ਸਾਹਮਣੇ ਭਾਂਡਾ ਫੁੱਟ ਗਿਆ ਸੀ, ਲੋਕ ਘੁਸਰ ਫੁਸਰ ਕਰਨ ਲੱਗ ਪਏ ਸਨ, ਮਹਿੰਦਰ ਕੌਰ ਦੀ ਸਿੱਟੀ ਪਿੱਟੀ ਗੁੰਮ ਹੋ ਗਈ ਸੀ ।
“ ਪੈਸੇ ਕਾਹਨੂੰ ਮੰਗਦੇ ਆਂ, ਤੂੰ ਦੱਸ ਧੀਏ ਆਹ ਕੁੜੀ ਝੂਠ ਬੋਲ ਰਹੀ ਆ, ਘਰਾਂ ਦੀਆਂ ਸੌ ਗੱਲਾਂ ਹੁੰਦੀਆਂ ਅਸੀਂ ਆਪੇ ਨਜਿੱਠ ਲਵਾਂਗੇ ”।
ਮਹਿੰਦਰ ਕੌਰ ਹੁਣ ਨੂੰਹ ਨੂੰ ਧੀ ਕਹਿ ਕੇ ਬੁਲਾ ਰਹੀ ਸੀ ।
ਸੁਰਿੰਦਰ ਦਾ ਘਰਵਾਲਾ ਕੁਝ ਕਹਿਣ ਹੀ ਲੱਗਾ ਸੀ ਕਿ ਕੁਲਵੰਤ ਨੇਂ ਇਸ਼ਾਰੇ ਨਾਲ ਰੋਕ ਦਿੱਤਾ, ਕੁਲਵੰਤ ਦੀ ਪਿੰਡ ਵਿੱਚ ਬਹੁਤ ਇੱਜਤ ਸੀ......।।
“ ਧੀਏ ਦੱਸ ਸੱਚ ਕੀ ਆ, ਡਰ ਨਾਂ ਅਸੀਂ ਤੇਰੇ ਨਾਲ ਆਂ ”।
ਕੁਲਵੰਤ ਨੇਂ ਸੁਰਿੰਦਰ ਦੇ ਸਿਰ ਤੇ ਹੱਥ ਰੱਖਿਆ ।

ਇਸ ਮਿਲੀ ਹਮਦਰਦੀ ਨਾਲ, ਉਹ ਵੀ ਸੱਤ ਬਿਗਾਨਿਆਂ ਦੀ ਹਮਦਰਦੀ ਤੇ ਘਰਦੇ ਮੈਂਬਰਾਂ ਦਾ ਦਸ਼ਮਣਾਂ ਵਾਲਾ ਵਿਵਹਾਰ, ਸੁਰਿੰਦਰ ਦੇ ਸਬਰ ਦਾ ਬੰਨ ਟੁੱਟ ਗਿਆ, ਉਹਦੀਆਂ ਧਾਹਾਂ ਨਿਕਲ ਗਈਆਂ, ਲੋਕਾਂ ਨੇ ਮੂੰਹਾਂ ਵਿੱਚ ਉਗਲਾਂ ਪਾਈਆਂ ਹੋਈਆਂ ਸਨ, ਸੁਰਿੰਦਰ ਦਾ ਰੋਣਾਂ ਰੁਕ ਨਹੀਂ ਸੀ ਰਿਹਾ, ਲੋਕਾਂ ਦੀ ਗਿਣਤੀ ਵਧੀ ਜਾ ਰਹੀ ਸੀ, ਅਮਰੀਕ ਹੁਣ ਕੁਝ ਛਿੱਥਾ ਪੈ ਗਿਆ ਸੀ, ਲਾਡੀ ਦੀ ਸੱਚਾਈ ਨੂੰ ਕਿਵੇਂ ਝੁਠਲਾਵੇ, ਉਸਨੂੰ ਲਗਦਾ ਸੀ ਕਿ ਸੁਰਿੰਦਰ ਡਰਦੀ ਉਹੀ ਕਹੇਗੀ ਜੋ ਉਸਦੀ ਸੱਸ ਨੇਂ ਕਿਹਾ ਪਰ ਸੁਰਿੰਦਰ ਨੂੰ ਵੀ ਪਤਾ ਸੀ ਕਿ ਜੇ ਅੱਜ ਮਦਦਗਾਰਾਂ ਦੀ ਮਦਦ ਨਾਂ ਲਈ ਤਾਂ ਮੁੜ ਕਦੇ ਮਦਦ ਨਹੀਂ ਮਿਲਣੀ, ਇਸ ਤੋ ਪਹਿਲਾਂ ਕਿ ਉਹ ਸਭ ਕੁਝ ਸੱਚ ਦੱਸਦੀ ਉਸਦਾ ਚਿਰਾਂ ਦਾ ਰੋਕਿਆ ਦਰਦ ਧਾਹਾਂ ਬਣ ਕੇ ਬਾਹਰ ਆ ਗਿਆ, ਹੁਣ ਬਾਜੀ ਉਲਟੀ ਹੋ ਗਈ ਸੀ, ਕੁਝ ਦੇਰ ਬਾਅਦ ਜਦ ਉਹ ਕੁਝ ਆਪਣੇ ਆਪ ਵਿੱਚ ਆਈ ਤਾਂ ਕਹਿਣ ਲੱਗੀ ।
“ ਚਾਚੀ ਜੀ, ਲਾਡੀ ਨੇਂ ਜੋ ਕੁਝ ਕਿਹਾ ਉਹ ਸਭ ਸਹੀ ਆ,ਮੈਂ ਹੋਰ ਪੈਸੇ ਪੇਕਿਆਂ ਤੋਂ ਨਹੀਂ ਲਿਆ ਸਕਦੀ ”।
“ ਧੀਏ ਤੈਨੂੰ ਕਿਸ ਨੇਂ ਕਿਹਾ ਸੀ ਲਿਆਉਣ ਲਈ, ਵੇ ਅਮਰੀਕ ਤੂੰ ਕੁੜੀ ਨੂੰ ਪੈਸੇ ਲਿਆਉਣ ਲਈ ਤਾਂ ਨਹੀਂ ਕਿਹਾ ?”।
ਮਹਿੰਦਰ ਕੌਰ ਕੋਈ ਹੋਰ ਹੀ ਚੁਸਤੀ ਵਰਤਣ ਲੱਗ ਪਈ, ਆਪਣੀ ਨੱਕ ਰੱਖਣ ਲਈ ਸਕੇ ਪੁੱਤ ਤੇ ਦੋਸ਼ ਲਾਉਣੋ ਨਾਂ ਹਟੀ।
“ ਵੀਰ ਜੀ ਨੇਂ ਨਹੀਂ ਕਿਹਾ, ਤੁਸੀ ਕਿਹਾ ਹੁਣ ਕਦੋ ਤੱਕ ਝੂਠ ਬੋਲੋਗੇ ਤਾਈ ਜੀ, ਆਪਣੇ ਹੀ ਪੁੱਤ ਦੇ ਘਰ ਅੱਗ ਲਾ ਰਹੇ ਓ ? ਜੇ ਕਿਸੇ ਮਰਦ ਦੀ ਘਰਵਾਲੀ ਦੁਖੀ ਰਹੇਗੀ ਤਾਂ ਉਹ ਬੰਦਾ ਸੁਖੀ ਕਿਵੇ ਰਹਿਜੂ ? ਤੁਹਾਨੂੰ ਆਪਣੇ ਪੁੱਤ ਦਾ ਹੀ ਘਰ ਲੱਭਾ ਸਾੜਨ ਲਈ ?”।
ਲਾਡੀ ਨੂੰ ਤਾਈ ਦੀ ਮਕਾਰੀ ਤੇ ਕਹਿਰਾਂ ਦਾ ਗੁੱਸਾ ਆ ਰਿਹਾ ਸੀ ।
ਹੁਣ ਤੱਕ ਸਰਪੰਚ ਵੀ ਆ ਗਿਆ, ਮਾਮਲਾ ਦੇਖਦੇ ਹੀ ਦੇਖਦੇ ਵਿਗੜ ਗਿਆ ਸੀ, ਸਰਪੰਚ ਨੂੰ ਸਾਰੀ ਗੱਲ ਦਾ ਪਤਾ ਲੱਗਾ, ਉਸਨੇ ਗੱਜਣ ਸਿੰਘ ਨੂੰ ਪੁੱਛਿਆ।
“ ਗੱਜਣ ਸਿਆਂ ਕੀ ਤਮਾਸ਼ਾ ਬਣਾਇਆ ਤੁਸੀਂ, ਕਿਓ ਕੁੜੀ ਨੂੰ ਤੰਗ ਕਰਦੇ ਓ ?”।

" ਸਰਪੰਚ ਸਾਹਿਬ ਕੀ ਦੱਸਾਂ, ਅਗਲੇ ਮਹੀਨੇ ਕੁੜੀ ਦਾ ਵਿਆਹ ਆ ਤੇ ਆਹ ਮੇਰੇ ਘਰੋ ਏਨੂੰ ਆਵਦੇ ਨੱਕ ਦੀ ਪਈ ਆ, ਕਹਿੰਦੀ ਆ ਕੁੜੀ ਦੇ ਸਹੁਰਿਆਂ ਦੇ ਸਾਰੇ ਟੱਬਰ ਨੂੰ ਸੋਨਾਂ ਪਾਉਣਾਂ, ਮੈਂ ਰੋਕਦਾ ਆਂ ਤੇ ਮੇਰੀ ਕੋਈ ਸੁਣਦਾ ਨਹੀਂ, ਹੁਣ ਇਹ ਨੂੰਹ ਰਾਂਣੀ ਨੂੰ ਤੰਗ ਕਰਦੇ ਆ ਬਈ ਪੇਕਿਆ ਦਿਓ ਪੈਸੇ ਲੈ ਕੇ ਆਵੇ, ਮੇਰੇ ਵੱਸੋਂ ਬਾਹਰੀ ਆ"।
ਗੱਜਣ ਸਿੰਘ ਆਪਣੇ ਟੱਬਰ ਦੇ ਲਾਲਚ ਤੋਂ ਪਹਿਲਾਂ ਈ ਔਖਾ ਸੀ, ਉਸਨੇ ਸਾਰਾ ਕੁਝ ਜਦੋ ਸੱਚ ਸੱਚ ਸੁਣਾਇਆ ਤਾਂ ਮਹਿੰਦਰ ਕੌਰ ਦੇ ਸਿਰ ਪਾਂਣੀ ਦਾ ਘੜਾ ਰੁੜ ਗਿਆ, ਸਾਰੀ ਉਮਰ ਉਸਨੇ ਗੱਜਣ ਸਿੰਘ ਦੀ ਇੱਕ ਨਹੀਂ ਸੀ ਸੁਣੀ, ਪਹਿਲਾਂ ਉਹ ਆਪਣੇ ਪੇਕਿਆਂ ਦਾ ਘਰ ਭਰਦੀ ਰਹੀ ਤੇ ਹੁਣ ਧੀਆਂ ਦਾ, ਅਮਰੀਕ ਤੇ ਵੀ ਉਹਨੇ ਬਚਪਨ ਵਿੱਚ ਹੀ ਧੌਂਸ ਜਮਾ ਰੱਖੀ ਸੀ, ਉਹ ਨਾਂ ਚਾਹੁੰਦਾ ਹੋਇਆ ਵੀ ਹਾਂ ਵਿੱਚ ਹਾਂ ਮਿਲਾਈ ਜਾਂਦਾ ਪਰ ਅੱਜ ਮਾਮਲਾ ਏਥੋ ਤੱਕ ਪਹੁੰਚ ਜਾਵੇਗਾ ਇਹ ਉਸ ਨੇ ਨਹੀਂ ਸੀ ਸੋਚਿਆ ।
" ਤੂੰ ਦੱਸ ਧੀਏ ਕੀ ਕਰੀਏ?"। ਸਰਪੰਚ ਨੇਂ ਸੁਰਿੰਦਰ ਨੂੰ ਪੁੱਛਿਆ ।
" ਮੈਂ ਕੀ ਦੱਸਾਂ ਤਾਇਆ ਜੀ, ਮੈਂ ਤਾਂ ਆਪਣੇ ਘਰ ਸੁੱਖੀ ਵਸਣਾਂ ਚਾਹੁੰਦੀ ਆਂ ਪਰ ਏਨਾਂ ਦੀਆਂ ਮੰਗਾਂ ਮੇਰਾ ਬਾਪੂ ਪੂਰੀਆਂ ਨਹੀਂ ਕਰ ਸਕਦਾ "। ਤੇ ਵਿਚਾਰੀ ਫਿਰ ਰੋ ਪਈ ।
" ਰੋ ਨਾਂ ਧੀਏ, ਕੋਈ ਨੀਂ ਕੁਝ ਮੰਗਦਾ ਤੇਰੇ ਕੋਲੋ, ਭੈਂਣ ਕੁਝ ਖਿਆਲ ਕਰ ਕਿਓ ਹੱਥੀਂ ਆਪਣੇ ਪੁੱਤ ਦਾ ਘਰ ਉਜਾੜ ਰਹੀ ਆਂ, ਧੀ ਦੇ ਸਹੁਰਿਆਂ ਦੀ ਵਾਹ ਵਾਹ ਖੱਟਣ ਲਈ ਆਪਣੇ ਪੁੱਤ ਨੂੰ ਤੇ ਕੁੜਮਾਂ ਨੂੰ ਕਰਜਾਈ ਕਰ ਰਹੀ ਆਂ ? ਕਿਹੋ ਜਿਹੀ ਮਾ ਆਂ ਤੂੰ ?"। ਕੁਲਵੰਤ ਨੇਂ ਮਹਿੰਦਰ ਕੌਰ ਨੂੰ ਲੰਮੇ ਹੱਥੀ ਲਿਆ ।
ਅਮਰੀਕ ਵੀ ਹੁਣ ਸੋਚ ਰਿਹਾ ਸੀ ਕਿ ਕੁਝ ਵੀ ਹੋਵੇ ਦੁਖੀ ਤਾਂ ਉਹ ਹਰ ਹਾਲਤ ਸੀ, ਜੇ ਉਸਦੀ ਘਰਵਾਲੀ ਹੰਝੂ ਕੇਰਦੀ ਰਹਿੰਦੀ ਤਾਂ ਵੀ ਉਸਨੂੰ ਚੈਂਨ ਨਹੀਂ ਸੀ ਪਰ ਆਪਣੀ ਮਾਂ ਤੇ ਭੈਣਾਂ ਦੇ ਵਿਰੋਧ ਵਿੱਚ ਉਹ ਜਾ ਨਹੀਂ ਸੀ ਸਕਦਾ ।
ਮਹਿੰਦਰ ਕੌਰ ਨੂੰ ਕੋਈ ਜਵਾਬ ਨਹੀਂ ਆਹੁੜਿਆ ।
" ਤਾਇਆ ਜੀ ਭਾਬੀ ਦੇ ਬਾਪੂ ਨੇਂ ਵਿਆਜੀ ਚੁੱਕ ਕੇ ਪਹਿਲਾਂ ਵੀ ਏਨਾਂ ਨੂੰ ਪੈਸੇ ਦਿੱਤੇ ਹੋਏ ਆ, ਸਭ ਤੋ ਪਹਿਲਾਂ ਇਹ ਉਹ ਪੈਸੇ ਵਿਆਜ ਸਮੇਤ ਵਾਪਿਸ ਕਰਨ, ਤੇ ਲਿਖਤੀ ਰੂਪ ਵਿੱਚ ਅੱਗੇ ਤੋ ਕੋਈ ਐਸੀ ਮੰਗ ਨਾਂ ਕਰਨ ਦਾ ਵਾਅਦਾ ਕਰਨ, ਜਦ ਤੱਕ ਇਹ ਐਸਾ ਨਹੀਂ ਕਰਦੇ ਭਾਬੀ ਸਾਡੇ ਕੋਲ ਰਹੇਗੀ, ਮੈਂ ਇਨਾਂ ਦੇ ਕੋਲ ਭਾਬੀ ਨੂੰ ਕਿਸੇ ਹਾਲਤ ਵਿੱਚ ਨਹੀਂ ਛੱਡ ਸਕਦੀ, ਜਦੋ ਇਹ ਪੈਸੇ ਲੈ ਕੇ ਆਉਣ, ਭਾਬੀ ਆਪਣੇ ਘਰ ਆਜੂ, ਤੇ ਤੁਹਾਡੇ ਅੱਗੇ ਬੇਨਤੀ ਆ ਕਿ ਇਨਸਾਫ ਕਰੋ "। ਲਾਡੀ ਨੇਂ ਸਰਪੰਚ ਤਾਏ ਨੂੰ ਹੱਥ ਜੋੜ ਕੇ ਕਿਹਾ ।
" ਧੀਏ ਬੜੀ ਹਿੰਮਤ ਆ ਤੇਰੀ ਜੇ ਇਹ ਮਸਲਾ ਅੱਜ ਨਾਂ ਪਤਾ ਲਗਦਾ ਤਾਂ ਪਤਾ ਨਹੀਂ ਇਹ ਕੀ ਰੂਪ ਧਾਰਨ ਕਰਦਾ, ਅਮਰੀਕ ਸਿੰਘ ਜਿੰਨੇ ਪੈਸੇ ਲਏ ਆ ਸਹੁਰੇ ਤੋ ਉਹ ਲੈ ਕੇ ਮੇਰੇ ਕੋਲ ਆਜਾ, ਗੱਜਣ ਸਿਆਂ ਤੂੰ ਸਾਰੀ ਉਮਰ ਚੁੱਪ ਰਹਿ ਕੇ ਨਹੀਂ ਜੀ ਸਕਦਾ, ਮਰਦ ਬਣ, ਆਵਦੇ ਕੰਮ ਆਪ ਕਰ, ਸਾਡੇ ਸਾਰੇ ਪਿੰਡ ਦੀ ਇੱਜਤ ਦਾ ਸਵਾਲ ਆ, ਆਪਣਾਂ ਲਾਲਚ ਘਟਾਓ, ਕੁੜੀ ਜੋ ਕਹਿ ਰਹੀ ਆ ਮੈਂ ਸਹਿਮਤ ਆਂ ਉਸ ਨਾਲ, ਅਮਰੀਕ ਦੱਸ ਕਾਕਾ ਤੂੰ ਕੀ ਕਹਿਨਾਂ ?"।
ਸਰਪੰਚ ਜੇ ਹੁਣ ਕੋਈ ਚੱਜ ਦਾ ਫੈਸਲਾ ਨਾਂ ਕਰਦਾ ਤਾਂ ਉਸਦੀ ਸਰਪੰਚੀ ਤੇ ਸ਼ੱਕ ਹੁੰਦੀ ਸੀ, ਉਹ ਲਾਡੀ ਦੇ ਕਾਰਨਾਮਿਆਂ ਬਾਰੇ ਵੀ ਜਾਣਦਾ ਸੀ ਤੇ ਉਹ ਇਹ ਵੀ ਨਹੀਂ ਸੀ

ਚਾਹੁੰਦਾ ਕਿ ਉਨਾਂ ਦੇ ਪਿੰਡ ਕੋਈ ਮਾੜੀ ਘਟਨਾਂ ਵਾਪਰੇ, ਇਸ ਤੋਂ ਇਲਾਵਾ ਸੁਰਿੰਦਰ ਨਾਲ ਸਰਾਸਰ ਬੇਇਨਸਾਫੀ ਹੋ ਰਹੀ ਸੀ ।

“ ਪੈਸੇ ਵਾਪਿਸ ਹੋ ਜਾਂਣਗੇ ਪਰ ਮੇਰੀ ਘਰਵਾਲੀ ਆਵਦੇ ਘਰ ਰਹੂ, ਕਿਸੇ ਦੇ ਘਰ ਕਿਓ ਜਾਊ, ਇਥੇ ਇਸ ਨੂੰ ਕੋਈ ਖਤਰਾ ਨਹੀਂ”।

ਅਮਰੀਕ ਕਿਸੇ ਹਾਲਤ ਵਿੱਚ ਘਰਵਾਲੀ ਨੂੰ ਘਰੋਂ ਨਹੀਂ ਸੀ ਜਾਂਣ ਦੇਣਾਂ ਚਾਹੁੰਦਾ ।

“ ਵੀਰ ਜੀ ਭਾਬੀ ਨੂੰ ਨਾਲ ਇਸ ਲਈ ਨਹੀਂ ਲੈ ਕੇ ਜਾਣਾਂ ਕਿ ਮੈਂ ਤੁਹਾਡਾ ਸੁੱਖ ਨਹੀਂ ਚਾਹੁੰਦੀ, ਮੇਰਾ ਆਪਣਾਂ ਕੋਈ ਵੀਰ ਨਹੀਂ, ਤੁਸੀ ਮੇਰੇ ਵੀਰ ਹੋ, ਸੁਖੀ ਵਸੋ ਪਰ ਤੁਹਾਨੂੰ ਇਹ ਦੱਸਣਾਂ ਆ ਕਿ ਤੁਸੀ ਕੋਈ ਮੱਝ ਗਾਂ ਘਰ ਨਹੀਂ ਬੰਨੀ ਜਿਸ ਨਾਲ ਜੋ ਮਰਜੀ ਵਿਵਹਾਰ ਕਰ ਲਓ, ਔਰਤ ਦੀ ਬਣਦੀ ਇੱਜਤ ਉਸਨੂੰ ਦੇਣੀ ਸਿੱਖੋ, ਤੇ ਜਿਹੜਾ ਤੁਹਾਡਾ ਗੁੱਸਾ ਮੈਂ ਦੇਖਿਆ ਆ ਸਾਡੇ ਜਾਂਣ ਤੋਂ ਬਾਅਦ ਉਹ ਭਾਬੀ ਤੇ ਵਰਨਾਂ ਆਂ ਤੇ ਬਾਅਦ ਵਿੱਚ ਮੇਰੇ ਵੀਰ ਤੂੰ ਕਿਤੇ ਥਾਂਣੇ ਬੈਠ ਕੇ ਪਛਤਾਵੇਂਗਾ ਤੇ ਮੈਂ ਇਹ ਨਹੀਂ ਚਾਹੁੰਦੀ, ਜਦ ਤੱਕ ਘਰ ਵਿੱਚ ਸ਼ਾਂਤੀ ਨਹੀਂ ਹੁੰਦੀ ਓਦੋ ਤੱਕ ਭਾਬੀ ਮੇਰੇ ਕੋਲ ਤੇਰੀ ਅਮਾਂਨਤ, ਚੱਲ ਭਾਬੀ ”।

ਲਾਡੀ ਨੇਂ ਕਿਹਾ ਤੇ ਸੁਰਿੰਦਰ ਨੇਂ ਕਦਮ ਪੱਟਿਆ ਹੀ ਸੀ ਕਿ ਅਮਰੀਕ ਲਾਡੀ ਦੇ ਪੈਰੀ ਪੈ ਗਿਆ ।

“ ਛੋਟੀ ਭੈਂਣ ਮੈਨੂੰ ਮਾਫ ਕਰੀਂ, ਮੇਰੇ ਕੋਲੋ ਗਲਤੀ ਹੋ ਗਈ, ਮੇਰਾ ਵਾਅਦਾ ਆ ਤੇਰੇ ਨਾਲ ਤੇਰੀ ਭਰਜਾਈ ਨੂੰ ਤੱਤੀ ਵਾਅ ਨਹੀਂ ਲੱਗਣ ਦਿੰਦਾ ਪਰ ਮੇਰੇ ਨਾਲ ਇੰਝ ਨਾਂ ਕਰੋ”।

ਅਮਰੀਕ ਸੱਚ ਹੀ ਪਛਤਾ ਰਿਹਾ ਸੀ ।

“ ਵੀਰ ਤੇਰੇ ਇਤਬਾਰ ਤੇ ਭਾਬੀ ਤੇਰੇ ਕੋਲ ਆ, ਦੇਖੀ ਇਤਬਾਰ ਨਾਂ ਤੋੜੀਂ, ਦਿਨ ਵਿੱਚ ਦੋ ਚੱਕਰ ਮੈਂ ਏਧਰ ਕੱਢਣੇ ਆਂ, ਤਾਈ ਨੇਂ ਜਦੋ ਕੋਈ ਤਿੜ ਫਿੜ ਕੀਤੀ ਮੈਂ ਸਿੱਧੀ ਥਾਂਣੇ ਰੀਪੋਰਟ ਲਿਖਾਊ ”।

ਲਾਡੀ ਅਮਰੀਕ ਨੂੰ ਝਟਕਾ ਦੇਣਾਂ ਚਾਹੁੰਦੀ ਸੀ, ਅਮਰੀਕ ਦੇ ਹੋਸ਼ ਟਿਕਾਂਣੇ ਆ ਰਹੇ ਸਨ, ਸੁਰਿੰਦਰ ਵੀ ਹਾਮੀ ਭਰਦੀ ਸੀ, ਉਹ ਜਾਂਣਦੀ ਸੀ ਕਿ ਇੱਕ ਮਰਦ ਔਰਤ ਦਾ ਏਨਾਂ ਵਿਰੋਧੀ ਨਹੀਂ ਜਿੰਨੀ ਔਰਤ ਖੁਦ ਔਰਤ ਦੀ ਵਿਰੋਧੀ ਆ, ਸੁਰਿੰਦਰ ਨੂੰ ਵੀ ਪਤਾ ਸੀ ਕਿ ਉਸਦਾ ਪਤੀ ਹੁਣ ਉਸਦਾ ਸਾਥ ਦੇਵੇਗਾ ।

ਸਰਪੰਚ ਨੇਂ ਕਹਿ ਕੇ ਲੋਕਾਂ ਨੂੰ ਆਪੋ ਆਪਣੇ ਘਰ ਭੇਜ ਦਿੱਤਾ, ਅਮਰੀਕ ਨੇ ਵਾਅਦਾ ਕੀਤਾ ਕਿ ਉਹ ਕੋਈ ਗਲਤ ਕੰਮ ਘਰ ਵਿੱਚ ਨਹੀਂ ਹੋਣ ਦੇਵੇਗਾ ਅਤੇ ਸਹੁਰਿਆਂ ਤੋਂ ਲਏ ਪੈਸੇ ਵਾਪਿਸ ਵੀ ਕਰੇਗਾ, ਸਭ ਆਪੋ ਆਪਣੇ ਘਰੀਂ ਚਲੇ ਗਏ, ਮਹਿੰਦਰ ਕੌਰ ਦੀ ਬੇਇਜਤੀ ਤਾਂ ਜਰੂਰ ਹੋਈ ਸੀ ਪਰ ਇਹ ਬੇਇਜਤੀ ਉਸਦੀ ਆਪਣੀ ਕਮਾਈ ਹੋਈ ਸੀ, ਜੇ ਕੁਦਰਤੀ ਲਾਡੀ ਨਾਂ ਆਈ ਹੁੰਦੀ ਤਾਂ ਗੁੱਸੇ ਵਿੱਚ ਆ ਕੇ ਮਹਿੰਦਰ ਕੌਰ ਦਾ ਪਰਵਾਰ ਆਪਣੀ ਬਹੂ ਨਾਲ ਕੋਈ ਉਨੀ ਇਕੀ ਵੀ ਕਰ ਸਕਦਾ ਸੀ, ਇੱਕ ਸੰਭਾਵਿਤ ਵੱਡੇ ਦੁਖਾਂਤ ਨੂੰ ਛੋਟੇ ਰੂਪ ਵਿੱਚ ਹੀ ਰੋਕ ਲਿਆ ਗਿਆ ਸੀ, ਹੁਣ ਲਾਡੀ ਤੇ ਕੁਲਵੰਤ ਨਿਸ਼ਚਿੰਤ ਹੋ ਕੇ ਘਰ ਨੂੰ ਚਲੇ ਗਈਆਂ ਸਨ ।

“ ਮਹਿੰਦਰ ਕੁਰੇ ਆ ਜਰਾ ਤੈਨੂੰ ਵੀ ਇੱਕ ਕੰਮ ਦੱਸਾਂ, ਤੂੰ ਏਦਾਂ ਕਰ ਬਈ ਤੂੰ ਮੇਰੇ ਸਹੁਰਿਆਂ ਦੇ ਜਾ ਤੇ ਓਥੋ ਲੱਖ ਰੁਪਈਆ ਲੈ ਕੇ ਆ, ਕੁੜਮਾਂ ਦੇ ਮੋੜਨੇ ਆਂ ਤੇ ਜਿੰਨਾਂ ਚਿਰ ਨਾਂ ਲਿਆਈ ਉਥੇ ਈ ਰਹੀ ”।

ਗੱਜਣ ਸਿੰਘ ਨੇਂ ਸਾਰੀ ਉਮਰ ਹੁਕਮ ਮੰਨ ਕੇ ਕੱਢੀ ਸੀ ਪਰ ਅੱਜ ਉਹਦੇ ਅੰਦਰ ਕਰਾਂਤੀ ਹੋ ਚੁੱਕੀ ਸੀ, ਉਹਦੇ ਅੰਦਰਲਾ ਮਰਦ ਜਾਗ ਪਿਆ ਸੀ, ਹੁਣ ਉਹ ਆਪਣੇ ਪੁੱਤ ਦੇ ਘਰ ਨੂੰ ਹੋਰ ਖੋਰਾ ਲਗਦਾ ਨਹੀਂ ਸੀ ਦੇਖ ਸਕਦਾ ।
" ਮੈਂ ਹੁਣ ਬੁੱਢੇ ਵਾਰੇ ਦਾਜ ਮੰਗਣ ਜਾਵਾਂ, ਕੁਝ ਸ਼ਰਮ ਕਰ ਧੋਲਾ ਝਾਟਾ "।
ਮਹਿੰਦਰ ਕੌਰ ਨੇਂ ਚੰਮ ਦੀਆਂ ਚਲਾਈਆਂ ਸਨ, ਏਨੀ ਵੱਡੀ ਬੇਇਜਤੀ ਉਹ ਕਿਵੇ ਸਹਾਰ ਸਕਦੀ ?
" ਪੰਜਾਂ ਮਿੰਟਾਂ ਵਿੱਚ ਜੇ ਤਿਆਰ ਹੋ ਕੇ ਬੂਹਿਓ ਬਾਹਰ ਨਾਂ ਹੋ ਗਈ ਤਾਂ ਛਿਤਰੌੜ ਕਰਕੇ ਘਰੋਂ ਕੱਢੂੰ , ਤੇ ਆਵਦੀ ਲਾਡਲੀ ਨੂੰ ਵੀ ਨਾਲ ਲੈ ਜਾ, ਮਾਂਮਿਆਂ ਦੇ ਗਈ ਨੂੰ ਏਹਨੂੰ ਵੀ ਬਹੁਤ ਚਿਰ ਹੋ ਗਿਆ, ਦੇਖਦਾਂ ਆਂ ਅੱਜ ਤੈਨੂੰ ਕੌਣ ਬਚਾਉਦਾ ਆ"।
ਗੱਜਣ ਸਿੰਘ ਗੱਜ ਕੇ ਬੋਲਿਆ ਤਾਂ ਮਹਿੰਦਰ ਕੌਰ ਨੂੰ ਲੱਗਿਆ ਬਈ ਅੱਜ ਵਾਕਿਆ ਹੀ ਖੈਰ ਨਹੀਂ, ਕਿਧਰੇ ਹੁਣ ਬੁੱਢੇ ਵਾਰੇ ਹੱਡ ਨਾਂ ਤੱਤੇ ਹੋ ਜਾਂਣ, ਉਹ ਉਠ ਕੇ ਅੰਦਰ ਨੂੰ ਤੁਰ ਗਈ, ਸੁਰਿੰਦਰ ਦੀ ਨਣਾਂਨ ਵੀ ਸੱਪ ਵਾਂਗੂ ਵੇਹ ਘੋਲਦੀ ਮਗਰੇ ਹੋ ਤੁਰੀ, ਸਾਰਾ ਸਮਾਂ ਉਹ ਚੱਪ ਰਹੀ ਸੀ ਪਰ ਉਸਦਾ ਦਿਲ ਕਰਦਾ ਸੀ ਕਿ ਸੁਰਿੰਦਰ ਨੂੰ ਗੁੱਤੋਂ ਫੜ ਕੇ ਬਾਹਰ ਕੱਢ ਦੇਵੇ ।
" ਤੂੰ ਨਿਕਲੀ ਨੀ ਬਾਹਰ ? ਕਿਹੜੀ ਸਾੜੀ ਲਾਉਣ ਲੱਗ ਪੀ ?"।
ਗੱਜਣ ਸਿੰਘ ਨੇਂ ਅੰਦਰ ਨੂੰ ਜੋਰਦਾਰ ਵਾਜ ਮਾਰੀ, ਮਿੰਟ ਕੁ ਬਾਅਦ ਹੀ ਮਹਿੰਦਰ ਕੌਰ ਬਾਹਰ ਨਿਕਲ ਆਈ, ਹੱਥ ਵਿਚ ਝੋਲਾ ਸੀ, ਉਹਨੇਂ ਅਮਰੀਕ ਵੱਲ ਦੇਖਿਆ ਕਿ ਸ਼ਾਇਦ ਪੁੱਤ ਉਹਦੀ ਕੋਈ ਮਦਦ ਕਰੇ ।
" ਬਾਪੂ ਨੇਂ ਜੋ ਅੱਜ ਕੀਤਾ ਉਹ ਬਹੁਤ ਸਮਾਂ ਪਹਿਲਾਂ ਕੀਤਾ ਹੁੰਦਾ ਤਾਂ ਆਹ ਦਿਨ ਵੀ ਨਹੀਂ ਸੀ ਦੇਖਣਾਂ ਪੈਣਾਂ"।
ਅਮਰੀਕ ਨੇਂ ਮਾਂ ਦੀ ਕੋਈ ਮਦਦ ਨਾਂ ਕੀਤੀ, ਉਹ ਜੀ ਭਿਆਂਣੀ ਘਰੋ ਬਾਹਰ ਨੂੰ ਨਿਕਲਣ ਹੀ ਲੱਗੀ ਸੀ ਕਿ ਸੁਰਿੰਦਰ ਨੇਂ ਉਸਨੂੰ ਰੋਕ ਲਿਆ ਤੇ ਆਪਣੇ ਸਹੁਰੇ ਨੂੰ ਕਹਿਣ ਲੱਗੀ ।
" ਬਾਪੂ ਜੀ ਏਨਾਂ ਗੁੱਸਾ ਵੀ ਨਾਂ ਕਰੋ, ਆਪਾਂ ਕੋਈ ਹੋਰ ਹੱਲ ਸੋਚ ਲੈਂਦੇ ਆਂ, ਇਸ ਤਰਾਂ ਬੇਬੇ ਦੀ ਕੋਈ ਇੱਜਤ ਨੀਂ ਰਹਿੰਦੀ "।
" ਲੈ ਦੇਖ ਲਾ ਬੇਸ਼ਰਮੇ, ਜਿਨੂੰ ਏਨਾਂ ਸੂਲੀ ਤੇ ਟੰਗੀ ਰੱਖਿਆ ਉਹੀ ਤੇਰੀ ਮਦਦ ਕਰ ਰਹੀ ਆ, ਠੀਕ ਆ ਧੀਏ ਤੇਰੇ ਕਹਿਣ ਤੇ ਆਖਰੀ ਵਾਰ ਮਾਫ ਕੀਤਾ, ਪਰ ਪੈਸੇ ਆਪਣੇ ਪੇਕਿਆਂ ਦਿਓ ਲਿਆ ਕੇ ਦੇਣੇ ਪੈਣੇ ਆ, ਬਥੇਰਾ ਮੇਰੇ ਤੋਂ ਚੋਰੀ ਭੇਜਦੀ ਰਹੀ ਆਂ, ਤੇ ਹੁਣ ਮੇਰੇ ਕੁੜਮਾਂ ਤੋਂ ਲੈ ਕੇ ਆਪਣੀਆਂ ਧੀਆਂ ਦੇ ਸਹੁਰਿਆਂ ਨੂੰ ਦੇ ਰਹੀ ਆ, ਤੇ ਲੁੱਟ ਹੋ ਰਿਹਾ ਮੇਰਾ ਕੱਲਾ ਕਾਰਾ ਪੁੱਤ, ਹੁਣ ਫੁੱਟੀ ਕੌਢੀ ਵੀ ਮੇਰੇ ਪੁੱਤ ਦੇ ਘਰੋਂ ਖਰਾਬ ਨਹੀਂ ਹੋਣ ਦਿੰਦਾ, ਥੋੜਾ ਜਿਹਾ ਸੇਕ ਇਸ ਲਾਲਚਣ ਨੂੰ ਲੱਗਣਾਂ ਜਰੂਰੀ ਆ, ਤੇ ਤੂੰ ਕੰਨ ਖੋਲ ਕੇ ਸੁਣ ਲਾ ਕੁੜੀਏ, ਜੇ ਮੇਰੀ ਨੂੰਹ ਵੱਲ ਮੁੜ ਕੇ ਕੌੜਾ ਝਾਕਿਆ ਤਾਂ ਗੁੱਤਣੀਂ ਪੱਟ ਦੂੰ "।
ਗੱਜਣ ਸਿੰਘ ਨੇਂ ਨੂੰਹ ਦੀ ਗੱਲ ਝੱਟ ਹੀ ਮੰਨ ਲਈ ਸੀ ਤੇ ਆਪਣੀ ਘਰਵਾਲੀ ਤੇ ਧੀ ਨੂੰ ਇਹ ਅਹਿਸਾਸ ਵੀ ਕਰਾ ਦਿੱਤਾ ਸੀ ਕਿ ਇਸ ਘਰ ਦਾ ਕਮਾਂਡਰ ਹੁਣ ਕੌਣ ਹੈ, ਗੱਜਣ ਸਿੰਘ ਸਦਾਂ ਸੋਚਦਾ ਸੀ ਕਿ ਧੀਆਂ ਨੇ ਘਰੋ ਘਰੀ ਚਲੇ ਜਾਣਾਂ ਆਂ ਤੇ ਉਸ ਕੋਲ ਲੈ ਦੇ ਕੇ ਇੱਕ ਬਹੂ ਰਹਿ ਜਾਣੀ ਆਂ, ਤੇ ਜੇ ਉਹ ਬਹੂ ਨਾਲ ਬੇਇਨਸਾਫੀ ਕਰਦਾ ਰਿਹਾ ਤਾਂ ਬਹੂ

ਕਿਸ ਦਿਲ ਨਾਲ ਉਸਦੇ ਮੋਹਰੇ ਚੋਪੜ ਕੇ ਰੋਟੀ ਰੱਖੂ ?ਮਹਿੰਦਰ ਕੌਰ ਫਿਰ ਅੰਦਰ ਜਾ ਵੜੀ ਤੇ ਮਗਰੇ ਹੀ ਬਲਵਿੰਦਰ ।
ਲਾਡੀ ਦੇ ਤਕੜੇ ਸਟੈਂਡ ਨੇਂ ਇਸ ਮਸਲੇ ਨੂੰ ਹੱਲ ਕਰਵਾ ਦਿੱਤਾ ਸੀ, ਜੇ ਉਹ ਵੀ ਇਹੀ ਸੋਚਦੀ ਰਹਿੰਦੀ ਕਿ ਸਾਨੂੰ ਕੀ, ਤਾਂ ਇਸ ਘਰ ਵਿੱਚ ਕੋਈ ਮੌਤ ਤੱਕ ਹੋ ਸਕਦੀ ਸੀ, ਜਾਂ ਤਾਂ ਮਾਂ ਤੇ ਭੈਣਾਂ ਦਾ ਭੜਕਾਇਆ ਅਮਰੀਕ ਕੋਈ ਕਾਰਾ ਕਰ ਦਿੰਦਾ ਤੇ ਜਾਂ ਫਿਰ ਸੁਰਿੰਦਰ ਨੇਂ ਖੁਦ ਆਪਣੀ ਜਾਂਨ ਲੈ ਲੈਣੀ ਸੀ, ਤੇ ਇਸ ਤਰਾਂ ਇਸ ਟੱਬਰ ਨੇਂ ਨੋਟ ਗਿਣਨ ਦੀ ਥਾਂ ਜੇਲ ਬੈਠੇ ਹੋਣਾਂ ਸੀ ਤੇ ਕੁੜੀ ਦਾ ਰਿਸ਼ਤਾ ਵੀ ਟੁੱਟ ਜਾਣਾਂ ਸੀ, ਕਿਸੇ ਨੂੰ ਅੰਦਾਜਾ ਨਹੀਂ ਸੀ ਕਿ ਲਾਡੀ ਨੇਂ ਕਿੰਨਾਂ ਨੁਕਸਾਂਨ ਹੋਂਣ ਤੋਂ ਰੋਕ ਲਿਆ ਸੀ, ਕੁਲਵੰਤ ਨੂੰ ਆਪਣੀ ਧੀ ਤੇ ਹੋਰ ਮਾਂਣ ਹੋ ਰਿਹਾ ਸੀ, ਕੇਵਲ ਸਿੰਘ ਦੀ ਗੱਲ ਉਸਨੂੰ ਯਾਦ ਆ ਰਹੀ ਸੀ।
" ਲਾਡੀ ਦੀ ਮਾਂ, ਜੇ ਧੀ ਹੌਸਲੇ ਵਾਲੀ ਨਿਕਲ ਆਵੇ ਤਾਂ ਪੁੱਤਾਂ ਨੂੰ ਪਿੱਛੇ ਛੱਡ ਜਾਂਦੀ ਆ "। ਕੁਲਵੰਤ ਆਪਣੇ ਪਤੀ ਦੀ ਤਸਵੀਰ ਅੱਗੇ ਖੜੀ ਹੋ ਕੇ ਕਹਿ ਰਹੀ ਸੀ ...
" ਦੇਖੋ ਜੀ, ਜੋ ਤੁਸੀ ਕਿਹਾ ਸੀ ਉਹੀ ਹੋ ਰਿਹਾ, ਜੋ ਕੰਮ ਕਿਸੇ ਦੇ ਪੁੱਤ ਨੇਂ ਨਹੀਂ ਕੀਤਾ ਉਹ ਤੁਹਾਡੀ ਧੀ ਕਰ ਆਈ ਆ"।

## ਕਾਂਡ 6

ਕੁਲਜੀਤ ਅਤੇ ਸੰਨੀ ਦੇ ਪਰੇਂਮ ਵਿੱਚ ਕੋਈ ਦੀਵਾਰ ਨਹੀਂ ਸੀ, ਪਰ ਕੁਲਵੰਤ ਦੀ ਸ਼ਰਤ ਦੋਵਾਂ ਲਈ ਰੱਬੀ ਹੁਕਮ ਸੀ ਜਿਸਦੀ ਪਾਲਣਾਂ ਦੋਵੇ ਹੀ ਕਰਨੀ ਚਾਹੁੰਦੇ ਸਨ, ਭਾਂਵੇ ਉਹ ਦੋਵੇ ਬਹੁਤ ਨੇੜੇ ਹੋ ਕੇ ਕੁਝ ਗੱਲਾਂ ਕਰਨੀਆਂ ਚਾਹੁੰਦੇ ਸਨ ਪਰ ਐਂਨੀ ਚੰਗੀ ਮਾਂ ਜਿਸ ਨੇ ਉਨਾਂ ਦੇ ਰਾਹ ਦਾ ਹਰ ਰੋੜਾ ਸਾਫ ਕਰ ਦਿੱਤਾ ਸੀ ਉਸਦੀ ਹੁਕਮ ਅਦੂਲੀ ਕਿਵੇਂ ਕਰ ਸਕਦੇ ਸਨ, ਇੱਕ ਦਿਨ ਸੰਨੀ ਦਾ ਇੱਕ ਛੋਟਾ ਜਿਹਾ ਪੱਤਰ ਕੁਲਜੀਤ ਨੂੰ ਘਰ ਦੇ ਐਡਰੈਸ ਤੇ ਮਿਲਿਆ ਸੀ ,ਲਿਖਿਆ ਸੀ...
" ਪਿਆਰੀ ਕੁਲਜੀਤ,
ਤੇਰਾ ਪਰੇਂਮ ਮੇਰੇ ਨਸੀਬ ਵਿੱਚ ਹੈ ਇਸ ਗੱਲ ਦੀ ਮੈਨੂੰ ਕਿੰਨੀ ਕੁ ਖੁਸ਼ੀ ਹੈ ਇਹ ਮੇਰੇ ਇਲਾਵਾ ਮੇਰਾ ਰੱਬ ਜਾਂਣਦਾ, ਪਰ ਜੋ ਸੋਨੇ ਤੇ ਸੁਹਾਗਾ ਹੈ ਉਹ ਹੈ ਤੇਰੀ ਮਾਂ, ਮਾਂ ਨਾਲ ਹੋਈ ਮੁਲਾਕਾਤ ਤੋਂ ਬਾਅਦ ਮੈ ਦੋ ਘੰਟੇ ਥੜੇ ਤੇ ਹੀ ਬੈਠਾ ਰਿਹਾ ਤੇ ਸੋਚਦਾ ਰਿਹਾ ਕਿ ਇਹ ਜੋ ਕੁਝ ਹੁਣੇ ਹੀ ਮੇਰੇ ਨਾਲ ਵਾਪਰਿਆ ਹੈ ਕੀ ਇਹ ਸੱਚ ਹੈ ਜਾਂ ਫਿਰ ਮੈਨੂੰ ਤੇਰੇ ਪਰੇਮ ਨੇਂ ਏਨਾਂ ਕੁ ਪਾਗਲ ਕਰ ਦਿੱਤਾ ਹੈ ਕਿ ਮੈਂ ਦਿਨ ਨੂੰ ਸੁਪਨੇਂ ਦੇਖ ਰਿਹਾਂ ?
ਪਰ ਇਹ ਖੂਬਸੂਰਤ ਸੱਚ ਹੀ ਸੀ, ਇੱਕ ਪਿੰਡ ਵਿੱਚ ਰਹਿਣ ਵਾਲੀ ਔਰਤ ਜੋ ਬਹੁਤ ਪੜੀ ਲਿਖੀ ਵੀ ਨਹੀਂ ਉਹ ਆਪਣੀ ਧੀ ਦੇ ਪਰੇਮੀ ਨਾਲ ਇਸ ਤਰਾਂ ਪੇਸ਼ ਆਵੇਗੀ ਇਹ ਮੇਰੀ ਸੋਚ ਮੰਡਲ ਤੋ ਪਾਰ ਦੀ ਗੱਲ ਸੀ, ਕੁਝ ਵੀ ਹੋਵੇ ਕੁਲਜੀਤ ਇਹ ਜੋ ਮਾਂ ਹੈ, ਇਹ ਸਧਾਰਨ ਮਾਂ ਨਹੀ, ਭਾਂਵੇ ਪਰੇਂਮ ਹਰ ਮਾਂ ਵਿੱਚ ਹੁੰਦਾ ਆ ਪਰ ਇਸ ਮਾਂ ਵਿੱਚ ਪਰੇਮ ਦਾ ਜੋ ਹੜ ਮੈਂ

ਵਹਿੰਦਾ ਦੇਖਿਆ ਉਸ ਹੜ ਵਿੱਚ ਮੈਂ ਹਾਲੇ ਵੀ ਤਾਰੀਆਂ ਲਾ ਰਿਹਾ ਹਾਂ, ਸੱਚ ਜਾਂਣੀ ਕੁਲਜੀਤ ਮਾਂ ਦੇ ਗਲ ਲੱਗ ਕੇ ਇੱਕ ਐਸਾ ਆਸਰਾ ਮਿਲਿਆ ਆ, ਇੱਕ ਐਸਾ ਵਿਸਵਾਸ਼ ਮਿਲਿਆ ਆ ਤੇ ਇੱਕ ਐਸੀ ਹਿੰਮਤ ਮਿਲੀ ਆ ਕਿ ਮੇਰੀ ਪ੍ਰਸੰਨਤਾ ਦਾ ਕੋਈ ਅੰਤ ਨਹੀਂ, ਪਿਛਲੇ ਦਿਨਾਂ ਤੋ ਮੈਂ ਮਹਿਸੂਸ ਕਰ ਰਿਹਾ ਹਾਂ ਕਿ ਤੂੰ ਕੁਝ ਕਹਿਣਾਂ ਚਾਹੁੰਦੀ ਹੈ, ਜੋ ਚਾਹੁੰਦੀ ਹੈ ਕਹਿ ਪਰ ਯਾਦ ਰਹੇ ਮਾਂ ਨੇਂ ਕਿਹਾ ਸੀ, ਸਿਰਫ ਚਿੱਠੀ ਪੱਤਰ ਰਾਹੀਂ, ਮੈਨੂੰ ਤੇਰੇ ਵੱਲੋ ਮਿਲਦੀ ਦੋ ਵੇਲੇ ਦੀ ਮੁਸਕਾਂਨ ਨੇਂ ਨਿਰਾਸ਼ ਨਹੀਂ ਹੋਣ ਦੇਣਾਂ ਤੇ ਤੁਸੀ ਵੀ ਆਪਣੇ ਦਿਲ ਦੀਆਂ ਵਾਗਾਂ ਨੂੰ ਕੁਝ ਖਿੱਚ ਕੇ ਰੱਖੋ, ਬੀ ਏ ਫਾਈਨਲ ਵਿੱਚ ਦੇਖਦੇ ਆਂ ਕੌਣ ਅੱਗੇ ਨਿਕਲਦਾ ਆ, ਸਾਡੇ ਦੋ ਇਮਤਿਹਾਂਨ ਹਨ, ਇੱਕ ਕਾਲਜ ਦਾ ਅਤੇ ਦੂਜਾ ਪਰੇਮ ਦਾ, ਮੈਂ ਦੋਵਾਂ ਵਿੱਚ ਅੱਗੇ ਨਿਕਲਣ ਦੀ ਤਿਆਰੀ ਕਰ ਰਿਹਾਂ, ਜੇ ਹੈ ਹਿੰਮਤ ਤਾਂ ਛੂਹ ਲੈ !

ਮਾਂ ਨੂੰ ਕਹੀਂ ਉਸਦੇ ਆਸ਼ੀਰਵਾਦ ਦੀ ਸਦਾਂ ਲੋੜ ਆ !

ਲਾਡੀ,ਗੁਰਮੀਤ ਤੇ ਸੁਰਜੀਤ ਨੂੰ ਪਰੇਮ !          ਤੁਹਾਡਾ ਆਪਣਾਂ, ਸੰਨੀ !!!

ਇਹ ਸੀ ਪਹਿਲਾ ਪਰੇਮ ਪੱਤਰ ਜਿਸ ਨੂੰ ਮਿਲਦੇ ਹੀ ਮੁਟਿਆਰ ਨੂੰ ਲਗਦਾ ਹੈ ਜਿਵੇਂ ਉਸਦੇ ਹੱਥ ਕੋਈ ਚੋਰੀ ਦੀ ਬੰਦੂਕ ਆ ਗਈ ਹੋਵੇ ਤੇ ਜਿਸਨੂੰ ਰੱਖਣਾਂ ਵੀ ਸੀਨੇ ਨਾਲ ਲਾ ਕੇ ਆ ਤੇ ਕਿਸੇ ਨੂੰ ਪਤਾ ਵੀ ਨਹੀਂ ਲੱਗਣ ਦੇਣਾਂ, ਗੱਲ ਕੀ ਹਰ ਕਿਸੇ ਤੋ ਚੋਰੀ ਕਰਨੀ ਹੈ, ਨਹੀਂ ਤਾਂ ਗੁੱਤ ਦਾ ਫੀਤਾ ਫੀਤਾ ਹੋ ਜਾਵੇਗਾ, ਕਾਲਜ ਤੋਂ ਹਟਾ ਲਿਆ ਜਾਵੇਗਾ, ਕਿਸੇ ਐਰੇ ਗੈਰੇ ਨੱਥੂ ਖੈਰੇ ਨਾਲ ਵਿਆਹ ਦਿੱਤਾ ਜਾਵੇਗਾ , ਕੁੱਟਮਾਰ ਸਧਾਂਰਨ ਗੱਲ ਹੈ, ਕਤਲ ਵੀ ਹੋ ਸਕਦਾ ਆ, ਬਹੁਤ ਵੱਡਾ ਜੁਰਮ ਹੈ, ਜੇ ਕਰਨਾਂ ਆਂ ਤਾਂ ਖਿਆਲ ਰੱਖੋ ਕਿ ਫੜ ਨਾਂ ਹੋਵੋ, ਪਰ ਜੇ ਫੜੇ ਗਏ ਤਾਂ ਇਹ ਸਮਝੋ ਕਿ ਤੁਸੀ ਸੁੱਤੀ ਕਲੇ ਜਗਾ ਦਿੱਤੀ ਆ, ਤੁਸੀਂ ਇੱਕ ਅਰਬ ਤੋਂ ਵੱਧ ਭਾਰਤੀਆਂ ਦੀ ਇੱਜਤ ਨਾਲ ਖਿਲਵਾੜ ਕੀਤਾ ਹੈ, ਉਹ ਇੱਜਤ ਜਿਹੜੀ ਅਸਲ ਵਿੱਚ ਕਿਧਰੇ ਹੈ ਹੀ ਨਹੀਂ ਪਰ ਫਿਰ ਵੀ ਬਚਾਉਣੀ ਪਵੇਗੀ, ਜੇ ਭਾਰਤੀ ਕਹਿੰਦੇ ਹਨ ਕਿ ਸਾਡਾ ਨੱਕ ਵੱਢਿਆ ਗਿਆ ਤਾਂ ਫਿਰ ਇਸ ਗੱਲ ਨੂੰ ਮੰਨਣਾਂ ਪਵੇਗਾ, ਹਰ ਨਿੱਕੀ ਜਿਹੀ ਗੱਲ ਤੇ ਨੱਕ ਦਾ ਮਸਲਾ ਬਣਾ ਲੈਂਦੇ ਹਨ, ਪਤਾ ਨਹੀਂ ਜੀਵਨ ਵਿੱਚ ਕਿੰਨੀ ਕੁ ਵਾਰ ਵੱਢ ਹੁੰਦਾ ਆ, ਪਰੇਮ ਹਰ ਕਿਸੇ ਨੂੰ ਕਰਨਾਂ ਚਾਹੀਦਾ ਹੈ ਐਸਾ ਗਰੰਥ ਵੀ ਕਹਿੰਦੇ ਹਨ ਪਰ ਜਦੋ ਕਿਸੇ ਨੂੰ ਪਰੇਮ ਹੋ ਜਾਵੇ ਫਿਰ ਉਹ ਜਹਿਰ ਦਾ ਪਿਆਲਾ ਪੀਣ ਲਈ ਤਿਆਰ ਰਹੇ, ਉਹ ਪਰੇਮ ਭਾਂਵੇ ਪੂਰੀ ਮਨੁੱਖਤਾ ਲਈ ਹੋਵੇ ਜਾਂ ਫਿਰ ਕਿਸੇ ਇੱਕ ਮਨੁੱਖ ਲਈ।

ਇਹ ਜੋ ਕੁਲਜੀਤ ਨੂੰ ਪਰੇਮ ਹੋ ਗਿਆ ਹੈ ਇੱਕ ਬਹੁਤ ਹੀ ਨੇਕ ਗੱਭਰੂ ਨਾਲ, ਇਸ ਦਾ ਕੀ ਕਰੀਏ ? ਕਿਹੜੀ ਸਜਾ ਦੇਈਏ ਇਨਾਂ ਨੂੰ ? ਹਾਲੇ ਇਹ ਵੀ ਨਹੀਂ ਪਤਾ ਕਿ ਕਿਹੜੀ ਜਾਤ ਦਾ ਆ, ਕੀ ਪਤਾ ਇਸ ਨੇਂ ਸਾਰਾ ਝੂਠ ਦਾ ਪੁਲੰਦਾ ਤਿਆਰ ਕੀਤਾ ਹੋਵੇ ?

ਇਹ ਕੁਲਵੰਤ ਵੀ ਕੈਸੀ ਮਾਂ ਹੈ ?

ਇੱਕ ਛੋਕਰੇ ਦੀਆਂ ਗੱਲਾਂ ਵਿੱਚ ਆ ਗਈ, ਤੇ ਸਮਾਜ ਦੇ ਨੱਕ ਦੀ ਪਰਵਾਹ ਕੀਤੇ ਬਿਨਾਂ ਪਰੇਮ ਦੀ ਇਜਾਜਤ ਦੇ ਦਿੱਤੀ, ਜੇ ਕੋਈ ਬੀਬਾ ਬੰਦਾ ਕੁਲਵੰਤ ਹੁੰਦਾ ਤਾਂ ਉਸ ਕੋਲੋ ਐਸਾ

ਨਹੀਂ ਸੀ ਹੋਣਾਂ, ਉਸ ਨੇਂ ਤਾਂ ਆਪਣੀ ਧੀ ਨੂੰ ਪੜਨੋ ਹਟਾ ਕੇ ਝੱਟ ਮੰਗਣੀ ਤੇ ਪੱਟ ਵਿਆਹ ਕਰ ਦੇਣਾਂ ਸੀ, ਧੀ ਖੁਸ਼ ਰਹਿੰਦੀ ਜਾਂ ਨਾਂ, ਇਹ ਸੋਚਣ ਦੀ ਤਾਂ ਲੋੜ ਹੀ ਨਹੀਂ, ਬੱਸ ਲੋਕਾਂ ਤੋ ਬਚਣਾਂ ਜਰੂਰੀ ਹੈ, ਕਿਧਰੇ ਲੋਕ ਜਾਂਣ ਨਾਂ ਲੈਣ ਕਿ ਧੀ ਜਵਾਂਨ ਹੋ ਗਈ ਆ, ਪਰ ਇਹ ਕੁਲਵੰਤ, ਇਹ ਕੈਸੀ ਮਾਂ ਹੈ ?
ਮੁੰਡਿਆਂ ਦੀ ਕੋਈ ਜੁਬਾਂਨ ਹੁੰਦੀ ਆ ?
ਆਪਣਾਂ ਉਲੂ ਸਿੱਧਾ ਕਰਨ ਲਈ ਤਾਂ ਇਹ ਗਧੇ ਨੂੰ ਵੀ ਪਿਓ ਕਹਿ ਦਿੰਦੇ ਆ, ਕੁਲਵੰਤ ਦੀ ਨਿੱਕੀ ਜਿਹੀ ਸ਼ਰਤ ਮੰਨਣ ਵਿੱਚ ਕੀ ਮੁਸ਼ਕਿਲ ਸੀ ?
ਨਾਲੇ ਕੁਲਵੰਤ ਨੇ ਕਿਹੜਾ ਰੋਜ ਦੇਖਣ ਆਉਣਾਂ, ਪਰ ਆਪਾਂ ਕੀ ਕਰ ਸਕਦੇ ਆਂ, ਇਹ ਤਾਂ ਕੁਲਵੰਤ ਨੂੰ ਸੋਚਣਾ ਚਾਹੀਦਾ ਭਈ ਮੁਟਿਆਰ ਧੀ ਆ ਕੀ ਪਤਾ ਕਦੋ ਡੋਲ ਜਾਵੇ, ਦੇਖ ਲਓ, ਆਪਾਂ ਭਾਂਵੇ ਚਾਲੀਆਂ ਪੰਜਾਹਾਂ ਨੂੰ ਢੁੱਕ ਗਏ ਆਂ ਜਦੋ ਆਪਾਂ ਡੋਲ ਸਕਦੇ ਆਂ ਤਾਂ ਨਿਆਂਣਿਆਂ ਨੂੰ ਕੌਣ ਬਚਾਊ ?
ਇਹ ਤਾਂ ਹੋ ਈ ਨਹੀਂ ਸਕਦਾ ਕਿ ਅੱਗ ਮਚੇ ਤੇ ਕੁਝ ਪਿਘਲੇ ਨਾਂ ?
ਹੋ ਸਕਦੇ ਆ ਐਸੇ ਮਨੁੱਖ ਜੋ ਇਸ ਸੇਕ ਵਿੱਚ ਵੀ ਬਰਫ ਵਿੱਚ ਲੱਗੇ ਰਹਿਣ ?
ਸਾ਼ਇਦ ਹੋਣ ਵੀ ਪਰ ਸਾਨੂੰ ਕੀ ਪਈ ਆ ਐਸੇ ਲੋਕ ਲੱਭਣ ਦੀ, ਸਾਡਾ ਤਾਂ ਇਕੋ ਕਾਨੂੰਨ ਆ ਜੋ ਹਰ ਕਿਸੇ ਤੇ ਲਾਗੂ ਹੁੰਦਾ ਬਈ **ਸਭ ਨੂੰ ਪਰੇਮ ਕਰੋ ਪਰ ਪਰੇਂਮ ਕਰਨਾਂ ਮਨਾਂ ਹੈ**,
**ਹਰ ਕਿਸੇ ਨਾਲ ਹੱਸ ਕੇ ਗੱਲ ਕਰੋ, ਪਰ ਹੱਸਣਾਂ ਮਨਾਂ ਹੈ**,
ਜੇ ਨਹੀਂ ਸਮਝੇ ਤਾਂ ਤੁਹਾਡੀ ਪਰਾਬਲਮ, ਅਸੀ ਬਤੌਰ ਸਮਾਜ,
**ਹਰ ਗੱਲ ਸਮਝਾਉਣ ਦਾ ਕੋਈ ਠੇਕਾ ਲੈ ਰੱਖਿਆ ?**

ਆਹ ਇੱਕ ਹੋਰ ਬੇਸ਼ਰਮੀ ਦੇਖੌਂ, ਹਰ ਗੱਭਰੂ, ਹਰ ਮੁਟਿਆਰ ਆਪਣੇ ਪਰੇਮ ਪੱਤਰ ਨੂੰ ਛੁਪਾ ਕੇ ਰੱਖਦੀ ਆ ਕਿ ਕੋਈ ਦੇਖ ਨਾਂ ਲਵੇ ਤੇ ਇਹ ਕੁਲਜੀਤ ?
ਇਹ ਘਰ ਵਿੱਚ ਹਰ ਕਿਸੇ ਨੂੰ ਇਓ ਦਿਖਾ ਰਹੀ ਆ ਜਿਵੇਂ ਯੂਨੀਵੈਰਿਸਟੀ ਟਾਪ ਕੀਤੀ ਦਾ ਸਰਟੀਫਿਕੇਟ ਹੋਵੇ, ਕਾਲਜ ਇਸ ਨੂੰ ਪੜਨ ਲਈ ਘੱਲਿਆ ਸੀ ਕਿ ਪਰੇਂਮ ਦੀਆਂ ਪੀਂਘਾਂ ਝੂਟਣ ਲਈ ? ਇਹਨੂੰ ਸ਼ਰਮ ਨੀਂ ਆਉਦੀ ?
ਲਉ ਹੁਣ ਕੁਲਵੰਤ ਨੇਂ ਵੀ ਧੀ ਦਾ ਪਰੇਂਮ ਪੱਤਰ ਪੜ ਲਿਆ, ਸਾਰਾ ਆਵਾ ਈ ਊਤਿਆ ਪਿਆ, ਹੁਣ ਆਪਾਂ ਵੀ ਕੀ ਕਰੀਏ ? ਅਸੀਂ ਤਾਂ ਭਾਈ ਸਮਝਾ ਈ ਸਕਦੇ ਆਂ, ਜੇ ਇਨਾਂ ਦੀ ਮਾਂ ਦਾ ਦਿਮਾਗ ਈ ਟਿਕਾਂਣੇ ਨਹੀਂ ਤਾਂ ਕੁੜੀਆਂ ਨੂੰ ਕੀ ਦੋਸ਼ ਦੇਈਏ ?
ਆਪਾਂ ਹੁਣ ਤੱਕ ਟੁਕੜੇ ਟੁਕੜੇ ਕਰ ਦੇਣਾਂ ਸੀ, ਤੇ ਇਹ ਪੜ ਕੇ ਖੁਸ਼ ਹੋ ਰਹੀ ਆ, ਮੈਨੂੰ ਤਾਂ ਲਗਦਾ ਕਿਸੇ ਦਿਨ ਇਹ ਸੰਨੀ ਇਨਾਂ ਦੀ ਕੁੜੀ ਨੂੰ ਜਾਂ ਤਾਂ ਕਿਧਰੇ ਭਜਾ ਕੇ ਲੈ ਜੂ ਤੇ ਜਾਂ ਕੁਝ ਖੇਹ ਖਰਾਬੀ ਕਰਦੂ, ਫਿਰ ਇਹ ਕੁਲਵੰਤ ਨੂੰ ਹੋਸ਼ ਆਊ, ਚਲੋ ਸਾਨੂੰ ਕੀ, ਸਾਡੇ ਨਿਆਂਣੇ ਤਾਂ ਭਾਈ ਕਿਸੇ ਵੱਲ ਅੱਖ ਪੁੱਟ ਕੇ ਨੀਂ ਦੇਖਦੇ,
ਮਜਾਲ ਆ ਸਿਰ ਤੋਂ ਚੁੰਨੀ ਲਹਿਜੇ ?
ਸਮਝਾ ਕੇ ਰੱਖੀਦੇ ਆ, ਰੋਊਗੀ ਕੁਲਵੰਤ ਕਿਸੇ ਦਿਨ ਲਹੂ ਦੇ ਅੱਥਰੂ ।

ਹਾਲੇ ਉਹ ਮਾਵਾਂ ਧੀਆਂ ਸੰਨੀਂ ਦੀਆਂ ਗੱਲਾਂ ਹੀ ਕਰ ਰਹੀਆਂ ਸਨ ਕਿ ਤਾਇਆ ਮੋਹਣ ਸਿੰਘ ਆ ਗਿਆ, ਇਹ ਕੇਵਲ ਸਿੰਘ ਦੇ ਚਾਚੇ ਦਾ ਵੱਡਾ ਪੁੱਤ ਸੀ, ਪਿੰਡ ਵਿੱਚ ਇਸਦੀ ਕਾਫੀ ਟੌਹਰ ਸੀ, ਸੋਹਣਾਂ ਟੱਬਰ ਸੀ, ਦੋ ਮੁੰਡੇ ਤੇ ਤਿੰਨ ਕੁੜੀਆਂ, ਦੋਵੇਂ ਮੁੰਡੇ ਤੇ ਇੱਕ ਕੁੜੀ ਵਿਆਈ ਹੋਈ ਸੀ ਤੇ ਦੋ ਕੁੜੀਆਂ ਹਾਲੇ ਮੰਗੀਆਂ ਹੋਈਆ ਸਨ, ਅਗਲੇ ਸਾਲ ਦੋਵਾਂ ਦੇ ਵਿਆਹ ਪੱਕੇ ਕਰ ਰੱਖੇ ਸਨ, ਕੇਵਲ ਸਿੰਘ ਦੀ ਮੋਹਣ ਸਿੰਘ ਤਾਏ ਨਾਲ ਬਹੁਤੀ ਨਹੀਂ ਸੀ ਬਣਦੀ ਪਰ ਕੁਲਵੰਤ ਦਾ ਹਰ ਕਿਸੇ ਨਾਲ ਬੋਲਚਾਲ ਸੀ, ਹੁਣ ਕੇਵਲ ਸਿੰਘ ਦੇ ਜਾਂਣ ਪਿੱਛੋ ਤਾਏ ਨੇਂ ਕਈ ਵਾਰ ਕੁਲਵੰਤ ਨੂੰ ਕਿਹਾ ਸੀ ਕਿ ਉਸਨੂੰ ਕਿਸੇ ਵੀ ਚੀਜ ਦੀ ਲੋੜ ਹੋਵੇ ਤਾਂ ਉਹ ਸ਼ਰਮਾਵੇ ਨਾਂ, ਹੁਣ ਕੇਵਲ ਸਿੰਘ ਦੀ ਥਾਂ ਉਹ ਉਸ ਦੀ ਮਦਦ ਕਰੇਗਾ, ਕੁਲਵੰਤ ਨੇਂ ਕਿਹਾ ਸੀ...
“ ਭਾਜੀ ਹੁਣ ਤੁਹਾਡਾ ਈ ਆਸਰਾ ਆ, ਤੁਹਾਨੂੰ ਨਹੀਂ ਤਾਂ ਹੋਰ ਕਿਸ ਨੂੰ ਕਹਿਣਾਂ ”।

ਪਹਿਲਾਂ ਤਾਇਆ ਕਦੇ ਉਨਾਂ ਦੇ ਘਰ ਨਹੀਂ ਸੀ ਆਇਆ, ਕੇਵਲ ਸਿੰਘ ਦੀ ਮਰਗ ਤੋ ਪਹਿਲਾਂ ਕਈ ਸਾਲ ਹੀ ਉਹ ਪਿੰਡ ਵਿੱਚ ਰਹਿੰਦਾ ਹੋਇਆ ਵੀ ਉਨਾਂ ਲਈ ਬਿਗਾਨਾਂ ਸੀ, ਪਰ ਹੁਣ ਉਹ ਹਫਤੇ ਦਸੀਂ ਦਿਨੀਂ ਗੇੜਾ ਮਾਰਦਾ ਰਹਿੰਦਾ ਤੇ ਹਰ ਵਾਰ ਮਦਦ ਕਰਨ ਦੀ ਗੱਲ ਕਰਦਾ, ਕੁਲਵੰਤ ਨੂੰ ਕਿਸੇ ਮਦਦ ਦੀ ਲੋੜ ਹੈ ਨਹੀਂ ਸੀ ਪਰ ਉਹ ਘਰ ਆਏ ਦਾ ਆਦਰ ਕਰਦੀ ਤੇ ਚਾਹ ਪਾਂਣੀ ਪਿਆਉਦੀ, ਤਾਇਆ ਕੁੜੀਆਂ ਨੂੰ ਵੀ ਬੜਾ ਮੋਹ ਜਿਹਾ ਜਤਾਉਦਾ, ਸਿਰ ਤੇ ਪਿਆਰ ਦੇਣ ਲੱਗਾ ਆਪਣੇ ਨਾਲ ਘੁੱਟ ਕੇ ਲਾ ਲੈਂਦਾ ਤੇ ਕਹਿੰਦਾ...
“ ਤੁਸੀ ਚੰਗੀਆਂ ਧੀਆਂ ਹੋ, ਪਿਓ ਦੀ ਪੱਗ ਦਾ ਖਿਆਲ ਰੱਖਿਓ ”।
ਅੱਜ ਫਿਰ ਤਾਇਆ ਖੰਗੂਰਾ ਮਾਰ ਕੇ ਅੰਦਰ ਆ ਗਿਆ ।
“ ਕੁੜੇ ਕੁਲਵੰਤ ਘਰੇ ਆਂ ?”।
“ ਆਜੋ ਭਾਜੀ ਲੰਘ ਆਓ ਸਾਸਰੀ ਕਾਲ, ਕੁੜੇ ਸੁਰਜੀਤ ਚਾਹ ਰੱਖ ਆਪਣੇ ਤਾਏ ਲਈ”। ਕੁਲਵੰਤ ਨੇਂ ਜੇਠ ਨੂੰ ਬੁਲਾਇਆ ਅਤੇ ਧੀ ਨੂੰ ਚਾਹ ਬਣਾਉਣ ਲਈ ਕਿਹਾ, ਤਾਇਆ ਮੰਜੇ ਤੇ ਬੈਠ ਗਿਆ ।
“ ਕੁਲਵੰਤ ਆਹ ਜਰਾ ਕਾਂਮੇ ਨੂੰ ਦਬਕ ਕੇ ਰੱਖਿਆ ਕਰ ਮੈਂ ਕਈ ਵਾਰ ਦੇਖਿਆ ਆ ਲੋਕਾਂ ਦੇ ਖੇਤੀਂ ਤੁਰਿਆ ਰਹਿੰਦਾ, ਇਹ ਕੰਮੀ ਬਹੁਤ ਨਿਕੰਮੇ ਆ, ਜੇ ਸਿਰ ਤੇ ਨਾਂ ਹੋਈਏ ਡੱਕਾ ਤੋੜ ਕੇ ਦੋਹਰਾ ਨੀਂ ਕਰਦੇ”। ਮੋਹਣ ਸਿੰਘ ਨੇਂ ਕਿਹਾ ।
“ ਭਾਜੀ, ਵੈਸੇ ਕੰਮ ਤਾਂ ਸਾਰਾ ਸਮੇ ਤੇ ਨਿਬੜ ਜਾਂਦਾ ਆ, ਮੈਂ ਜਦੋ ਵੀ ਜਾਵਾਂ ਕੰਮ ਤੇ ਲੱਗਿਆ ਰਹਿੰਦਾ ਆ, ਨਾਲੇ ਗੁਰਮੀਤ ਤਾਂ ਉਹਦੀਆਂ ਸਿਫਤਾਂ ਈ ਬਹੁਤ ਕਰਦੀ ਆ ”। ਕੁਲਵੰਤ ਨੂੰ ਆਪਣੇ ਕਾਂਮੇ ਤੋ ਕੋਈ ਸ਼ਿਕਾਇਤ ਨਹੀਂ ਸੀ ।
“ ਗੁਰਮੀਤ ਨਿਆਂਣੀ ਆਂ, ਏਨੂੰ ਕੀ ਪਤਾ, ਤੁਹਾਨੂੰ ਆਉਦੀਆਂ ਦੇਖ ਕੇ ਉਹ ਵੀ ਕੰਮ ਤੇ ਲੱਗ ਜਾਂਦਾ ਆ, ਮੈਂ ਤਾਂ ਭਾਈ ਤੁਹਾਡੇ ਭਲੇ ਦੀ ਗੱਲ ਕਰਦਾਂ, ਕੰਮੀਆਂ ਨੂੰ ਜਿੰਨਾਂ ਦੱਬ ਕੇ ਰੱਖੀਏ ਉਨਾਂ ਵੱਧ ਕੰਮ ਕਰਦੇ ਆ, ਨਹੀਂ ਤਾਂ ਜੇ ਇੱਕ ਵਾਰ ਸਿਰ ਤੇ ਚੜ ਜਾਂਣ ਫਿਰ ਇਹ ਬਲਾਵਾਂ ਨੀਂ ਸਿਰੋ ਲਹਿੰਦੀਆਂ, ਨਾਲੇ ਕਣਕ ਦੀ ਕਟਾਈ ਹੋਣ ਵਾਲੀ ਆ, ਮੈਂ ਕੰਬਾਈਨ ਵਾਲਿਆਂ ਨਾਲ ਗੱਲ ਕਰ ਲਈ ਆ, ਪਹਿਲਾਂ ਤੁਹਾਡੀ ਕਣਕ ਕੱਟ ਹੋਊ ਫੇਰ ਸਾਡੇ ਖੇਤਾਂ ਵਿੱਚ ਜਾਊਗੀ ਮਸ਼ੀਨ”। ਮੋਹਣ ਸਿੰਘ ਨੇਂ ਹੋਰ ਨਵੀਂ ਗੱਲ ਦੱਸੀ ।

“ ਇਹ ਤਾਂ ਭਾਜੀ ਤੁਸੀਂ ਬਹੁਤ ਚੰਗਾ ਕੀਤਾ, ਮੈਂ ਵੀਰ ਨੂੰ ਫੋਨ ਕਰਨ ਵਾਲੀ ਹੀ ਸੀ ਕਿ ਕਿਸੇ ਕੰਬਾਈਨ ਦਾ ਪ੍ਰਬੰਧ ਕਰੇ ”। ਕੁਲਵੰਤ ਲਈ ਇਹ ਇੱਕ ਚੰਗੀ ਸੂਚਨਾਂ ਸੀ ।

“ ਐਵੇਂ ਨਾਂ ਪੇਕਿਆਂ ਨੂੰ ਤੰਗ ਕਰਦੀ ਰਿਹਾ ਕਰ, ਅਸੀਂ ਕਾਹਦੇ ਲਈ ਆਂ, ਸਾਡਾ ਭਰਾ ਜੇ ਨਹੀਂ ਰਿਹਾ ਤਾਂ ਰੱਬ ਅੱਗੇ ਕਾਹਦਾ ਜੋਰ ਪਰ ਉਹਦੇ ਕੰਮ ਹੁਣ ਅਸੀਂ ਨਾਂ ਕਰਾਂਗੇ ਤਾਂ ਹੋਰ ਕੌਣ ਕਰੂ ? ਨਾਲੇ ਸਦਾਂ ਘਰ ਨਾਂ ਵੜੀ ਰਿਹਾ ਕਰ, ਕਦੇ ਏਧਰ ਆਪਣੇ ਘਰ ਜਾਂ ਖੇਤਾਂ ਵੱਲ ਗੇੜਾ ਮਾਰ ਲਿਆ ਕਰ, ਮੈਂ ਬਹੁਤਾ ਖੇਤਾਂ ਵਿੱਚ ਈ ਹੁੰਨਾਂ, ਮੇਰੇ ਕੋਲੋਂ ਸਦਾਂ ਤੁਹਾਡਾ ਪਤਾ ਲੈਂਣ ਆ ਨਹੀਂ ਹੁੰਦਾ, ਤੂੰ ਆਪ ਵੀ ਆ ਜਾਇਆ ਕਰ, ਸੌ ਕੰਮ ਹੁੰਦੇ ਆ ਕੱਲੀ ਜਾਂਨ ਨੂੰ ”। ਮੋਹਣ ਸਿੰਘ ਬਹੁਤੀ ਹੀ ਨਿਮਰਤਾ ਦਿਖਾ ਰਿਹਾ ਸੀ ।

ਆਪਣੇ ਲੰਬੇ ਦਾਹੜੇ ਤੇ ਵਾਰ ਵਾਰ ਹੱਥ ਫੇਰਦਾ ਸੀ, ਉਹਦੀਆਂ ਨਜਰਾਂ ਕੁਲਵੰਤ ਤੇ ਘੁੰਮ ਰਹੀਆਂ ਸਨ, ਜਦੋਂ ਕਦੇ ਵਿੱਚ ਵਾਰ ਕੁਲਵੰਤ ਉਹਦੇ ਵੱਲ ਦੇਖਦੀ ਤਾਂ ਮੋਹਣ ਸਿੰਘ ਜਿਵੇਂ ਉਹਦੇ ਸਰੀਰ ਨੂੰ ਨਾਪ ਰਿਹਾ ਹੁੰਦਾ ਪਰ ਕੁਲਵੰਤ ਸੋਚਦੀ ਕਿ ਇਹ ਉਸਦਾ ਵਹਿਮ ਆ, ਐਨਾਂ ਬੀਬਾ ਬੰਦਾ ਨਿੱਕੇ ਨਿੱਕੇ ਪੋਤਿਆਂ ਵਾਲਾ ਕੋਈ ਐਸੀ ਮਾੜੀ ਗੱਲ ਸੋਚ ਈ ਨਹੀਂ ਸਕਦਾ, ਇਹ ਕਿਹੜਾ **ਕੱਲ ਦਾ ਛੋਕਰਾ** ਆ ਜੀਹਤੋ ਕੋਈ ਖਤਰਾ ਹੋਊ ।

ਚਾਹ ਆ ਗਈ ਸੀ, ਨਾਲ ਬਿਸਕੁਟ ਤੇ ਭੁਜੀਆ, ਮੋਹਣ ਸਿੰਘ ਬੜੇ ਮਜੇ ਨਾਲ ਚਾਹ ਪੀਂਦਾ ਰਿਹਾ ਨਾਲੇ ਕੁੜੀਆਂ ਦੀ ਪੜਾਈ ਬਾਰੇ ਪੁੱਛਦਾ ਰਿਹਾ ਜਿਵੇਂ ਕੇਵਲ ਸਿੰਘ ਦੀ ਗੈਰਹਾਜਰੀ ਵਿੱਚ ਇਹ ਉਸਦਾ ਮੁਢਲਾ ਫਰਜ ਹੋਵੇ, ਕੁੜੀਆਂ ਆਂਮ ਤੌਰ ਤੇ ਤਾਏ ਦੇ ਕੋਲ ਘੱਟ ਬੈਠਦੀਆਂ ਸਨ, ਆਪੋ ਆਪਣੇ ਕੰਮ ਵਿੱਚ ਲੱਗੀਆਂ ਰਹਿੰਦੀਆਂ।

“ ਕੁਲਵੰਤ ਕੋਰੇ ਵੈਸੇ ਜਦੋਂ ਮੈਂ ਤੇਰੇ ਬਾਰੇ ਸੋਚਦਾ ਆਂ ਤਾਂ ਮਨ ਭਰ ਆਊਦਾ, ਹਾਲੇ ਉਮਰ ਈ ਕੀ ਆ ਤੇਰੀ, ਬਿਨਾਂ ਬੰਦੇ ਤੋਂ ਕਾਹਦੀ ਜੂਨ ਆਂ ਤੀਂਵੀ ਦੀ?”।

ਚਾਹ ਦੀ ਚੁਸਕੀ ਭਰ ਕੇ ਮੋਹਣ ਸਿੰਘ ਬੋਲਿਆ ।

“ ਭਾਜੀ, ਇਹ ਤਾਂ ਜਿਸ ਤਨ ਲੱਗੇ ਓਹੀ ਜਾਂਣੇ, ਬੰਦੇ ਦੇ ਜਾਂਣ ਪਿੱਛੋਂ ਪਤਾ ਲਗਦਾ ਬਈ ਬੰਦੇ ਦੀ ਕਿੰਨੀ ਜਰੂਰਤ ਆ, ਹੁਣ ਜਦੋਂ ਸਾਰੇ ਕੰਮ ਆਪ ਕਰਨੇ ਪੈਂਦੇ ਆ ਤਾਂ ਫਿਰ ਪਤਾ ਲਗਦਾ ਬਈ ਆਹ ਕੰਮ ਵੀ ਹੁੰਦੇ ਸੀ ਜਿਨਾਂ ਬਾਰੇ ਪਹਿਲੇ ਕਦੇ ਸੋਚਿਆ ਈ ਨਹੀਂ ਸੀ, ਇਹ ਆਪ ਜੋ ਕਰੀ ਜਾਂਦੇ ਸੀ, ਬੱਸ ਘਰਦਾ ਕੰਮ ਕਰ ਲਿਆ, ਤੇ ਥੋੜਾ ਬਹੁਤ ਖੇਤ ਚ ਕਰਾ ਦਿੱਤਾ, ਹੋਰ ਕਿਸੇ ਗੱਲ ਦਾ ਫਿਕਰ ਨਹੀਂ ਸੀ ”।

ਕੁਲਵੰਤ ਆਪਣੇ ਪਤੀ ਦੀ ਯਾਦ ਚ ਡੁੱਬ ਗਈ ।

ਕੁੜੀਆਂ ਪਰੇ ਚੌਂਕੇ ਵਿੱਚ ਰੋਟੀ ਪਾਂਣੀ ਕਰ ਰਹੀਆਂ ਸਨ, ਲਾਡੀ ਦੀ ਨਜਰ ਵਾਰ ਵਾਰ ਤਾਏ ਤੇ ਜਾਂਦੀ ਸੀ, ਪਤੀ ਦੀ ਯਾਦ ਵਿੱਚ ਡੁੱਬੀ ਕੁਲਵੰਤ ਨੂੰ ਖਬਰ ਨਹੀਂ ਸੀ ਕਿ ਮੋਹਣ ਸਿੰਘ ਦੀ ਨਜਰ ਉਹਨੂੰ ਦੇਖ ਦੇਖ ਕੇ ਥੱਕਦੀ ਨਹੀਂ ਸੀ, ਕੁਲਵੰਤ ਭਾਂਵੇ ਚਾਲੀਆਂ ਤੋ ਟੱਪ ਗਈ ਸੀ ਪਰ ਮਿਹਨਤੀ ਸਰੀਰ ਨੂੰ ਵੇਖ ਕੇ ਕੋਈ ਕਹਿ ਨਹੀਂ ਸੀ ਸਕਦਾ ਕਿ ਇਸ ਔਰਤ ਦੀਆਂ ਚਾਰ ਮੁਟਿਆਰ ਧੀਆਂ ਹੋਣਗੀਆਂ, ਉਹਦਾ ਗੁੰਦਵਾਂ ਸਰੀਰ ਹਾਲੇ ਵੀ ਦੇਖਣ ਵਾਲੇ ਦੇ ਮਨ ਨੂੰ ਡੁਲਾ ਦਿੰਦਾ ਸੀ, ਖੂਬਸੂਰਤ ਚਿਹਰਾ ਤੇ ਬੋਲਣ ਦੀ ਤਮੀਜ, ਇਹ ਸਭ ਗੁਣ

ਆਂਮ ਤੌਰ ਤੇ ਇੱਕ ਮਨੁੱਖ ਵਿੱਚ ਨਹੀਂ ਮਿਲਦੇ, ਕੁਲਵੰਤ ਵਿੱਚ ਸਨ, ਇਸ ਲਈ ਉਹ ਆਂਮ ਔਰਤਾਂ ਤੋ ਵੱਧ ਦਿਲ ਖਿਚਵੀ ਲਗਦੀ ਸੀ ।

ਕੇਵਲ ਸਿੰਘ ਦੇ ਗੁਜਰਨ ਤੋਂ ਬਾਅਦ ਪਿੰਡ ਦੇ ਬੰਦਿਆਂ ਨੇਂ ਉਸ ਨੂੰ ਆਂਨੀ ਬਹਾਂਨੀ ਬੁਲਾਉਣਾਂ ਸ਼ੁਰੂ ਕਰ ਦਿੱਤਾ ਸੀ, ਭਾਂਵੇ ਉਹ ਕਿਸੇ ਦੇ ਘਰ ਨਹੀਂ ਸੀ ਜਾਂਦੀ ਪਰ ਰੋਜ ਖੂਹ ਤੇ ਆਉਦੇ ਜਾਂਦੇ ਕਈ ਰਾਹ ਚ ਮਿਲ ਜਾਂਦੇ ਸਨ, ਪਿਛਲੇ ਕੁਝ ਸਮੇਂ ਤੋ ਰਾਹ ਵਿੱਚ ਮਿਲਣ ਵਾਲੇ ਬੰਦਿਆਂ ਦੀ ਗਿਣਤੀ ਵਧੀ ਜਾਂਦੀ ਸੀ, ਇਓ ਲਗਦਾ ਸੀ ਜਿਵੇਂ ਕੁਦਰਤੀ ਤੌਰ ਤੇ ਪਿੰਡ ਦੇ ਬੰਦੇ ਵੀ ਘਰ ਦਾ ਕੰਮ ਧੰਦਾ ਕਰ ਕੇ ਹੀ ਖੇਤਾਂ ਨੂੰ ਜਾਂਦੇ ਹੋਣ ਜਾਂ ਫਿਰ ਸ਼ਾਂਮ ਪੈਣ ਤੋਂ ਪਹਿਲਾਂ ਹੀ ਉਨਾਂ ਦਾ ਘਰ ਮੁੜਨਾਂ ਜਰੂਰੀ ਹੁੰਦਾ ਹੋਵੇ, ਇਹ ਵੀ ਹੋ ਸਕਦਾ ਆ ਬਈ ਉਹ ਕੇਵਲ ਸਿੰਘ ਦੇ ਬੜੇ ਮਿੱਤਰ ਰਹੇ ਹੋਣ ਤੇ ਹੁਣ ਉਸਦੀ ਘਰਵਾਲੀ ਦੀ ਮਦਦ ਕਰਨ ਲਈ ਇੱਕ ਦੂਜੇ ਤੋ ਅੱਗੇ ਹੋ ਕੇ ਆਪਣੀ ਚੰਗਿਆਈ ਦਿਖਾਉਦੇ ਹੋਣ, ਇਹ ਆਪਾਂ ਵੀ ਕੀ ਕੀ ਸੋਚੀ ਜਾਂਦੇ ਆਂ,ਇੱਜਤਦਾਰ ਲੋਕ ਆ, ਸਾਸਰੀ ਕਾਲ ਈ ਬੁਲਾਉਦੇ ਆ, ਹਾਲ ਚਾਲ ਈ ਪੁੱਛਦੇ ਆ, ਕੋਈ ਬੁਰੀ ਗੱਲ ਤਾਂ ਨੀ ਕਰਦੇ, ਇਹ ਤਾਂ ਸਾਰਿਆਂ ਦਾ ਫਰਜ ਈ ਹੁੰਦਾ ਆ, ਜਾਂ ਇਹ ਵੀ ਹੋ ਸਕਦਾ ਆ ਕਿ ਜਿਵੇਂ ਪੰਜਾਬ ਵਿੱਚ ਕਹਿੰਦੇ ਆ ਬਈ

''ਵਿਹਲੀ ਰੰਨ ਪਰਾਹੁਣਿਆਂ ਜੋਗੀ''

ਜਿਸ ਔਰਤ ਦਾ ਪਤੀ ਤੁਰ ਜਾਵੇ ਉਹ ਹੁਣ ਆਪਣੇ ਤਨ ਦੀ ਭੁੱਖ ਕਿਵੇਂ ਮਿਟਾਵੇਗੀ ?

ਤੇ ਇਸ ਗੱਲ ਤੇ ਬੀਬੀਆਂ ਦਾਹੜੀਆਂ ਵਾਲੇ ਬਾਪੂ ਬਹੁਤ ਫਿਕਰ ਕਰਦੇ ਆ, ਹੁਣ ਸਮਾਜ ਸਿੱਧੇ ਤਰੀਕੇ ਨਾਲ ਤਾਂ ਕਿਸੇ ਅਬਲਾ ਦੀ ਮਦਦ ਕਰਨ ਦੀ ਖੁੱਲ ਦਿੰਦਾ ਨਹੀਂ, ਫਿਰ ਉਂਗਲੀ ਟੇਢੀ ਕਰਨੀ ਹੀ ਪੈਂਦੀ ਆ, **ਵਿਚਾਰੀ ਗਰੀਬੜੀ** ਦੀ ਮਦਦ ਜੁ ਕਰਨੀਂ ਹੋਈ , ਹੋ ਸਕਦਾ ਆ ਕਿ ਕੋਈ ਰੰਡੀ ਆਪਣਾ ਰੰਡੇਪਾ ਕੱਟ ਲਵੇ, ਪਰ ਇਹ ਪਿੰਡ ਦੇ ਬੀਬੇ ਬੰਦੇ ਜਿਨਾਂ ਨੂੰ ਹੁਣ ਅਚਾਂਨਕ ਹੀ ਇਸ ਵਿਚਾਰੀ ਦੀ ਚਿੰਤਾ ਨੇ ਆ ਘੇਰਿਆ ਆ ਇਹ ਆਪੋ ਆਪਣੀ ਬੀਂਨ ਵਜਾ ਕੇ ਨਾਗਿਨ ਨੂੰ ਕੀਲ ਹੀ ਧਰਦੇ ਹਨ ।

ਹੋ ਸਕਦਾ ਹੈ ਕਿ ਪੁਰਾਂਤਨ ਸਮਾਜ ਦੇ ਲੀਡਰਾਂ ਨੇ ਕਿਸੇ ਵਿਧਵਾ ਦੇ ਦੂਸਰੇ ਵਿਆਹ ਨੂੰ ਇਸ ਕਾਰਨ ਹੀ ਮਨਾਂ ਕਰ ਦਿੱਤਾ ਹੋਵੇ ਕਿ ਹਰ ਪਿੰਡ ਵਿੱਚ ਬੀਬੇ ਬੰਦਿਆਂ ਦੇ ਮਨੋਰੰਜਨ ਦਾ ਕੋਈ ਨਾਂ ਕੋਈ ਸਾਧਨ ਤਾਂ ਹੋਣਾਂ ਈ ਚਾਹੀਦਾ ਆ, ਤੇ ਨਾਲੇ ਇਹ ਔਰਤਾਂ ਭਾਂਵੇ ਲੱਖ ਦੇਵੀਆਂ ਹੋਂਣ, ਇਹ ਵੀ ਕਿਹੜੀਆਂ ਪੱਥਰ ਦੀਆਂ ਬਣੀਆਂ ਹੋਈਆਂ ਆ, ਕਦੇ ਨਾਂ ਕਦੇ ਤਾਂ ਕਿਸੇ ਦੀ ਝੋਲੀ ਡਿੱਗਣਗੀਆਂ ਹੀ, ਕੋਈ ਕਿਸੇ ਮਜਬੂਰੀ ਕਾਰਨ ਤੇ ਕੋਈ ਕਾਂਮ ਦੇਵਤੇ ਦੀ ਤਾਬ ਨਾਂ ਝੱਲਣ ਕਾਰਨ, ਨਹੀਂ ਤਾਂ ਕਿਸੇ ਵਿਧਵਾ ਨੂੰ ਸਾਰੀ ਉਮਰ ਤੜਫਦੇ ਰੱਖਣ ਪਿੱਛੇ ਹੋਰ ਕੀ ਮਨੋਰਥ ਹੋ ਸਕਦਾ ਆ ?

ਜੇ ਕਿਸੇ ਦੇਸ਼ ਵਿੱਚ ਲੱਖਾਂ ਔਰਤਾਂ ਇਸ ਲਈ ਹੀ ਦੁਖੀ ਰਹਿਣ ਲਈ ਮਜਬੂਰ ਹੋ ਜਾਂਣ ਕਿਉਕਿ ਉਨਾਂ ਦੇ ਘਰਵਾਲੇ ਸਮੇਂ ਤੋਂ ਪਹਿਲਾਂ ਹੀ ਚਲਾਣਾਂ ਕਰ ਗਏ ਤੇ ਇਸ ਦੇਸ਼ ਦੇ ਲੋਕਾਂ ਕੋਲ ਇਸ ਦੁੱਖ ਨੂੰ ਘਟਾਉਣ ਜਾਂ ਖਤਮ ਕਰਨ ਦਾ ਕੋਈ ਉਪਾਅ ਨਾਂ ਹੋਵੇ ਤਾਂ ਐਸੇ ਦੇਸ਼ ਦੇ ਲੋਕਾਂ ਨੂੰ ਸੱਭਿਅਕ ਕਿਹਾ ਜਾ ਸਕਦਾ ਆ ?

ਇਹ ਉਹ ਲੋਕ ਹਨ ਜਿਹੜੇ ਇੱਕ ਪਤੀ ਦੇ ਮਰਨ ਤੇ ਕਿੰਨੀਆਂ ਹੋਰ ਔਰਤਾਂ ਨੂੰ ਸਤੀ ਦੇਵੀ ਕਹਿ ਕੇ ਜਿਊਦਿਆਂ ਹੀ ਚਿਤਾ ਤੇ ਬਿਠਾ ਦਿੰਦੇ ਸਨ, ਅੱਜ ਵੀ ਇਹ ਬੀਬੇ ਬੰਦੇ ਉਨਾਂ

ਵਹਿਸ਼ੀਆਂ ਦੀ ਹੀ ਔਲਾਦ ਹਨ, ਹੱਥ ਤੇ ਜਰਾ ਕੁ ਛਾਲਾ ਪੈ ਜਾਵੇ ਤਾਂ ਤੜਫ ਉਠਦਾ ਆ ਇਨਸਾਂਨ, ਤੇ ਦਰਿੰਦਿਓ ਤੁਸੀ ਸੂਹਲ ਜਿਹੇ ਸਰੀਰ ਪੂਰੇ ਦੇ ਪੂਰੇ ਰਾਖ ਬਣਾ ਦਿੱਤੇ ?
**ਥੂ, ਲਾਹਨਤ, ਕੁੰਭੀ ਨਰਕ ਦੇ ਨਿਵਾਸੀਓ, ਨਰਕ ਉਡੀਕ ਰਿਹਾ !**

ਕੁਦਰਤ ਦਾ ਨੌਂ ਮਹੀਨੇ ਦੀ ਮਿਹਨਤ ਨਾਲ ਬਣਾਇਆ ਖੂਬਸੂਰਤ ਸਰੀਰ ਮਿੰਟਾਂ ਵਿੱਚ ਦਰਦਨਾਕ ਤਰੀਕੇ ਨਾਲ ਰਾਖ ਕਰ ਦਿੱਤਾ ?
ਇਹ ਅੱਗ ਜੋ ਤੁਸੀ ਬਾਲੀ ਸੀ ਇਸ ਵਿੱਚ ਤੁਸੀਂ ਵੀ ਸੜੋਗੇ, ਲੱਖਾਂ ਵਾਰ ਸੜੋਗੇ, ਦੂਜਿਆਂ ਨੂੰ ਦੁੱਖ ਦੇਂਣ ਵਾਲਿਓ ਕੁਦਰਤ ਦੇ ਇਨਸਾਫ ਵਾਲੇ ਦਿਨ ਤੁਹਾਡੀਆਂ ਧਾਹਾਂ ਕਿਸੇ ਨਹੀਂ ਸੁਣਨੀਆਂ, ਠੀਕ ਆ ਹੁਣ ਤੁਸੀਂ ਕਾਨੂੰਨ ਤੋ ਡਰ ਕੇ ਵਿਧਵਾਵਾਂ ਨੂੰ ਰਾਖ ਕਰਨਾਂ ਤਾਂ ਬੰਦ ਕਰ ਦਿੱਤਾ ਆ ਪਰ ਕੀ ਕਹਿੰਦੇ ਆ
" ਚੋਰ ਚੋਰੀ ਸੇ ਜਾਏ ਹੇਰਾਫੇਰੀ ਸੇ ਨਾਂ ਜਾਏ ?
ਵਿਧਵਾਵਾਂ ਨੂੰ ਜਿਉਣ ਤੁਸੀ ਹੁਣ ਵੀ ਨਹੀਂ ਦਿੰਦੇ, ਹੁਣ ਉਨਾਂ ਦੇ ਸਰੀਰਾਂ ਨੂੰ ਅੱਗ ਨਾਲ ਨਹੀ ਸਾੜਦੇ ਹੁਣ ਤੁਸੀ ਉਨਾਂ ਦੇ ਲਾਵਾਰਿਸ ਸਰੀਰਾਂ ਤੇ ਆਪਣਾਂ ਹੱਕ ਸਮਝਦੇ ਓ, ਹੁਣ ਤੁਸੀਂ ਆਪਣੀਆਂ ਜਹਿਰੀ ਨਜਰਾਂ ਨਾਲ ਸਾੜਦੇ ਓ, ਜੇ ਮਨਾਂ ਵਿੱਚ ਜਰਾ ਵੀ ਇਨਸਾਫ ਦੀ ਭਾਵਨਾਂ ਹੈ ਤਾਂ ਇਨਾਂ ਵਿਧਵਾਵਾਂ ਨੂੰ ਉਹ ਅੱਖਾਂ ਚੁਣਨ ਦਾ ਹੱਕ ਦੇਵੋ ਜਿਹੜੀਆਂ ਇਨਾਂ ਨੂੰ ਪੂਰਾ ਦੇਖ ਸਕਣ, ਜਿਨਾਂ ਨੂੰ ਇਨਾਂ ਵਿਧਵਾਵਾਂ ਨੂੰ ਬਿਨਾਂ ਕੱਪੜਿਆਂ ਦੇ ਦੇਖਣ ਲਈ ਕੋਈ ਚੋਰੀ ਨਾਂ ਕਰਨੀਂ ਪਵੇ, ਤੇ ਵਿਧਵਾਵਾਂ ਦੇ ਕੱਪੜੇ ਪਾੜ ਪਾੜ ਕੇ ਜੋ ਤੁਹਾਡੀਆਂ ਨਜਰਾਂ ਵਿੱਚ ਦੀ ਲੰਘਦੀਆਂ ਹਨ ਇਨਾਂ ਨੂੰ ਰੋਕ ਲਓ !

**ਇਹ ਵਿਧਵਾ ਕਿਸੇ ਬੀਬੇ ਬੰਦੇ ਦੀ ਧੀ ਆ, ਕਿਸੇ ਦੀ ਪਤਨੀ ਸੀ, ਕਿਸੇ ਦੀ ਮਾਂ ਹੈ !**

ਓਹ ਮਾਫ ਕਰਨਾਂ, ਮੈਂ ਵਿੱਚ ਵਾਰ ਉਲਝ ਜਾਂਦਾ ਹਾਂ, ਆਪ ਨੂੰ ਲਗਦਾ ਹੈ ਕਿ ਮੈਂ ਬੀਬੇ ਬੰਦਿਆਂ ਦਾ ਵਿਰੋਧੀ ਹਾਂ ? ਇਹ ਜਨਾਬਾਂ ਦਾ ਅੰਦਾਜਾ ਹੈ, ਮੈਂ ਕਿਸੇ ਬੰਦੇ ਦਾ ਵਿਰੋਧੀ ਨਹੀਂ, ਅਗਿਆਨਤਾ ਦਾ, ਕਮਜੋਰੀ ਦਾ, ਪਾਪ ਤੇ ਬੇਇਨਸਾਫੀ ਦਾ ਵਿਰੋਧੀ ਹਾਂ, ਚਲੋ ਆਪਾਂ ਛੱਡੀਏ ਬੇਕਾਰ ਦੀਆਂ ਗੱਲਾਂ ਆਉ ਦੇਖੀਏ ਤਾਇਆ ਕੀ ਕਹਿੰਦਾ ।

" ਲੈ ਕੁਲਵੰਤ ਕੋਰੇ ਇਹ ਤਾਂ ਹੁਣ ਬੰਦੇ ਨੂੰ ਆਪ ਈ ਸੋਚਣਾਂ ਚਾਹੀਦਾ, ਹੁਣ ਜਾਂਣ ਵਾਲੇ ਨਾਲ ਜਾਇਆ ਤਾਂ ਜਾ ਨਹੀਂ ਸਕਦਾ, ਪਹਾੜ ਜਿੱਡੀ ਜਿੰਦਗੀ ਪਈ ਆ ਤੇਰੇ ਮੋਹਰੇ, ਸਹਾਰੇ ਚਾਹੀਦੇ ਆ ਭਾਈ, ਤੇ ਮੇਰੇ ਹੁੰਦਿਆ ਤੂੰ ਕਿਓ ਦਿਲ ਛੱਡੇਂ, ਐਵੇ ਨਾਂ ਆਪਣੇਂ ਆਪ ਨੂੰ ਕੱਲੀ ਸਮਝਿਆ ਕਰ ਕਮਲੀਏ, ਤੂੰ ਦਿਲ ਦੀ ਗੱਲ ਕਰਨੋ ਝਕਿਆ ਨਾਂ ਕਰ, ਕੁੜੀਆਂ ਨੂੰ ਵੀ ਕਹਿ ਓਧਰ ਆਪਣੇ ਘਰ ਆ ਜਾਇਆ ਕਰਨ, ਹੁਣ ਆਪਾਂ ਈ ਇੱਕ ਦੂਜੇ ਦੇ ਕੰਮ ਆਉਣਾਂ, ਚੰਗਾ ਭਾਈ ਮੈਂ ਹੁਣ ਚਲਦਾ ਆਂ ਤੇ ਚੇਤੇ ਰੱਖੀਂ ਮੇਰੀ ਗੱਲ, ਸਾਨੂੰ ਹੁਣ ਇੱਕ ਦੂਜੇ ਨਾਲ ਪਿਆਰ ਵਧਾਉਣਾਂ ਚਾਹੀਦਾ, ਚੰਗਾ ਕੁੜੇ ਧੀਓ ਸਾਸਰੀ ਕਾਲ "।
ਤੇ ਇੱਕ ਭਰਭੂਰ ਨਜਰ ਕੁਲਵੰਤ ਦੇ ਸੁੰਦਰ ਸਰੀਰ ਤੇ ਫੇਰਦਾ ਹੋਇਆ ਤਾਇਆ ਬੂਹਿਓ ਬਾਹਰ ਹੋ ਗਿਆ, ਉਹ ਸੁੰਦਰ ਸਰੀਰ ਜਿਸਦਾ ਹੁਣ ਕੋਈ ਮਾਲਕ ਨਹੀਂ ਸੀ, ਮੋਹਣ ਸਿੰਘ

ਦੀ ਆਖਰੀ ਨਜਰ ਨੂੰ ਦੇਖ ਕੇ ਮੈਨੂੰ ਲੱਗਿਆ ਜਿਵੇ ਕੋਈ ਸਿਗਰਟ ਦਾ ਸੇਵਨ ਕਰਨ ਵਾਲਾ ਬੁਝਣ ਲੱਗੀ ਸਿਗਰੇਟ ਦਾ ਆਖਰੀ ਕਸ਼ ਖਿੱਚ ਰਿਹਾ ਹੋਵੇ, ਦੇਖ ਲਓ ਮੈਂ ਫਿਰ ਉਲਟੀਆਂ ਗੱਲਾਂ ਸੋਚਣ ਲੱਗ ਪਿਆ, ਵਿਚਾਰਾ ਮੋਹਣ ਸਿੰਘ ਐਨੀਆਂ ਚੰਗੀਆਂ ਗੱਲਾਂ ਕਰ ਕੇ ਗਿਆ ਤੇ ਮੈਂ ਉਹਦੇ ਤੇ ਸ਼ੱਕ ਕਰੀ ਜਾ ਰਿਹਾਂ, ਤੁਹਾਨੂੰ ਨਹੀਂ ਲਗਦਾ ਕਿ ਮੈਂ ਐਵੇ ਹੀ ਗਲਤ ਸੋਚੀ ਜਾ ਰਿਹਾਂ ?

ਤਾਏ ਦੇ ਬਾਹਰ ਜਾਂਦੇ ਈ ਲਾਡੀ ਮਾਂ ਦੇ ਕੋਲ ਆ ਗਈ, ਕੁਲਵੰਤ ਹਾਲੇ ਵੀ ਕੁਝ ਅਤੀਤ ਵਿੱਚ ਉਲਝੀ ਹੋਈ ਸੀ, ਭਾਂਵੇ ਮੋਹਣ ਸਿੰਘ ਦੀ ਹਮਦਰਦੀ ਚੰਗੀ ਸੀ ਪਰ ਜੇ ਉਸਦਾ ਪਤੀ ਸਿਰ ਤੇ ਹੁੰਦਾ ਜਿਸਤੋਂ ਭਰਭੂਰ ਪਿਆਰ ਮਿਲਦਾ ਸੀ, ਤਾਂ ਇਸ ਹਮਦਰਦੀ ਦੀ ਲੋੜ ਕਿੱਥੇ ਪੈਂਣੀ ਸੀ ?

" ਮੰਮੀਂ ਆ ਤਾਏ ਦਾ ਹਿਸਾਬ ਮੈਨੂੰ ਕੁਝ ਠੀਕ ਨੀ ਲੱਗਿਆ, ਪਹਿਲਾਂ ਇਹ ਕਦੇ ਸਾਡੇ ਘਰ ਨਹੀਂ ਸੀ ਆਉਦਾ, ਹੁਣ ਹਫਤੇ ਚ ਦੋ ਚੱਕਰ ਵੀ ਮਾਰ ਜਾਂਦਾ ਆ "।

ਲਾਡੀ ਨੇਂ ਆਪਣੀ ਮਾਂ ਨੂੰ ਕਿਹਾ ।

" ਕੀ ਠੀਕ ਨੀਂ ਲੱਗਿਆ ਧੀਏ ? ਉਹ ਤਾਂ ਹਮਦਰਦੀ ਕਰਨ ਆਉਦਾ ਆ, ਤੇਰੇ ਭਾਪਾ ਜੀ ਦੇ ਹੁੰਦੇ ਕਿਸੇ ਨੂੰ ਹਮਦਰਦੀ ਕਰਨ ਦੀ ਲੋੜ ਹੀ ਕਿੱਥੇ ਸੀ?"।

ਕੁਲਵੰਤ ਨੇਂ ਹਾਲੇ ਮੋਹਣ ਸਿੰਘ ਤੇ ਸ਼ੱਕ ਨਹੀਂ ਸੀ ਕੀਤੀ ।

" ਮੰਮੀ ਤਾਏ ਦਾ ਸੁਭਾਅ ਬਹੁਤਾ ਠੀਕ ਮੈਨੂੰ ਵੀ ਨਹੀ ਲਗਦਾ, ਆਪਣੇ ਕਾਂਮੇ ਬਾਰੇ ਸਾਰਾ ਕੁਝ ਈ ਗਲਤ ਕਹਿ ਗਿਆ, ਮੈਂ ਆਪ ਦੇਖਿਆ ਕਈ ਵਾਰ ਇਹ ਆਪ ਉਹਦੇ ਕੋਲ ਖੜਾ ਹੁੰਦਾ ਤੇ ਪਤਾ ਨਹੀਂ ਕੀ ਕੀ ਗੱਲਾਂ ਕਰਦਾ ਰਹਿੰਦਾ "।

ਗੁਰਮੀਤ ਨੇਂ ਵੀ ਲਾਡੀ ਦੀ ਪ੍ਰੋੜਤਾ ਕੀਤੀ ।

" ਮੈਂ ਪਹਿਲਾਂ ਕਦੇ ਗੋਰ ਨੀ ਕੀਤਾ ਪਰ ਤਾਇਆ ਪਿਆਰ ਦੇਂਣ ਦੇ ਬਹਾਂਨੇ ਨਾਲ ਲੱਗਣ ਦੀ ਕੋਸਿਸ਼ ਕਰਦਾ ਮੰਮੀ, ਕੁਝ ਸੋਚਣਾਂ ਪਊ"।

ਸੁਰਜੀਤ ਨੇਂ ਦੱਸਿਆ, ਤਾਇਆ ਉਹਦੇ ਕੁਝ ਜਿਆਦਾ ਨੇੜੇ ਲੱਗਣ ਦੀ ਕੋਸਿਸ਼ ਕਰਦਾ ਸੀ, ਪਹਿਲਾਂ ਤਾਂ ਸੁਰਜੀਤ ਨੂੰ ਲੱਗਿਆ ਕਿ ਤਾਇਆ ਬਹੁਤ ਮੋਹ ਕਰਦਾ ਆ ਪਰ ਛੇਤੀ ਹੀ ਉਸਦੇ ਮਨ ਨੇ ਖਤਰੇ ਦੀ ਘੰਟੀ ਵਜਾ ਦਿੱਤੀ ਸੀ ।

" ਅੱਛਾ ? ਤੂੰ ਪਹਿਲਾਂ ਕਿਓ ਨਹੀਂ ਦੱਸਿਆ ?"। ਕੁਲਵੰਤ ਨੇਂ ਸੁਰਜੀਤ ਨੂੰ ਪੁੱਛਿਆ ।

" ਮੈਂ ਸੋਚਿਆ ਸ਼ਾਇਦ ਮੇਰਾ ਵਹਿਮ ਹੋਵੇ, ਪਰ ਇਹ ਵਹਿਮ ਨਹੀਂ ਆ ਮੰਮੀਂ, ਵੈਸੇ ਵੀ ਐਸੀ ਗੱਲ ਕਰਦੇ ਮੈਨੂੰ ਸ਼ਰਮ ਆਉਦੀ ਸੀ"।

ਸੁਰਜੀਤ ਕਦੋ ਦੀ ਦੱਸਣ ਦੱਸਣ ਕਰਦੀ ਸੀ ਪਰ ਫਿਰ ਸੋਚਦੀ ਕਿ ਜੇ ਇਹ ਉਸਦਾ ਵਹਿਮ ਹੀ ਹੋਇਆ ਤਾਂ ਤਾਏ ਨਾਲ ਬੇਇਨਸਾਫੀ ਨਾਂ ਹੋ ਜਾਵੇ ।

" ਮੈਂ ਕਿੰਨੀਂ ਵਾਰੀ ਕਿਹਾ ਆ ਕੁੜੀਓ, ਜਦੋਂ ਵੀ ਕੋਈ ਐਸੀ ਵੈਸੀ ਗੱਲ ਹੋਵੇ ਮੈਨੂੰ ਉਸੇ ਵੇਲੇ ਦੱਸਣੀ ਆਂ, ਸ਼ਰਮ ਕਰਨ ਵਾਲੀ ਥਾਂ ਤੇ ਕਰੀਦੀ ਆ, ਹਰ ਥਾਂ ਸ਼ਰਮ ਕਾਰਨ ਬਹੁਤ ਨੁਕਸਾਂਨ ਹੋ ਜਾਂਦੇ ਆ, ਤੁਸੀ ਚਿੰਤਾ ਨਾਂ ਕਰੋ ਮੈ ਸੋਚਦੀ ਆ ਕੁਝ "।

ਕੁਲਵੰਤ ਹੁਣ ਸੱਚੀ ਹੀ ਸ਼ੱਕ ਦੇ ਦਾਇਰੇ ਵਿਚ ਆ ਗਈ ਸੀ ।

ਸਮਾਂ ਬੀਤ ਰਿਹਾ ਸੀ, ਆਪਣੀ ਮਸਤ ਚਾਲ ਵਿੱਚ, ਸਭ ਠੀਕ ਚੱਲ ਰਿਹਾ ਸੀ, ਖੇਤਾਂ ਵਿੱਚ ਗੁਰਮੀਤ ਤੇ ਰਤਨ ਸਿੰਘ ਦੀ ਮਿਹਨਤ ਰੰਗ ਲਿਆ ਰਹੀ ਸੀ, ਗੁਰਮੀਤ ਤੇ ਰਤਨ ਸਿੰਘ

ਹੀ ਸਬਜੀ ਆਦਿ ਦਾ ਕੰਮ ਦੇਖਦੇ ਸਨ, ਗੁਰਮੀਤ ਨੇਂ ਤਿੰਨੇ ਭੈਣਾਂ ਨੂੰ ਕਹਿ ਰੱਖਿਆ ਸੀ ਕਿ ਉਹ ਗੁਰਮੀਤ ਕੌਰ ਨਹੀਂ ਉਨਾਂ ਦਾ ਭਰਾ ਗੁਰਮੀਤ ਸਿੰਘ ਹੈ ਤੇ ਖੇਤਾਂ ਵਿੱਚ ਉਹ ਮਿਹਨਤ ਕਰੇਗੀ ਤੇ ਕਾਲਜ ਵਿੱਚ ਤੁਸੀ ਮਿਹਨਤ ਕਰੋ, ਲਾਡੀ ਨੂੰ ਖੇਡਾਂ ਵਿੱਚ ਜੋਰ ਦੇਣ ਲਈ ਕੁਲਵੰਤ, ਬਲਵਿੰਦਰ ਮਾਂਮੇ ਤੇ ਤਿੰਨੇ ਭੈਣਾਂ ਵੱਲੋ ਜੋਰ ਦਿੱਤਾ ਗਿਆ ਸੀ, ਲਾਡੀ ਦੀ ਹੁਣ ਘਰ ਵਿੱਚ ਰੱਸੀ ਟੱਪਣ ਤੋ ਇਲਾਵਾ ਪੱਠੇ ਕੁਤਰਨ, ਧਾਰਾਂ ਚੋਣ ਦੀ ਪੱਕੀ ਡਿਊਟੀ ਸੀ, ਲੋਕ ਲਾਜ ਦੇ ਮੂੰਹ ਤੇ ਕਰਾਰਾ ਥੱਪੜ ਮਾਰਦੇ ਹੋਏ ਉਸਨੇਂ ਘਰ ਤੋਂ ਖੂਹ ਤੱਕ ਰੇਸ ਸੁਰੂ ਕਰ ਦਿੱਤੀ ਸੀ, ਜਦੋ ਲੋਕਾਂ ਦੇ ਗੱਭਰੂ ਜਵਾਂਨ ਸੂਰਜ ਚੜਨ ਤੱਕ ਵੀ ਘੂਕ ਨੀਂਦੇ ਸੁੱਤੇ ਹੁੰਦੇ ਤਾਂ ਉਦੋਂ ਤੱਕ ਲਾਡੀ ਖੂਹ ਦਾ ਗੇੜਾ ਵੀ ਕੱਢ ਆਉਦੀ ।

ਪਹਿਲੇ ਪਹਿਲ ਲੋਕ ਉਸ ਨੂੰ ਘਰੋ ਬਾਹਰ ਆ ਕੇ ਦੌੜਦੀ ਨੂੰ ਦੇਖਦੇ ਤੇ ਸੌ ਸੌ ਗੱਲਾਂ ਕਰਦੇ, ਪਰ ਕੁਲਵੰਤ ਨੂੰ ਤਾਂ ਲੋਕਾਂ ਦੀ ਪਹਿਲੇ ਹੀ ਘੱਟ ਪਰਵਾਹ ਸੀ, ਹਫਤੇ ਕੁ ਬਾਅਦ ਲੋਕਾਂ ਨੂੰ ਗੱਲਾਂ ਕਰਨ ਲਈ ਹੋਰ ਮਸਾਲਾ ਮਿਲ ਗਿਆ ਤੇ ਉਹ ਕਿਸੇ ਹੋਰ ਦੀ ਬੇਇਜਤੀ ਕਰਨ ਦੀ ਕੋਸਿਸ਼ ਕਰਨ ਲੱਗ ਪਏ, ਲਾਡੀ ਦੀ ਰੇਸ ਦਾ ਸਮਾਂ ਤੇ ਰਫਤਾਰ ਹਰ ਦਿਨ ਵਧਦੀ ਜਾ ਰਹੀ ਸੀ ।

ਉਹ ਜਾਂਣਦੀ ਸੀ ਕਿ ਜੇ ਸਪੋਰਟਸ ਕਾਲਜ ਦਾਖਲਾ ਲਿਆ ਹੈ ਤਾਂ ਸਿਰਫ ਗੱਲੀਂ ਬਾਤੀ ਨਹੀਂ ਸਰਨਾਂ, ਲਾਡੀ ਦਾ ਪੂਰਾ ਸਮਾਂ ਜੋ ਉਸ ਕੋਲ ਸੀ ਉਸ ਵਿੱਚੋਂ ਕੁਝ ਸਮਾਂ ਪੜਾਈ ਲਈ ਕੱਢ ਕੇ ਬਾਕੀ ਆਪਣੇ ਸਰੀਰ ਦੀ ਦੇਖਭਾਲ ਤੇ ਉਸਦੀ ਮਜਬੂਤੀ ਤੇ ਲਾਉਦੀ, ਖੂਬਸੂਰਤ ਤਾਂ ਉਹ ਪਹਿਲਾਂ ਹੀ ਬਥੇਰੀ ਸੀ, ਹੁਣ ਰੇਸ ਲਾ ਲਾ ਕੇ ਰਹਿੰਦੀ ਚਰਬੀ ਵੀ ਉਸ ਨੇ ਸਾੜ ਕੇ ਸਵਾਹ ਕਰ ਦਿੱਤੀ, ਪੇਟ ਨਜਰ ਨਹੀਂ ਸੀ ਆਉਦਾ, ਲੱਕ ਬੇਹੱਦ ਪਤਲਾ ਪਰ ਮਜਬੂਤ, ਲੰਬੀਆਂ ਤੇ ਨਿੱਗਰ ਲੱਤਾਂ, ਪੇਟ ਦੇ ਪਿੱਛੇ ਹੋਣ ਨਾਲ ਛਾਤੀ ਹੋਰ ਵਧੇਰੇ ਨਜਰ ਆਉਦੀ, ਲੋਕਾਂ ਨੂੰ ਆਪਣੇ ਵੱਲ ਬਿਟਰ ਬਿਟਰ ਦੇਖਦੇ ਪਹਿਲਾਂ ਉਹ ਬਹੁਤ ਬੁਰਾ ਮਨਾਉਦੀ ਸੀ ਤੇ ਆਪਣੇ ਸੁਹੱਪਣ ਨੂੰ ਲੁਕੋਣ ਦਾ ਯਤਨ ਕਰਦੀ, ਪਰ ਹੁਣ ਤੱਕ ਉਹ ਸਮਝ ਗਈ ਸੀ ਕਿ ਇਹ ਸੁਹੱਪਣ ਹੁਣ ਲੁਕੋਇਆਂ ਵੀ ਨਹੀਂ ਜਾ ਸਕਦਾ, ਹੁਣ ਉਹ ਦੇਖਣ ਵਾਲਿਆਂ ਨੂੰ ਦੇਖਣ ਦਿੰਦੀ ਸੀ, ਕਿਸ ਕਿਸ ਨੂੰ ਰੋਕੇ ਤੇ ਕਿਵੇ ਰੋਕੇ ਅਤੇ ਕਿਓ ਰੋਕੇ ?

ਹੁਣ ਉਹ ਸੋਚਦੀ ਸੀ ਕਿ ਜੇ ਕੁਦਰਤ ਨੇਂ ਉਸਨੂੰ ਖੂਬਸੂਰਤੀ ਨਾਂ ਦਿੱਤੀ ਹੁੰਦੀ ਤਾਂ ਜੀਵਨ ਵੀ ਖੂਬਸੂਰਤ ਨਹੀਂ ਸੀ ਹੋਣਾਂ, ਪਿਛਲੇ ਛੇ ਮਹੀਨੇ ਦੀ ਸਖਤ ਮਿਹਨਤ ਤੋ ਬਾਅਦ ਆਪਣੇ ਸਰੀਰ ਨੂੰ ਦੇਖਣ ਲਈ ਉਸਦਾ ਆਪਣਾਂ ਮਨ ਵੀ ਕਰਦਾ ਸੀ ਲੋਕ ਵਿਚਾਰੇ ਕੀ ਕਰਦੇ, ਉਸਦੀਆਂ ਸਹੇਲੀਆਂ ਵੀ ਉਹਨੂੰ ਕਹਿੰਦੀਆਂ ਕਿ ਕਾਸ਼ ਸਾਡਾ ਆਹ ਤੇਰੇ ਵਰਗਾ ਹੁੰਦਾ, ਸਾਡਾ ਓਹ ਤੇਰੇ ਵਰਗਾ ਹੁੰਦਾ, ਪਰ ਲਾਡੀ ਨੇਂ ਆਪਣੀ ਗੇਂਮ ਅਤੇ ਖੂਬਸੂਰਤੀ ਦਾ ਕਦੇ ਮਾਂਣ ਨਹੀਂ ਸੀ ਕੀਤਾ, ਲਿਟਰੇਚਰ ਪੜਨ ਦੀ ਜੋ ਉਸ ਦੀ ਭੁੱਖ ਸੀ ਉਸ ਨੇਂ ਲਾਡੀ ਨੂੰ ਅਚਾਰੀਆ ਰਜਨੀਸ਼ ਦੀ ਲਾਇਬਰੇਰੀ ਤੱਕ ਪਹੁੰਚਾ ਦਿੱਤਾ ਸੀ ਤੇ ਅਚਾਰੀਆ ਰਜਨੀਸ਼ ਦੀਆਂ ਲਿਖਤਾਂ ਨੇਂ ਉਸ ਨੂੰ ਸਮਝਾ ਦਿੱਤਾ ਸੀ ਕਿ ਮਨੁੱਖ ਦੀ ਖੂਬਸੂਰਤੀ ਉਸਦੀ ਆਪਣੀ ਕਮਾਈ ਨਹੀਂ ਹੈ, ਇਹ ਕੁਦਰਤ ਮਾਂ ਦੀ ਮਿਹਰਬਾਂਨੀ ਆ, ਤੇ ਜੋ ਕੁਦਰਤ ਦਾ ਹੈ ਉਸਤੇ ਬੰਦਾ ਕਿਵੇਂ ਮਾਂਣ ਕਰ ਸਕਦਾ ਆ ?

ਛੋਟੇ ਹੁੰਦੇ ਗੁਰੂ ਸਾਹਿਬਾਨਾਂ ਦੀ ਗੁਰਬਾਂਣੀ ਪੜਦੇ ਪੜਦੇ ਉਹ ਇਸ ਤੁਕ ਤੇ ਬਹੁਤ ਦੇਰ ਰੁਕੀ ਰਹੀ ਸੀ ਕਿ……।

" ਮੇਰਾ ਮੁਝ ਮੇ ਕਿਛ ਨਹੀ, ਜੋ ਕਿਛ ਹੈ ਸੋ ਤੇਰਾ"

ਇਸ ਤੁਕ ਦੀ ਸਮਝ ਨੇਂ ਉਸਨੂੰ ਆਪਣੇ ਪਿਓ ਦੇ ਸਦੀਵੀ ਵਿਛੋੜੇ ਵੇਲੇ ਬਹੁਤ ਆਸਰਾ ਦਿਤਾ ਸੀ, ਲਾਡੀ ਨੂੰ ਇਸ ਗੱਲ ਦੀ ਖੁਸ਼ੀ ਜਰੂਰ ਹੁੰਦੀ ਸੀ ਕਿ ਕੁਦਰਤ ਮਾਂ ਉਸਤੇ ਬਹੁਤ ਮੇਹਰਬਾਂਨ ਸੀ, ਇਹ ਗੱਲ ਵੀ ਉਹ ਹੁਣ ਤੱਕ ਸਮਝ ਚੁੱਕੀ ਸੀ ਕਿ ਜਿਸ ਕੋਲ ਕੁਝ ਖਾਸ ਹੋਵੇਗਾ ਉਸਨੂੰ ਉਸ ਖਾਸ ਦੀ ਸੰਭਾਲ ਵੀ ਕਰਨੀ ਹੋਵੇਗੀ, ਸਰੀਰਕ ਖੂਬਸੂਰਤੀ ਜੇ ਇਕੱਲੀ ਹੋਵੇ ਤਾਂ ਕਈ ਵਾਰ ਐਸੇ ਮਨੁੱਖ ਦੀ ਹੰਕਾਰੀ ਤਬੀਅਤ ਉਸ ਨੂੰ ਖੂਬਸੂਰਤ ਹੋਣ ਦੇ ਬਾਵਜੂਦ ਵੀ ਹਰਮਨ ਪਿਆਰਾ ਨਹੀਂ ਹੋਣ ਦਿੰਦੀ ਪਰ ਲਾਡੀ ਦੀ ਸੂਰਤ ਜਿੰਨੀ ਪਿਆਰੀ ਸੀ ਉਸ ਤੋ ਕਈ ਗੁਣਾਂ ਵੱਧ ਉਸਦੀ ਸੀਰਤ ਪਿਆਰੀ ਸੀ, ਉਸ ਤੋਂ ਉਪਰ ਲਾਡੀ ਦੀ ਗੇਂਮ, ਇਹ ਸੋਨੇ ਤੇ ਸੁਹਾਗੇ ਤੋ ਵੀ ਅਗਲੀ ਗੱਲ ਸੀ ।

ਇਸ ਅੱਧੇ ਸਾਲ ਵਿੱਚ ਕਾਲਜ ਹੀ ਨਹੀਂ ਸਗੋਂ ਇਲਾਕੇ ਵਿੱਚ ਉਸਦੀ ਪਹਿਚਾਂਣ ਹੋ ਗਈ ਸੀ, ਉਹ ਇਸ ਤਰਾਂ ਕਿ ਕਾਲਜ ਦੇ ਅੱਗੇ ਗੇੜੇ ਮਾਰਨ ਵਾਲੇ ਆਸ਼ਕ ਵੀਰ ਸਾਰੇ ਜਿਲੇ ਤੋਂ ਆਉਦੇ ਸਨ ਤੇ ਇਸ ਤਰਾਂ ਕਾਲਜ ਵਿੱਚ ਹੋਣ ਵਾਲੀ ਕੋਈ ਵੀ ਖਾਸ ਗੱਲ ਸਾਰੇ ਇਲਾਕੇ ਵਿੱਚ ਇਸ ਤਰਾਂ ਫੈਲ ਜਾਂਦੀ ਸੀ ਜਿਵੇਂ ਅਖਬਾਰ ਵਿੱਚ ਆਈ ਹੋਵੇ ,ਲਾਡੀ ਦੇ ਖੁੱਲੇ ਪਰ ਸਖਤ ਸੁਭਾਅ ਬਾਰੇ ਰੈਗਿੰਗ ਵਾਲੇ ਦਿਨ ਤੋਂ ਹੀ ਸਭ ਨੂੰ ਪਤਾ ਲੱਗ ਗਿਆ ਸੀ, ਇਸ ਲਈ ਆਸ਼ਕ ਵੀਰ ਉਸ ਨੂੰ ਦੂਰ ਦੂਰ ਤੋਂ ਹੀ ਦੇਖ ਕੇ ਸਬਰ ਕਰ ਲੈਂਦੇ ਸਨ ਤੇ ਕੋਈ ਉਲਟੀ ਸਿੱਧੀ ਹਰਕਤ ਕਰਨ ਤੋਂ ਗੁਰੇਜ ਹੀ ਕਰਦੇ ਸਨ, ਲਾਡੀ ਦੇ ਨਾਲ ਰਹਿਣ ਵਾਲੀਆਂ ਕੁੜੀਆਂ ਲਈ ਵੀ ਉਹ ਸੁਰੱਖਿਆ ਕਵਚ ਬਣੀਂ ਹੋਈ ਸੀ, ਰਮੇਸ਼ ਪਹਿਲੇ ਦਿਨ ਵਾਲੀ ਘਟਨਾਂ ਤੋਂ ਬਾਅਦ ਹਫਤਾ ਭਰ ਨਜਰ ਨਹੀਂ ਸੀ ਆਇਆ,ਫਿਰ ਹੌਲੀ ਹੌਲੀ ਆਉਣਾਂ ਸੁਰੂ ਹੋ ਗਿਆ ਸੀ, ਇਹ ਘਟਨਾਂ ਸਾਰੇ ਕਾਲਜ ਵਿੱਚ ਕਈ ਹਫਤੇ ਚਰਚਾ ਦਾ ਵਿਸ਼ਾ ਬਣੀ ਰਹੀ ਸੀ, ਰਮੇਸ਼ ਦੀ ਬਹੁਤ ਬੇਇੱਜਤੀ ਹੋ ਗਈ ਸੀ ਪਰ ਉਸਨੂੰ ਸਹਿਣਾਂ ਪਿਆ,ਕਈ ਸ਼ਰਾਰਤੀ ਮੁੰਡੇ ਉਸ ਨੂੰ ਵੀਰ ਜੀ ਕਹਿ ਕੇ ਬੁਲਾਉਣ ਲੱਗ ਪਏ ਸਨ, ਇੱਕ ਦੋ ਮੁੰਡਿਆਂ ਨਾਲ ਉਹ ਲੜ ਵੀ ਪਿਆ ਸੀ, ਲਾਡੀ ਨੂੰ ਵੀ ਪਤਾ ਲੱਗ ਗਿਆ ਸੀ ਕਿ ਉਸਦੇ ਕਾਰਨ ਰਮੇਸ਼ ਦੀ ਬਹੁਤ ਬੁਰੀ ਹਾਲਤ ਹੋਈ ਆ ਤੇ ਉਸਨੂੰ ਰਮੇਸ਼ ਦੀ ਹਾਲਤ ਤੇ ਤਰਸ ਵੀ ਆ ਰਿਹਾ ਸੀ, ਇੱਕ ਦਿਨ ਅਚਾਂਨਕ ਹੀ ਸਾਹਮਣਾਂ ਹੋ ਗਿਆ ਰਮੇਸ਼ ਨਾਲ, ਉਹ ਕੰਨੀਂ ਜਿਹੀ ਕਤਰਾ ਕੇ ਲੰਘਣ ਹੀ ਲੱਗਾ ਸੀ ਕਿ ਲਾਡੀ ਨੇਂ ਬੁਲਾ ਲਿਆ...।

"ਰਮੇਸ਼ ਜੀ, ਘਬਰਾਓ ਨਾਂ ਅੱਜ ਮੈਂ ਕੋਈ ਰੱਖੜੀ ਨਹੀਂ ਬੰਨਣ ਲੱਗੀ"।

" ਹੁਣ ਭਾਂਵੇ ਬੰਨ ਈ ਦੇਵੋ, ਜਿਹੜਾ ਮੇਰੀ ਇੱਜਤ ਦਾ ਕਬਾੜਾ ਹੋਣਾਂ ਸੀ ਉਹ ਹੋ ਗਿਆ, ਹੁਣ ਤੁਹਾਡੇ ਕਾਲਜੇ ਠੰਡ ਪੈ ਗਈ ਹੋਣੀ ਆਂ "। ਰਮੇਸ਼ ਹਾਲੇ ਵੀ ਦੁਖੀ ਸੀ ।

" ਓਹ ਸੌਰੀ ਰਮੇਸ਼ ਜੀ, ਪਰ ਗਲਤੀ ਤੁਹਾਡੀ ਆ ਜੇ ਤੁਸੀਂ ਕਿਸੇ ਤੇ ਉਨੀ ਪਾਓ ਤਾਂ ਇੱਕੀ ਲਈ ਵੀ ਤਿਆਰ ਰਹਿਣਾਂ ਚਾਹੀਦਾ ਆ, ਹੁਣ ਬਹਾਦਰ ਬਣੋ ਤੇ ਗੁੱਸਾ ਛੱਡੋ, ਜੇ ਦੂਜਿਆਂ ਕੋਲੋਂ ਪਰੇਮ ਚਾਹੁੰਦੇ ਹੋ ਤਾਂ ਕਿਸੇ ਦੀ ਬੇਇਜਤੀ ਦੇ ਬੀਜ ਨਾਂ ਬੀਜੋ, ਇੱਜਤ ਹਰ ਕਿਸੇ ਦੀ ਇਕੋ ਜਿਹੀ ਹੈ, ਨਵੇਂ ਸਟੂਡੈਂਟਾਂ ਦੀ ਵੀ "।

ਲਾਡੀ ਨੇਂ ਰਮੇਸ਼ ਨੂੰ ਸਮਝਾਇਆ, ਉਹ ਬੇਮਤਲਬ ਦੀ ਤਕਰਾਰ ਤੇ ਠੰਡੀ ਦੁਸ਼ਮਣੀ ਵਿੱਚ ਵਿਸਵਾਸ਼ ਨਹੀਂ ਸੀ ਰੱਖਦੀ ।

" ਮੰਨਦਾ ਆਂ, ਮੇਰੀ ਗਲਤੀ ਸੀ ਪਰ ਜੋ ਤੁਸੀਂ ਉਸ ਦਿਨ ਕੀਤਾ ਉਸਦੀ ਕਲਪਨਾਂ ਮੈਂ ਨਹੀਂ ਸੀ ਕਰ ਸਕਦਾ "।
ਰਮੇਸ਼ ਅੰਦਰੋ ਮੰਨ ਚੁੱਕਾ ਸੀ ਕਿ ਉਸਨੂੰ ਕਿਸੇ ਦੀ ਬੇਇੱਜਤੀ ਕਰਨ ਦਾ ਹੱਕ ਨਹੀਂ ਸੀ ।
" ਕੁਝ ਚੀਜਾਂ ਤੁਹਾਡੀ ਕਲਪਨਾਂ ਤੋਂ ਬਾਹਰ ਦੀਆਂ ਵੀ ਹੋ ਸਕਦੀਆਂ ਹਨ, ਚਲੋ ਛੱਡੋ, ਭੁੱਲ ਜਾਓ ਸਭ, ਕਿਸੇ ਤਾਜ ਦੇ ਕਿੰਗਰੇ ਨਹੀਂ ਢੈਹ ਗਏ, ਹਿਸਾਬ ਬਰਾਬਰ ਹੋ ਗਿਆ ਅੱਗੇ ਤੋਂ ਇਨਾਂ ਭੈੜਾ ਜਿਹਾ ਨਾਂ ਦੇਖਿਆ ਕਰੋ "।
ਲਾਡੀ ਨੂੰ ਰਮੇਸ਼ ਦੀ ਟੇਢੀ ਤੱਕਣੀ ਚੁਭਦੀ ਸੀ ।
" ਨਹੀਂ ਦਿਲਜੀਤ ਜੀ, ਮੈ ਪਹਿਲਾਂ ਹੀ ਸ਼ਰਮਿੰਦਾ ਹਾਂ, ਤੁਹਾਡੇ ਵੱਲ ਬੁਰਾ ਕਦੇ ਨਹੀਂ ਦੇਖਿਆ, ਹਾਂ ਤੁਹਾਡੇ ਨਾਲ ਸਾਹਮਣਾਂ ਹੋਣ ਤੇ ਮੈਨੂੰ ਉਹ ਦਿਨ ਯਾਦ ਆ ਜਾਂਦਾ ਆ"।
ਰਮੇਸ਼ ਵੀ ਗੱਲ ਵਧਾਉਣੀ ਨਹੀਂ ਸੀ ਚਾਹੁੰਦਾ ।
" ਫਿਰ ਉਹੀ ਗੱਲ, ਮਰਦ ਬਣੋ, ਦਿਲ ਵੱਡਾ ਕਰੋ, ਭੁੱਲੋ ਉਸ ਦਿਨ ਨੂੰ , ਚਲੋ ਦੱਸੋ ਚਾਹ ਤੁਸੀਂ ਪਿਆਓਗੇ ਕਿ ਮੈਂ ਪਿਆਵਾਂ?" ।
ਲਾਡੀ ਹੁਣ ਸੱਚ ਹੀ ਇਸ ਠੰਡੀ ਜੰਗ ਤੇ ਫੁਲਸਟਾਪ ਲਾਉਣਾਂ ਚਾਹੁੰਦੀ ਸੀ, ਲਾਡੀ ਦੀਆਂ ਸਹੇਲੀਆਂ ਤੇ ਰਮੇਸ਼ ਨਾਲ ਦੇ ਮੁੰਡਿਆਂ ਨੇਂ ਲਾਡੀ ਵੱਲ ਅਜੀਬ ਜਿਹਾ ਦੇਖਿਆ, ਲਾਡੀ ਵੀ ਸਮਝ ਗਈ ਸੀ ਕਿ ਚਾਹ ਪੀਂਣ ਵਾਲੀ ਗੱਲ ਕਿਸੇ ਨੂੰ ਪਚੀ ਨਹੀਂ ।
" ਮੈਂ ਸਿਰਫ ਚਾਹ ਪੀਂਣ ਦੀ ਗੱਲ ਕੀਤੀ ਆ ਡਰ ਕਿਓ ਗਏ ਹੋ ਸਾਰੇ ?" ।
ਲਾਡੀ ਨੇਂ ਸਾਰਿਆਂ ਨੂੰ ਸੰਬੋਧਨ ਕੀਤਾ ।
" ਹਾਂ ਕਿਓ ਨਹੀਂ, ਆਓ ਮੈਂ ਇਨਵਾਈਟ ਕਰਦਾ ਆਂ, ਝਗੜੇ ਖਤਮ"।
ਰਮੇਸ਼ ਨੇਂ ਕਿਹਾ ਤੇ ਉਹ ਸਾਰੇ ਕੈਂਨਟੀਨ ਵੱਲ ਤੁਰ ਪਏ, ਚਾਹ ਪੀਂਦੇ ਕੁਝ ਹੋਰ ਏਧਰ ਓਧਰ ਦੀਆਂ ਗੱਲਾਂ ਹੋਈਆਂ, ਪੰਦਰਾਂ ਮਿੰਟਾਂ ਬਾਅਦ ਜਦ ਉਹ ਆਪੋ ਆਪਣੀਆਂ ਕਲਾਸਾਂ ਵੱਲ ਜਾ ਰਹੇ ਸਨ ਤਾਂ ਆਪਸੀ ਖਹਿਬਾਜੀ ਖਤਮ ਹੋ ਚੁੱਕੀ ਸੀ, ਕਾਲਜ ਵਿੱਚ ਅਕਸਰ ਹੀ, ਮੁੰਡੇ ਕੁੜੀਆਂ ਦੀ ਆਪਸੀ ਖਹਿਬਾਜੀ ਹੋ ਜਾਂਦੀ ਆ ਤੇ ਆਂਮ ਤੌਰ ਤੇ ਉਹ ਕਾਲਜ ਦੇ ਆਖਰੀ ਦਿਨਾਂ ਤੱਕ ਚਲਦੀ ਰਹਿੰਦੀ ਆ, ਕਿਉਕਿ ਕੋਈ ਵੀ ਸਮਝੌਤੇ ਦੀ ਪਹਿਲ ਨਹੀਂ ਕਰਦਾ, ਭਾਰਤੀ ਸਮਾਜ ਵਿੱਚ ਪਹਿਲ ਕਰਨ ਵਾਲੇ ਨੂੰ ਹਾਰਿਆ ਹੋਇਆ ਸਮਝਿਆ ਜਾਂਦਾ ਹੈ, ਤੇ ਭਾਰਤੀ ਸਿਰ ਕਟਾ ਸਕਦੇ ਆ , ਪਰ ਹਾਰਦੇ ਨਹੀਂ, ਸਿਰ ਦਾ ਕਿਹੜਾ ਕੋਈ ਮੁੱਲ ਆ, ਕੁਦਰਤ ਮਾਂ ਨੇ ਐਵੇਂ ਹੀ ਧੜ ਦੇ ਉਪਰ ਜੜ ਦਿੱਤਾ, ਹੁਣ ਜੇ ਕੁਦਰਤ ਮਾਂ ਨੇਂ ਲਾ ਦਿੱਤਾ ਆ ਤਾਂ ਕੀ ਹੋ ਸਕਦਾ ਆ, ਚੁੱਕਣਾਂ ਤਾਂ ਪੈਣਾਂ ਈ ਆ, ਪਰ ਇਸਨੂੰ ਵਰਤਣਾਂ ਜਰੂਰੀ ਥੋੜੇ ਆ, ਜੇ ਮੁੱਲ ਲਿਆ ਹੁੰਦਾ ਤਾਂ ਕੀਮਤੀ ਹੁੰਦਾ, ਹਰ ਉਹ ਚੀਜ ਜੋ ਖਰੀਦੀ ਨਹੀਂ ਉਹ ਕੀਮਤੀ ਕਿਵੇਂ ਹੋ ਸਕਦੀ ਆ ?

ਪਰ ਇਹ ਲਾਡੀ ਦੀ ਸਿਆਂਣਪ ਹੀ ਸੀ ਕਿ ਕੁੜੀ ਹੋਣ ਦੇ ਨਾਤੇ ਵੀ ਉਸਨੇ ਫਿਰ ਹੌਸਲਾ ਕੀਤਾ, ਉਸ ਦਿਨ ਤੋਂ ਬਾਅਦ ਰਮੇਸ਼ ਦੀ ਨਜਰ ਹੀ ਬਦਲ ਗਈ, ਜਲਨ ਭਰੀ ਨਜਰ ਦੀ ਜਗਾ ਰੈਸਪੈਕਟ ਭਰੀ ਨਜਰ ਨੇਂ ਲੈ ਲਈ ਸੀ, ਹੁਣ ਰਮੇਸ਼ ਆਂਮ ਹੀ ਲਾਡੀ ਦੇ ਰਸਤੇ ਵਿੱਚ ਮਿਲ ਜਾਂਦਾ ਤੇ ਸਤਿ ਸਿਰੀ ਅਕਾਲ ਹੁੰਦੀ ਰਹਿੰਦੀ, ਹੁਣ ਰਮੇਸ਼ ਮੁੰਡਿਆਂ ਦੀ ਵੀਰ ਜੀ ਵਾਲੀ ਗੱਲ ਦਾ ਬੁਰਾ ਨਹੀਂ ਮਨਾਉਦਾ, ਹੁਣ ਤਾਂ ਉਹ ਇਹ ਵੀ ਕਹਿ ਛੱਡਦਾ ਸੀ...

‘‘ ਐਨੀਂ ਬਹਾਦਰ ਭੈਂਣ ਜੇ ਰੱਬ ਦੇਵੇ ਤਾਂ ਹੋਰ ਕੀ ਚਾਹੀਦਾ ’’।

ਜਿਹੜਾ ਵੀ ਇਹ ਗੱਲ ਸੁਣਦਾ ਚੁੱਪ ਜਿਹਾ ਕਰ ਜਾਂਦਾ, ਰਮੇਸ਼ ਜਿੰਨਾਂ ਚਿਰ ਇਸ ਗੱਲ ਤੋਂ ਚਿੜਦਾ ਰਿਹਾ ਓਨੀ ਦੇਰ ਉਸਦੇ ਮਿੱਤਰ ਜਾਂਣ ਬੁੱਝ ਕੇ ਉਸਨੂੰ ਛੇੜਦੇ ਰਹੇ, ਹੁਣ ਜਦੋਂ ਕਿ ਰਮੇਸ਼ ਦਾ ਦਿਲ ਸਾਫ ਹੋ ਚੁੱਕਾ ਸੀ ਤਾਂ ਮਿੱਤਰ ਵੀ ਤੰਗ ਕਰਨੋ ਹਟ ਗਏ, ਰਮੇਸ਼ ਸਮਝ ਚੁੱਕਾ ਸੀ ਕਿ ਜਿੰਨਾਂ ਵੱਧ ਵਿਰੋਧ ਉਹ ਕਰਦਾ ਹੈ ਓਨਾਂ ਹੀ ਜਿਆਦਾ ਮਿੱਤਰਾਂ ਨੂੰ ਮਜਾ ਆਉਂਦਾ ਆ ਸੋ ਉਸਨੇ ਵਿਰੋਧ ਛੱਡ ਦਿੱਤਾ ਸੀ ।

ਕੁਝ ਹੋਰ ਵੱਡਿਆਂ ਘਰਾਂ ਦੇ ਕਾਕੇ ਲਾਡੀ ਦਾ ਦਿਲ ਜਿੱਤਣ ਲਈ ਮੈਦਾਂਨ ਵਿੱਚ ਨਿੱਤਰ ਆਏ ਸਨ, ਕਾਲਜ ਪੜਦੇ ਕਈ ਮੁੰਡਿਆਂ ਦਾ ਕਾਲਜ ਆਉਣਾਂ ਬੱਸ ਟਾਈਮ ਪਾਸ ਤੇ ਜੇ ਕਿਤੇ ਕਿਸੇ ਮੁਟਿਆਰ ਦੇ ਮਨ ਮਿਹਰ ਪੈ ਗਈ ਤਾਂ ਪੌਂ ਬਾਰਾਂ ।

ਲਾਡੀ ਦੇ ਸਖਤ ਸੁਭਾਅ ਦਾ ਛੇਤੀ ਹੀ ਸਭ ਨੂੰ ਪਤਾ ਲੱਗ ਗਿਆ ਸੀ, ਮੁੰਡੇ ਉਸ ਨੂੰ ਟੀਸੀ ਦਾ ਬੇਰ ਕਹਿਣ ਲੱਗ ਪਏ ਸਨ, ਕੁਝ ਅਮੀਰਜਾਦਿਆਂ ਵਿੱਚ ਸ਼ਰਤਾਂ ਲੱਗ ਗਈਆਂ ਸਨ ਕਿ ਕੌਂਣ ਉਸਦਾ ਦਿਲ ਜਿੱਤਦਾ ਆ, ਇਸ ਸਿਲਸਿਲੇ ਨੇਂ ਲਾਡੀ ਦੇ ਪ੍ਰਸੰਸਕਾਂ ਦੀ ਗਿਣਤੀ ਹੋਰ ਵਧਾ ਦਿੱਤੀ ਸੀ ।

ਅੱਜ ਕਾਲਜ ਵਿੱਚ ਖਾਲਸਾ ਕਾਲਜ ਦੀ ਹਾਕੀ ਦੀ ਟੀਂਮ ਨਾਲ ਫਰੈਂਡਲੀ ਮੈਚ ਸੀ, ਅੱਧੇ ਦਿਨ ਦੀ ਛੁੱਟੀ ਸੀ, ਸਾਰਾ ਕਾਲਜ ਸਟੇਡੀਅਮ ਵਿੱਚ ਜਮਾਂ ਸੀ, ਖਾਲਸਾ ਕਾਲਜ ਦੀ ਟੀਮ ਪੰਜਾਬ ਜਿੱਤ ਚੁੱਕੀ ਸੀ, ਭਾਂਵੇ ਦਆਬਾ ਕਾਲਜ ਦੀ ਟੀਮ ਵੀ ਬੁਰੀ ਨਹੀਂ ਸੀ ਪਰ ਫਿਰ ਵੀ ਖਾਲਸਿਆਂ ਦੀ ਝੰਡੀ ਸੀ, ਸਭ ਜਾਂਣਦੇ ਸਨ ਕਿ ਕੌਂਣ ਜਿੱਤੇਗਾ, ਸਟੇਡੀਅਮ ਵਿੱਚ ਪੈਰ ਰੱਖਣ ਦੀ ਥਾਂ ਨਹੀਂ ਸੀ, ਦੋਵੇ ਟੀਮਾਂ ਮੈਦਾਂਨ ਵਿੱਚ ਪਹੁੰਚ ਚੁੱਕੀਆਂ ਸਨ, ਖਾਲਸਾ ਕਾਲਜ ਦੀ ਟੀਮ ਦੇ ਨਾਲ ਉਨਾਂ ਦੇ ਕਾਲਜ ਦੇ ਕਾਫੀ ਵਿਦਿਆਰਥੀ ਹੌਂਸਲਾ ਅਫਜਾਈ ਲਈ ਨਾਲ ਆਏ ਸਨ, ਖਾਲਸਿਆਂ ਦੀ ਟੀਮ ਵਿੱਚ ਕੁਝ ਵਧੀਆ ਕਿਸਮ ਦੇ ਖਿਡਾਰੀ ਸਨ ਤੇ ਪਰ ਦੋ ਕੁ ਲੜਾਕੇ ਕਿਸਮ ਦੇ ਅਤੇ ਆਪਣੀ ਅੜੀ ਤੇ ਰਹਿਣ ਵਾਲੇ ਵੀ ਸਨ, ਹਰਿੰਦਰ ਤੇ ਮਿੰਟੂ ਇਹ ਦੋ ਐਸੇ ਖਿਡਾਰੀ ਸਨ ਜਿਨਾਂ ਦੀ ਉਪਰ ਤੱਕ ਚਲਦੀ ਸੀ, ਹਰਿੰਦਰ ਖਾਲਸਾ ਕਾਲਜ ਦੇ ਪ੍ਰਧਾਂਨ ਅਜੈਪਾਲ ਅਟਵਾਲ ਦਾ ਮੁੰਡਾ ਸੀ, ਉਹਦੇ ਲਈ ਕਾਲਜ ਵਿੱਚ ਕੋਈ ਬਹੁਤੇ ਕਾਇਦੇ ਕਾਨੂੰਨ ਨਹੀਂ ਸਨ ਜਿਨਾਂ ਦੀ ਉਸਨੇਂ ਪਾਲਣਾਂ ਕਰਨੀ ਹੋਵੇ......

ਸੀਟੀ ਵੱਜੀ ਤੇ ਮੈਚ ਸ਼ੁਰੂ ਹੋ ਗਿਆ, ਦੁਆਬਾ ਸਪੋਰਟਸ ਕਾਲਜ ਦੇ ਖਿਡਾਰੀ ਜੀ ਜਾਂਨ ਨਾਲ ਖੇਡ ਰਹੇ ਸਨ, ਦਸ ਮਿੰਟ ਤੱਕ ਕੋਈ ਗੋਲ ਨਾਂ ਹੋ ਸਕਿਆ, ਰਮੇਸ਼ ਵੀ ਹਾਕੀ ਟੀਮ ਦਾ ਖਿਡਾਰੀ ਸੀ, ਰਵੀ ਇਨਾਂ ਦਾ ਕੈਪਟਨ ਸੀ, ਮੈਚ ਵਿੱਚ ਕਈ ਵਾਰ ਹਰਿੰਦਰ ਤੇ ਰਵੀ ਦਾ ਸਾਹਮਣਾਂ ਹੋਇਆ ਸੀ, ਰਵੀ ਨੇਂ ਹਰਿੰਦਰ ਕੋਲੋਂ ਕਈ ਵਾਰ ਗੇਂਦ ਖੋਹੀ ਸੀ, ਜਿਵੇਂ ਜਿਵੇਂ ਮੈਚ ਦਾ ਸਮਾਂ ਵਧਦਾ ਜਾ ਰਿਹਾ ਸੀ ਮੈਚ ਹੋਰ ਫਸਵਾਂ ਹੋਈ ਜਾ ਰਿਹਾ ਸੀ, ਦੁਆਬੀਆਂ ਦਾ ਗੋਲਕੀਪਰ ਸਤਨਾਂਮ ਹੈ ਤਾਂ ਨਵਾਂ ਖਿਡਾਰੀ ਸੀ ਪਰ ਬਹੁਤ ਫੁਰਤੀਲਾ ਸੀ, ਹੁਣ ਤੱਕ ਤਿੰਨ ਗੋਲ ਜੋ ਹੋ ਸਕਦੇ ਸਨ ਉਸ ਨੇਂ ਰੋਕੇ ਸਨ, ਜੇ ਗੋਲਕੀਪਰ ਮਾੜਾ ਹੁੰਦਾ ਤਾਂ ਹੁਣ ਤੱਕ ਦੁਆਬੀਏ ਜੀਰੋ ਤਿੰਨ ਦੇ ਫਰਕ ਨਾਲ ਖੇਡ ਰਹੇ ਹੋਣੇ ਸਨ, ਹਾਫ ਟਾਈਮ ਹੋਣ ਲਈ ਪੰਜ ਮਿੰਟ ਬਾਕੀ ਸਨ, ਖਾਲਸਾ ਕਾਲਜ ਵਾਲੇ ਹਾਲੇ ਤੱਕ ਗੋਲ ਨਹੀਂ ਸੀ ਕਰ ਸਕੇ, ਇਹ ਉਨਾਂ ਦੀ ਬੇਇੱਜਤੀ ਸੀ, ਬਹੁਤੇ ਖਿਡਾਰੀ ਖੇਡ ਦੀ ਭਾਵਨਾਂ ਘੱਟ ਤੇ ਜੰਗ ਦੀ ਭਾਵਨਾਂ ਨਾਲ ਵੱਧ ਖੇਡਦੇ ਸਨ ਤੇ ਇਸ ਤਰਾਂ ਖੇਡ ਵੀ ਜੰਗ ਬਣ ਜਾਂਦੀ ਸੀ ।

ਹਰਿੰਦਰ ਨੇਂ ਪਹਿਲਾਂ ਹੀ ਸੁ਼ਰਤ ਲਾ ਰੱਖੀ ਸੀ ਕਿ ਉਹ ਘੱਟੋ ਘੱਟ ਪੰਜ ਇੱਕ ਨਾਲ ਜਿੱਤਣਗੇ ,ਹਾਫ ਟਾਈਮ ਦੇ ਨੇੜੇ ਕੋਈ ਵੀ ਗੋਲ ਨਹੀਂ ਸੀ ਹੋ ਸਕਿਆ,ਹੁਣ ਗੇਂਦ ਰਮੇਸ਼ ਕੋਲ ਸੀ, ਹਰਿੰਦਰ ਉਸ ਕੋਲੋਂ ਖੋਹਣ ਦੀ ਕੋਸਿਸ਼ ਕਰ ਰਿਹਾ ਸੀ, ਸਫਲ ਨਾਂ ਹੋਂਣ ਦੀ ਸੂਰਤ ਵਿੱਚ ਹਰਿੰਦਰ ਨੇਂ ਹਾਕੀ ਕੁਝ ਇਸ ਤਰਾਂ ਘੁਮਾਈ ਕਿ ਰਮੇਸ਼ ਦੇ ਪੈਰਾਂ ਵਿੱਚ ਲੱਗੀ ਤੇ ਉਹ ਪੂਰੀ ਸਪੀਡ ਨਾਲ ਭੱਜਦਾ ਕਲਾਬਾਜੀਆਂ ਖਾਂਦਾ ਡਿੱਗ ਪਿਆ,ਇਹ ਪਹਿਲਾ ਫਾਉਲ ਸੀ ਹਰਿੰਦਰ ਦਾ, ਰੈਫਰੀ ਨੇਂ ਸੀਟੀ ਮਾਰੀ, ਦੁਆਬਾ ਕਾਲਜ ਦੇ ਕਿੰਨੇਂ ਹੀ ਸਟੂਡੈਂਟ ਉਠ ਕੇ ਖੜੇ ਹੋ ਗਏ ਤੇ ਰੌਲਾ ਪਾਉਣ ਲੱਗ ਪਏ, ਰਮੇਸ਼ ਉਠ ਨਹੀਂ ਸਕਿਆ, ਉਸਦੇ ਗੋਡੇ ਤੇ ਕਾਫੀ ਸੱਟ ਲੱਗ ਚੁੱਕੀ ਸੀ, ਟਾਈਮ ਆਉਟ ਹੋ ਚੁੱਕਾ ਸੀ, ਰਮੇਸ਼ ਨੂੰ ਚੁੱਕ ਕੇ ਮੈਦਾਂਨ ਵਿੱਚੋ ਬਾਹਰ ਲਿਆਂਦਾ ਜਾ ਰਿਹਾ ਸੀ, ਲਾਡੀ ਨੂੰ ਰਮੇਸ਼ ਦੀ ਇਹ ਹਾਲਤ ਦੇਖ ਕੇ ਫਾਉਲ ਕਰਨ ਵਾਲੇ ਤੇ ਗੁੱਸਾ ਆ ਰਿਹਾ ਸੀ ਪਰ ਕੁਝ ਹੋ ਨਹੀਂ ਸੀ ਸਕਦਾ, ਰੈਫਰੀ ਨੇਂ ਹਰਿੰਦਰ ਨੂੰ ਚੇਤਾਵਨੀ ਦਿੱਤੀ, ਸਪੇਅਰਾਂ ਵਿੱਚੋਂ ਇੱਕ ਖਿਡਾਰੀ ਨੂੰ ਪਾਇਆ ਗਿਆ ਪਰ ਰਮੇਸ਼ ਦੀ ਕਮੀਂ ਉਹਦੇ ਕੋਲੋਂ ਪੂਰੀ ਨਹੀਂ ਸੀ ਹੋਣੀ ।

ਇਸ ਗੱਲ ਨੂੰ ਦੁਆਬੀਏ ਜਾਂਣਦੇ ਸਨ, ਮੈਚ ਫਿਰ ਸ਼ੁਰੂ ਹੋ ਗਿਆ, ਦੋ ਮਿੰਟ ਬਾਅਦ ਹੀ ਖਾਲਸਿਆਂ ਦੇ ਕੈਪਟਨ ਨੇਂ ਇੱਕ ਗੋਲ ਕਰ ਦਿੱਤਾ, ਨਾਲ ਆਏ ਮੁੰਡਿਆਂ ਨੇਂ ਸੀਟੀਆਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ, ਦੁਆਬੀਏ ਚੁੱਪ ਕਰਕੇ ਬੈਠੇ ਰਹੇ, ਹਾਫ ਟਾਈਮ ਹੋ ਗਿਆ ਸੀ, ਮੈਚ ਫਿਰ ਤੋ ਸ਼ੁਰੂ ਹੋਇਆ, ਮੈਚ ਦੇ ਸ਼ੁਰੂ ਹੁੰਦੇ ਹੀ ਮਿੰਟੂ ਤੇ ਰਵੀ ਦੀ ਭੇੜ ਹੋ ਗਈ, ਮਿੰਟੂ ਨੇਂ ਕੁਝ ਐਸਾ ਡਰਾਮਾਂ ਕੀਤਾ ਜਿਵੇਂ ਕਿ ਉਹ ਤਿਲਕ ਗਿਆ ਹੋਵੇ ਤੇ ਇਸ ਪੈਰ ਦੇ ਤਿਲਕਣ ਨਾਲ ਉਹ ਰਵੀ ਵਿੱਚ ਜਾ ਵੱਜਾ, ਉਹ ਦੋਵੇ ਹੀ ਲੁੜਕ ਗਏ, ਇੱਕ ਦੂਜੇ ਦੇ ਉਪਰ ਦੀ ਡਿਗਦੇ ਜਦੋਂ ਉਹ ਧਰਤੀ ਤੇ ਆਪਣਾਂ ਬੈਲੇਂਸ ਬਣਾਉਣ ਦੀ ਕੋਸ਼ਿਸ ਕਰ ਰਹੇ ਸਨ ਤਾਂ ਮਿੰਟੂ ਨੇਂ ਇਸ ਤਰੀਕੇ ਨਾਲ ਕੂਹਣੀ ਦੀ ਠੋਕਰ ਰਵੀ ਦੀ ਅੱਖ ਵਿੱਚ ਮਾਰੀ ਕਿ ਦੇਖਣ ਵਾਲਿਆਂ ਨੂੰ ਇਹ ਹਰਕਤ ਅਚਾਂਨਕ ਤੇ ਕੰਟਰੋਲ ਤੋ ਬਾਹਰ ਹੋਈ ਜਾਪੇ ।

ਹਾਕੀ ਖੇਡਦੇ ਖਿਡਾਰੀ ਕਈ ਵਾਰ ਡਿੱਗ ਪੈਂਦੇ ਆ ਤੇ ਫਿਰ ਉਠ ਕੇ ਖੇਡਣ ਲੱਗ ਪੈਂਦੇ ਆ ਪਰ ਇਸ ਕੂਹਣੀ ਦੀ ਠੋਕਰ ਨੇਂ ਰਵੀ ਦੀਆਂ ਅੱਖਾਂ ਅੱਗੇ ਹਨੇਰਾ ਲੈ ਆਂਦਾ ਉਹ ਸੰਭਲਦਾ ਸੰਭਲਦਾ ਫਿਰ ਡਿੱਗ ਪਿਆ, ਤੇਜ ਨਜਰ ਰੱਖਣ ਵਾਲੇ ਸਟੂਡੈਂਟਾਂ ਨੇਂ ਇਹ ਹਰਕਤ ਆਪੋ ਆਪਣੇ ਤਰੀਕੇ ਨਾਲ ਨੋਟ ਕੀਤੀ ਸੀ, ਦੋ ਤਿੰਨ ਵਿਦਿਆਰਥੀ ਉਠ ਕੇ ਗਰਾਉਂਡ ਵੱਲ ਨੂੰ ਭੱਜੇ ਤੇ ਰੌਲਾ ਪਾਉਣਾਂ ਸ਼ੁਰੂ ਕਰ ਦਿੱਤਾ, ਖੜੇ ਕੀਤੇ ਵਲੰਟੀਅਰਾਂ ਨੇਂ ਉਨਾਂ ਨੂੰ ਰੋਕਿਆ, ਸੀਟੀ ਵੱਜੀ ਤੇ ਮੈਚ ਫਿਰ ਰੁਕ ਗਿਆ, ਰਵੀ ਦੇ ਹੋਰ ਤਾਂ ਕੋਈ ਖਾਸ ਸੱਟ ਨਹੀਂ ਸੀ ਲੱਗੀ ਪਰ ਉਹਦੀ ਅੱਖ ਤੇ ਸੋਜ ਪੈਣੀਂ ਸ਼ੁਰੂ ਹੋ ਗਈ ਸੀ, ਮਿੰਟੂ ਹੁਣ ਹੋਰ ਡਰਾਮਾਂ ਕਰ ਰਿਹਾ ਸੀ, ਉਹ ਰਵੀ ਦੇ ਅੱਗੇ ਪਿੱਛੇ ਫਿਰ ਰਿਹਾ ਸੀ ਤੇ ਇਸ ਤਰਾਂ ਸ਼ੋਅ ਕਰ ਰਿਹਾ ਸੀ ਜਿਵੇਂ ਕਿ ਉਸ ਨੂੰ ਬਹੁਤ ਅਫਸੋਸ ਹੋਵੇ, ਰੈਫਰੀ ਨੂੰ ਵੀ ਆਪਣੀਂ ਹੁਸ਼ਿਆਰੀ ਨਾਲ ਆਪਣੀ ਬੇਕਸੂਰੀ ਸਾਬਿਤ ਕਰਨ ਦੀ ਕੋਸਿਸ਼ ਕਰ ਰਿਹਾ ਸੀ ਪਰ ਰੈਫਰੀ ਨੇਂ ਸਾਫ ਦੇਖਿਆ ਸੀ ਮਿੰਟੂ ਦਾ ਫਾਉਲ ਤੇ ਬਾਅਦ ਵਿੱਚ ਜਾਂਣ ਕੇ ਮਾਰੀ ਚੋਟ, ਰੈਫਰੀ ਨੇਂ ਮਿੰਟੂ ਨੂੰ ਗੇਂਮ ਵਿੱਚੋ ਬਾਹਰ ਕੱਢ ਦਿੱਤਾ, ਉਸਦੀ ਥਾਂ ਤੇ ਇੱਕ ਹੋਰ ਖਿਡਾਰੀ ਆ ਗਿਆ ।

ਇਹ ਕਿਉਕਿ ਫਰੈਂਡਲੀ ਮੈਚ ਸੀ ਇਸ ਲਈ ਨਿਯਮ ਬਹੁਤੇ ਸਖਤ ਨਹੀਂ ਸਨ, ਮਿੰਟੂ ਮੁਸਕਰਾਉਦਾ ਹੋਇਆ ਮੈਦਾਂਨ ਵਿੱਚੋਂ ਬਾਹਰ ਹੋ ਗਿਆ, ਰਵੀ ਦੀ ਅੱਖ ਦੀ ਸੋਜ ਹਰ ਪਲ ਵਧੀ ਜਾ ਰਹੀ ਸੀ, ਕੋਚ ਭੁੱਲਰ ਸਾਹਿਬ ਨੇਂ ਉਸ ਨੂੰ ਮੈਚ ਨਾਂ ਖੇਡਣ ਲਈ ਕਿਹਾ, ਇੱਕ ਅੱਖ ਦੀ ਰੌਸ਼ਨੀ ਤੇ ਦੂਜੀ ਅੱਖ ਦੀ ਪੀੜ ਨਾਲ ਮੈਚ ਕਿਵੇਂ ਵੀ ਨਹੀਂ ਸੀ ਖੇਡਿਆ ਜਾ ਸਕਦਾ, ਰਵੀ ਖੇਡਣ ਦੀ ਜਿਦ ਕਰ ਰਿਹਾ ਸੀ ਪਰ ਕੋਚ ਨੇਂ ਕਿਹਾ ਨਹੀਂ ਹੋਰ ਸਪੇਅਰ ਖਿਡਾਰੀ ਪਾ ਲੈਂਦੇ ਹਾ, ਮੈਚ ਕਾਫੀ ਦੇਰ ਲਈ ਰੁਕ ਗਿਆ ਸੀ, ਦੁਆਬਾ ਕਾਲਜ ਦੇ ਵਿਦਿਆਰਥੀ ਗੁੱਸੇ ਵਿੱਚ ਆਏ ਹੋਏ ਸਨ, ਪਰ ਕਿਉਕਿ ਉਹ ਮੇਜਬਾਂਨ ਸਨ ਤੇ ਪ੍ਰਿਸੀਪਲ ਵੱਲੋ ਦੋ ਦਿਨ ਪਹਿਲਾਂ ਹੀ ਨੋਟਿਸ ਬੋਰਡ ਤੇ ਲਗਾ ਦਿੱਤਾ ਗਿਆ ਸੀ ਕਿ ਮੈਚ ਦੌਰਾਂਨ ਕਿਸੇ ਵੀ ਕਾਰਨ ਕੋਈ ਵੀ ਵਿਦਿਆਰਥੀ ਖੱਪ ਨਹੀਂ ਕਰ ਸਕਦਾ,ਐਸਾ ਕਰਨ ਵਾਲੇ ਨੂੰ ਕਾਲਜ ਵਿੱਚੋ ਬਾਹਰ ਵੀ ਕੀਤਾ ਜਾ ਸਕਦਾ ਆ, ਲਾਡੀ ਨੂੰ ਕਚੀਚੀਆਂ ਆ ਰਹੀਆਂ ਸਨ,ਉਹ ਉਠ ਕੇ ਸਪੇਅਰ ਖਿਡਾਰੀਆਂ ਤੇ ਰਮੇਸ਼ ਕੋਲ ਆ ਗਈ, ਰਮੇਸ਼ ਦੇ ਗੋਡੇ ਨੂੰ ਬੰਨ ਦਿੱਤਾ ਗਿਆ ਸੀ, ਕੋਚ ਭੁੱਲਰ ਖੁਦ ਐਸੇ ਕੇਸ ਟਰੀਟ ਕਰ ਲੈਦਾਂ ਸੀ, ਹੁਣ ਜਦੋ ਰਵੀ ਵੀ ਮੈਚ ਤੋ ਬਾਹਰ ਹੋ ਗਿਆ ਤਾਂ ਦੁਆਬੀਏ ਹੋਸਲਾ ਹਾਰ ਚੁੱਕੇ ਸਨ, ਕੈਪਟਨ ਤੇ ਰਮੇਸ਼ ਜੋ ਸਦਾਂ ਹੀ ਗੋਲ ਕਰਦਾ ਹੁੰਦਾ ਸੀ ਮੈਚ ਵਿਚੋ ਬਾਹਰ ਹੋ ਗਏ, ਸਪੇਅਰ ਖਿਡਰੀ ਚਾਰ ਸਨ, ਜਿਨਾਂ ਵਿਚੋ ਦੋ ਸਕੇ ਭਰਾ ਅੱਜ ਘਰ ਦੇ ਕਿਸੇ ਫੰਕਸ਼ਨ ਕਾਰਨ ਆ ਹੀ ਨਹੀਂ ਸੀ ਸਕੇ ਤੇ ਦੂਜਾ ਹੁਣ ਰਵੀ ਦੀ ਥਾਂ ਤੇ ਜਾਂਣਾ ਸੀ, ਇਹ ਖਿਡਾਰੀ ਇੱਕ ਨਗ ਹੀ ਸੀ, ਕੋਈ ਬਹੁਤੀ ਪਰੌਗਰੈਸ ਦੀ ਇਸ ਤੋ ਆਸ ਨਹੀਂ ਸੀ ਕੀਤੀ ਜਾ ਸਕਦੀ, ਦੂਜੇ ਪਾਸੇ ਜਿਹੜਾ ਖਾਲਸਿਆਂ ਦਾ ਸਪੇਅਰ ਸੀ ਉਹ ਬਹੁਤ ਵਧੀਆ ਖਿਲਾੜੀ ਸੀ, ਹਰਿੰਦਰ ਤੇ ਮਿੰਟੂ ਦੀ ਸਕੀਮ ਹੀ ਇਹ ਸੀ ਕਿ ਦੋ ਵਧੀਆ ਖਿਡਾਰੀਆਂ ਨੂੰ ਕਿਵੇ ਨਾਂ ਕਿਵੇ ਮੈਚ ਵਿੱਚੋ ਬਾਹਰ ਕਰ ਦਿੱਤਾ ਜਾਵੇ ਤੇ ਜੇ ਐਸੇ ਫਾਉਲ ਤੇ ਉਹ ਬਾਹਰ ਵੀ ਹੋ ਜਾਂਣ ਤਾਂ ਵੀ ਉਨਾਂ ਦਾ ਸਪੇਅਰ ਵਧੀਆ ਪਰਦਰਸ਼ਨ ਕਰਨ ਵਾਲਾ ਹੋਵੇ, ਹਾਫ ਟਾਈਮ ਵਿੱਚ ਹੀ ਹਰਿੰਦਰ ਨੇਂ ਮਿੰਟੂ ਨੂੰ ਡਰਾਮਾਂ ਕਰਨ ਲਈ ਕਹਿ ਦਿੱਤਾ ਸੀ, ਹੋਰ ਮੈਚਾਂ ਵਿੱਚ ਵੀ ਜਾਂ ਤਾਂ ਉਹ ਕਿਸੇ ਰੈਫਰੀ ਨੂੰ ਖਰੀਦ ਲੈਂਦੇ ਜਾਂ ਡਰਾ ਲੈਂਦੇ ਤੇ ਜੇ ਕਿਸੇ ਰੈਫਰੀ ਤੇ ਦੋਵੇ ਕੇਸ ਨਾਂ ਚਲਦੇ ਤਾਂ ਫਿਰ ਖੁਦ ਕੋਈ ਡਰਾਮਾਂ ਕਰਕੇ ਵਿਰੋਧੀ ਟੀਮ ਦੇ ਚੰਗੇ ਖਿਡਾਰੀ ਨੂੰ ਐਸੇ ਤਰੀਕਿਆਂ ਨਾਲ ਖੇਡ ਤੋਂ ਬਾਹਰ ਕਰਕੇ ਟੀਮ ਨੂੰ ਕਮਜੋਰ ਕਰ ਦਿੰਦੇ ਤੇ ਅਕਸਰ ਹੀ ਮੈਚ ਜਿੱਤ ਜਾਂਦੇ, ਇਥੇ ਵੀ ਇਹੀ ਹਾਲ ਹੋਇਆ ਸੀ, ਏਧਰ ਲਾਡੀ ਰਮੇਸ਼ ਨੂੰ ਕਹਿ ਰਹੀ ਸੀ...

" ਰਮੇਸ਼ ਜੀ ਤੁਸੀ ਦੋਵੇ ਬਾਹਰ ਤਾਂ ਮੈਚ ਕਿਸਨੇ ਖੇਡਣਾਂ ਆ, ਮੁੰਡਿਆਂ ਦੇ ਹੌਸਲੇ ਟੁੱਟ ਚੁੱਕੇ ਆ ਬਹੁਤ ਕਰਾਰੀ ਹਾਰ ਹੋਵੇਗੀ "।

" ਦਿਲਜੀਤ ਹੁਣ ਕੀਤਾ ਵੀ ਕੀ ਜਾ ਸਕਦਾ ਆ, ਅਸੀਂ ਬਹੁਤ ਮਿਹਨਤ ਕੀਤੀ ਸੀ ਕਿ ਇਸ ਵਾਰ ਮੈਚ ਹਰ ਹਾਲਤ ਜਿੱਤਣਾਂ ਆਂ,ਪਰ ਇਨਾਂ ਨੇ ਚੀਟਿੰਗ ਕੀਤੀ ਆ, ਫਾਉਲ ਜਾਂਣ ਬੁੱਝ ਕੇ ਕੀਤੇ ਆ, ਹੁਣ ਕੁਝ ਨਹੀਂ ਹੋ ਸਕਦਾ "। ਰਮੇਸ਼ ਸਿਰ ਸੁੱਟ ਗਿਆ ।

" ਹੋ ਸਕਦਾ ਆ, ਜੇ ਸਪੇਅਰਾਂ ਵਿੱਚ ਮੈਨੂੰ ਖੇਡਣ ਦਾ ਮੌਕਾ ਮਿਲ ਸਕੇ "।

ਲਾਡੀ ਨੇਂ ਮਨ ਹੀ ਮਨ ਫੈਸਲਾ ਲੈ ਲਿਆ ਸੀ ।

" ਪਰ ਇਹ ਤਾਂ ਮੁੰਡਿਆਂ ਦਾ ਮੈਚ ਆ"। ਰਮੇਸ਼ ਨੂੰ ਪਤਾ ਸੀ ਕਿ ਲਾਡੀ ਦੀ ਹਾਕੀ ਲਾਜਵਾਬ ਆ ਪਰ ਮੁੰਡਿਆਂ ਦੇ ਮੁਕਾਬਲੇ ਇਹ ਖੇਡ ਸਕੇਗੀ ? ਪਰ ਕੁਝ ਵੀ ਹੋਵੇ

ਬਲਦੇਵ ਤੋਂ ਤਾਂ ਹਰ ਹਾਲਤ ਬੇਹਤਰ ਖੇਡ ਸਕੇਗੀ, ਉਹ ਝੱਟ ਹੀ ਕੁਝ ਸੋਚਦਾ ਇੱਕ ਮੁੰਡੇ ਦੇ ਮੋਢੇ ਤੇ ਹੱਥ ਰੱਖ ਕੇ ਹੌਲੀ ਹੌਲੀ ਕੋਚ ਵੱਲ ਤੁਰ ਪਿਆ, ਕੋਚ ਨੇਂ ਵੀ ਦੇਖ ਲਿਆ ਸੀ ਉਹ ਰਮੇਸ਼ ਨੂੰ ਬੈਠੇ ਰਹਿਣ ਦਾ ਇਸ਼ਾਰਾ ਕਰ ਰਿਹਾ ਸੀ ਤੇ ਰਮੇਸ਼ ਕੋਚ ਨੂੰ ਕੋਲ ਆਉਣ ਦਾ ਇਸ਼ਾਰਾ ਕਰ ਰਿਹਾ ਸੀ, ਕੋਚ ਜਦੋ ਕੋਲ ਆ ਗਿਆ ਤਾਂ ਰਮੇਸ਼ ਕਹਿਣ ਲੱਗਾ ।

“ ਸਰ, ਮੈਚ ਦੀ ਹਾਲਤ ਠੀਕ ਨਹੀਂ, ਜੇ ਬਹੁਤੀ ਮਾੜੀ ਹਾਰ ਤੋਂ ਬਚਣਾਂ ਆਂ ਤਾਂ ਬਲਦੇਵ ਦੀ ਥਾਂ ਦਿਲਜੀਤ ਨੂੰ ਭੇਜੋ ”।

“ ਤੇਰਾ ਦਿਮਾਗ ਠੀਕ ਆ ? ਇਹ ਮੁੰਡਿਆਂ ਦਾ ਮੈਚ ਆ ”। ਕੋਚ ਪਹਿਲਾਂ ਹੀ ਗੁੱਸੇ ਵਿੱਚ ਸੀ, ਇਸ ਤੋਂ ਪਹਿਲਾਂ ਕਿ ਰਮੇਸ਼ ਕੁਝ ਕਹਿੰਦਾ ਲਾਡੀ ਜੋ ਕਿ ਹੁਣ ਤੱਕ ਉਨਾਂ ਦੇ ਕੋਲ ਆ ਗਈ ਸੀ ਨੇਂ ਗੱਲ ਆਪਣੇ ਹੱਥ ਲੈ ਲਈ।

“ ਸਰ, ਤੁਸੀਂ ਵੀ ਦੇਖਿਆ ਆ ਕਿ ਇਹ ਚੀਟਿੰਗ ਕਰ ਰਹੇ ਆ, ਬਲਦੇਵ ਭਾਜੀ ਦੇ ਵੱਸ ਦਾ ਰੋਗ ਨਹੀਂ ਰਵੀ ਦੀ ਥਾਂ ਤੇ ਖੇਡਣਾਂ, ਤੁਸੀ ਉਸ ਨੂੰ ਕਹੋ ਕਿ ਉਹ ਜਾਂਣ ਕੇ ਡਿੱਗ ਪਵੇ ਤੇ ਸੱਟ ਦਾ ਬਹਾਨਾਂ ਕਰੇ, ਸਾਡੇ ਕੋਲ ਹੋਰ ਕੋਈ ਮੁੰਡਾ ਸਪੇਅਰ ਹੈ ਨਹੀਂ ਫਿਰ ਮੈਨੂੰ ਕੁੜੀ ਦੇਖ ਕੇ ਉਹ ਵੈਸੇ ਵੀ ਮਨਾਂ ਨਹੀਂ ਕਰਨ ਲੱਗੇ ਸਗੋ ਖੁਸ਼ ਹੋਣਗੇ ਤੇ ਮੈਂ ਕਰਾਂਗੀ ਇਨਾਂ ਦੇ ਦੰਦ ਖੱਟੇ, ਸਰ ਸੋਚੋ ਨਾਂ ਬੱਸ ਕੁਝ ਕਰੋ, ਮੈ ਜਾ ਰਹੀ ਆਂ ਟਰੈਕ ਸੂਟ ਪਾਉਣ ”।

ਤੇ ਲਾਡੀ ਕੋਚ ਦਾ ਜਵਾਬ ਸੁਣੇਂ ਬਿਨਾਂ ਨੌ ਦੋ ਗਿਆਰਾਂ ਹੋ ਗਈ, ਕੋਚ ਦੇ ਦਿਮਾਗ ਦੀ ਚੱਕਰੀ ਘੁੰਮ ਗਈ, ਇੱਕ ਕੁੜੀ ਮੁੰਡਿਆਂ ਦੀ ਟੀਮ ਵਿੱਚ ਖੇਡਣ ਲਈ ਇਨਾਂ ਹੌਸਲਾ ਕਰ ਰਹੀ ਆ ? ਮੈਚ ਜਿੱਤ ਹੋਵੇ ਜਾਂ ਨਾਂ ਪਰ ਇਹ ਨਵਾਂ ਤਜਰਬਾ ਜਰੂਰ ਕਰ ਕੇ ਦੇਖਣਾਂ, ਕੋਚ ਲਾਡੀ ਦੀ ਗੇਮ ਨੂੰ ਹੀ ਨਹੀਂ ਉਸਦੇ ਪੱਕੇ ਇਰਾਦੇ ਨੂੰ ਵੀ ਜਾਣਦਾ ਸੀ, ਹੁਣ ਤੱਕ ਸਪੇਅਰ ਦੇ ਜਾਂਣ ਦੀ ਤਿਆਰੀ ਸੀ, ਕੋਚ ਨੇਂ ਭੱਜ ਕੇ ਸਪੇਅਰ ਨੂੰ ਸਮਝਾਇਆ ਦੇਖਣ ਵਾਲਿਆਂ ਵਾਸਤੇ ਇਹ ਖੇਡ ਪ੍ਰਤੀ ਕੋਈ ਨਿਰਦੇਸ਼ ਸੀ ਪਰ ਬਲਦੇਵ ਦੀ ਸਮਝ ਇਹ ਨਿਰਦੇਸ਼ ਛੇਤੀ ਨਹੀਂ ਆਇਆ ।

“ ਸਰ ਕੀ ਕਹਿ ਰਹੇ ਓ ?”। ਉਹ ਹੈਰਾਂਨ ਸੀ ।

“ ਜੋ ਕਿਹਾ ਆ ਦੋ ਮਿੰਟ ਤੱਕ ਉਹੀ ਡਰਾਮਾਂ ਕਰ,ਬਾਕੀ ਬਾਅਦ ਵਿੱਚ ਦਸਾਂਗਾ ”।

ਏਨਾਂ ਕਹਿ ਕੇ ਕੋਚ ਖਾਲਸਾ ਕਾਲਜ ਦੇ ਕੋਚ ਕੋਲ ਚਲੇ ਗਿਆ,ਮੈਚ ਫਿਰ ਸਟਾਰਟ ਸੀ, ਦੋ ਕੁ ਮਿੰਟ ਬਾਅਦ ਹੀ ਬਲਦੇਵ ਵਿਰੋਧੀ ਖਿਡਾਰੀ ਕੋਲੋਂ ਗੇਂਦ ਖੋਹਦਾ ਤਿਲਕ ਕੇ ਡਿੱਗ ਪਿਆ ਤੇ ਸੱਟ ਲੱਗ ਗਈ ਦਾ ਬਹਾਨਾਂ ਕਰਨ ਲੱਗਾ, ਦੁਆਬਾ ਕਾਲਜ ਦੇ ਵਿਦਿਆਰਥੀ ਇਸ ਤੀਜੇ ਖਿਡਾਰੀ ਦੀ ਸੱਟ ਨੂੰ ਕੋਈ ਨਜਰ ਲੱਗੀ ਹੋਣਾਂ ਮੰਨ ਰਹੇ ਸਨ, ਹੁਣ ਕੋਚ ਨੇਂ ਝੱਟ ਹੀ ਖਾਲਸਾ ਕਾਲਜ ਦੇ ਕੋਚ ਨੂੰ ਕਿਹਾ ।

“ ਮੁਲਤਾਂਨੀ ਜੀ ਸਾਡੇ ਕੋਲ ਤਾਂ ਹੁਣ ਸਪੇਅਰ ਖਿਡਾਰੀ ਕੋਈ ਹੈ ਨਹੀਂ, ਇੱਕ ਖਿਡਾਰੀ ਘੱਟ ਗਿਆ ਤਾਂ ਗੇਮ ਦਾ ਕੋਈ ਮਜਾ ਨਹੀਂ ਆਉਣਾਂ, ਜੇ ਤੁਹਾਨੂੰ ਇਤਰਾਜ ਨਾਂ ਹੋਵੇ ਤਾਂ ਸਾਡੀ ਕੁੜੀਆਂ ਦੀ ਟੀਮ ਵਿੱਚੋ ਇੱਕ ਕੁੜੀ ਨੂੰ ਨਾਲ ਖਿਡਾ ਦੇਈਏ?”

“ ਕੁੜੀ ਮੁੰਡਿਆਂ ਦੀ ਟੀਮ ਵਿੱਚ ? ਐਦਾਂ ਦਾ ਮੈਚ ਮੈਂ ਤਾਂ ਕਦੇ ਦੇਖਿਆ ਨਹੀਂ, ਤੇ ਐਸੀ ਕਿਹੜੀ ਕੁੜੀ ਆ ਜਿਹੜੀ ਮੁੰਡਿਆਂ ਨਾਲ ਖੇਡਣ ਦਾ ਹੌਸਲਾ ਰੱਖਦੀ ਆ ?”।

ਮੁਲਤਾਂਨੀ ਜੀ ਇਸ ਪੇਸਕਸ਼ ਤੇ ਹੈਰਾਂਨ ਸਨ ।

" ਇਹ ਤੁਸੀ ਦੇਖ ਈ ਲੈਣਾਂ ਆਂ,ਸਾਡਾ ਫਰੈਂਡਲੀ ਮੈਚ ਆ,ਕਾਨੂੰਨ ਵੀ ਅਸੀਂ ਹੀ ਬਣਾਉਣੇ ਆਂ, ਕੁੜੀਆਂ ਦੇ ਮੈਚ ਵਿੱਚ ਮੁੰਡਾ ਮੁਸ਼ਕਿਲ ਸੀ ਪਰ ਮੁੰਡਿਆਂ ਦੇ ਮੈਚ ਵਿੱਚ ਜੇ ਕੁੜੀ ਖੇਡੇ ਤਾਂ ਇਹ ਵੀ ਆਪਣੇ ਆਪ ਵਿੱਚ ਇੱਕ ਰਿਕਾਰਡ ਆ, ਦੱਸੋ ਫੇਰ ਮਨਜੂਰ ਆ ?"।

ਕੋਚ ਨੇਂ ਫਿਰ ਜੋਰ ਪਾਇਆ ।

" ਮਨਜੂਰ ਕਿਓ ਨਹੀਂ, ਆਉਣ ਦਿਓ "।

ਹੈਰਾਂਨੀ ਭਰੇ ਮੁਲਤਾਂਨੀ ਨੇ ਹਾਂ ਕੈਹ ਦਿੱਤੀ, ਕੋਚ ਸਾਹਿਬ ਨੇਂ ਕੁਮੈਂਟਰੀ ਕਰਨ ਵਾਲੇ ਕੋਲੋ ਜਾ ਕੇ ਮਾਈਕ ਫੜ ਲਿਆ ਤੇ ਕਹਿਣ ਲੱਗੇ ।

" ਪ੍ਰਿਸੀਪਲ ਸਾਹਿਬ, ਮੇਰੇ ਕਾਬਿਲ ਦੋਸਤੋ ਤੇ ਵਿਦਿਆਰਥੀਓ, ਜੋ ਮੈਂ ਹੁਣ ਕਹਿਣ ਜਾ ਰਿਹਾ ਹਾਂ ਇਹ ਕੋਈ ਮਜਾਕ ਨਹੀਂ, ਸਾਡੇ ਤਿੰਨ ਪਲੇਅਰ ਸੱਟ ਕਾਰਨ ਖੇਡ ਨਹੀਂ ਸਕਦੇ ਤੇ ਸਾਡੇ ਕੋਲ ਹੋਰ ਸਪੇਅਰ ਖਿਡਾਰੀ ਹੈ ਨਹੀਂ ਇਸ ਲਈ ਮੈਂ ਤੇ ਮੁਲਤਾਂਨੀ ਸਾਹਿਬ ਇਸ ਗੱਲ ਤੇ ਸਹਿਮਤ ਹਾਂ ਕਿ ਸਪੇਅਰ ਖਿਡਾਰੀ ਦੀ ਥਾਂ ਤੇ ਸਾਡੀ ਕੁੜੀਆਂ ਦੀ ਟੀਮ ਦੀ ਕੈਪਟਨ ਦਿਲਜੀਤ ਇਸ ਮੈਚ ਵਿੱਚ ਹਿੱਸਾ ਲਵੇਗੀ, ਮੈ ਦਿਲਜੀਤ ਨੂੰ ਰਿਕਵੈਸਟ ਕਰਦਾ ਹਾਂ ਕਿ ਉਹ ਗਰਾਉਂਡ ਵਿੱਚ ਆਵੇ "।

ਸੁਣਨ ਵਾਲਿਆਂ ਨੂੰ ਆਪਣੇਂ ਕੰਨਾਂ ਤੇ ਯਕੀਨ ਨਹੀਂ ਆਇਆ, ਲਾਡੀ ਤਾਂ ਉਡੀਕ ਹੀ ਰਹੀ ਸੀ ਤੇ ਨਾਲੇ ਸਤਗੁਰ ਨਾਲ ਪੱਕੀ ਕਰ ਰਹੀ ਸੀ ਕਿ ਆਪਣੀ ਬੱਚੀ ਦੀ ਲਾਜ ਰੱਖੇ,ਉਹ ਸੁਣਦੇ ਹੀ ਹਾਕੀ ਫੜੀ ਮੈਦਾਂਨ ਵਿੱਚ ਆ ਗਈ, ਤਾੜੀਆਂ ਤੇ ਸੀਟੀਆਂ ਨੇਂ ਅਸਮਾਂਨ ਸਿਰ ਤੇ ਚੁੱਕ ਲਿਆ ਸੀ, ਸਾਰੇ ਆਪਣੀ ਥਾਂ ਤੇ ਉਠ ਕੇ ਖੜੇ ਹੋ ਗਏ ਸਨ, ਅੱਜ ਇਹ ਪਹਿਲੀ ਵਾਰ ਹੋ ਰਿਹਾ ਸੀ ਕਿ ਮੁੰਡਿਆਂ ਦੇ ਮੈਚ ਵਿੱਚ ਇੱਕ ਕੁੜੀ ਖੇਡਣ ਲੱਗੀ ਹੋਵੇ, ਖਾਲਸਿਆਂ ਦੇ ਖਿਡਾਰੀ ਗਰਾਉਂਡ ਵਿੱਚ ਇੱਕ ਕੁੜੀ ਨੂੰ ਸਪੇਅਰ ਪਾਉਣ ਦੀ ਗੱਲ ਸੁਣ ਕੇ ਹੱਸ ਰਹੇ ਸਨ ਕਿ ਜੇ ਇਨਾਂ ਦੇ ਮੁੰਡੇ ਕੁਝ ਨੀ ਕਰ ਸਕੇ ਤਾਂ ਕੁੜੀ ਦੀ ਕੀ ਔਕਾਤ ਆ ?

ਹਰਿੰਦਰ ਆਉਦੀ ਦਿਲਜੀਤ ਨੂੰ ਦੇਖ ਕੇ ਅੱਖਾਂ ਅੱਡੀ ਖੜਾ ਸੀ, ਇਹ ਕਿਵੇਂ ਹੋ ਸਕਦਾ, ਐਨੇ ਹੌਂਸਲੇ ਵਾਲੀ ਕੁੜੀ ?

ਉਹ ਵੀ ਖਾਲਸਿਆਂ ਦੀ ਟੀਮ ਦੇ ਵਿਰੋਧ ਵਿੱਚ ?

ਆ ਜਾ ਬੱਚੀਏ ਦੇਖ ਨਜਾਰੇ, ਉਹ ਮਨ ਹੀ ਮਨ ਸੋਚ ਰਿਹਾ ਸੀ !

ਕੁੜੀਆਂ ਦੀਆਂ ਤਾੜੀਆਂ ਹਾਲੇ ਵੀ ਨਹੀਂ ਸੀ ਰੁਕ ਰਹੀਆਂ !

ਮੈਚ ਫਿਰ ਸ਼ੁਰੂ ਹੋ ਗਿਆ, ਲਾਡੀ ਦੇ ਟਰੈਕ ਸੂਟ ਦੇ ਰੰਗ ਅਲੱਗ ਸੀ ਇਸ ਲਈ ਉਹ ਸਭ ਤੋ ਵੱਖਰੀ ਹੀ ਦਿਸਦੀ ਸੀ, ਲਾਡੀ ਰਵੀ ਵਾਲੀ ਜਗਾ ਤੇ ਖੇਡ ਰਹੀ ਸੀ, ਅੱਜ ਜਿੰਨੀ ਸਾਵਧਾਂਨ ਤੇ ਇਕਾਗਰ ਉਹ ਕਦੇ ਨਹੀਂ ਸੀ ਹੋਈ, ਸਵਾਲ ਇਹ ਤਾਂ ਹੈ ਈ ਨਹੀ ਸੀ ਕਿ ਮੈਚ ਜਿੱਤਣਾਂ ਆਂ, ਸਵਾਲ ਇਹ ਸੀ ਕਿ ਔਰਤ ਜਾਤ ਦੀ ਇੱਜਤ ਰੱਖਣੀ ਆਂ, ਤੇ ਪੰਜਾਬੀ ਮਰਦਾਂ ਨੂੰ ਦੱਸਣਾਂ ਆਂ ਕਿ ਪੰਜਾਬਣਾਂ ਕਿਸੇ ਤੋ ਘੱਟ ਨਹੀਂ, ਗੇਂਦ ਹਰਿੰਦਰ ਦੇ ਹੱਥ ਸੀ, ਉਹ ਗੋਲ ਕਰਕੇ ਹੀ ਮੁੜਨਾਂ ਚਾਹੁੰਦਾ ਸੀ, ਲਾਡੀ ਨੇਂ ਉਹਦੇ ਕੋਲੋ ਗੇਂਦ ਖੋਹਣ ਦੀ ਕੋਸਿਸ਼ ਕੀਤੀ ਪਰ ਹਰਿੰਦਰ ਝਕਾਂਨੀ ਦੇ ਕੇ ਐਸਾ ਨਿਕਲਿਆ ਕਿ ਗੋਲ ਕਰਕੇ ਹੀ ਮੁੜਿਆ, ਖਾਲਸਿਆਂ ਦੀ ਬੱਲੇ ਬੱਲੇ ਤੇ ਦੁਆਬੀਆਂ ਦੀ ਥੱਲੇ ਥੱਲੇ ਹੋ ਗਈ ।

ਅਗਲੀ ਸੀਟੀ ਹੋਈ, ਕਾਫੀ ਦੇਰ ਗੇਂਦ ਏਧਰ ਤੋ ਓਧਰ ਜਾਂਦੀ ਰਹੀ, ਇੱਕ ਵਾਰ ਫੇਰ ਗੇਂਦ ਹਰਿੰਦਰ ਕੋਲ ਤੇ ਉਹ ਉਸੇ ਹੀ ਚਾਲੇ ਤੇ ਉਸੇ ਹੀ ਤਰੀਕੇ ਨਾਲ ਭੱਜ ਰਿਹਾ ਸੀ, ਲਾਡੀ ਹੁਣ ਦੁਨੀਆਂ ਭੁੱਲ ਚੁੱਕੀ ਸੀ, ਉਹ ਨੇੜੇ ਆਈ, ਹਰਿੰਦਰ ਨੇਂ ਉਹੀ ਟਰਿੱਕ ਵਰਤਿਆ ਪਰ ਦੇਖਦਾ ਰਹਿ ਗਿਆ ਵਿਚਾਰਾ, ਲਾਡੀ ਨੇਂ ਪਹਿਲੀ ਝੜਪ ਵਿੱਚ ਹੀ ਉਸਦੇ ਇਸ ਟਰਿੱਕ ਨੂੰ ਸਟੱਡੀ ਕਰ ਲਿਆ ਸੀ, ਹੁਣ ਗੇਂਦ ਲਾਡੀ ਕੋਲ ਸੀ ਤੇ ਉਹ ਬਿਜਲੀ ਬਣੀ ਹੋਈ ਸੀ, ਅੱਗਿਓ ਉਹਦੇ ਕੋਲੋ ਗੇਂਦ ਖੋਹਣ ਦੀ ਕੋਸਿਸ਼ ਹੋ ਰਹੀ ਸੀ ਪਰ ਮੁੰਡੇ ਕੁਝ ਅਵੇਸਲੇ ਸਨ ਕਿ ਕੁੜੀ ਭਾਂਵੇ ਕੈਪਟਨ ਕਿਓ ਨਾਂ ਹੋਵੇ ਉਨਾਂ ਤੋ ਵੱਧ ਨਹੀਂ ਖੇਡ ਸਕਦੀ, ਮੁੰਡੇ ਇਸੇ ਵਹਿਮ ਵਿੱਚ ਰਹਿ ਗਏ ਤੇ ਦੇਖਣ ਵਾਲਿਆਂ ਨੇ ਦੇਖਿਆ ਜਦੋਂ ਲਾਡੀ ਨੇਂ ਇੱਕ ਖੂਬਸੂਰਤ ਪਾਸ ਵਿਜੇ ਕੁਮਾਰ ਨੂੰ ਦਿੱਤਾ ਤੇ ਵਿਜੇ ਨੇਂ ਗੇਂਦ ਗੋਲ ਦੇ ਅੰਦਰ ਕਰ ਦਿੱਤੀ, ਸਟੇਡੀਅਮ ਵਿੱਚ ਜੈ ਜੈ ਕਾਰ ਹੋ ਗਈ, ਦੁਆਬਾ ਕਾਲਜ ਦੇ ਪ੍ਰੋਫੈਸਰ ਵੀ ਸੀਟੀਆਂ ਮਾਰ ਰਹੇ ਸਨ, ਪ੍ਰਿਸੀਪਲ ਜੀ ਉਠ ਕੇ ਖੜੇ ਹੋ ਗਏ ਸਨ, ਉਨਾਂ ਨੂੰ ਆਪਣੀਆਂ ਅੱਖਾਂ ਤੇ ਯਕੀਨ ਨਹੀਂ ਸੀ ਆ ਰਿਹਾ, ਇਹ ਪਹਿਲਾ ਮੈਚ ਸੀ ਜਿੱਥੇ ਕੁੜੀਆਂ ਦੀਆਂ ਸੀਟੀਆਂ ਵੀ ਸੁਣ ਰਹੀਆਂ ਸਨ, ਹਰ ਕੁੜੀ ਨੂੰ ਲਗਦਾ ਸੀ ਜਿਵੇਂ ਉਹ ਖੁਦ ਖੇਡ ਰਹੀ ਹੋਵੇ, ਸੀਟਾਂ ਤੇ ਬੈਠੀਆਂ ਕੁੜੀਆਂ ਦਾ ਹੁਣ ਸਭ ਤੋਂ ਵੱਧ ਜੋਰ ਲੱਗ ਰਿਹਾ ਸੀ, ਕਈ ਰੱਬ ਅੱਗੇ ਅਰਦਾਸਾਂ ਕਰ ਰਹੀਆਂ ਸਨ ਕਿ ਲਾਡੀ ਦੇ ਕਾਰਨ ਉਨਾਂ ਦੀ ਟੀਮ ਜਿੱਤ ਜਾਵੇ ਤਾਂ ਉਹ ਵੀ ਧੌਂਣ ਉੱਚੀ ਕਰ ਕੇ ਤੁਰ ਸਕਣਗੀਆਂ ।

ਖਾਲਸਾ ਕਾਲਜ ਦੇ ਖਿਡਾਰੀ ਇੱਕ ਦੂਜੇ ਦੇ ਮੂੰਹ ਵੱਲ ਵੇਖ ਰਹੇ ਸਨ, ਕੋਚ ਮੁਲਤਾਂਨੀ ਦੀ ਹੈਰਾਂਨੀ ਸਭ ਤੋ ਵੱਧ ਸੀ, ਮੈਚ ਅੱਗੇ ਚੱਲ ਰਿਹਾ ਸੀ, ਇਸ ਗੋਲ ਨੇਂ ਦੁਆਬਾ ਕਾਲਜ ਦੀ ਟੀਮ ਵਿੱਚ ਨਵੀਂ ਰੂਹ ਫੂਕ ਦਿੱਤੀ ਸੀ, ਹੁਣ ਹਰਿੰਦਰ ਕੁਝ ਸਾਵਧਾਂਨ ਹੋ ਗਿਆ ਸੀ, ਤੇ ਇਹ ਵੀ ਸੋਚ ਰਿਹਾ ਸੀ ਕਿ ਇਹ ਸਬੱਬੀਂ ਹੀ ਕੁੜੀ ਦਾ ਸੂਤ ਲੱਗ ਗਿਆ ਹੁਣ ਹੋਰ ਕੁਝ ਨਹੀਂ ਹੋਣਾਂ, ਦਸ ਮਿੰਟ ਗੇਂਦ ਹਾਕੀਆਂ ਬਦਲਦੀ ਰਹੀ, ਹਰਿੰਦਰ ਕਚੀਚੀਆਂ ਲੈ ਰਿਹਾ ਸੀ, ਜਦੋ ਵੀ ਲਾਡੀ ਉਹਦੇ ਕੋਲ ਆਉਦੀ ਉਹ ਆਪਣੀ ਆਦਤ ਤੋਂ ਮਜਬੂਰ ਉਸਦੀ ਭੱਜਦੀ ਦੀ ਹੇਠ ਉਪਰ ਹੋ ਰਹੀ ਛਾਤੀ ਵੱਲ ਦੇਖਣ ਲੱਗ ਪੈਦਾਂ, ਐਸਾ ਕਦੇ ਹੋਇਆ ਨਹੀਂ ਸੀ ਕਿ ਉਸਨੇ ਜੀਵਨ ਵਿੱਚ ਕੋਲੋਂ ਲੰਘਦੀ ਕਿਸੇ ਮੁਟਿਆਰ ਦੇ ਸਰੀਰ ਦਾ ਹਰ ਮਿਲੀਮੀਟਰ ਅੱਖਾਂ ਨਾਲ ਨਾਂ ਮਿਣਿਆ ਹੋਵੇ, ਪਰ ਇਹ ਖੇਡ ਦਾ ਮੈਦਾਂਨ ਸੀ, ਉਹ ਆਪਣੇ ਮਨ ਨੂੰ ਸਮਝਾਉਣ ਦੀ ਕੋਸਿਸ਼ ਕਰ ਰਿਹਾ ਸੀ ਪਰ ਮਨ ਸੀ ਕਿ ਜਿਹੜਾ ਕਹਿ ਰਿਹਾ ਸੀ ਕਿ ਸਹੇ ਦੀਆਂ ਤਿੰਨ ਲੱਤਾਂ ਚੌਥੀ ਹੈ ਈ ਨਹੀਂ, ਜਿੱਥੇ ਹਰਿੰਦਰ ਮਾਂਨਸਿਕ ਤੌਰ ਤੇ ਉਖੜਿਆ ਹੋਇਆ ਸੀ ਉਥੇ ਲਾਡੀ ਭਗਤੀ ਦੀ ਹੱਦ ਤੱਕ ਇਕਾਗਰ ਸੀ, ਉਹ ਆਪਣੇ ਮਨ ਵਿੱਚ ਸਿਰਫ ਖੇਡ ਨੂੰ ਲੈ ਕੇ ਹੀ ਖੇਡ ਰਹੀ ਸੀ, ਉਸਦੀਆਂ ਚਮਕੀਲੀਆਂ ਤੇ ਮੋਟੀਆਂ ਅੱਖਾਂ ਹਰ ਪਲ ਗੇਂਦ ਦਾ ਪਿੱਛਾ ਕਰ ਰਹੀਆਂ ਸਨ, ਚਰਿੱਤਰਹੀਂਣ ਮਰਦ ਦੀ ਇਹ ਮੁਸ਼ਕਿਲ ਹੈ ਕਿ ਉਹ ਔਰਤ ਨੂੰ ਹਰ ਥਾਂ ਤੇ ਭੋਗਣ ਦੀ ਵਸਤੂ ਹੀ ਸਮਝਦਾ ਹੈ ਤੇ ਇਹੀ ਹਾਲ ਹੁਣ ਹਰਿੰਦਰ ਦਾ ਸੀ, ਉਹ ਆਪਣੇ ਮਨ ਵਿੱਚ ਕਲਪਨਾਂ ਰਾਹੀ ਨਿਰਵਸਤਰ ਭੱਜਦੀ ਲਾਡੀ ਨੂੰ ਦੇਖ ਰਿਹਾ ਸੀ, ਹਰਿੰਦਰ ਦਾ ਮਨ ਉਸਦੇ ਕਾਬੂ ਤੋਂ ਬਾਹਰ ਹੋਇਆ ਪਿਆ ਸੀ, ਹੁਣ ਗੇਂਦ ਉਸਦੀ ਹਾਕੀ ਕੋਲ ਬਹੁਤਾ ਚਿਰ ਨਹੀਂ

ਸੀ ਟਿਕ ਰਹੀ, ਤੇ ਇਸ ਗੱਲ ਤੋਂ ਉਹ ਹੋਰ ਵਧੇਰੇ ਖਿਝ ਰਿਹਾ ਸੀ, ਲਾਡੀ ਨੇ ਇਹ ਭਾਂਪ ਲਿਆ ਸੀ ਤੇ ਉਹ ਹੋਰ ਵੀ ਮਜਬੂਤ ਹੋ ਗਈ ਸੀ ।

ਹੁਣ ਮੁਕਾਬਲਾ ਦੋ ਇੱਕ ਦਾ ਸੀ, ਦੁਆਬੀਏ ਹਰ ਹਾਲਤ ਇੱਕ ਹੋਰ ਗੋਲ ਕਰਨਾਂ ਚਾਹੁੰਦੇ ਸਨ, ਮੈਚ ਖਤਮ ਹੋਣ ਵਿੱਚ ਪੰਜ ਮਿੰਟ ਬਾਕੀ ਸਨ, ਸਰੀਰ ਪਸੀਨੇ ਨਾਲ ਭਿੱਜੇ ਹੋਏ ਸਨ, ਆਖਰੀ ਸਾਹ ਲੱਗ ਰਹੇ ਸਨ, ਲਾਡੀ ਦੀ ਦੌੜਨ ਦੀ ਪਰੈਕਟਿਸ ਬਹੁਤ ਸੀ, ਨਾਲੇ ਉਸ ਨੂੰ ਮੈਚ ਵਿੱਚ ਆਈ ਨੂੰ ਵੀ ਅੱਧੇ ਸਮੇਂ ਤੋਂ ਵੀ ਥੋੜਾ ਹੋਇਆ ਸੀ, ਖੇਡਣ ਵਾਲੇ ਸਾਰੇ ਮੁੰਡਿਆਂ ਵਿੱਚੋ ਉਹੀ ਤਾਜਾ ਦਮ ਸੀ, ਇੱਕ ਵਾਰ ਫੇਰ ਲਾਡੀ ਨੇਂ ਗੇਂਦ ਨੂੰ ਵਿਰੋਧੀ ਧਿਰ ਦੇ ਫੀਲਡ ਵਿੱਚ ਲੈ ਆਂਦਾ, ਹੁਣ ਹਰਿੰਦਰ ਬਹੁਤ ਗੁੱਸੇ ਵਿੱਚ ਆ ਗਿਆ ਸੀ, ਉਹ ਹਰ ਹਾਲਤ ਮੈਚ ਜਿੱਤਣਾਂ ਚਾਹੁੰਦਾ ਸੀ, ਸ਼ਰਤ ਜੋ ਹਾਰ ਰਿਹਾ ਸੀ, ਤੇ ਉਹ ਵੀ ਇੱਕ ਅਬਲਾ ਦੇ ਕਾਰਨ ?

ਹੁਣ ਉਹ ਪੂਰੇ ਜੋਰ ਨਾਲ ਗੇਂਦ ਖੋਹਣ ਦੀ ਕੋਸਿਸ਼ ਕਰ ਰਿਹਾ ਸੀ ਪਰ ਉਸਦਾ ਦਮ ਪੱਟਿਆ ਜਾ ਚੁੱਕਾ ਸੀ, ਲਾਡੀ ਬਿਜਲੀ ਦੀ ਤੇਜੀ ਨਾਲ ਦੌੜ ਰਹੀ ਸੀ, ਹਰਿੰਦਰ ਕੋਲੋਂ ਉਸਦੇ ਨਾਲ ਕਦਮ ਨਾਂ ਮਿਲਾ ਹੋਏ ਤੇ ਉਹ ਹਫ ਕੇ ਰੁਕ ਗਿਆ, ਲਾਡੀ ਗੇਂਦ ਲੈ ਕੇ ਗੋਲ ਦੇ ਨੇੜੇ ਆ ਗਈ, ਬਾਹਰ ਬੈਠੇ ਵਿਦਿਆਰਥੀ ਸ਼ੋਰ ਮਚਾ ਰਹੇ ਸਨ, ਉਨਾਂ ਦਾ ਬਾਹਰ ਬੈਠਿਆਂ ਦਾ ਲਾਡੀ ਤੋਂ ਵੱਧ ਜੋਰ ਲੱਗ ਰਿਹਾ ਸੀ, ਹੁਣ ਲਾਡੀ ਦੇ ਸਾਹਮਣੇ ਪਹਿਲਾਂ ਵਾਲਾ ਹੀ ਮੌਕਾ ਸੀ, ਉਸਨੇ ਫੇਰ ਵਿਜੇ ਨੂੰ ਪਾਸ ਦਿੱਤਾ, ਵਿਜੇ ਪਹਿਲਾਂ ਹੀ ਤਿਆਰੀ ਵਿੱਚ ਸੀ, ਗੇਂਦ ਬਿਜਲੀ ਵਾਂਗ ਗੋਲ ਅੰਦਰ ਨੂੰ ਗਈ, ਲਗਦਾ ਸੀ ਕਿ ਗੋਲ ਹੋ ਗਿਆ ਪਰ ਖਾਲਸਿਆਂ ਦੇ ਇੱਕ ਤੇਜ ਖਿਡਾਰੀ ਨੇ ਕਿਵੇ ਨਾਂ ਕਿਵੇ ਗੇਂਦ ਅੱਗੇ ਹਾਕੀ ਕਰ ਦਿੱਤੀ ਅਤੇ ਗੇਂਦ ਦੀ ਦਿਸ਼ਾ ਬਦਲ ਗਈ ।

ਪਰ ਕੁਝ ਹੀ ਪਲਾਂ ਵਿੱਚ ਗੇਂਦ ਮੁੜ ਦੁਆਬੀਆਂ ਦੇ ਹੱਥ ਆ ਗਈ, ਗੇਂਦ ਨੂੰ ਇੱਕ ਵਾਰ ਵਾਪਿਸ ਘੁਮਾਇਆ ਗਿਆ ਤੇ ਮਿੰਟ ਕੁ ਅੰਦਰ ਹੀ ਗੇਂਦ ਫਿਰ ਲਾਡੀ ਦੇ ਹੱਥ, ਹੁਣ ਹਰਿੰਦਰ ਫਿਰ ਸਾਹਮਣੇ, ਲਾਡੀ ਦਾ ਗਰਮ ਹੋਇਆ ਸਰੀਰ ਹੁਣ ਆਪਣੀ ਹੱਦ ਤੋਂ ਅੱਗੇ ਜਾ ਕੇ ਦੌੜ ਰਿਹਾ ਸੀ, ਨਸਾਂ ਫਟਣ ਤੱਕ ਆ ਗਈਆਂ ਸਨ, ਉਹ ਜਾਣਦੀ ਸੀ ਕਿ ਇਹ ਆਖਰੀ ਮੌਕਾ ਹੋ ਸਕਦਾ ਆ, ਗੇਂਦ ਤੋਂ ਗੋਲ ਤੱਕ ਵੀਹ ਕੁ ਮੀਟਰ ਦਾ ਫਾਸਲਾ ਪਲਾਂ ਵਿੱਚ ਤਹਿ ਕਰਕੇ ਅਤੇ ਹਰਿੰਦਰ ਤੇ ਇੱਕ ਹੋਰ ਖਿਡਾਰੀ ਨੂੰ ਝਕਾਂਨੀ ਦੇ ਕੇ ਹੁਣ ਉਸਨੇਂ ਵਿਜੇ ਕੁਮਾਰ ਨੂੰ ਪਾਸ ਦੇਂਣ ਦਾ ਬਹਾਨਾਂ ਤਾਂ ਕੀਤਾ ਪਰ ਪਾਸ ਦੇਣ ਦੀ ਥਾਂ ਗੇਂਦ ਸਿੱਧੀ ਗੋਲ ਵੱਲ ਹਿੱਟ ਕਰ ਦਿੱਤੀ, ਐਂਨੀ ਤੇਜ ਗੇਂਦ ਨੂੰ ਦੇਖਣਾਂ ਫਿਰ ਫੈਸਲਾ ਲੈਣਾਂ ਤੇ ਫਿਰ ਐਕਸ਼ਨ ਕਰਨਾਂ ਗੋਲ ਕੀਪਰ ਦੇ ਵੱਸ ਦਾ ਰੋਗ ਨਹੀਂ ਸੀ ਰਹਿ ਗਿਆ, ਗੇਂਦ ਸਿੱਧੀ ਗੋਲ ਵਿੱਚ,ਇੱਕ ਅਣਹੋਂਣੀ ਹੋ ਗਈ ਸੀ, ਹਰਿੰਦਰ ਦੀ ਹਾਕੀ ਉਸਦੇ ਹੱਥੋਂ ਡਿੱਗ ਪਈ ਸੀ, ਕਾਲਜ ਦੇ ਵਿਦਿਆਰਥੀ ਪਾਗਲ ਹੋਂਣ ਦੀ ਹੱਦ ਤੱਕ ਸ਼ੋਰ ਕਰ ਰਹੇ ਸਨ, ਖਾਲਸਿਆਂ ਦੇ ਸਿਰ ਪਾਂਣੀ ਦਾ ਘੜਾ ਟੁੱਟ ਗਿਆ ਸੀ, ਮੈਚ ਬਰਾਬਰ ਹੋ ਗਿਆ ਸੀ, ਆਖਰੀ ਮਿੰਟ ਚਲ ਰਹੇ ਸਨ, ਸਿਰ ਧੜ ਦੀ ਲੱਗੀ ਹੋਈ ਸੀ, ਹੁਣ ਖਾਲਸਾ ਕਾਲਜ ਦੀ ਟੀਮ ਕੋਈ ਹੋਰ ਗੋਲ ਨਹੀਂ ਸੀ ਹੋਣ ਦੇਣਾਂ ਚਾਹੁੰਦੀ, ਇੱਕ ਕੁੜੀ ਦੇ ਕਾਰਨ ਜੇ ਹਾਰ ਹੋ ਗਈ ਤਾਂ ਚੱਪਣੀ ਵਿੱਚ ਨੱਕ ਡੋਬਣਾਂ ਪੈਣਾਂ ਸੀ, ਲੰਬੀ ਸੀਟੀ ਵੱਜੀ ਤੇ ਮੈਚ ਖਤਮ ।

ਹੁਣ ਲਾਡੀ ਦੇ ਦੁਆਲੇ ਖਿੱਡਾਰੀ ਜਮਾਂ ਹੋ ਗਏ ਸਨ, ਜੇ ਕੋਈ ਮੁੰਡਾ ਹੁੰਦਾ ਤਾਂ ਉਸ ਨੂੰ ਮੋਢਿਆਂ ਤੇ ਚੁੱਕ ਲੈਂਦੇ ਪਰ ਲਾਡੀ ਨਾਲ ਆਪਣੀ ਖੁਸ਼ੀ ਉਹ ਕਿਵੇ ਜਾਹਰ ਕਰਨ ? ਹੁਣ

ਤੱਕ ਖੁਦ ਪ੍ਰਿੰਸੀਪਲ ਸਾਹਿਬ ਤੇ ਹੋਰ ਕਿੰਨੀਆਂ ਹੀ ਕੁੜੀਆਂ ਜੋ ਹਾਕੀ ਟੀਮ ਵਿੱਚ ਲਾਡੀ ਦੇ ਨਾਲ ਖੇਡਦੀਆਂ ਸਨ ਗਰਾਉਂਡ ਵਿੱਚ ਆ ਗਈਆਂ ਸਨ, ਉਨਾਂ ਨੇਂ ਮੁੰਡਿਆਂ ਵਾਂਗੂੰ ਲਾਡੀ ਨੂੰ ਮੋਢਿਆਂ ਤੇ ਚੁੱਕ ਲਿਆ ਸੀ, ਲਾਡੀ ਅੱਜ ਹੋਰ ਵੀ ਸੋਹਣੀ ਹੋ ਗਈ ਸੀ, ਰਵੀ ਤੇ ਰਮੇਸ਼ ਦੀਆਂ ਅੱਖਾਂ ਭਰੀਆਂ ਹੋਈਆਂ ਸਨ, ਉਨਾਂ ਦੀ ਰੁਲਦੀ ਇੱਜਤ ਰੱਖ ਲਈ ਸੀ ਇੱਕ ਅਬਲਾ ਨੇਂ, ਨਹੀਂ, ਇਹ ਅਬਲਾ ਨਹੀਂ ਹੋ ਸਕਦੀ, ਇਹ ਤਾਂ ਚੰਡੀ ਦੀ ਦੇਵੀ ਬਣ ਕੇ ਖੇਡੀ ਸੀ ।

ਹੁਣ ਲਾਡੀ ਦੇ ਸਾਹਮਣੇ ਲੰਗੜਾ ਜਿਹਾ ਹੋਇਆ ਰਮੇਸ਼ ਖੜਾ ਸੀ, ਉਹਦੇ ਹੱਥ ਵਿੱਚ ਇੱਕ ਰੁਮਾਲ ਸੀ, ਲਾਡੀ ਨੂੰ ਫੜਾ ਕੇ ਕਹਿਣ ਲੱਗਾ।

" ਵੀਰ ਜੀ ਕਹਿ ਕੇ ਮੇਰੇ ਹੱਥ ਤੇ ਇਹ ਰੱਖੜੀ ਬੰਨਦੇ ਮੇਰੀ ਚੰਗੀ ਭੈਣ, ਦੇਖੀਂ ਖਾਲੀ ਨਾਂ ਮੋੜੀ ''। ਅੱਜ ਰਮੇਸ਼ ਖੁਦ ਉਸਨੂੰ ਭੈਂਣ ਕਹਿ ਰਿਹਾ ਸੀ ।

ਕਿਆ ਪਲ ਸਨ, ਕਿਸੇ ਫਿਲਮ ਦੇ ਕਲਾਈਮੈਕਸ ਸੀਂਨ ਵਰਗੇ, ਬਹੁਤਿਆਂ ਨੂੰ ਇਸ ਰੈਗਿੰਗ ਵਾਲੀ ਘਟਨਾਂ ਯਾਦ ਸੀ, ਬਾਕੀ ਰਮੇਸ਼ ਵੱਲ ਅਜੀਬ ਜਿਹਾ ਦੇਖ ਰਹੇ ਸਨ, ਲਾਡੀ ਨੇਂ ਰੁਮਾਲ ਲੈ ਕੇ ਰਮੇਸ਼ ਦੇ ਗੁੱਟ ਤੇ ਰੱਖੜੀ ਦੀ ਤਰਾਂ ਬੰਨ ਦਿੱਤਾ, ਰਮੇਸ਼ ਨੇਂ ਉਸਨੂੰ ਕਲਾਵੇ ਵਿੱਚ ਲੈ ਲਿਆ, ਹੁਣ ਉਸਦਾ ਹੱਕ ਬਣਦਾ ਸੀ, ਤਾੜੀਆਂ ਦੀ ਗੂੰਜ ਹਾਲੇ ਵੀ ਨਹੀਂ ਸੀ ਰੁਕ ਰਹੀ, ਪਤਾ ਨਹੀਂ ਦਰਸ਼ਕਾਂ ਵਿੱਚ ਬੈਠੀਆਂ ਕਿੰਨੀਆਂ ਕੁ ਕੁੜੀਆਂ ਦੇ ਉਤੇਜਨਾਂ ਕਾਰਨ ਹੰਝੂ ਵਹਿ ਗਏ ਸਨ, ਉਨਾਂ ਨੂੰ ਅਹਿਸਾਸ ਹੋ ਰਿਹਾ ਸੀ ਕਿ ਉਹ ਐਨੀਆਂ ਵੀ ਕਮਜੋਰ ਨਹੀਂ ਜਿੰਨਾਂ ਕਿ ਸਾਡੇ **ਸਿਆਂਣੇ ਬਜ਼ੁਰਗਾਂ** ਨੇ ਸਾਨੂੰ ਬਣਾ ਰੱਖਿਆ ਹੈ, ਕਿਸੇ ਨੂੰ ਪਤਾ ਨਹੀਂ ਸੀ ਕਿ ਖਾਲਸਾ ਕਾਲਜ ਦੀ ਟੀਮ ਦੇ ਬਹੁਤੇ ਖਿਡਾਰੀ ਹਵਾ ਨੂੰ ਗੰਢਾਂ ਦੇ ਗਏ ਸਨ, ਉਹ ਇਸ ਬੇਇੱਜਤੀ ਨੂੰ ਦੇਖ ਤੇ ਸਹਾਰ ਸਕਣ ਦੀ ਸਮਰੱਥਾ ਨਹੀਂ ਸੀ ਰੱਖਦੇ ।

ਅਸਲ ਵਿੱਚ ਇਹ ਉਨਾਂ ਵਾਸਤੇ ਇੱਕ ਲੈਸਨ ਸੀ ਕਿ ਤੁਸੀਂ ਕਮਜੋਰ ਹੋ ਗਏ ਹੋ, ਹੋਰ ਮਿਹਨਤ ਕਰੋ ਪਰ ਸਦਾਂ ਜਿੱਤਣ ਵਾਲੇ ਜਦੋ ਹਾਰਦੇ ਹਨ ਤਾਂ ਇਹ ਹਾਰ ਉਹ ਪਚਾ ਨਹੀਂ ਸਕਦੇ, ਖਾਲਸਾ ਕਾਲਜ ਦੀ ਟੀਂਮ ਦਾ ਇੱਕ ਹੀ ਖਿਡਾਰੀ ਓਥੇ ਖੜਾ ਸੀ, ਇਹ ਖਾਲਸਾ ਕਾਲਜ ਦੀ ਟੀਮ ਦਾ ਗੋਲ ਕੀਪਰ ਸੀ, ਜਰਨੈਲ, ਇਹ ਬਹੁਤ ਪ੍ਰਭਾਵਿਤ ਹੋਇਆ ਖੜਾ ਸੀ, ਪਰ ਕੁਝ ਕਹਿ ਨਹੀਂ ਸੀ ਪਾ ਰਿਹਾ, ਅੱਧਾ ਘੰਟਾ ਰੌਲਾ ਰੱਪਾ ਚਲਦਾ ਰਿਹਾ, ਲਾਡੀ ਦੇ ਨਾਂ ਦੀ ਜਿੰਦਾਬਾਦ ਹੋ ਰਹੀ ਸੀ, ਇਹ ਮੈਚ ਇਥੇ ਹਾਜਰ ਲੋਕਾਂ ਨੂੰ ਸਦਾਂ ਯਾਦ ਰਹਿਣਾਂ ਸੀ, ਮੁਲਤਾਂਨੀ ਜੀ ਨੇ ਖਾਸ ਤੌਰ ਤੇ ਲਾਡੀ ਨੂੰ ਵਧਾਈ ਦਿੰਦੇ ਕਿਹਾ ਸੀ...

" ਕੁੜੀਏ, ਤੂੰ ਧਿਆਂਨ ਚੰਦ ਦੇ ਪਰਵਾਰ ਵਿਚੋ ਤਾਂ ਨਹੀਂ ? ਵਧਾਈ ਹੋਵੇ ਤੈਨੂੰ, ਜੋ ਤੂੰ ਅੱਜ ਕੀਤਾ ਆ ਇਹ ਮੈਨੂੰ ਸੁਪਨਾਂ ਲਗਦਾ, ਬਹੁਤ ਅੱਛੇ''।

ਹੁਣ ਸਭ ਹੌਲੀ ਹੌਲੀ ਘਰਾਂ ਨੂੰ ਜਾਂਣ ਲੱਗ ਪਏ ਸਨ, ਹਰਿੰਦਰ ਹੋਰਾਂ ਦਾ ਕੋਈ ਨਾਂਮ ਨਿਸ਼ਾਂਨ ਉਥੇ ਨਹੀਂ ਸੀ, ਭਾਂਵੇ ਉਹ ਹਾਰੇ ਨਹੀਂ ਸੀ ਪਰ ਇਹ ਉਨਾਂ ਲਈ ਹਾਰ ਤੋਂ ਵੀ ਬਦਤਰ ਸੀ, ਲਾਡੀ ਆਪਣੀਂ ਟੀਮ ਨਾਲ ਸਟੇਡੀਅਮ ਦੇ ਅੰਦਰ ਬਣੇ ਰੂਮ ਵਿੱਚ ਕੱਪੜੇ ਬਦਲਣ ਜਾ ਹੀ ਰਹੀ ਸੀ ਕਿ ਜਰਨੈਲ ਸਾਹਮਣੇ ਆ ਗਿਆ, ਉਹ ਵੀ ਹਾਲੇ ਟਰੈਕ ਸੂਟ ਵਿੱਚ ਸੀ, ਲਾਡੀ ਨੇ ਗੋਲ ਕੀਪਰ ਨੂੰ ਪਹਿਚਾਂਣ ਲਿਆ ਸੀ.........

" ਮੈਂ ਨਹੀਂ ਜਾਂਣਦਾ ਕਿ ਮੇਰਾ ਫਿਰ ਜਨਮ ਹੋਵੇਗਾ ਪਰ ਜੇ ਹੋਵੇ ਤਾਂ ਰੱਬ ਤੁਹਾਨੂੰ ਮੇਰੀ ਭੈਂਣ ਬਣਾ ਕੇ ਭੇਜੇ "।
ਜਰਨੈਲ ਦੇ ਚਿਹਰੇ ਤੇ ਸਭ ਤੋ ਅਲੱਗ ਭਾਵ ਸਨ, ਉਹ ਇਸ ਕੁੜੀ ਨੂੰ ਕਿਸੇ ਵਿਰੋਧੀ ਧਿਰ ਦੀ ਤਰਾਂ ਨਹੀਂ ਸੀ ਦੇਖ ਰਿਹਾ, ਉਹਦੇ ਲਈ ਲਾਡੀ ਇੱਕ ਦੇਵੀ ਸੀ ਜਿਸਨੇ ਕੁਝ ਮਿੰਟਾਂ ਵਿੱਚ ਹੀ ਸਭ ਦੀ ਸੋਚ ਨੂੰ ਐਸਾ ਝਟਕਾ ਦਿੱਤਾ ਸੀ ਜੋ ਸਦਾਂ ਯਾਦ ਰਹਿਣਾਂ ਸੀ ।
" ਵੀਰ ਜੀ ਜੇ ਇਹ ਦਿਲੀ ਇਛਾ ਹੈ ਤਾਂ ਮੇਰੀ ਵੀ ਅਰਦਾਸ ਆ ਕਿ ਤੁਹਾਡੀ ਇੱਛਾ ਪੂਰੀ ਹੋਵੇ, ਤੁਹਾਡੀ ਪੂਰੀ ਟੀਮ ਬਿਨਾਂ ਮਿਲਿਆਂ ਹੀ ਚਲੇ ਗਈ ਆ, ਜੇ ਤੁਸੀ ਹਾਲੇ ਇਥੇ ਖੜੇ ਹੋ ਤਾਂ ਇਸਦਾ ਇਹ ਮਤਲਬ ਆ ਕਿ ਤੁਸੀਂ ਵੀ ਮੇਰੇ ਵੀਰ ਬਣਨ ਦੀ ਯੋਗਤਾ ਰੱਖਦੇ ਓ, ਮੈਨੂੰ ਖੁਸ਼ੀ ਆ ਕਿ ਤੁਹਾਡੇ ਵਰਗੇ ਖਿਡਾਰੀ ਹਾਲੇ ਮੌਜੂਦ ਹਨ "।
ਲਾਡੀ ਨੇਂ ਜਰਨੈਲ ਨੂੰ ਬੜੇ ਪਰੇਮ ਨਾਲ ਇਹ ਗੱਲਾਂ ਕਹੀਆਂ ਸਨ, ਜਰਨੈਲ ਦੀ ਰੂਹ ਪਰਸੰਨ ਹੋ ਗਈ ਸੀ ।
" ਛੋਟੀ ਭੈਂਣ ਨੂੰ ਫਿਰ ਮਿਲ ਸਕਦਾ ਆਂ?"। ਉਹ ਸਵਾਲੀ ਬਣਿਆ ਖੜਾ ਸੀ ।
" ਵੀਰ ਮਿਲਣ ਲਈ ਪੁੱਛਦੇ ਨਹੀਂ ਹੁੰਦੇ ਜਦ ਮਨ ਕਰੇ ਮਿਲ ਲੈਂਦੇ ਆ "।
ਏਨੀ ਗੱਲ ਕਹਿ ਕੇ ਲਾਡੀ ਨੇਂ ਜਰਨੈਲ ਦੇ ਸੀਨੇ ਠੰਡ ਪਾ ਦਿੱਤੀ, ਹੁਣ ਉਹ ਸਭ ਜਾ ਚੁੱਕੇ ਸਨ, ਜਰਨੈਲ ਉਥੇ ਹੀ ਖੜਾ ਸੀ, ਉਸਦੀਆਂ ਅੱਖਾਂ ਅੱਗੇ ਹੱਥ ਵਿੱਚ ਹਾਕੀ ਲਈ ਲਾਡੀ ਹਾਲੇ ਵੀ ਖੜੀ ਸੀ ਜਿਵੇ ਇੱਕ ਹੋਰ ਗੋਲ ਕਰਨਾਂ ਚਾਹੁੰਦੀ ਹੋਵੇ, ਜਰਨੈਲ ਮਨ ਹੀ ਮਨ ਮੁਸਕਰਾਇਆ ਤੇ ਲਾਡੀ ਦੀ ਤਸਵੀਰ ਮਨ ਵਿੱਚ ਵਸਾਈ ਚਲੇ ਗਿਆ ।

## ਕਾਂਡ 7

ਲਾਡੀ ਹੁਣ ਕਿਸੇ ਸਟਾਰ ਤੋਂ ਘੱਟ ਨਹੀਂ ਸੀ, ਅਗਲੇ ਦਿਨ ਜਿਵੇਂ ਸਾਰਾ ਕਾਲਜ ਹੋਰ ਸਭ ਕੁਝ ਭੁੱਲ ਕੇ ਉਸਦੇ ਹੌਂਸਲੇ ਦੀਆਂ ਹੀ ਗੱਲਾਂ ਕਰ ਰਿਹਾ ਹੋਵੇ, ਰਮੇਸ਼ ਤੇ ਰਵੀ ਦੋਵਾਂ ਦਾ ਡਾਕਟਰੀ ਇਲਾਜ ਹੋ ਚੁੱਕਾ ਸੀ, ਰਵੀ ਦੀ ਅੱਖ ਤੇ ਪੱਟੀ ਸੀ ਤੇ ਰਮੇਸ਼ ਦੇ ਗੋਡੇ ਨੂੰ ਸਹੀ ਕਰਕੇ ਪਲਸਤਰ ਲਾ ਦਿੱਤਾ ਸੀ, ਰਮੇਸ਼ ਨੂੰ ਚੱਲਣ ਲਈ ਫੌੜੀ ਦਾ ਸਹਾਰਾ ਲੈਣਾਂ ਪੈ ਰਿਹਾ ਸੀ, ਭਾਂਵੇ  ਡਾਕਟਰ ਨੇਂ ਉਸ ਨੂੰ ਅਰਾਂਮ ਕਰਨ ਲਈ ਕਿਹਾ ਸੀ ਪਰ ਰਮੇਸ਼ ਫੌੜੀ ਨਾਲ ਚੱਲ ਕੇ ਵੀ ਕਾਲਜ ਆਇਆ ਸੀ, ਅੱਜ ਵੀ ਸਭ ਨੂੰ ਕੋਈ ਪੀਰਡ ਲਾਉਣ ਵਿੱਚ ਕੋਈ ਦਿਲਚਸਪੀ ਨਹੀਂ ਸੀ, ਲਾਡੀ ਦੇ ਦੁਆਲੇ ਭੀੜ ਜੁੜੀ ਹੋਈ ਸੀ, ਉਹ ਸਾਰੇ ਲਾਂਨ ਵਿੱਚ ਬੈਠੇ ਸਨ, ਰਵੀ ਤੇ ਰਮੇਸ਼ ਨੂੰ ਆਉਦੇ ਦੇਖ ਕੁਝ ਸਟੂਡੈਂਟਾਂ ਨੇਂ ਨਾਹਰਾ ਲਗਾ ਦਿੱਤਾ...
" ਦੁਆਬਾ ਕਾਲਜ " ਤੇ ਦੂਸਰਿਆਂ ਨੇਂ ਉਚੀ ਅਵਾਜ ਵਿੱਚ ਕਿਹਾ " ਜਿੰਦਾਬਾਦ"
ਰਮੇਸ਼ ਨਾਲ ਬਹੁਤਿਆਂ ਨੂੰ ਹਮਦਰਦੀ ਹੋ ਰਹੀ ਸੀ ।

“ ਆਓ ਵੀਰ ਜੀ, ਤੁਹਾਡੀ ਸੱਟ ਦਾ ਬਹੁਤ ਅਫਸੋਸ ਆ ”। ਲਾਡੀ ਉਠ ਕੇ ਖੜੀ ਹੋ ਗਈ, ਅੱਜ ਰਮੇਸ਼ ਉਸਨੂੰ ਵਾਕਿਆ ਹੀ ਇੱਕ ਵੀਰ ਵਰਗਾ ਜਾਪਦਾ ਸੀ ।
“ ਇਨਾਂ ਸੱਟਾਂ ਦੀ ਹੀ ਤਾਂ ਸਾਰੀ ਮੇਹਰਬਾਂਨੀ ਆਂ, ਜੇ ਇਹ ਨਾਂ ਲਗਦੀਆਂ ਤਾਂ ਅਸੀਂ ਚੰਡੀ ਦੀ ਦੇਵੀ ਦੇ ਦਰਸ਼ਨ ਕਿਵੇਂ ਕਰਦੇ?”। ਰਮੇਸ਼ ਇਸ ਸੱਟ ਤੇ ਵੀ ਖੁਸ਼ ਸੀ ।
“ ਚੰਡੀ ਦੀ ਦੇਵੀ ?” ।ਲਾਡੀ ਨੂੰ ਕੁਝ ਸਮਝ ਨਹੀਂ ਸੀ ਪਈ ।
“ ਜੋ ਕੱਲ ਮੇਰੀ ਭੈਂਣ ਨੇਂ ਕੀਤਾ ਉਹ ਚੰਡੀ ਦੀ ਦੇਵੀ ਹੋ ਕੇ ਹੀ ਕੀਤਾ ਜਾ ਸਕਦਾ ਆ, ਮੁੰਡਿਆਂ ਦੀ ਟੀਮ ਵਿੱਚ ਖੇਡਣ ਦਾ ਹੌਸਲਾ ਇੱਕ ਪੰਜਾਬੀ ਕੁੜੀ ਵਿੱਚ ਹੋ ਸਕਦਾ ਇਸ ਗੱਲ ਦੀ ਮੈਂ ਕਲਪਨਾਂ ਵੀ ਨਹੀਂ ਸੀ ਕਰ ਸਕਦਾ ”।
ਰਮੇਸ਼ ਨੂੰ ਲਾਡੀ ਦੀ ਦਲੇਰੀ ਤੇ ਰਹਿ ਰਹਿ ਕੇ ਮਾਂਣ ਹੋ ਰਿਹਾ ਸੀ ।
“ ਅੱਜ ਜਿਸਨੇ ਜੋ ਵੀ ਖਾਣਾਂ ਤੇ ਪੀਣਾਂ ਆ ਉਹ ਦਿਲ ਦੀ ਰੀਝ ਲਾਹ ਲਵੇ, ਮੇਰੇ ਵੱਲੋ ਸਾਰਿਆਂ ਨੂੰ ਪਾਰਟੀ ”।
ਰਵੀ ਸੱਟ ਲਵਾ ਕੇ ਵੀ ਚੜਦੀ ਕਲਾ ਵਿੱਚ ਸੀ, ਪਾਰਟੀ ਦਾ ਨਾਂ ਸੁਣ ਕੇ ਸਭ ਦੀ ਖੁਸ਼ੀ ਦੁੱਗਣੀ ਹੋ ਗਈ ਸੀ, ਕਾਲਜ ਦੇ ਸਮੇਂ ਵਿੱਚ ਐਸੀਆਂ ਪਾਰਟੀਆਂ ਦੀ ਖੁਸ਼ੀ ਇਸ ਲਈ ਨਹੀਂ ਸੀ ਕਿ ਚਾਹ ਪੀਤੀ ਜਾਵੇਗੀ, ਸਮੋਸੇ ਖਾਧੇ ਜਾਂਣਗੇ ਸਗੋ ਇਸ ਲਈ ਹੁੰਦੀ ਸੀ ਕਿ ਕੁਝ ਪਲ ਇਕੱਠੇ ਬੈਠਿਆ ਜਾ ਸਕੇਗਾ, ਸਾਰੇ ਕੈਂਨਟੀਨ ਵੱਲ ਤੁਰ ਪਏ, ਕੈਂਨਟੀਨ ਭਰ ਗਈ, ਕੁਝ ਹੀ ਦੇਰ ਵਿੱਚ ਕੈਂਨਟੀਨ ਦੇ ਸ਼ੋਅਕੇਸ ਵਿੱਚ ਪਏ ਸਮੋਸੇ ਤੇ ਮੱਠੀਆਂ ਖਤਮ ਹੋ ਚੁੱਕੇ ਸਨ ।

ਰਵੀ ਦਾ ਪਿਓ ਸ਼ਹਿਰ ਦਾ ਮਸ਼ਹੂਰ ਬਜਾਜ ਸੀ ਤੇ ਦੌਲਤ ਦੀ ਕਮੀਂ ਕੋਈ ਨਹੀਂ ਸੀ, ਇੱਕ ਰੁਪਿਆ ਰਵੀ ਲਈ ਦਸ ਪੈਸੇ ਦੀ ਕੀਮਤ ਰੱਖਦਾ ਸੀ, ਉਹ ਸਾਰੇ ਹਾਲੇ ਖੁਸ਼ ਹੀ ਹੋ ਰਹੇ ਸਨ ਕਿ ਹਰਿੰਦਰ, ਮਿੰਟੂ ਤੇ ਚਾਰ ਪੰਜ ਹੋਰ ਮੁੰਡੇ ਉਨਾਂ ਦਾ ਪੁੱਛਦੇ ਪੁਛਾਉਦੇ ਕੈਂਨਟੀਨ ਵਿੱਚ ਆ ਗਏ, ਹਰਿੰਦਰ ਨੂੰ ਦੇਖ ਸਭ ਚੁੱਪ ਜਿਹੇ ਹੋ ਗਏ, ਉਸ ਦਾ ਅਚਾਂਨਕ ਦੂਜੇ ਦਿਨ ਹੀ ਇਸ ਤਰਾਂ ਆ ਜਾਣਾਂ ਕਿਸੇ ਨੂੰ ਚੰਗਾ ਨਹੀ ਲੱਗਿਆ......।
“ ਕੀ ਗੱਲ ਚੁੱਪ ਕਿਓ ਹੋ ਗਏ, ਮਨਾਓ ਖੁਸ਼ੀ, ਜਿੱਤ ਹਾਸਲ ਕੀਤੀ ਆ ਖਾਲਸਿਆਂ ਤੇ”। ਹਰਿੰਦਰ ਇਸ ਤਰਾਂ ਬੋਲਿਆ ਜਿਵੇ ਉਸ ਨੂੰ ਇਸ ਹਾਰ ਦੀ ਕੋਈ ਬਹੁਤੀ ਗਮੀ ਨਹੀਂ ਸੀ ।
“ ਨਾਂ ਕੋਈ ਜਿੱਤਿਆ ਤੇ ਨਾਂ ਕੋਈ ਹਾਰਿਆ, ਮੈਚ ਬਰਾਬਰ ਸੀ ਫਿਰ ਤੁਸੀ ਐਸੀ ਗੱਲ ਕਿਓ ਕਰ ਰਹੇ ਓ?” ।
ਲਾਡੀ ਨੂੰ ਹਰਿੰਦਰ ਦਾ ਬੋਲਣ ਦਾ ਲਹਿਜਾ ਬਹੁਤ ਖਟਕਿਆ ਸੀ, ਇੱਕ ਤਾਂ ਉਹ ਦੂਜੇ ਕਾਲਜ ਬਿਨ ਬੁਲਾਇਆ ਮਹਿਮਾਂਨ ਬਣ ਗਿਆ ਸੀ ਤੇ ਦੂਸਰੇ ਮੈਚ ਵਿੱਚ ਗਲਤ ਗੇਮ ਖੇਡਦਾ ਰਿਹਾ ਤੇ ਹੁਣ ਵੀ ਹੀਰੋ ਬਣਿਆ ਫਿਰਦਾ ।
“ ਹੋਰ ਕੋਈ ਜਿਤਿਆ ਹੋਵੇ ਜਾਂ ਨਾਂ ਪਰ ਦਿਲਜੀਤ ਜੀ ਤੁਸੀ ਕੱਲ ਬਹੁਤ ਕੁਝ ਜਿੱਤਿਆ ਆ ਤੇ ਮੈਂ ਵਧਾਈ ਦੇਂਣ ਆਇਆ ਹਾਂ”।
ਹਰਿੰਦਰ ਉਸ ਅੱਗੇ ਫਿਲਮੀ ਅੰਦਾਜ ਵਿੱਚ ਝੁਕਦਾ ਬੋਲਿਆ ।

“ ਸਾਡੇ ਕਾਲਜ ਜੋ ਵੀ ਜਿੱਤ ਹਾਰ ਹੁੰਦੀ ਆ ਉਹ ਪੂਰੀ ਟੀਮ ਦੀ ਹੁੰਦੀ ਆ, ਕਿਸੇ ਇੱਕ ਖਿਡਾਰੀ ਦੀ ਨਹੀਂ, ਪਰ ਫਿਰ ਵੀ ਤੁਸੀ ਆਏ ਹੋ, ਬੈਠੋ, ਸਾਡੇ ਨਾਲ ਚਾਹ ਪੀਓ ਅਸੀਂ ਖੁਸ਼ੀ ਰਲ ਕੇ ਮਨਾ ਲੈਂਦੇ ਆਂ ”।
ਰਮੇਸ਼ ਨੇਂ ਗੱਲ ਆਪਣੇ ਹੱਥ ਲੈ ਲਈ ਸੀ ਉਹ ਨਹੀਂ ਸੀ ਚਾਹੁੰਦਾ ਕਿ ਹਰਿੰਦਰ ਦੇ ਬਹੁਤਾ ਮੂੰਹ ਲੱਗਿਆ ਜਾਵੇ, ਹਰਿੰਦਰ ਦੀ ਗਲਤ ਕੰਮਾਂ ਵਿੱਚ ਮਸ਼ਹੂਰੀ ਸਭ ਜਾਂਣਦੇ ਸਨ, ਸਿਵਾਏ ਉਥੇ ਬੈਠੀਆਂ ਨਵੀਆਂ ਕੁੜੀਆਂ ਦੇ, ਜਿਨਾਂ ਵਿੱਚ ਲਾਡੀ ਵੀ ਸੀ ।
“ ਆਹ ਹੋਈ ਨਾਂ ਮਿੱਤਰਾਂ ਵਾਲੀ ਗੱਲ, ਬੈਠੋ ਬਈ ਖਾਲਸਿਓ, ਦੁਆਬੀਆਂ ਦੀ ਮਹਿਮਾਂਨ ਨਿਵਾਜੀ ਦੇਖੋ ”।
ਏਨੀ ਗੱਲ ਕਹਿ ਕੇ ਉਹ ਬੈਠ ਗਿਆ, ਕੁਝ ਮੁੰਡੇ ਉਨਾਂ ਨੂੰ ਜਗਾ ਦੇਂਣ ਲਈ ਉਠ ਕੇ ਖੜੇ ਹੋ ਗਏ ਸਨ, ਹਰਿੰਦਰ ਚਾਹ ਪੀ ਰਿਹਾ ਸੀ ਤੇ ਸਭ ਨੂੰ ਤਾੜ ਵੀ ਰਿਹਾ ਸੀ, ਲਾਡੀ ਤੇ ਆ ਕੇ ਉਸਦੀ ਨਜਰ ਰੁਕ ਜਾਂਦੀ, ਰਮੇਸ਼ ਨੂੰ ਉਸਦਾ ਲਾਡੀ ਵੱਲ ਇਸ ਤਰਾਂ ਦੇਖਣਾਂ ਚੰਗਾ ਨਹੀਂ ਸੀ ਲਗਦਾ, ਪਰ ਉਹਦੇ ਕੋਲ ਹੋਰ ਕੋਈ ਚਾਰਾ ਵੀ ਨਹੀਂ ਸੀ, ਕਾਫੀ ਦੇਰ ਹਰਿੰਦਰ ਆਪਣੀਆਂ ਛੱਡਦਾ ਰਿਹਾ, ਕੁੜੀਆ ਹੌਲੀ ਹੌਲੀ ਪੀਰਡ ਲੱਗਣ ਦਾ ਕਹਿ ਕੇ ਨਿਕਲ ਰਹੀਆਂ ਸਨ, ਹੁਣ ਲਾਡੀ ਨੇਂ ਵੀ ਉਸ ਦੀ ਹੋਰ ਬਕਵਾਸ ਸੁਣਨ ਦੀ ਲੋੜ ਨਾਂ ਸਮਝੀ ਤੇ ਉਠ ਕੇ ਖੜੀ ਹੋ ਗਈ, ਨਾਲ ਦੀਆਂ ਦੋ ਸਹੇਲੀਆਂ ਵੀ ਖੜੋ ਗਈਆਂ ।
“ ਠੀਕ ਆ ਵੀਰ ਜੀ ਸਾਡਾ ਵੀ ਪੀਰਡ ਦਾ ਸਮਾਂ ਹੋ ਗਿਆ, ਫੇਰ ਮਿਲਦੇ ਆਂ, ਸਤਿ ਸ਼ਿਰੀ ਅਕਾਲ ਹਰਿੰਦਰ ਜੀ ”।
ਲਾਡੀ ਨੇਂ ਰਮੇਸ਼ ਤੇ ਰਵੀ ਨੂੰ ਕਿਹਾ ਤੇ ਹਰਿੰਦਰ ਨੂੰ ਵਿੱਸ਼ ਕੀਤੀ ।
“ ਕਮਾਲ ਦੀ ਗੱਲ ਆ, ਅਸੀਂ ਤੁਹਾਨੂੰ ਮਿਲਣ ਆਏ ਆਂ ਤੇ ਤੁਸੀਂ ਪੀਰਡ ਦੀ ਚਿੰਤਾ ਕਰ ਰਹੇ ਓ?” ।
ਹਰਿੰਦਰ ਨੂੰ ਲੱਗਿਆ ਏਥੇ ਉਸਦਾ ਕੋਈ ਨੋਟਿਸ ਹੀ ਨਹੀਂ ਲੈ ਰਿਹਾ ।
“ ਮਿਲ  ਤੁਸੀ ਲਿਆ ਹੈ, ਪਰ ਅਸੀਂ ਏਥੇ ਪੜਨ ਵੀ ਆਉਦੇ ਹਾਂ, ਜਿੰਨਾਂ ਫਰੀ ਸਮਾਂ ਸੀ ਉਹ ਖਤਮ, ਨਾਲੇ ਅਸੀਂ ਆਪ ਨੂੰ ਬੁਲਾਇਆ ਨਹੀਂ ਸੀ ਤੇ ਨਾਂ ਹੀ ਸਾਡੇ ਕੋਲ ਤੁਹਾਡੇ ਜਿੰਨੀ ਖੁੱਲ ਆ ਕਿ ਬਿਨਾਂ ਕਿਤਾਬਾਂ ਤੋਂ ਕਾਲਜ ਆਈਏ ”।
ਲਾਡੀ ਨੇਂ ਸਖਤ ਪਰ ਸ਼ਾਂਤ ਲਹਿਜੇ ਵਿੱਚ ਕਿਹਾ ।
“ ਚਲੋ ਕਿਸੇ ਦਿਨ ਤੁਹਾਡੇ ਬੁਲਾਉਣ ਤੇ ਆ ਜਾਂਵਾਂਗੇ, ਫਿਰ ਸਮਾਂ ਕੁਝ ਜਿਆਦਾ ਲੈ ਲੈਣਾਂ ”।
ਹਰਿੰਦਰ ਨੇ ਚੋਟ ਜਿਹੀ ਲਾਈ, ਹੁਣ ਰਮੇਸ਼ ਤੋ ਜਰ ਨਹੀਂ ਸੀ ਹੋ ਰਿਹਾ ਉਹ ਕੁਝ ਕਹਿਣ ਹੀ ਲੱਗਾ ਸੀ ਕਿ ਲਾਡੀ ਨੇਂ ਪਹਿਲਾਂ ਹੀ ਗੱਲ ਫੜ ਲਈ ।
“ ਦੇਖੋ ਹਰਿੰਦਰ, ਨਾਂ ਤਾਂ ਸਾਡੀ ਕੋਈ ਰਿਸ਼ਤੇਦਾਰੀ ਆ ਤੇ ਨਾਂ ਹੀ ਮੈਂਨੂੰ ਤੁਹਾਡੇ ਵਰਗੇ ਵਿਹਲੜਾਂ ਨੂੰ ਮਿਲਣ ਦਾ ਸ਼ੌਂਕ ਆ, ਦੁਆਬੀਆਂ ਦੀ ਮਹਿਮਾਂਨ ਨਿਵਾਜੀ ਹੁਣ ਇਥੇ ਖਤਮ ਹੁੰਦੀ ਹੈ, ਬੜੀ ਖੁਸ਼ੀ ਹੋਈ ਤੁਹਾਨੂੰ ਮਿਲ ਕੇ ”।
ਏਨਾਂ ਕਹਿ ਕੇ ਲਾਡੀ ਬਿਨਾਂ ਪਿੱਛੇ ਮੁੜੇ ਦੇਖਿਆਂ ਕੈਂਨਟੀਨ ਵਿੱਚੋ ਬਾਹਰ ਹੋ ਗਈ ।
“ ਕਿਆ ਤੇਵਰ ਆ ਬਈ ਘੌੜੀ ਦੇ, ਪਰ ਇਹਨੂੰ ਹਾਲੇ ਪਤਾ ਨਹੀਂ ਕਿ ਅਸੀਂ ਅਲਕ ਘੋੜੀਆਂ ਤੇ ਕਾਠੀ ਪਾਉਣੀ...”।

ਹਰਿੰਦਰ ਹਾਲੇ ਬੋਲ ਹੀ ਰਿਹਾ ਸੀ ਕਿ ਰਮੇਸ਼ ਆਪੇ ਤੋਂ ਬਾਹਰ ਹੋ ਗਿਆ ਤੇ ਉੱਠ ਕੇ ਕਹਿਣ ਲੱਗਾ।
" ਹਰਿੰਦਰ ਹੁਣ ਤੂੰ ਆਪਣੇ ਚਮਚੇ ਲੈ ਕੇ ਦੌੜਜਾ ਨਹੀਂ ਤਾਂ ਦੁਆਬੀਆਂ ਦੇ ਹੱਥ ਵੀ ਦੇਖੇਂਗਾ "।
ਰਮੇਸ਼ ਦੇ ਨਾਲ ਦੇ ਮੁੰਡੇ ਵੀ ਸਾਵਧਾਂਨ ਹੋ ਗਏ ਸਨ, ਉਨਾਂ ਵਿੱਚੋਂ ਬਹੁਤੇ ਕਿਸੇ ਨਾਂ ਕਿਸੇ ਕਾਰਨ ਹਰਿੰਦਰ ਤੋਂ ਔਖੇ ਸਨ, ਕੋਈ ਖੇਡ ਦੇ ਪੱਖੋਂ ਤੇ ਕੋਈ ਹਰਿੰਦਰ ਦੀਆਂ ਸ਼ਹਿਰ ਵਿੱਚ ਕੀਤੀਆਂ ਬੇਹਯਾਈਆਂ ਤੋਂ ।
" ਓਹੋ ਗੁੱਸਾ ਕਾਹਤੋਂ ਕਰਦਾਂ ਬਾਈ, ਪਹਿਲਾਂ ਠੀਕ ਹੋ ਲਾ, ਫੇਰ ਗੁੱਸਾ ਵੀ ਕਰ ਲਈਂ "।
ਹਰਿੰਦਰ ਢੀਠ ਜਿਹਾ ਹੋ ਕੇ ਬੋਲਿਆ ਤੇ ਉਠ ਕੇ ਖੜਾ ਹੋ ਗਿਆ, ਉਹਦੇ ਨਾਲ ਦੇ ਵੀ ਖੜੇ ਹੋ ਗਏ, ਦੋ ਮਿੰਟ ਦੇ ਅੰਦਰ ਹੀ ਉਹ ਕਾਲਜੋ ਬਾਹਰ ਨਿਕਲ ਗਏ ਸਨ, ਹਰਿੰਦਰ ਸਿਰੇ ਦਾ ਸਕੀਮੀ ਸੀ ਉਹ ਜਾਂਣਦਾ ਸੀ ਕਿ ਦੂਜੇ ਕਾਲਜ ਦੇ ਅੰਦਰ ਆ ਕੇ ਪੰਗਾ ਲੈਣਾਂ ਮੂਰਖਤਾ ਆ ,ਰਮੇਸ਼ ਨੂੰ ਨਾਲਦਿਆਂ ਨੇਂ ਠੰਡਾ ਕੀਤਾ, ਉਹ ਉਠ ਕੇ ਲਾਂਨ ਵਿੱਚ ਆ ਗਏ, ਸਟੂਡੈਂਟ ਉਨਾਂ ਦਾ ਹਾਲ ਚਾਲ ਪੁੱਛ ਰਹੇ ਸਨ, ਰਮੇਸ਼ ਇੱਕ ਵਾਰ ਫਿਰ ਲਾਡੀ ਨੂੰ ਮਿਲਣਾਂ ਚਾਹੁੰਦਾ ਸੀ, ਲਾਡੀ ਹੋਰਾਂ ਦੇ ਅੱਗੜ ਪਿੱਛੜ ਦੋ ਪੀਰਡ ਸਨ, ਪੜਾਈ ਭਾਂਵੇ ਕੋਈ ਹੋਈ ਨਹੀਂ ਸੀ, ਸਾਰਾ ਪੀਰਡ ਕੱਲ ਦੇ ਮੈਚ ਦੀਆਂ ਹੀ ਗੱਲਾਂ ਹੁੰਦੀਆਂ ਰਹੀਆਂ ਸਨ, ਪੀਰਡ ਤੋਂ ਬਾਅਦ ਲਾਡੀ ਕਲਾਸ ਵਿੱਚੋਂ ਬਾਹਰ ਆ ਗਈ ਤੇ ਸਾਹਮਣੇ ਲਾਂਨ ਵਿੱਚ ਬੈਠੇ ਰਮੇਸ਼ ਨੂੰ ਦੇਖ ਕੇ ਕੋਲ ਆ ਗਈ ਉਹ ਵੀ ਜਾਨਣਾਂ ਚਾਹੁੰਦੀ ਸੀ ਕਿ ਬਾਅਦ ਵਿੱਚ ਕੀ ਹੋਇਆ ।
" ਵੀਰ ਜੀ ਇਹ ਪਾਂਗਲ ਏਥੇ ਕੀ ਲੈਣ ਆਇਆ ਹੋਵੇਗਾ?" ।
ਲਾਡੀ ਨੇਂ ਰਮੇਸ਼ ਨੂੰ ਪੁੱਛਿਆ ।
" ਹਰਿੰਦਰ ਦਾ ਏਥੇ ਆਉਣਾਂ ਬੇਸਬੱਬ ਨਹੀਂ ਹੋ ਸਕਦਾ, ਉਹ ਆਪਣੀ ਬੇਇਜਤੀ ਨੂੰ ਪਚਾ ਨਹੀਂ ਸਕਦਾ, ਜਰੂਰ ਕੋਈ ਚੱਕਰ ਚਲਾਏਗਾ, ਤੂੰ ਜਰਾ ਸਾਵਧਾਂਨ ਰਹੀਂ "।
ਰਮੇਸ਼ ਲਾਡੀ ਲਈ ਚਿੰਤਤ ਸੀ ।
" ਮੈਨੂੰ ਸਾਵਧਾਂਨੀ ਵਰਤਣ ਦੀ ਕੀ ਲੋੜ ਆ, ਮੇਰਾ ਉਹਦੇ ਨਾਲ ਕੋਈ ਸਬੰਧ ਨਹੀਂ "।
ਲਾਡੀ ਹਾਲੇ ਮਸਲੇ ਦੀ ਗੰਭੀਰਤਾ ਨਹੀਂ ਸੀ ਸਮਝੀ, ਪਿੰਡ ਦੀਆਂ ਗੱਲਾਂ ਉਹ ਬਥੇਰੀਆਂ ਜਾਂਣਦੀ ਸੀ ਪਰ ਸ਼ਹਿਰੀ ਮੁੰਡਿਆਂ ਦੇ ਹੱਥਕੰਡੇ ਉਹਦੇ ਲਈ ਨਵੇਂ ਸਨ ।
" ਹਰਿੰਦਰ ਕੋਲ ਚੌਵੀ ਘੰਟੇ ਕੋਈ ਕੰਮ ਨਹੀਂ, ਲੋਕਾਂ ਨੂੰ ਤੰਗ ਕਰਨਾਂ ਹੀ ਇਸ ਦਾ ਸ਼ੌਕ ਆ, ਸਬੰਧ ਐਸੇ ਲੋਕ ਖੁਦ ਬਣਾ ਲੈਂਦੇ ਆ, ਬੱਸ ਇਹਦੇ ਬਹੁਤਾ ਮੂੰਹ ਨਹੀਂ ਲੱਗਣਾਂ "।
ਰਮੇਸ਼ ਜਾਂਣਦਾ ਸੀ ਕਿ ਹਰਿੰਦਰ ਲਸੂੜੇ ਦੀ ਗਿਟਕ ਆ, ਛੇਤੀ ਲਹਿਣੀ ਨਹੀਂ ।
" ਜਿਵੇ ਤੁਸੀ ਕਹੋ ਵੀਰ ਜੀ, ਠੀਕ ਆ ਫਿਰ ਕੱਲ ਮਿਲਦੇ ਆਂ "।
ਏਨਾਂ ਕਹਿ ਕੇ ਲਾਡੀ ਨਾਲਦੀਆਂ ਕੁੜੀਆਂ ਨਾਲ ਬੱਸ ਸਟੈਂਡ ਨੂੰ ਤੁਰ ਪਈ, ਬੱਸ ਸਟੈਂਡ ਕਾਲਜ ਤੋਂ ਕੋਈ ਬਹੁਤਾ ਦੂਰ ਨਹੀਂ ਸੀ, ਦਸ ਕੁ ਮਿੰਟ ਦਾ ਪੈਦਲ ਰਸਤਾ ਸੀ, ਕੁਝ ਸ਼ਾਰਟ ਕੱਟ ਰਸਤੇ ਸਨ, ਕੁਦਰਤੀ ਤੌਰ ਤੇ ਲਾਡੀ ਹੋਰਾਂ ਵੀ ਸ਼ਾਰਟ ਕੱਟ ਰਸਤਾ ਲਿਆ ਸੀ, ਬੱਸ ਅੱਡੇ ਤੋਂ ਪਹਿਲਾਂ ਆਖਰੀ ਮੋੜ ਤੇ ਹਰਿੰਦਰ ਤੇ ਮਿੰਟੂ ਖੜੇ ਸਨ, ਇੱਕ ਪਾਸੇ ਉਸਦੀ ਇਮਪੋਰਟਡ ਕਾਰ ਖੜੀ ਸੀ, ਹਰਿੰਦਰ ਨੂੰ ਦੇਖ ਕੇ ਲਾਡੀ ਦਾ ਮੱਥਾ ਠਣਕਿਆ ਉਸ ਨੂੰ ਲੱਗਿਆ ਇਹ ਢੀਠ ਜਿਹਾ ਛੇਤੀ ਕੀਤੇ ਬੰਦਾ ਨਹੀਂ ਬਣਨਾਂ, ਲਾਡੀ ਦੇ ਨਾਲ ਦੀਆਂ ਨੇਂ ਵੀ

ਹਰਿੰਦਰ ਨੂੰ ਦੇਖ ਲਿਆ ਸੀ, ਉਹ ਕੁਝ ਘਬਰਾ ਗਈਆਂ ਸਨ ਤੇ ਲਾਡੀ ਵੱਲ ਦੇਖ ਰਹੀਆਂ ਸਨ…
" ਚੁੱਪ ਕਰਕੇ ਤੁਰੀਆਂ ਆਓ, ਘਬਰਾਓ ਨਾਂ, ਖਾ ਨਹੀਂ ਜਾਂਣ ਲੱਗਾ "।
ਲਾਡੀ ਨੇਂ ਹੌਲੀ ਜਿਹੇ ਕਿਹਾ, ਉਹ ਹੁਣ ਨੇੜੇ ਆ ਗਈਆਂ ਸਨ ਤੇ ਕੋਲ ਦੀ ਲੰਘਣ ਲੱਗੀਆਂ ਤਾਂ ਮਿੰਟੂ ਸਾਹਮਣੇ ਆ ਗਿਆ…।
" ਮੈਂ ਕਿਹਾ ਜੀ ਅਸੀਂ ਛੱਡ ਆਈਏ ?" । ਉਹ ਮੀਸਣਾਂ ਜਿਹਾ ਹਾਸਾ ਹੱਸ ਕੇ ਬੋਲਿਆ ।
" ਹਰਿੰਦਰ, ਚਮਚੇ ਨੂੰ ਪਾਸੇ ਕਰ ਜੋ ਕਹਿਣਾਂ ਆਪ ਕਹਿ "।
ਲਾਡੀ ਨੂੰ ਮਿੰਟੂ ਤੇ ਰਮੇਸ਼ ਦੀ ਸੱਟ ਕਰਕੇ ਪਹਿਲਾਂ ਵੀ ਗੁੱਸਾ ਸੀ ।
" ਜਿਵੇਂ ਕਹੋ ਮਾਲਕੋ, ਮੈਂ ਤਾਂ ਬੱਸ ਇਹੀ ਅਰਜ ਕਰਨ ਆਇਆ ਸੀ ਬਈ ਅਸੀ ਤੁਹਾਡੇ ਬਹੁਤ ਵੱਡੇ ਫੈਂਨ ਆਂ, ਤੇ ਸਾਡੇ ਨਾਲ ਗੁੱਸੇ ਗੁੱਸੇ ਨਾਂ ਰਹੋ "।
ਹਰਿੰਦਰ ਨੇਂ ਹੱਥ ਜੋੜੇ ਹੋਏ ਸੀ ।
" ਮੈਂ ਕੋਈ ਵੀ ਆਈ ਪੀ ਨਹੀਂ ਜੋ ਤੁਸੀ ਮੇਰੇ ਫੈਂਨ ਬਣੋਂਗੇ, ਤੁਹਾਡੀ ਏਥੇ ਕਿਸੇ ਤਰਾਂ ਵੀ ਦਾਲ ਨਹੀਂ ਗਲਣੀ, ਆਪਣਾਂ ਤੇ ਮੇਰਾ ਸਮਾਂ ਬਰਬਾਦ ਨਾਂ ਕਰੋ"।
ਲਾਡੀ ਹਾਲੇ ਨਰਮੀ ਵਿੱਚ ਬੋਲ ਰਹੀ ਸੀ, ਕੋਲ ਦੀ ਲੰਘਦੇ ਰਾਹੀ ਸੋਚ ਰਹੇ ਸੀ ਕਿ ਆਸ਼ਕੀ ਹੋ ਰਹੀ ਆ ਤੇ ਇਸ ਤਰਾਂ ਦੇਖ ਕੇ ਲੰਘ ਰਹੇ ਸਨ ਜਿਵੇ ਉਨਾਂ ਨੂੰ ਵੀ ਕੋਈ ਸਵਾਦ ਆ ਰਿਹਾ ਹੋਵੇ, ਪਿੱਛਾ ਮੁੜ ਮੁੜ ਕੇ ਦੇਖ ਰਹੇ ਸਨ ।
" ਵੀ ਆਈ ਪੀ ਤਾਂ ਤੁਹਾਡੇ ਮੁਕਾਬਲੇ ਕੁਝ ਵੀ ਨਹੀਂ, ਮੈ ਤਾਂ ਹੈਰਾਂਨ ਆਂ ਕਿ ਏਨੀਂ ਦੇਰ ਤੋ ਮੈਂ ਜਨਾਬ ਨੂੰ ਪਹਿਲੇ ਕਿਓ ਨਹੀਂ ਮਿਲ ਸਕਿਆ, ਬੱਸ ਸਾਡੇ ਤੇ ਥੋੜੀ ਜਿਹੀ ਮਿਹਰਬਾਨੀ …"। ਹਰਿੰਦਰ ਨੇਂ ਗੱਲ ਹਾਲੇ ਪੂਰੀ ਵੀ ਨਹੀ ਸੀ ਕੀਤੀ ਕਿ ਲਾਡੀ ਨੂੰ ਗੁੱਸਾ ਆ ਗਿਆ, ਨਾਲ ਹੀ ਉਹਦੇ ਤੇਵਰ ਬਦਲ ਗਏ ਤੇ ਕਹਿਣ ਲੱਗੀ ।
" ਜਬਾਂਨ ਬੰਦ ਕਰ ਤੇ ਪਾਸੇ ਹੋ ਜਾ, ਨਹੀਂ ਤਾਂ ਮਿਹਰਬਾਂਨੀ ਹੁਣੇ ਈ ਹੋ ਜਾਂਣੀ ਆਂ "।
" ਗੁੱਸੇ ਵਿੱਚ ਤਾਂ ਤੁਸੀ ਹੋਰ ਵੀ ਸੋਹਣੇ ਲੱਗਦੇ ਓ, ਕਿਓ ਮਰੇ ਨੂੰ ਮਾਰਦੇ ਓ "।
ਹਰਿੰਦਰ ਹੋਰ ਵੀ ਢੀਠ ਜਿਹਾ ਹੋ ਗਿਆ, ਉਹ ਲਾਡੀ ਦੀ ਸਿਰਫ ਗੇਂਮ ਹੀ ਜਾਂਣਦਾ ਸੀ, ਫਿਲਹਾਲ ਕੋਈ ਹੋਰ ਬਹੁਤੀ ਜਾਂਣਕਾਰੀ ਉਸਨੂੰ ਲਾਡੀ ਬਾਰੇ ਨਹੀਂ ਸੀ, ਆਂਮ ਤੌਰ ਤੇ ਕੁੜੀਆਂ ਉਸਦੀ ਚਮਕ ਦਮਕ ਤੇ ਪ੍ਰਭਾਵਤ ਹੋ ਜਾਂਦੀਆਂ ਸਨ ਜਾਂ ਕੁਝ ਨੂੰ ਮਹਿੰਗੇ ਤੋਹਫੇ ਭਰਮਾ ਲੈਂਦੇ ਸਨ, ਬਹੁਤੀ ਮਿਹਨਤ ਉਸਨੂੰ ਨਹੀਂ ਸੀ ਕਰਨੀ ਪੈਂਦੀ, ਇਸ ਲਈ ਜਿਸ ਕੁੜੀ ਦੀ ਆਕੜ ਕੁਝ ਜਿਆਦਾ ਹੁੰਦੀ ਜਾਂ ਉਹ ਕਿਸੇ ਇੱਜਤਦਾਰ ਘਰ ਦੀ ਹੁੰਦੀ ਤਾਂ ਉਸ ਕੁੜੀ ਨੂੰ ਪਟਾਉਣ ਵਿੱਚ ਹਰਿੰਦਰ ਨੂੰ ਕੁਝ ਜਿਆਦਾ ਹੀ ਮਜਾ ਆਉਦਾ ਸੀ ।
" ਰੱਜੀ ਆ ਫੜੀਂ ਮੇਰੀਆਂ ਕਿਤਾਬਾਂ, ਲਗਦਾ ਲੱਤਾਂ ਦੇ ਭੂਤ ਗੱਲਾਂ ਨਾਲ ਨਹੀਂ ਮੰਨਦੇ "।
ਲਾਡੀ ਨੇ ਆਪਣੀਆਂ ਕਿਤਾਬਾਂ ਨਾਲ ਦੀ ਕੁੜੀ ਨੂੰ ਫੜਾ ਦਿੱਤੀਆਂ, ਨਾਲ ਦੀਆਂ ਕੁੜੀਆਂ ਤੇ ਹਰਿੰਦਰ ਨਹੀਂ ਸਮਝ ਸਕੇ ਕਿ ਲਾਡੀ ਦੇ ਕੀ ਇਰਾਦੇ ਹਨ, ਵੈਸੇ ਵੀ ਹਰਿੰਦਰ ਦੇ ਕਈ ਸਾਲਾਂ ਦੇ ਤਜਰਬੇ ਵਿੱਚ ਕਿਸੇ ਕੁੜੀ ਦੀ ਹਿੰਮਤ ਨਹੀਂ ਸੀ ਪਈ ਕਿ ਉਨਾਂ ਨੂੰ ਕੁਝ ਕਹਿ ਜਾਵੇ, ਆਂਮ ਤੌਰ ਤੇ ਕੁੜੀਆਂ ਬਚ ਕੇ ਨਿਕਲਣ ਦੀ ਕੋਸਿਸ਼ ਕਰਦੀਆਂ ਸਨ ਪਰ ਇਹ ਦੋ ਲੱਤਾਂ ਵਾਲੇ ਕੁੱਤੇ ਹਰ ਥਾਂ ਪਹੁੰਚ ਜਾਂਦੇ ਸਨ ।

“ ਆਖਰੀ ਵਾਰ ਕਹਿ ਰਹੀ ਆਂ, ਇੱਜਤ ਪਿਆਰੀ ਆ ਤਾਂ ਦਫਾ ਹੋ ਜਾਓ ਤੇ ਮੁੜ ਸਾਡੇ ਰਾਹ ਨਾਂ ਖੜਿਓ, ਨਹੀ ਤਾਂ…”। ਲਾਡੀ ਦੀ ਗੱਲ ਪੂਰੀ ਹੋਣ ਤੋ ਪਹਿਲਾਂ ਹੀ ਮਿੰਟੂ ਬੋਲ ਪਿਆ…॥

“ ਸੋਹਣਿਓ ਗੁੱਸਾ ਨਾਂ ਕਰੋ, ਅਸੀ ਤਾਂ…”। ਤੇ ਬਾਕੀ ਸ਼ਬਦ ਉਸ ਦੇ ਮੂੰਹ ਵਿੱਚ ਹੀ ਰਹਿ ਗਏ, ਲਾਡੀ ਨੇ ਤਾੜ ਕਰਦਾ ਥੱਪੜ ਮਿੰਟੂ ਦੇ ਮਾਰਿਆ, ਮਿੰਟੂ ਦੇ ਤੌਰ ਘੁੰਮ ਗਏ, ਉਹ ਦੋ ਕਦਮ ਪਿੱਛੇ ਜਾ ਪਿਆ, ਡਿਗਦੇ ਡਿਗਦੇ ਨੇਂ ਕੰਧ ਦਾ ਸਹਾਰਾ ਲੈ ਲਿਆ, ਉਸਨੂੰ ਯਕੀਨ ਨਹੀ ਸੀ ਆ ਰਿਹਾ ਬਈ ਇੱਕ ਕੁੜੀ ਏਨੀ ਹਿੰਮਤ ਕਰ ਸਕਦੀ ਆ ? ਹਰਿੰਦਰ ਦੀਆਂ ਅੱਖਾਂ ਹੈਰਾਂਨੀ ਨਾਲ ਚੌੜੀਆਂ ਹੋ ਗਈਆਂ, ਉਹ ਸਮਝ ਗਿਆ ਸੀ ਕਿ ਖੇਲ ਖਤਮ ਤੇ ਹੁਣ ਭੱਜਣ ਵਿੱਚ ਹੀ ਭਲਾ ਆ, ਲਾਡੀ ਦੇ ਨਾਲਦੀਆਂ ਡਰ ਗਈਆਂ ਸਨ, ਉਹ ਖਿਸਕਣ ਨੂੰ ਫਿਰਦੀਆਂ ਸਨ, ਕੁੜੀਆਂ ਨੂੰ ਦੋਹਰੀ ਮਾਰ ਪੈਂਦੀ ਆ, ਇੱਕ ਤੇ ਇਹ ਆਸ਼ਕ ਤੰਗ ਕਰਦੇ ਆ ਤੇ ਦੂਜੇ ਜੇ ਘਰ ਪਤਾ ਲੱਗ ਜਾਵੇ ਤਾਂ ਕਾਲਜ ਤੋਂ ਹਟਾ ਵੀ ਲਿਆ ਜਾਂਦਾ ਆ ਇਸ ਕਰਕੇ ਕਈ ਵਾਰ ਵਿਚਾਰੀਆਂ ਇਸੇ ਡਰੋਂ ਚੁੱਪ ਕਰਕੇ ਸਭ ਕੁਝ ਬਰਦਾਸ਼ਤ ਕਰੀ ਜਾਂਦੀਆਂ ਹਨ ।

“ ਇਹ ਤੂੰ ਚੰਗਾ ਨਹੀਂ ਕੀਤਾ ਦਿਲਜੀਤ, ਅੱਜ ਤੱਕ ਕਿਸੇ ਦੀ ਜੁਰਅੱਤ ਨਹੀਂ ਪਈ ”। ਹਰਿੰਦਰ ਦੀ ਅਵਾਜ ਕੰਬ ਗਈ ਸੀ, ਇੱਕ ਦੋ ਰਾਹੀਆਂ ਨੇਂ ਥੱਪੜ ਵਜਦਾ ਦੇਖ ਲਿਆ ਸੀ ਉਹ ਕੋਲ ਆ ਗਏ ।

“ ਕੀ ਗੱਲ ਹੋਈ ਜੀ ਤੰਗ ਕਰਦੇ ਆ ਮੁੰਡੇ ?” । ਇੱਕ ਬੰਦੇ ਨੇਂ ਪੁੱਛਿਆ ।

“ ਤੁਸੀ ਆਪਣਾਂ ਰਸਤਾ ਪਕੜੋਂ, ਇਨਾਂ ਲਈ ਅਸੀਂ ਕਾਫੀ ਆਂ ”।

ਲਾਡੀ ਨੇ ਕੋਰਾ ਜਿਹਾ ਜਵਾਬ ਦਿੱਤਾ,ਉਹ ਚੰਗੀ ਤਰਾਂ ਜਾਂਣਦੀ ਸੀ ਕਿ ਇਹ ਸਭ ਸਾਊ ਬੰਦੇ ਨਹੀਂ , ਕੁੜੀ ਦੀ ਥੋੜੀ ਜਿਹੀ ਮਦਦ ਕਰਕੇ ਮੁੜ ਉਸਦੀ ਨੇੜਤਾ ਪਰਾਪਤ ਕਰਨ ਦਾ ਯਤਨ ਕਰਦੇ ਆਂ, ਘੱਟ ਕੋਈ ਵੀ ਨਹੀਂ, ਰਾਹੀ ਮੂੰਹ ਜਿਹਾ ਬਣਾ ਕੇ ਅੱਗੇ ਤੁਰ ਗਏ ।

“ ਕਿਓ ਆਇਆ ਦਿਮਾਗ ਟਿਕਾਂਣੇ ?”।

ਲਾਡੀ ਨੇਂ ਮਿੰਟੂ ਨੂੰ ਪੁੱਛਿਆ, ਮਿੰਟੂ ਦੇ ਮਾਪੇ ਮਰ ਗਏ ਸਨ, ਉਹ ਇੱਕ ਕੁੜੀ ਨਾਲ ਹੁਣ ਕਿਵੇਂ ਲੜੇ ? ਮੁੰਡਾ ਹੁੰਦਾ ਤਾਂ ਹੁਣ ਤੱਕ ਗੁੱਥਮ ਗੁੱਥਾ ਹੋਇਆ ਹੁੰਦਾ ਪਰ ਕੁੜੀ ਨਾਲ ਪੰਗੇ ਦਾ ਮਤਲਬ ਆ ਮੂੰਹ ਕਾਲਾ ਤੇ ਲੋਕਾਂ ਦੀ ਮਾਰ, ਆਸ਼ਕੀ ਕਰਦੇ ਮਿੰਟੂ ਦੋ ਵਾਰ ਚੰਗੀ ਕੁੱਟ ਖਾ ਚੁੱਕਾ ਸੀ, ਉਹ ਜਾਂਣਦਾ ਸੀ ਕਿ ਜੇ ਰਾਹੀਆਂ ਦੀ ਕੁੱਟ ਪੈਣ ਲੱਗ ਪਵੇ ਤਾਂ ਪੁਲਸ ਤੋ ਵੀ ਮਾੜੀ ਆ, ਜਿਹਨੇ ਕਦੇ ਕੁੱਤੇ ਦੇ ਸੋਟੀ ਨੀ ਮਾਰੀ ਹੁੰਦੀ ਉਹ ਵੀ ਥੱਪੜ ਮਾਰ ਕੇ ਕਹਿੰਦਾ ॥

“ ਸਾਲਿਆ, ਬਦਮਾਸ਼ੀ ਕਰਦਾਂ ?

“ ਏਹ ਥੱਪੜ ਤੈਨੂੰ ਬਹੁਤ ਮਹਿੰਗਾ ਪਊ ਕੁੜੀਏ ”।

ਖਤਰਨਾਕ ਜਿਹੀ ਭਾਸ਼ਾ ਵਿੱਚ ਮਿੰਟੂ ਨੇਂ ਕਿਹਾ ਤੇ ਉਹ ਕਾਰ ਵਿੱਚ ਬੈਠ ਕੇ ਫਰਾਰ ਹੋ ਗਏ, ਲਾਡੀ ਦੇ ਨਾਲਦੀਆਂ ਨੇਂ ਸੁੱਖ ਦਾ ਸਾਹ ਲਿਆ।

“ ਤੈਨੂੰ ਡਰ ਨੀਂ ਲੱਗਿਆ ਮੁੰਡੇ ਦੇ ਥੱਪੜ ਮਾਰਦੇ?” । ਰੱਜੀ ਉਹਦੀਆਂ ਕਿਤਾਬਾਂ ਮੋੜਦੀ ਹੋਈ ਬੋਲੀ, ਉਸਦੇ ਹੱਥ ਕੰਬੀ ਜਾਂਦੇ ਸਨ ।

“ ਡਰ ਕਿਹੜੀ ਗੱਲ ਦਾ ? ਕਿਸੇ ਦਾ ਕੁਝ ਚੋਰੀ ਕੀਤਾ ਆ?” ।

ਲਾਡੀ ਦਾ ਪਾਰਾ ਹਾਲੇ ਉਤਰਿਆ ਨਹੀਂ ਸੀ, ਉਹ ਅੱਗੇ ਵਧ ਗਈਆਂ ।
" ਐਵੇਂ ਮੋਕ ਨੀਂ ਮਾਰੀਦੀ, ਡਰਿਆਂ ਕੋਈ ਜੀਣ ਨੀਂ ਦਿੰਦਾ, ਡਰ ਡਰ ਕੇ ਜੀਂਣ ਤੋਂ ਮਰਨਾਂ ਚੰਗਾ, ਬਹੁਤਾ ਡਰ ਲਗਦਾ ਤਾਂ ਕੱਲ ਤੋਂ ਮੇਰੇ ਨਾਲ ਨਾਂ ਤੁਰਿਓ, ਜੋ ਮੇਰੇ ਨਾਲ ਹੋਊ ਆਪੇ ਨਜਿੱਠ ਲਊਂ"।
ਲਾਡੀ ਨੂੰ ਕੁੜੀਆਂ ਦੇ ਕਾਂਬੇ ਤੇ ਹੋਰ ਗੁੱਸਾ ਆ ਰਿਹਾ ਸੀ, ਘਰ ਆ ਕੇ ਲਾਡੀ ਨੇਂ ਸਾਰਾ ਕੁਝ ਕੁਲਵੰਤ ਨੂੰ ਦੱਸਿਆ, ਕੁਲਵੰਤ ਥੋੜੀ ਚਿੰਤਤ ਹੋ ਗਈ ।।
" ਧੀਏ, ਬਹਾਦਰ ਹੋਣਾਂ ਠੀਕ ਆ ਪਰ ਹਰ ਕਿਸੇ ਨਾਲ ਦਸੁਮਣੀ ਲੈਣੀ ਸਿਆਂਣਪ ਨਹੀਂ, ਸਾਰਿਆਂ ਮੁੰਡਿਆਂ ਨੂੰ ਸੁਧਾਰਨ ਦਾ ਤੇਰਾ ਜਿੰਮਾਂ ਨਹੀਂ, ਜਰਾ ਬਚ ਕੇ "।
ਕੁਲਵੰਤ ਨੇਂ ਕਿਹਾ ।
" ਮੰਮੀ ਜੇ ਮੈਨੂੰ ਕੋਈ ਰਾਹ ਜਾਂਦੀ ਨੂੰ ਆ ਕੇ ਤੰਗ ਕਰੇ ਤਾਂ ਹੋਰ ਕੀ ਕਰਾਂ ? ਮੇਰੇ ਕੋਲੋ ਬਚ ਬਚਾ ਕੇ ਨਹੀਂ ਜੀ ਹੁੰਦਾ, ਮਾਂਮਾ ਜੀ ਵੀ ਤਾਂ ਏਹੀ ਕਹਿੰਦੇ ਆ ਕਿ ਜਿੰਨਾਂ ਡਰੀਏ ਲੋਕ ਓਨਾਂ ਈ ਡਰਾਉਦੇ ਆ, ਸਤਗੁਰ ਦਾ ਆਸਰਾ ਆ ਮੰਮੀ ਇਹ ਬੰਦੇ ਕੁਝ ਨੀਂ ਵਿਗਾੜ ਸਕਦੇ "।
ਲਾਡੀ ਦੇ ਅੰਦਰ ਡਰ ਨਾਂ ਦੀ ਚੀਜ ਕਦੇ ਆਈ ਨਹੀਂ ਸੀ, ਹੁਣ ਕੁਝ ਸਮੇ ਤੋ ਉਹ ਚੰਡੀ ਦੀ ਵਾਰ ਦਾ ਪਾਠ ਵੀ ਕਰ ਰਹੀ ਸੀ, ਮੀਰਾਂ ਬਾਈ ਦੇ ਭਜਨ ਵੀ ਗਾਉਦੀ, ਵਾਰਿਸ ਦੀ ਹੀਰ ਵੀ ਪੜਦੀ...
ਇੱਕ ਪਾਸੇ ਉਸ ਦੇ ਅੰਦਰ ਪਰੇਂਮ ਦੀ ਗੰਗਾ ਵਹਿ ਰਹੀ ਸੀ ਤੇ ਦੂਜੇ ਪਾਸੇ ਉਸ ਨੂੰ ਰੋਹ ਚੜਿਆ ਰਹਿੰਦਾ ਸੀ, ਕਾਲਜ ਵਿੱਚ ਵੀ ਕਿਸੇ ਹੋਰ ਨਾਲ ਹੁੰਦੀ ਬੇਇਨਸਾਫੀ ਦੇਖ ਕੇ ਉਹ ਬਿਨ ਬੁਲਾਏ ਵਿੱਚ ਆ ਪੈਂਦੀ ਸੀ ਤੇ ਜਦ ਤੱਕ ਇਨਸਾਫ ਹੋ ਨਹੀਂ ਸੀ ਜਾਂਦਾ ਤਦ ਤੱਕ ਚੈਂਨ ਨਹੀਂ ਸੀ ਲੈਦੀ ।
" ਮੇਰੀ ਵੀ ਸਤਗੁਰ ਤੇ ਡੋਰੀ ਆ ਧੀਏ, ਮਾਂ ਦਾ ਦਿਲ ਆ ਕਈ ਵਾਰ ਘਬਰਾ ਜਾਂਦਾ, ਵੈਸੇ ਮੈਨੂੰ ਪਤਾ ਆ ਕਿ ਮੇਰੀ ਧੀ ਚੰਗਾ ਬੁਰਾ ਸਭ ਸਮਝਦੀ ਆ, ਪੁੱਤ ਪੰਜਵੇ ਪਾਤਸਾਹ ਦਾ ਸ਼ਬਦ ਆ " ਔਖੀ ਘੜੀ ਨਾਂ ਦੇਖਣ ਦੇਈ......ਪ੍ਰਭ ਪੂਰਨ ਪੈਜ ਰਖਾਈ "।
ਹਰ ਵਕਤ ਮੈਂ ਇਸ ਨੂੰ ਪੜਦੀ ਰਹਿੰਦੀ ਆਂ, ਤੂੰ ਵੀ ਆਉਦੇ ਜਾਂਦੇ ਇਸ ਦਾ ਸਿਮਰਨ ਕਰਦੀ ਰਿਹਾ ਕਰ"।
ਕੁਲਵੰਤ ਨੇਂ ਕਿਹਾ ਤੇ ਲਾਡੀ ਨੂੰ ਆਤਮ ਰੱਖਿਆ ਦਾ ਇੱਕ ਸ਼ਬਦ ਵੀ ਦੱਸਿਆ, ਲਾਡੀ ਨੇਂ ਉਸੇ ਵੇਲੇ ਲਿਖ ਲਿਆ ਤੇ ਸ਼ਾਂਮ ਤੱਕ ਜਬਾਂਨੀ ਯਾਦ ਵੀ ਕਰ ਲਿਆ, ਅੱਜ ਸੌਣ ਤੱਕ ਉਸਦੇ ਬੁੱਲ ਹਿੱਲਦੇ ਰਹੇ, ਸੌਣ ਤੱਕ ਇਹ ਸ਼ਬਦ ਉਸਦੇ ਦਿਲ ਵਿੱਚ ਵਸ ਚੁੱਕਾ ਸੀ ।
ਦੂਜੇ ਦਿਨ ਕਾਲਜ ਜਦੋਂ ਸਭ ਨੂੰ ਹਰਿੰਦਰ ਦੀ ਕਰਤੂਤ ਦਾ ਪਤਾ ਲੱਗਾ ਤਾਂ ਰਵੀ ਐਂਡ ਪਾਰਟੀ ਨੂੰ ਬਹੁਤ ਗੁੱਸਾ ਆਇਆ, ਰਮੇਸ਼ ਨੂੰ ਫੋਂਨ ਕੀਤਾ ਗਿਆ, ਉਹ ਛੇਤੀ ਹੀ ਆ ਗਿਆ, ਇੱਕ ਛੋਟੀ ਜਿਹੀ ਮੀਟਿੰਗ ਹੋਈ ਤੇ ਰਮੇਸ਼ ਦੇ ਕਹਿਣ ਤੇ ਇਹ ਫੈਸਲਾ ਕੀਤਾ ਗਿਆ ਕਿ ਜਦ ਤੱਕ ਉਹ ਖੁਦ ਠੀਕ ਨਹੀਂ ਹੋ ਜਾਂਦਾ ਤਦ ਤੱਕ ਰਵੀ ਤੇ ਦੋ ਤਿੰਨ ਹੋਰ ਮੁੰਡੇ ਕੁੜੀਆਂ ਨੂੰ ਬੱਸ ਅੱਡੇ ਤੇ ਛੱਡ ਕੇ ਆਉਣ...।।

“ ਵੀਰ ਜੀ ਤੁਸੀ ਐਂਵੇ ਈ ਚਿੰਤਾ ਕਰਦੇ ਓ, ਇੱਕ ਥੱਪੜ ਖਾ ਕੇ ਉਨਾਂ ਦੀ ਅਕਲ ਟਿਕਾਂਣੇ ਆ ਗਈ ਹੋਣੀ ਆਂ ”। ਲਾਡੀ ਨੂੰ ਇਹ ਪਹਿਰਾ ਇੱਕ ਕਮਜੋਰੀ ਜਿਹੀ ਲਗਦਾ ਸੀ ।

“ ਮੈਨੂੰ ਆਪਣੀਂ ਭੈਂਣ ਦੀ ਬਹਾਦਰੀ ਤੇ ਮਾਂਣ ਆ ਪਰ ਕੁਝ ਵੱਡਿਆਂ ਦੀ ਵੀ ਮੰਨੀਦੀ ਆ, ਜਦ ਤੱਕ ਮੈਂ ਖੁਦ ਠੀਕ ਨਹੀਂ ਹੋ ਜਾਂਦਾ ਤਦ ਤੱਕ ਇਹ ਗੱਲ ਤੈਂਨੂੰ ਮੰਨਣੀ ਹੀ ਪੈਣੀ ਆਂ, ਨਹੀਂ ਤਾਂ ਘਰ ਜਾ ਕੇ ਆਂਟੀ ਕੋਲ ਸ਼ਿਕਾਇਤ ਲਾਊ ”।

ਰਮੇਸ਼ ਨੇਂ ਲਾਡੀ ਨੂੰ ਸਮਝਾਇਆ ਵੀ ਤੇ ਧਮਕੀ ਵੀ ਦਿੱਤੀ ।

“ ਠੀਕ ਆ ਵੀਰ ਜੀ, ਤੁਸੀ ਮੇਰੇ ਬਾਪੂ ਤੇ ਮੈਂ ਤੁਹਾਡੀ ਨਿੱਕੀ ਜਿਹੀ ਗੁੱਡੀ, ਚਲੋ ਮੈਨੂੰ ਉਂਗਲੀ ਫੜ ਕੇ ਤੁਰਨਾਂ ਸਿਖਾਓ ”।

ਲਾਡੀ ਨੇਂ ਮੰਨ ਵੀ ਲਿਆ ਤੇ ਗੱਲ ਹਾਸੇ ਵਿੱਚ ਵੀ ਪਾਈ ।

ਹੁਣ ਉਹ ਪਹਿਰੇ ਹੇਠ ਬੱਸ ਅੱਡੇ ਤੋਂ ਲਿਜਾਈਆਂ ਜਾਂਦੀਆ ਸਨ ਤੇ ਬੱਸ ਅੱਡੇ ਤੇ ਛੱਡ ਕੇ ਵੀ ਜਾਇਆ ਜਾਂਦਾ ਸੀ, ਹਰਿੰਦਰ ਦੀ ਕਾਰ ਨੇੜੇ ਤੇੜੇ ਘੁੰਮਦੀ ਰਹਿੰਦੀ ਸੀ ਪਰ ਕਿਸੇ ਨੇਂ ਕੋਈ ਗਲਤ ਹਰਕਤ ਕਰਨ ਦੀ ਕੋਸਿਸ਼ ਨਹੀਂ ਕੀਤੀ, ਲਾਡੀ ਨੂੰ ਲਗਦਾ ਸੀ ਕਿ ਰਮੇਸ਼ ਵੀਰ ਐਂਵੇ ਹੀ ਘਬਰਾ ਰਿਹਾ ਸੀ, ਪਰ ਰਮੇਸ਼ ਨੇਂ ਪਹਿਰੇ ਵਿੱਚ ਕੋਈ ਢਿੱਲ ਨਾਂ ਆਉਣ ਦਿੱਤੀ, ਉਹ ਲੱਸੀ ਨੂੰ ਵੀ ਛਾਂਣ ਕੇ ਪੀਣ ਵਾਲਾ ਮੁੰਡਾ ਸੀ, ਸਾਵਧਾਂਨੀ ਨੂੰ ਸਭ ਤੋ ਵਧੀਆ ਹਥਿਆਰ ਮੰਨਦਾ ਸੀ, ਇਨਾਂ ਦਿਨਾਂ ਵਿੱਚ ਹੀ ਲਾਡੀ ਦੀ ਇੱਕ ਨਵੀਂ ਸਹੇਲੀ ਬਣ ਗਈ, “ਸੰਤੋਸ਼”।

ਸੰਤੋਸ਼ ਦੇ ਕਹਿਣ ਅਨੁਸਾਰ ਉਹ ਹਾਕੀ ਦੀ ਬਹੁਤ ਵੱਡੀ ਫੈਂਨ ਸੀ ਤੇ ਲਾਡੀ ਦੀ ਹਾਕੀ ਦੀ ਗੇਮ ਦੇਖ ਕੇ ਉਸਦੀ ਦੋਸਤ ਬਣ ਗਈ ਹੈ, ਉਹ ਪਾਰਟ ਵੰਨ ਦੀ ਵਿਦਿਆਰਥਣ ਸੀ ਪਰ ਫਿਰ ਵੀ ਆਪਣੀ ਯੁਨੀਅਰ ਲਾਡੀ ਦੇ ਅੱਗੇ ਪਿੱਛੇ ਫਿਰਦੀ ਰਹਿੰਦੀ, ਹਫਤੇ ਕੁ ਵਿੱਚ ਹੀ ਉਸ ਨੇਂ ਲਾਡੀ ਦਾ ਦਿਲ ਜਿੱਤ ਲਿਆ ਸੀ, ਲਾਡੀ ਨੂੰ ਉਹ ਬਹੁਤ ਚੰਗੀ ਲੱਗੀ, ਸੰਤੋਸ਼ ਦੀ ਅਵਾਜ ਬਹੁਤ ਸੁਰੀਲੀ ਸੀ, ਉਹ ਜਦੋਂ ਵੀ ਵਿਹਲੀਆਂ ਬੈਠਦੀਆਂ ਸੰਤੋਸ਼ ਉਨਾਂ ਨੂੰ ਗੀਤ ਸੁਣਾਉਦੀ ਰਹਿੰਦੀ, ਐਸਾ ਕੋਈ ਦਿਨ ਨਹੀਂ ਸੀ ਹੁੰਦਾ ਜਿਸ ਦਿਨ ਸੰਤੋਸ਼ ਲਾਡੀ ਵਾਸਤੇ ਕੋਈ ਨਾਂ ਕੋਈ ਚੀਜ ਨਾਂ ਲੈ ਕੇ ਆਉਦੀ, ਉਸਦੇ ਕਹਿਣ ਅਨੁਸਾਰ ਸੰਤੋਸ਼ ਦੇ ਭਰਾ ਦੀ ਮਿਠਾਈ ਦੀ ਦੁਕਾਂਨ ਸੀ, ਤੇ ਸੰਤੋਸ਼ ਹਰ ਰੋਜ ਕੁਝ ਨਾਂ ਕੁਝ ਖਾਂਣ ਲਈ ਲੈ ਕੇ ਆਉਦੀ, ਲਾਡੀ ਨਾਂਹ ਕਰਦੀ ਤਾਂ ਉਹ ਰੁੱਸ ਕੇ ਬਹਿ ਜਾਂਦੀ, ਤਿੰਨ ਚਾਰ ਹਫਤੇ ਵਿੱਚ ਉਹ ਬਹੁਤ ਹੀ ਘੁਲ ਮਿਲ ਗਈਆਂ ਸਨ, ਫਾਈਨਲ ਪੇਪਰ ਹੋਣ ਵਿੱਚ ਕੁਝ ਦਿਨ ਬਾਕੀ ਸਨ, ਸਭ ਪੜਨ ਵਾਲੇ ਵਿਦਿਆਰਥੀ ਕਿਤਾਬਾਂ ਨਾਲ ਮੱਥਾ ਮਾਰ ਰਹੇ ਸਨ, ਇੱਕ ਦਿਨ ਦੂਜੇ ਪੀਰਡ ਤੋਂ ਬਾਅਦ ਸੰਤੋਸ਼ ਨੇ ਕਿਹਾ…

“ ਲਾਡੀ ਤੇਰਾ ਅਗਲਾ ਪੀਰਡ ਫਰੀ ਆ ?”।

“ ਹਾਂ, ਕਿਓ ਕੋਈ ਨਵਾਂ ਗੀਤ ਸੁਣਾਉਣਾਂ?”। ਲਾਡੀ ਨੇਂ ਹੱਸ ਕੇ ਕਿਹਾ ।

“ ਨਹੀਂ, ਇੱਕ ਰਿਕਵੈਸਟ ਆ, ਮੈਂ ਗਲਤੀ ਨਾਲ ਘਰ ਦੀਆਂ ਚਾਬੀਆਂ ਨਾਲ ਲੈ ਆਈ ਆਂ, ਮੰਮੀਂ ਕਿਤੇ ਗਈ ਹੋਈ ਆ, ਜਦੋਂ ਉਹ ਘਰ ਆਈ ਤਾਂ ਮੈਟ ਹੇਠ ਚਾਬੀ ਨਾਂ ਮਿਲੀ ਤਾਂ ਘਰ ਦੇ ਅੰਦਰ ਐਂਟਰ ਨਹੀਂ ਕਰ ਸਕਦੀ, ਜੇ ਤੂੰ ਮੇਰੇ ਨਾਲ ਚੱਲੇਂ ਤਾਂ ਆਪਾਂ ਅਗਲੇ ਪੀਰਡ ਦੇ ਸ਼ੁਰੂ ਹੋਣ ਤੱਕ ਵਾਪਿਸ ਆ ਜਾਂਣਾ, ਪਲੀਜ ਨਾਂਹ ਨਾਂ ਕਰੀਂ”।

ਸੰਤੋਸ਼ ਹੱਥ ਜੋੜੀ ਖੜੀ ਸੀ ।
" ਲਓ, ਪੱਟਿਆ ਪਹਾੜ ਤੇ ਨਿਕਲਿਆ ਚੂਹਾ, ਚੱਲ ਫੇਰ ਛੇਤੀ ਕਰ"।
ਲਾਡੀ ਨਾਲ ਜਾਂਣ ਲਈ ਮੰਨ ਗਈ, ਕਿਸੇ ਨੂੰ ਨਾਂਹ ਕਰਨੀ ਉਸ ਲਈ ਔਖੀ ਸੀ, ਨਾਲੇ ਇਹ ਵੀ ਕਿਹੜਾ ਕੋਈ ਖਾਸ ਕੰਮ ਸੀ, ਉਹ ਬਾਹਰ ਆ ਕੇ ਆਟੋ ਰਿਕਸ਼ਾ ਲੈ ਕੇ ਸੰਤੋਸ਼ ਦੇ ਘਰ ਵੱਲ ਚੱਲ ਪਈਆਂ, ਦਸ ਕੁ ਮਿੰਟ ਬਾਅਦ ਆਟੋ ਰਿਕਸ਼ਾ ਮਾਡਲ ਟਾਊਨ ਦੀ ਇੱਕ ਕੋਠੀ ਮੋਹਰੇ ਰੁਕਿਆ, ਸੰਤੋਸ਼ ਨੇਂ ਬੂਹਾ ਖੋਲਿਆ ਤੇ ਉਹ ਅੰਦਰ ਚਲੀਆਂ ਗਈਆਂ ।
" ਰੱਖਣੀ ਤਾਂ ਚਾਬੀ ਹੀ ਸੀ ਪਰ ਅੱਜ ਤੂੰ ਮੇਰੇ ਘਰ ਪਹਿਲੀ ਵਾਰ ਆਈ ਆ, ਕੁਝ ਖਾਂਣ ਪੀਣ ਬਿਨਾਂ ਨਹੀਂ ਜਾਂਣ ਦੇਣਾਂ, ਦੱਸ ਕੀ ਪੀਏਗੀ?"।
ਸੰਤੋਸ਼ ਨੇ ਪਿਆਰ ਜਤਾਓਦੇ ਹੋਏ ਕਿਹਾ ।
" ਤੇਰਾ ਬੱਸ ਖਾਂਣ ਪੀਣ ਈ ਨਹੀਂ ਮੁੱਕਦਾ, ਜੋ ਮਰਜੀ ਲੈ ਆ "।
ਕਹਿ ਕੇ ਲਾਡੀ ਏਧਰ ਓਧਰ ਦੇਖਣ ਲੱਗ ਪਈ, ਆਲੀਸ਼ਾਂਨ ਕੋਠੀ ਸੀ, ਲਗਦਾ ਸੀ ਸੰਤੋਸ਼ ਕਿਸੇ ਅਮੀਰ ਘਰ ਦੀ ਕੁੜੀ ਸੀ, ਦੋ ਕੁ ਮਿੰਟ ਵਿੱਚ ਹੀ ਸੰਤੋਸ਼ ਜੂਸ ਤੇ ਕੁਝ ਖਾਂਣ ਵਾਸਤੇ ਲੈ ਆਈ, ਇੱਕ ਗਲਾਸ ਲਾਡੀ ਵੱਲ ਵਧਾਉਦਿਆਂ ਕਹਿਣ ਲੱਗੀ ।
" ਲੈ ਫਿਰ ਖਿੱਚ ਦੇ ਇੱਕੋ ਸਾਹੇ "।
ਸੰਤੋਸ਼ ਦੇ ਚਿਹਰੇ ਤੇ ਅਜੀਬ ਜਿਹੇ ਭਾਵ ਸਨ, ਹੱਥਾਂ ਵਿੱਚ ਕੰਬਣੀ ਸੀ ਪਰ ਬੇਪਰਵਾਹ ਲਾਡੀ ਇਹ ਦੇਖ ਨਾਂ ਸਕੀ, ਸੰਤੋਸ਼ ਨੂੰ ਪਤਾ ਸੀ ਕਿ ਲਾਡੀ ਜੂਸ ਦੀ ਸ਼ੋਕੀਨ ਆ, ਲਾਡੀ ਨੇ ਗਟਾ ਗਟ ਅੱਧਾ ਗਲਾਸ ਖਾਲੀ ਕਰ ਦਿੱਤਾ, ਤੇ ਇੱਕ ਬਿਸਕੁਟ ਮੂੰਹ ਵਿੱਚ ਪਾ ਲਿਆ, ਨਾਲ ਹੀ ਬਾਕੀ ਬਚਦਾ ਜੂਸ ਪੀ ਲਿਆ, ਉਹ ਜਲਦੀ ਵਾਪਿਸ ਵੀ ਮੁੜਨਾਂ ਚਾਹੁੰਦੀ ਸੀ, ਜੂਸ ਬੇਸਵਾਦਾ ਜਿਹਾ ਲੱਗਿਆ ਪਰ ਲਾਡੀ ਨੇ ਸ਼ਿਕਾਇਤ ਕਰਨੀਂ ਠੀਕ ਨਾਂ ਸਮਝੀ ।
" ਚੱਲੀਏ ਸੰਤੋਸ਼ ?" । ਲਾਡੀ ਨੇ ਕਿਹਾ ।
" ਚਲਦੇ ਆਂ, ਮੈਂ ਬੱਸ ਜਰਾ ਬਾਥਰੂਮ ਜਾ ਕੇ ਆਈ "।
ਤੇ ਸੰਤੋਸ਼ ਬਾਥਰੂਮ ਵਿੱਚ ਵੜ ਗਈ, ਲਾਡੀ ਉਠ ਕੇ ਕੰਧ ਤੇ ਲੱਗੀਆਂ ਫੋਟੋ ਦੇਖਣ ਲੱਗ ਪਈ, ਉਠਣ ਵੇਲੇ ਉਸਨੂੰ ਅਜੀਬ ਜਿਹਾ ਲੱਗਿਆ ਜਿਵੇਂ ਅੱਖਾਂ ਅੱਗੇ ਹਨੇਰਾ ਜਿਹਾ ਆਉਦਾ ਹੋਵੇ, ਪਰ ਐਸਾ ਕਦੇ ਉਸ ਨਾਲ ਹੋਇਆ ਨਹੀਂ ਸੀ ਉਸ ਨੇਂ ਸਿਰ ਨੂੰ ਝਟਕਾ ਜਿਹਾ ਦਿੱਤਾ ਅਤੇ ਕੰਧ ਦੇ ਕੋਲ ਚਲੀ ਗਈ, ਤਸਵੀਰਾਂ ਵਿੱਚ ਸੰਤੋਸ਼ ਕਿਤੇ ਨਜਰ ਨਹੀਂ ਸੀ ਆ ਰਹੀ, ਉਹ ਕੁਝ ਦੇਰ ਤਸਵੀਰਾਂ ਦੇਖਦੀ ਰਹੀ ਤੇ ਉਡੀਕ ਕਰਦੀ ਰਹੀ ਕਿ ਕਦੋਂ ਸੰਤੋਸ਼ ਬਾਹਰ ਆਉਦੀ ਹੈ,ਉਸ ਦੀਆਂ ਅੱਖਾਂ ਅੱਗੇ ਫਿਰ ਹਨੇਰਾ ਜਿਹਾ ਆ ਗਿਆ,ਉਸ ਨੇਂ ਕੰਧ ਦਾ ਸਹਾਰਾ ਲੈ ਲਿਆ, ਇਹ ਕੀ ਹੋ ਰਿਹਾ ਉਸ ਦੇ ਨਾਲ ?
ਉਸ ਨੇਂ ਸੰਤੋਸ਼ ਨੂੰ ਅਵਾਜ ਮਾਰਨ ਦੀ ਕੋਸਿਸ਼ ਕੀਤੀ ਪਰ ਅਵਾਜ ਨਹੀਂ ਨਿਕਲੀ, ਤੇ ਫਿਰ ਓਥੇ ਹੀ ਫਰਸ਼ ਤੇ ਢੇਰ ਹੋ ਗਈ, ਸੰਤੋਸ਼ ਬਾਥਰੂਮ ਦੇ ਦਰਵਾਜੇ ਕੋਲੋ ਦੇਖ ਰਹੀ ਸੀ, ਲਾਡੀ ਨੂੰ ਡਿੱਗੇ ਦੇਖ ਕੇ ਭੱਜ ਕੇ ਕੋਲ ਆਈ ਤੇ ਉਸਨੂੰ ਹਿਲਾਉਣ ਲੱਗ ਪਈ ।
" ਦਿਲਜੀਤ, ਦਿਲਜੀਤ..."।
ਤੇ ਲਾਡੀ ਵਿੱਚ ਕੋਈ ਹਰਕਤ ਨਾਂ ਦੇਖ ਕੇ ਉਸਨੇ ਚੈਂਨ ਦੀ ਸਾਹ ਲਈ ਤੇ ਸੱਜੇ ਪਾਸੇ ਇੱਕ ਕਮਰੇ ਦੇ ਬੂਹੇ ਤੇ ਤਿੰਨ ਵਾਰੀ ਦਸਤਕ ਦਿੱਤੀ, ਅੰਦਰੋ ਦਰਵਾਜਾ ਖੁੱਲਿਆ, ਹਰਿੰਦਰ ਤੇ

ਮਿੰਟੂ ਬਾਹਰ ਨਿਕਲੇ, ਫਰਸ਼ ਤੇ ਢੇਰ ਹੋਈ ਲਾੜੀ ਵੱਲ ਦੇਖਿਆ, ਮੂੰਹਾਂ ਤੇ ਜੇਤੂ ਮੁਸਕਾਂਨ ।
" ਖੁਸ਼ ਕੀਤਾ ਈ ਮੇਰੀ ਜਾਂਨ, ਤੇਰਾ ਖਾਸ ਖਿਆਲ ਰੱਖਾਂਗੇ "।
ਹਰਿੰਦਰ ਨੇਂ ਸੰਤੋਸ਼ ਨੂੰ ਫੜ ਕੇ ਸੀਨੇ ਨਾਲ ਲਾ ਲਿਆ ਤੇ ਉਸਦਾ ਮੂੰਹ ਚੁੰਮਦਾ ਹੋਇਆ ਬੋਲਿਆ, ਸੰਤੋਸ਼ ਨੇ ਬੁਰਾ ਜਿਹਾ ਮੂੰਹ ਬਣਾਇਆ ਤੇ ਕਹਿਣ ਲੱਗੀ...।
" ਜੋ ਕੁਝ ਤੁਸੀਂ ਮੈਨੂੰ ਕਿਹਾ ਸੀ ਮੈਂ ਕਰ ਦਿੱਤਾ ਆ ਹੁਣ ਮੇਰੇ ਫੋਟੋ ਤੇ ਨੈਗੇਟਿਵ ਵਾਪਿਸ ਕਰ ਦਿਓ ਪਲੀਜ "।
" ਪਹਿਲਾਂ ਅਸੀਂ ਆਪਣੇ ਨਵੇਂ ਮਹਿਮਾਂਨ ਦੀ ਕੁਝ ਖਾਤਿਰ ਕਰ ਲਈਏ, ਤੂੰ ਹੁਣ ਜਾ, ਤੇਰੇ ਫੋਟੋ ਮਿੰਟੂ ਤੈਨੂੰ ਕੱਲ ਤੱਕ ਦੇ ਦੇਵੇਗਾ "। ਹਰਿੰਦਰ ਨੇਂ ਸੰਤੋਸ਼ ਨੂੰ ਛੱਡ ਦਿੱਤਾ ।
" ਪੱਕੀ ਗੱਲ ?"। ਸੰਤੋਸ਼ ਨੂੰ ਜਿਵੇਂ ਯਕੀਨ ਨਹੀਂ ਸੀ ।
" ਮੈਂ ਕਿਹਾ ਤੇਰੀ ਸੌਂਹ"।
ਹਰਿੰਦਰ ਨੇਂ ਕਿਹਾ ਤੇ ਨਾਲ ਹੀ ਉਸ ਨੂੰ ਬਾਹਰ ਜਾਂਣ ਦਾ ਇਸ਼ਾਰਾ ਕਰ ਦਿੱਤਾ ।

ਸੰਤੋਸ਼ ਹੁਣ ਘਬਰਾ ਰਹੀ ਸੀ, ਜੂਸ ਦੇ ਗਿਲਾਸ ਵਿੱਚ ਇੱਕ ਕਲਨਿਕ ਤੋਂ ਲਈ ਬੇਹੋਸ਼ੀ ਦੀ ਦਵਾ ਉਸ ਨੇਂ ਮਿਲਾਈ ਸੀ, ਇਹ ਤਰੀਕਾ ਹਰਿੰਦਰ ਤੇ ਮਿੰਟੂ ਨੇ ਕਈ ਵਾਰ ਵਰਤਿਆ ਸੀ, ਸੰਤੋਸ਼ ਨਾਲ ਕੁਝ ਸਮਾਂ ਪਹਿਲਾਂ ਮਿੰਟੂ ਨੇਂ ਪਰੇਮ ਦਾ ਨਾਟਕ ਕੀਤਾ ਸੀ, ਬਾਅਦ ਵਿੱਚ ਉਸ ਨਾਲ ਅਸ਼ਲੀਲ ਫੋਟੋ ਖਿੱਚ ਕੇ ਉਸਨੂੰ ਬਲੈਕਮੇਲ ਕਰਨਾਂ ਸ਼ੁਰੂ ਕਰ ਦਿੱਤਾ, ਲਾੜੀ ਤੋਂ ਪਹਿਲਾਂ ਮਿੰਟੂ ਨੇ ਹਰਿੰਦਰ ਨੂੰ ਨਾਲ ਲੈ ਕੇ ਸੰਤੋਸ਼ ਰਾਹੀਂ ਕੁਝ ਅਸਾਂਨ ਤੇ ਕੁਝ ਔਖੇ ਕੇਸ ਹੱਲ ਕੀਤੇ ਸਨ, ਹਰ ਕੇਸ ਤੇ ਸੰਤੋਸ਼ ਨੂੰ ਇੱਕ ਫੋਟੋ ਵਾਪਿਸ ਕੀਤੀ ਜਾ ਰਹੀ ਸੀ, ਇਹ ਆਖਰੀ ਕੇਸ ਸੀ, ਇਸ ਤੇ ਸੰਤੋਸ਼ ਨੂੰ ਆਖਰੀ ਫੋਟੋ ਤੇ ਨੈਗੇਟਿਵ ਵਾਪਿਸ ਕਰਨ ਦਾ ਵਾਅਦਾ ਕੀਤਾ ਸੀ ਪਰ ਉਹ ਵਿਚਾਰੀ ਕੀ ਜਾਂਣਦੀ ਸੀ ਕਿ ਇਹ ਸਿਰਫ ਵਾਅਦੇ ਸਨ, ਹੱਥ ਆਈ ਮੁਰਗੀ ਹਰਿੰਦਰ ਤੇ ਮਿੰਟੂ ਕਦੇ ਨਹੀਂ ਸੀ ਛੱਡਦੇ, ਇਹ ਘਰ ਮਿੰਟੂ ਦਾ ਸੀ, ਉਸਦੇ ਘਰਦੇ ਅੱਜ ਅਮਰਿਤਸਰ ਵਿਆਹ ਗਏ ਹੋਏ ਸਨ ਤੇ ਉਨਾਂ ਕੋਲ ਵਧੀਆ ਮੌਕਾ ਸੀ, ਸੰਤੋਸ਼ ਨੂੰ ਘਰ ਦੀਆਂ ਚਾਬੀਆਂ ਪਹਿਲਾਂ ਹੀ ਦੇ ਦਿੱਤੀਆਂ ਗਈਆਂ ਸਨ ।
ਸੰਤੋਸ਼ ਦੇ ਜਾਂਣ ਤੋ ਬਾਅਦ ਦੋਵਾਂ ਨੇਂ ਬੇਹੋਸ਼ ਲਾੜੀ ਦੇ ਸਰੀਰ ਨੂੰ ਚੁੱਕ ਕੇ ਅੰਦਰ ਬੈਡ ਤੇ ਲਿਟਾ ਦਿੱਤਾ, ਉਹਦੀ ਚੁੰਨੀ ਲਾਹ ਕੇ ਪਾਸੇ ਰੱਖਦਾ ਹਰਿੰਦਰ ਕਹਿਣ ਲੱਗਾ ।
" ਇਹਦੀ ਫਿਲਹਾਲ ਤੈਨੂੰ ਕੋਈ ਲੋੜ ਨਹੀਂ, ਮਿੰਟੂ ਕੀ ਖਿਆਲ ਆ ਤੇਰਾ, ਇਹ ਹੁਣ ਤੱਕ ਆਈਆਂ ਹੀਰਾਂ ਦੀ ਸਰਦਾਰ ਨਹੀਂ ਲੱਗਦੀ "।
ਲਾੜੀ ਦੇ ਖੂਬਸੂਰਤ ਲੰਬੇ ਸਰੀਰ ਨੂੰ ਸਿਰ ਤੋ ਪੈਰਾਂ ਤੱਕ ਦੇਖਦਾ ਹੋਇਆ ਹਰਿੰਦਰ ਸ਼ਰਾਬੀ ਜਿਹੀ ਅਵਾਜ ਵਿੱਚ ਕਹਿਣ ਲੱਗਾ ।
" ਮੈਂ ਤਾਂ ਜਿੱਦਣ ਦਾ ਇਹਨੂੰ ਦੇਖਿਆ ਧਰਮ ਨਾਲ ਨੀਂਦ ਨੀਂ ਆਉਂਦੀ, ਮਹੂਰਤ ਕਰ ਬਾਈ ਮੇਰੇ ਕੋਲੋ ਹੋਰ ਨੀਂ ਉਡੀਕ ਹੁੰਦਾ "।
ਮਿੰਟੂ ਦੇ ਦਿਲ ਦੀ ਹੋ ਗਈ ਸੀ, ਹੁਣ ਉਹ ਗੱਲ ਤੇ ਪਏ ਥੱਪੜ ਦਾ ਬਦਲਾ ਲੈ ਸਕੇਗਾ ।
" ਇਹਨੂੰ ਹੋਸ਼ ਤਾਂ ਆ ਲੈਂਣ ਦੇ, ਸਾਰਾ ਕੁਝ ਆਪਣੀਂ ਅੱਖੀਂ ਤਾਂ ਦੇਖ ਲਵੇ "।
ਹਰਿੰਦਰ ਨੂੰ ਕੋਈ ਜਲਦੀ ਨਹੀਂ ਸੀ ।

“ ਦੇਖ ਲਾ ਇਹ ਅਲਕ ਵੈਹਿੜਕੀ ਆ, ਹੋਸ਼ ਵਿੱਚ ਆ ਗਈ ਤਾਂ ਛੜਾਂ ਮਾਰੂ, ਇਹਨੂੰ ਸਧਾਰਨ ਮੁਰਗੀ ਨਾਂ ਸਮਝ, ਕਿਧਰੇ ਕੋਈ ਗੜਬੜ ਨਾਂ ਕਰ ਦੇਵੇ ”।
ਮਿੰਟੂ ਦੇਰ ਨਹੀਂ ਸੀ ਕਰਨੀ ਚਾਹੁੰਦਾ ।
“ ਹੁਣ ਤੱਕ ਕਦੇ ਕੁਝ ਗੜਬੜ ਹੋਈ ਆ ? ਹਰਿੰਦਰ ਕੋਲੋਂ ਬਚ ਕੇ ਅੱਜ ਤੱਕ ਕੋਈ ਨਹੀਂ ਗਈ, ਤੂੰ ਬੋਤਲ ਕਰ ਉਰੇ ਮੂੜ ਤਾਂ ਬਣਾਈਏ ”।
ਹਰਿੰਦਰ ਸਮੇਂ ਦਾ ਪੂਰਾ ਆਨੰਦ ਲੈਣਾਂ ਚਾਹੁੰਦਾ ਸੀ, ਉਹ ਉਠ ਕੇ ਲਾਡੀ ਦੇ ਨੇੜੇ ਆ ਗਿਆ ਉਹਦੇ ਸਰੀਰ ਤੇ ਉਪਰ ਤੋਂ ਹੇਠਾਂ ਤੱਕ ਹੱਥ ਫੇਰਦਾ ਹੋਇਆ ਕਹਿਣ ਲੱਗਾ।
“ ਮਿੰਟੂ, ਨੌਂਹੁੰ ਨੀਂ ਖੁੱਭਦਾ ਪੱਠੀ ਦੇ ਸਰੀਰ ਵਿੱਚ, ਪਤਾ ਨੀਂ ਕੀ ਖਾਂਦੀ ਆ, ਏਦਾਂ ਕਰ ਆਹ ਇਹਦੇ ਦੋਵੇ ਹੱਥ ਦੋਨੋ ਪਾਸੇ ਪਾਵਿਆਂ ਨਾਲ ਬੰਨਦੇ, ਇਹਦਾ ਸੱਚ ਹੀ ਕੋਈ ਇਤਬਾਰ ਨਹੀਂ, ਜਰਾ ਖਤਰਨਾਕ ਲਗਦੀ ਆ”। ਹਰਿੰਦਰ ਕੁਝ ਸੋਚ ਕੇ ਬੋਲਿਆ ।
“ ਬਾਈ ਮੈਂ ਤਾਂ ਕਹਿੰਨਾਂ ਹੋ ਜਾ ਸ਼ੁਰੂ, ਫੇਰ ਪਛਤਾਵੇਂਗਾ ”।
ਮਿੰਟੂ ਹਰਿੰਦਰ ਨੂੰ ਹੱਲਾਸ਼ੇਰੀ ਵੀ ਦੇ ਰਿਹਾ ਸੀ ਤੇ ਲਾਡੀ ਦੇ ਹੱਥ ਵੀ ਬੰਨ ਰਿਹਾ ਸੀ ।
“ ਲਿਆ ਪੈਗ ਤਾਂ ਦੇ, ਤੇ ਨਾਲੇ ਲਾਹ ਇਹਦੇ ਕੱਪੜੇ ”।
ਹਰਿੰਦਰ ਦੀਆਂ ਅੱਖਾਂ ਵਿੱਚ ਕਾਂਮ ਦੀ ਰੱਤ ਸੀ, ਹੁਣ ਉਸਨੂੰ ਹੋਰ ਕੁਝ ਨਜਰ ਨਹੀਂ ਸੀ ਆਉਦਾ, ਕੁਝ ਸ਼ਰਾਬ ਤੇ ਕੁਝ ਲਾਡੀ ਦਾ ਸਰੀਰ ਦੋਵੇ ਉਸਨੂੰ ਸ਼ਰਾਬੀ ਕਰੀ ਜਾ ਰਹੇ ਸਨ, ਮਿੰਟੂ ਨੇਂ ਝੱਟ ਹੀ ਲਾਡੀ ਦੇ ਹੇਠਲੇ ਕੱਪੜੇ ਲਾਹ ਦਿੱਤੇ, ਪਰ ਜੈਂਪਰ ਨਹੀਂ ਸੀ ਲਹਿ ਰਿਹਾ, ਇੱਕ ਤਾਂ ਹੈ ਕੁਝ ਤੰਗ ਸੀ ਦੂਸਰਾ ਦੋਨੋ ਪਾਸੇ ਬੰਨੇ ਹੱਥਾਂ ਕਾਰਨ ਜੈਪਰ ਦੇ ਲੱਥਣ ਦਾ ਕੋਈ ਤਰੀਕਾ ਨਹੀਂ ਸੀ ।
“ ਬਾਈ ਜੈਂਪਰ ਨੀਂ ਲੱਥਦਾ, ਰਹਿਣ ਦਿਆਂ ਕਿ ......” । ਹਾਲੇ ਮਿੰਟੂ ਕਹਿ ਹੀ ਰਿਹਾ ਸੀ ਕਿ ਬਾਹਰ ਬੈਲ ਵੱਜੀ, ਦੋਵਾਂ ਨੇਂ ਹੈਰਾਂਨੀ ਨਾਲ ਇੱਕ ਦੂਜੇ ਵੱਲ ਦੇਖਿਆ ।
“ ਇਹ ਕੌਣ ਹੋ ਸਕਦਾ ?” । ਹਰਿੰਦਰ ਘਬਰਾ ਗਿਆ ਸੀ ।
“ ਚੁੱਪ ਰਹਿ, ਮੈਂ ਦੂਸਰੇ ਪਾਸੇ ਦੀ ਦੇਖਦਾਂ, ਤੂੰ ਅੰਦਰੋ ਦਰਵਾਜਾ ਬੰਦ ਕਰਲਾ ”।
ਮਿੰਟੂ ਦੇ ਵੀ ਸਾਹ ਸੁੱਕੇ ਹੋਏ ਸਨ, ਸਾਰਾ ਟੱਬਰ ਘਰ ਨਹੀਂ ਸੀ, ਇਹ ਕੌਣ ਹੋ ਸਕਦਾ ਆ ? ਹਰਿੰਦਰ ਕਦੇ ਅਰਧ ਨਗਨ ਲਾਡੀ ਵੱਲ ਦੇਖ ਰਿਹਾ ਸੀ ਤੇ ਕਦੇ ਬਾਹਰ ਦਰਵਾਜੇ ਵੱਲ, ਮਿੰਟੂ ਪਿਛਲੇ ਪਾਸੇ ਦੀ ਨਿਕਲ ਕੇ ਇੱਕ ਕਮਰੇ ਦੀ ਅਲਮਾਰੀ ਰਾਹੀਂ ਦੇਖ ਰਿਹਾ ਸੀ, ਬਾਹਰ ਖੜਾ ਕੋਈ ਵੀ ਉਸ ਥਾਂ ਤੋਂ ਸਾਫ ਨਜਰ ਆਉਦਾ ਸੀ, ਜਦੋਂ ਮਿੰਟੂ ਨੇਂ ਬਾਹਰ ਦੇਖਿਆ ਤਾਂ ਉਸ ਦੇ ਹੋਸ਼ ਫਾਖਤਾ ਹੋ ਗਏ, ਬਾਹਰ ਉਸ ਦਾ ਮਾਂਮਾ ਖੜਾ ਸੀ, ਹੱਥ ਵਿੱਚ ਬਰੀਫਕੇਸ ਸੀ, ਉਹ ਕਿਸੇ ਕੰਪਨੀ ਦਾ ਸੇਲਜਮੈਨ ਸੀ, ਰਹਿੰਦਾ ਤਾਂ ਪਟਿਆਲੇ ਸੀ ਪਰ ਜਦੋਂ ਵੀ ਕਪੂਰਥਲੇ ਆਉਦਾ ਝੱਟ ਦੀ ਝੱਟ ਮਿਲ ਕੇ ਜਾਂਦਾ, ਮਿੰਟੂ ਨੇਂ ਸਿਰਫ ਘਰਦਿਆਂ ਦਾ ਹੀ ਸੋਚਿਆ ਸੀ, ਕਿਸੇ ਐਸੇ ਖਤਰੇ ਲਈ ਉਹ ਤਿਆਰ ਨਹੀਂ ਸੀ ਪਰ ਹੁਣ ਕੀ ਕਰੇ ? ਉਹ ਮੁੜ ਹਰਿੰਦਰ ਵੱਲ ਆ ਗਿਆ ।
“ ਕਿਹੜੀ ਆ ਕਬਾਬ ਵਿੱਚ ਹੱਡੀ?” । ਹਰਿੰਦਰ ਨੇਂ ਪੁੱਛਿਆ ।
“ ਹੱਡੀ ਨਹੀ ਵੱਡਾ ਹੱਡ ਆ, ਮੇਰਾ ਮਾਂਮਾਂ, ਇਹਨੇਂ ਵੀ ਹੁਣ ਈ ਆਉਣਾਂ ਸੀ, ਕੀ ਕਰੀਏ ਹੁਣ ?” ।

" ਕਰਨਾਂ ਕੀ ਆ, ਚੁੱਪ ਕਰਕੇ ਦੜ ਵੱਟ ਜਾ, ਕੁਝ ਦੇਰ ਘੰਟੀ ਵਜਾ ਆਪ ਈ ਚਲਾ ਜਾਊ, ਤੂੰ ਧਿਆਂਨ ਰੱਖ ਜਦੋਂ ਉਹ ਦਫਾ ਹੋਵੇ ਮੈਨੂੰ ਦੱਸ "।

ਮਿੰਟੂ ਨੂੰ ਕੁਝ ਸੁੱਝ ਨਹੀ ਸੀ ਰਿਹਾ, ਮਾਂਮਾ ਕੁਝ ਦੇਰ ਘੰਟੀ ਵਜਾ ਕੇ ਘਰ ਦੇ ਸਾਹਮਣੇਂ ਆਪਣੀ ਕਾਰ ਕੋਲ ਖੜਾ ਹੋ ਗਿਆ, ਉਹ ਸੋਚ ਰਿਹਾ ਸੀ ਕਿ ਸ਼ਾਇਦ ਘਰਦੇ ਕਿਤੇ ਬਜਾਰ ਆਦਿ ਗਏ ਹੋਣੇਂ ਆਂ, ਕੁਝ ਦੇਰ ਉਹ ਉਡੀਕਣਾਂ ਚਾਹੁੰਦਾ ਸੀ, ਉਹ ਆਪਣੀ ਭੈਂਣ ਨੂੰ ਫੋਨ ਕਰਨ ਦੀ ਸੋਚ ਹੀ ਰਿਹਾ ਸੀ ਕਿ ਉਸਦੇ ਕਿਸੇ ਗਾਹਕ ਦਾ ਫੋਂਨ ਆ ਗਿਆ, ਉਹ ਘਰ ਦੇ ਬਾਹਰ ਬਣੇ ਲਾਂਨ ਵਿੱਚ ਬੈਂਚ ਤੇ ਬੈਠ ਕੇ ਫੋਂਨ ਤੇ ਗੱਲ ਕਰਨ ਲੱਗ ਪਿਆ, ਮਿੰਟੂ ਉਸਦੇ ਛੇਤੀ ਜਾਂਣ ਦੀਆਂ ਅਰਦਾਸਾਂ ਕਰੀ ਜਾ ਰਿਹਾ ਸੀ ਜਿਵੇਂ ਇਸ ਕਿਸਮ ਦੀਆਂ ਅਰਦਾਸਾਂ ਵੀ ਰੱਬ ਸੁਣਦਾ ਹੋਵੇ, ਮਾਂਮਾ ਪੰਦਰਾਂ ਮਿੰਟ ਫੋਨ ਕਰਦਾ ਰਿਹਾ, ਤੇ ਮਿੰਟੂ ਉਸ ਨੂੰ ਮਨ ਹੀ ਮਨ ਗਾਲਾਂ ਕੱਢਦਾ ਰਿਹਾ, ਹੁਣ ਜਦ ਉਸ ਨੇਂ ਫੋਂਨ ਬੰਦ ਕਰ ਦਿੱਤਾ ਤਾਂ ਕਿਸੇ ਹੋਰ ਨੂੰ ਡਾਇਲ ਕਰਨ ਲੱਗ ਪਿਆ, ਉਸਨੇ ਆਪਣੀ ਭੈਂਣ ਨੂੰ ਫੋਨ ਮਿਲਾ ਕੇ ਪੁੱਛਿਆ ਕਿ ਉਹ ਕਿੱਥੇ ਹਨ, ਇਹ ਜਾਂਣ ਕੇ ਕਿ ਉਹ ਸ਼ਹਿਰ ਵਿੱਚ ਹੀ ਨਹੀਂ, ਮਾਂਮਾ ਜਾ ਕੇ ਆਪਣੀ ਕਾਰ ਬੈਠ ਗਿਆ, ਇਸ ਸਾਰੇ ਘਣਚੱਕਰ ਵਿੱਚ ਅੱਧਾ ਘੰਟਾ ਬੀਤ ਗਿਆ, ਭਾਵੇ ਬੇਹੋਸ਼ ਲਾਡੀ ਨਾਲ ਇਸ ਸਮੇਂ ਵਿੱਚ ਕੁਝ ਵੀ ਕੀਤਾ ਜਾ ਸਕਦਾ ਸੀ ਪਰ ਜਿਵੇਂ ਕਹਿੰਦੇ ਆ ਚੋਰ ਨੂੰ ਆਪਣਾਂ ਹੀ ਪਾਲਾ ਹੁੰਦਾ ਆ ।

ਏਧਰ ਉਹ ਆਪਸ ਵਿੱਚ ਗੱਲਾਂ ਕਰ ਰਹੇ ਸਨ ਤੇ ਓਧਰ ਲਾਡੀ ਨੂੰ ਹੋਸ਼ ਆ ਰਹੀ ਸੀ, ਕੁਝ ਧੁੰਦਲਾ ਜਿਹਾ ਨਜਰ ਆਉਣਾਂ ਸ਼ੁਰੂ ਹੋਇਆ, ਤੇ ਅਟਪਟੀਆਂ ਜਿਹੀਆਂ ਅਵਾਜਾਂ ਸੁਣਾਈ ਦਿੱਤੀਆਂ, ਹੌਲੀ ਹੌਲੀ ਸਭ ਸਾਫ ਨਜਰ ਆਉਣਾਂ ਸ਼ੁਰੂ ਹੋ ਗਿਆ, ਉਹ ਕਿੱਥੇ ਆ ? ਸੰਤੋਸ਼ ਕਿੱਥੇ ਆ ? ਉਸਨੇ ਉਠਣ ਦੀ ਕੋਸਿਸ਼ ਕੀਤੀ ਦੋਵੇ ਹੱਥ ਬੰਨੇਂ ਹੋਏ ਹਨ, ਇਹ ਕੀ ਮਾਜਰਾ ਆ ? ਇਹ ਸੰਤੋਸ਼ ਦਾ ਘਰ ਹੈ ? ਉਸਨੂੰ ਕਿਸਨੇ ਬੰਨਿਆਂ ?

" ਤੂੰ ਦਿਲਜੀਤ ਵਾਲਾ ਕੰਢਾ ਕੱਢ ਦੇ, ਹਾਲੇ ਉਹਨੂੰ ਰਾਤ ਤੱਕ ਏਥੇ ਰੱਖਣਾਂ ਆ, ਏਦਾਂ ਕਰ ਬੇਹੋਸ਼ੀ ਦੀ ਥੋੜੀ ਦਵਾਈ ਉਸਨੂੰ ਹੋਰ ਦੇ ਦੇ, ਕਿਧਰੇ ਹੋਸ਼ ਵਿੱਚ ਆ ਕੇ ਰੌਲਾ ਪਾਉਣ ਲੱਗ ਪਈ ਤਾਂ ਬਾਹਰ ਖੜੇ ਮਾਂਮੇ ਨੂੰ ਨਾਂ ਸੁਣ ਪਵੇ "।

ਮਿੰਟੂ ਨੂੰ ਲਾਡੀ ਤੋਂ ਬਹੁਤ ਖਤਰਾ ਸੀ, ਲਾਡੀ ਨੇਂ ਸਾਰਾ ਕੁਝ ਸੁਣਿਆ ਪਰ ਅੱਧ ਪਚੱਧਾ ਉਸਦੇ ਪੱਲੇ ਪਿਆ, ਹੁਣ ਉਹਦੇ ਮਨ ਵਿੱਚ ਆ ਰਿਹਾ ਸੀ, ਇਹ ਕੋਈ ਚਾਲ ਹੈ, ਹਰਿੰਦਰ ਤੇ ਮਿੰਟੂ ਦੀ, ਪਰ ਹੁਣ ਉਹ ਕੀ ਕਰੇ?

ਉਸਨੇ ਦੇਖਿਆ ਉਹ ਬੈਡ ਤੇ ਲੇਟੀ ਹੈ, ਉਸਦੀ ਸਲਵਾਰ ਬੈਡ ਤੇ ਹੀ ਇੱਕ ਪਾਸੇ ਪਈ ਹੈ, ਆਪਣੇ ਅੱਧੇ ਨਗਨ ਸਰੀਰ ਵਿੱਚ ਉਸਨੇ ਕੋਈ ਤਬਦੀਲੀ ਮਹਿਸੂਸ ਨਹੀਂ ਕੀਤੀ, ਹਾਲੇ ਕੁਝ ਗਲਤ ਨਹੀਂ ਸੀ ਵਾਪਰਿਆ, ਉਹ ਇਨਾਂ ਦੇ ਇਰਾਦੇ ਨੂੰ ਸਮਝ ਚੁੱਕੀ ਸੀ, ਉਹ ਸੋਚ ਰਹੀ ਸੀ ਕਿ ਇਸ ਮੁਸੀਬਤ ਵਿੱਚੋਂ ਕਿਵੇਂ ਬਚੇ, ਜੇ ਉਹ ਆਂਮ ਕੁੜੀ ਹੁੰਦੀ ਤਾਂ ਹੁਣ ਤੱਕ ਬਚਾਓ ਬਚਾਓ ਦੀਆਂ ਚੀਕਾਂ ਮਾਰ ਰਹੀ ਹੁੰਦੀ, ਪਰ ਉਸ ਦੇ ਮਨ ਵਿੱਚ ਬਹੁਤ ਜਲਦੀ ਇਹ ਆ ਗਿਆ ਸੀ ਕਿ ਆਪਣੀ ਮਦਦ ਆਪ ਕਰਨੀ ਆ, ਲਾਡੀ ਦੇ ਜੀਵਨ ਵਿੱਚ ਅਕਸਰ ਹੀ ਅਸਾਧਾਰਨ ਸਥਿਤੀਆਂ ਆ ਜਾਂਦੀਆਂ ਸਨ ਪਰ ਜੋ ਅੱਜ ਹੋ ਰਿਹਾ ਸੀ ਇਸ ਦੀ ਕਲਪਨਾਂ ਕਦੇ ਕੋਈ ਕੁੜੀ ਨਹੀਂ ਕਰ ਸਕਦੀ, ਕੀ ਕਰੇ ਹੁਣ ?

“ ਹੇ ਸਤਗੁਰ ਲਾਜ ਰੱਖੀ ਆਪਣੀ ਬੱਚੀ ਦੀ ” ਉਹ ਮਨ ਹੀ ਮਨ ਰੱਬ ਨੂੰ ਧਿਆ ਰਹੀ ਸੀ, ਉਸਦੀ ਸਭ ਤੋ ਵੱਡੀ ਮੁਸਕਿਲ ਸੀ ਹੱਥਾਂ ਦਾ ਬੱਝਿਆ ਹੋਣਾਂ, ਜੇ ਹੱਥ ਅਜਾਦ ਹੁੰਦੇ ਤਾਂ ਹਰਿੰਦਰ ਦਾ ਚਿਹਰਾ ਹੁਣ ਤੱਕ ਪਛਾਂਨਣ ਯੋਗ ਨਾਂ ਰਿਹਾ ਹੁੰਦਾ, ਪਰ ਹੁਣ ਹੋ ਕੀ ਸਕਦਾ ਆ ?

ਓਧਰ ਮਾਂਮਾ ਕਾਰ ਵਿੱਚ ਬੈਠ ਕੇ ਇੱਕ ਹੋਰ ਫੋਂਨ ਕਰਨ ਤੋਂ ਬਾਅਦ ਚਲੇ ਗਿਆ, ਮਿੰਟੂ ਜਾਂਦੀ ਕਾਰ ਦੇਖ ਕੇ ਖੁਸ਼ ਹੋ ਗਿਆ, ਤੇ ਉਹ ਹੁਣ ਬੇਫਿਕਰ ਹੋ ਕੇ ਆਪਣੇ ਮਹਿਮਾਂਨ ਵੱਲ ਆ ਗਏ, ਏਧਰ ਲਾਡੀ ਆਪਣੇਂ ਬਚਾਅ ਦੇ ਤਰੀਕੇ ਹਾਲੇ ਸੋਚ ਹੀ ਰਹੀ ਸੀ ਕਿ ਹਰਿੰਦਰ ਤੇ ਮਿੰਟੂ ਅੰਦਰ ਆ ਗਏ, ਉਸ ਨੂੰ ਹੋਸ਼ ਵਿੱਚ ਆਈ ਦੇਖ ਕੇ ਹੈਰਾਂਨ ਹੋ ਗਏ, ਦੋਵਾਂ ਦੇ ਚਿਹਰੇ ਤੇ ਜੇਤੂ ਮੁਸਕਾਂਨ ਸੀ, ਮਾਂਮਾ ਉਡੀਕ ਕੇ ਜਾ ਚੁੱਕਾ ਸੀ, ਹੁਣ ਰਸਤਾ ਬਿਲਕੁਲ ਸਾਫ ਸੀ, ਚੀਰ ਹਰਣ ਵਿੱਚ ਕੋਈ ਰੁਕਾਵਟ ਬਾਕੀ ਨਹੀਂ ਸੀ ।

“ ਮੈਂ ਸੋਚਦੀ ਸੀ ਕਿ ਛਾਤੀ ਵਿੱਚ ਵੱਜੇਂਗਾ, ਪਿੱਠ ਤੇ ਵਾਰ ਕਰਨਾਂ ਮਰਦਾਂ ਦਾ ਕੰਮ ਨਹੀ”। ਲਾਡੀ ਨੇ ਹਰਿੰਦਰ ਨੂੰ ਫਿਟਕਾਰਿਆ ।

“ ਮੁਹੱਬਤ ਤੇ ਜੰਗ ਵਿੱਚ ਸਭ ਕੁਝ ਜਾਇਜ ਆ ਸੋਹਣਿਓ, ਪਿੱਠ ਤੇ ਵੱਜਾਂ ਜਾਂ ਛਾਤੀ ਤੇ ਜਿੱਤ ਤਾਂ ਹਰ ਹਾਲਤ ਮੇਰੀ ਹੋਣੀ ਆਂ”। ਉਹ ਬੇਸ਼ਰਮੀ ਜਿਹਾ ਹਾਸਾ ਹੱਸਦਾ ਬੋਲਿਆ ।

“ ਐਨਾ ਸੋਹਣਾਂ ਸਰੀਰ ਦਿੱਤਾ ਆ ਰੱਬ ਨੇਂ, ਏਹਦਾ ਅਨੰਦ ਲੈ, ਐਂਵੇ ਸਾਧਣੀ ਜਿਹੀ ਬਣੀ ਫਿਰਦੀ ਆ”। ਮਿੰਟੂ ਲਾਡੀ ਦੇ ਨੇੜੇ ਆ ਗਿਆ ਤੇ ਉਹਦੀ ਨਗਨ ਲੱਤ ਤੇ ਹੱਥ ਫੇਰਨ ਲੱਗ ਪਿਆ, ਹਾਲੇ ਉਸ ਨੇਂ ਲੱਤ ਤੇ ਹੱਥ ਰੱਖਿਆ ਹੀ ਸੀ ਕਿ ਲਾਡੀ ਨੇਂ ਦੂਜੀ ਲੱਤ ਨਾਲ ਉਸਦੇ ਐਸਾ ਠੁੱਡਾ ਮਾਰਿਆ ਕਿ ਚੀਕ ਮਾਰਦਾ ਮਿੰਟੂ ਪਿੱਛੇ ਕੰਧ ਵਿੱਚ ਵੱਜਾ, ਹਰਿੰਦਰ ਲਾਡੀ ਦੀ ਇਸ ਫੁਰਤੀ ਤੇ ਤਾਕਤ ਤੇ ਹੈਰਾਂਨ ਰਹਿ ਗਿਆ, ਮਿੰਟੂ ਦੇ ਤੌਰ ਘੁੰਮ ਗਏ, ਉਸਦਾ ਕਰੋਧ ਹੁਣ ਸੌ ਡਿਗਰੀ ਤੇ ਪਹੁੰਚ ਚੁੱਕਾ ਸੀ ।

“ ਤੇਰੀ ਐਸੀ ਕੀ ਤੈਸੀ ਘੋੜੀਏ, ਠਹਿਰ ਹੁਣੇ ਪਾਉਨਾਂ ਤੇਰੇ ਤੇ ਕਾਠੀ, ਦੇਖੀਂ ਕਿਵੇ ਨਿੱਸਲ ਹੁੰਨੀ ਆਂ”। ਮਿੰਟੂ ਨੇਂ ਹਾਲੇ ਵੀ ਢਿੱਡ ਫੜ ਰੱਖਿਆ ਸੀ, ਉਹ ਸੋਚ ਵੀ ਨਹੀਂ ਸੀ ਸਕਦਾ ਕਿ ਕੋਈ ਕੁੜੀ ਐਸੀ ਹਾਲਤ ਵਿੱਚ ਵੀ ਇਸ ਦਲੇਰੀ ਨਾਲ ਪੇਸ਼ ਆਵੇਗੀ, ਰਹਿਮ ਦੀ ਭੀਖ ਮੰਗਣ ਦੀ ਥਾਂ ਲੱਤਾਂ ਮਾਰ ਰਹੀ ਆ ।

“ ਮੈਂ ਤੈਨੂੰ ਕਿਹਾ ਸੀ ਬਈ ਇਹਨੇ ਛੜਾਂ ਮਾਰਨੀਆ, ਹੁਣ ਦੇਖ ਲਾ ਨਜਾਰੇ”।

ਮਿੰਟੂ ਹਰਿੰਦਰ ਤੇ ਖਫਾ ਸੀ ਜੋ ਉਸਨੇ ਪਹਿਲਾਂ ਏਨੀ ਦੇਰ ਕਰ ਦਿੱਤੀ ਸੀ,ਮਿੰਟੂ ਦੇ ਲੱਤ ਵੱਜਦੀ ਦੇਖ ਹਰਿੰਦਰ ਦਾ ਹਾਸਾ ਨਿਕਲ ਗਿਆ ਸੀ ਤੇ ਉਹ ਹਾਲੇ ਵੀ ਹੱਸ ਰਿਹਾ ਸੀ।

“ ਤੂੰ ਵੀ ਹੁਣ ਤੱਕ ਕਮਜੋਰ ਕੁੜੀਆਂ ਤੇ ਈ ਹੂਟੇ ਲੈਂਦਾ ਰਿਹਾ, ਅਲਕ ਵਛੇਰੀ ਤੇ ਕਾਠੀ ਪਾਵੇਂ ਤਾਂ ਗੱਲ ਫੇਰ ਬਣਦੀ ਆ”। ਹਰਿੰਦਰ ਨੇਂ ਮਿੰਟੂ ਦੀ ਹੋਰ ਖਿਚਾਈ ਕਰ ਦਿੱਤੀ ।

ਹੁਣ ਮਿੰਟੂ ਹੋਰ ਜਹਿਰੀ ਹੋ ਗਿਆ ਸੀ, ਉਹ ਹੁਣ ਲਾਡੀ ਨੂੰ ਮਿੰਨਤਾਂ ਕਰਦੇ ਦੇਖਣਾਂ ਚਾਹੁੰਦਾ ਸੀ, ਬੜੀ ਸਾਵਧਾਂਨੀ ਨਾਲ ਉਹ ਲਾਡੀ ਦੇ ਨੇੜੇ ਆਇਆ, ਪਵਾਂਦਾ ਦੀ ਬਜਾਏ ਬੈਡ ਦੇ ਇੱਕ ਪਾਸੇ ਤੋਂ ਲਾਡੀ ਨੂੰ ਕਾਬੂ ਕਰਨ ਲੱਗਾ ਤਾਂ ਲਾਡੀ ਨੇਂ ਲੱਤਾਂ ਫਿਰ ਉਹਦੇ ਵੱਲ ਨੂੰ ਕਰ ਲਈਆਂ, ਲਾਡੀ ਦੇ ਸਿਰਫ ਹੱਥ ਹੀ ਬੰਨੇ ਹੋਏ ਸਨ ਤੇ ਬਾਕੀ ਸਰੀਰ ਅਜਾਦ ਸੀ ਇਸ ਤਰਾਂ ਉਹ ਹਰ ਪਾਸੇ ਘੁੰਮ ਸਕਦੀ ਸੀ, ਲਾਡੀ ਦੇ ਸਰੀਰ ਦਾ ਹੇਠਲਾ ਹਿੱਸਾ ਭਾਵੇ ਪੂਰੀ ਤਰਾਂ ਨਗਨ ਸੀ ਪਰ ਹੁਣ ਉਸਨੂੰ ਇਸ ਗੱਲ ਦੀ ਕੋਈ

ਪਰਵਾਹ ਨਹੀਂ ਸੀ, ਉਹ ਆਪਣੀ ਨਗਨਤਾ ਨੂੰ ਲੁਕੋਣ ਦੀ ਚਿੰਤਾ ਛੱਡ ਕੇ ਮਿੰਟੂ ਦਾ ਮੁਕਾਬਲਾ ਕਰਨਾ ਚਾਹੁੰਦੀ ਸੀ, ਹੁਣ ਉਨਾਂ ਦੋਵਾਂ ਵਿੱਚ ਬਿੱਲੀ ਚੂਹੇ ਦਾ ਖੇਲ ਸੁਰੂ ਹੋ ਗਿਆ ਸੀ, ਮਿੰਟੂ ਜਿਸ ਪਾਸੇ ਵੀ ਜਾਂਦਾ ਲਾਡੀ ਓਧਰ ਹੀ ਘੁੰਮ ਜਾਂਦੀ, ਥੱਕਣ ਵਾਲੀ ਉਹ ਹੈ ਨਹੀਂ ਸੀ, ਮਿੰਟੂ ਝੁੰਝਲਾ ਗਿਆ ਸੀ, ਹਰਿੰਦਰ ਇੱਕ ਪਾਸੇ ਬੈਠ ਕੇ ਦੋਵਾਂ ਵੱਲ ਦੇਖ ਰਿਹਾ ਸੀ ਤੇ ਮਿੰਟੂ ਦੀ ਪਤਲੀ ਹਾਲਤ ਤੇ ਹੱਸ ਰਿਹਾ ਸੀ, ਮਿੰਟੂ ਨੇਂ ਆਪਣੇ ਵੱਲੋ ਪੂਰੀ ਫੁਰਤੀ ਦਿਖਾਈ ਤੇ ਲਾਡੀ ਦੇ ਉਤੇ ਸਵਾਰ ਹੋ ਗਿਆ, ਲਾਡੀ ਦੇ ਦੋਵੇ ਹੱਥ ਅਜਾਦ ਨਹੀਂ ਸਨ, ਉਹਦੀਆਂ ਲੱਤਾਂ ਜੋ ਜਿਆਦਾ ਚਲਦੀਆਂ ਸਨ, ਮਿੰਟੂ ਦੇ ਅੱਸੀ ਕਿੱਲੋ ਭਾਰ ਥੱਲੇ ਆ ਚੁੱਕੀਆਂ ਸਨ, ਮਿੰਟੂ ਹੁਣ ਲਾਡੀ ਦੇ ਪੱਟਾਂ ਤੇ ਬੈਠਾ ਸੀ ਤੇ ਆਪਣੀ ਜਿੱਤ ਤੇ ਖੁਸ਼ ਹੋ ਰਿਹਾ ਸੀ ।

" ਹੁਣ ਦੇਖੀ ਤੇਰੀ ਰੜਕ ਕਿਵੇਂ ਨਿਕਲਦੀ ਆ, ਜੀਹਦੇ ਤੇ ਇੱਕ ਵਾਰ ਮਿੰਟੂ ਚੜਾਈ ਕਰ ਜਾਵੇ ਸਾਰੀ ਉਮਰ ਸੀਲ ਹੋ ਕੇ ਤੁਰਦੀ ਆ"।

ਮਿੰਟੂ ਹੁਣ ਸਮਝ ਚੁੱਕਾ ਸੀ ਕਿ ਹੁਣ ਇਹ ਬਾਹਲੇ ਹੱਥ ਪੈਰ ਨਹੀਂ ਮਾਰ ਸਕਦੀ, ਲਾਡੀ ਵੀ ਉਹਦੇ ਥੱਲੇ ਨਿੱਸਲ ਜਿਹੀ ਹੋ ਕੇ ਪਈ ਸੀ, ਹੁਣ ਉਹ ਕੋਈ ਵਿਰੋਧ ਨਹੀਂ ਸੀ ਕਰ ਰਹੀ, ਪਰ ਉਸਦੇ ਚਿਹਰੇ ਤੋਂ ਲਗਦਾ ਸੀ ਕਿ ਏਨੀ ਛੇਤੀ ਹਾਰ ਮੰਨਣ ਦਾ ਉਸ ਦਾ ਕੋਈ ਇਰਾਦਾ ਨਹੀਂ, ਮਿੰਟੂ ਹੁਣ ਲਾਡੀ ਦੇ ਚਿਹਰੇ ਤੇ ਝੁਕ ਰਿਹਾ ਸੀ, ਲਾਡੀ ਨੇਂ ਆਪਣਾਂ ਮੂੰਹ ਬਚਾਉਣ ਲਈ ਏਧਰ ਓਧਰ ਨਹੀਂ ਸੀ ਕੀਤਾ, ਹੁਣ ਜਦੋ ਮਿੰਟੂ ਦੇ ਸਾਹਾਂ ਵਿੱਚੋ ਨਿਕਲਦੀ ਸਰਾਬ ਦੀ ਬੋਅ ਲਾਡੀ ਦੇ ਸਾਹਾਂ ਵਿੱਚ ਜਾਂਣ ਲੱਗੀ ਤਾਂ ਇਸੇ ਪਲ ਨੂੰ ਹੀ ਉਹ ਉਡੀਕ ਰਹੀ ਸੀ, ਅਵੇਸਲੇ ਹੋਏ ਮਿੰਟੂ ਦੇ ਪੂਰੇ ਜੋਰ ਨਾਲ ਲਾਡੀ ਨੇਂ ਆਪਣੇ ਮੱਥੇ ਦੀ ਟੱਕਰ ਮਿੰਟੂ ਦੇ ਸਿਰ ਵਿੱਚ ਮਾਰੀ, ਮਿੰਟੂ ਫੇਰ ਹਾਏ ਮਰ ਗਿਆ ਕਹਿੰਦਾ ਹੋਇਆ ਬੈਡ ਤੋ ਥੱਲੇ ਆ ਡਿੱਗਾ, ਇਸ ਐਕਸ਼ਨ ਦੀ ਕਿਸੇ ਨੂੰ ਕੋਈ ਆਸ ਨਹੀਂ ਸੀ ।

ਹਰਿੰਦਰ ਵੀ ਹੁਣ ਹੱਸਣਾਂ ਛੱਡ ਕੇ ਸਾਵਧਾਂਨ ਹੋ ਗਿਆ ਸੀ, ਉਹ ਸਮਝ ਗਿਆ ਸੀ ਕਿ ਇਹ ਹੁਣ ਕੋਈ ਖੇਲ ਨਹੀਂ ਰਹਿ ਗਿਆ, ਉਹ ਸਿਰਫ ਦੇਖਣਾ ਚਾਹੁੰਦਾ ਸੀ ਕਿ ਇੱਕ ਹਿੰਮਤ ਵਾਲੀ ਕੁੜੀ ਦਾ ਅੰਤ ਕਿੱਥੇ ਕੁ ਹੁੰਦਾ ਆ ਪਰ ਹੁਣ ਉਸ ਨੂੰ ਮਿੰਟੂ ਦੀ ਚਿੰਤਾ ਆ ਪਈ, ਮਿੰਟੂ ਦੇ ਮੱਥੇ ਤੇ ਪਿਆ ਰੋੜ ਦੂਰੋਂ ਦਿਸਦਾ ਸੀ, ਉਨਾਂ ਨੇਂ ਆਪਣੇ ਜੀਵਨ ਵਿਚ ਮੁੰਡਿਆਂ ਨੂੰ ਟੱਕਰ ਮਾਰਦੇ ਤਾਂ ਦੇਖਿਆ ਸੀ ਪਰ ਇੱਕ ਕੁੜੀ ਕੋਲੋ ਤੇ ਉਹ ਵੀ ਭਾਰਤੀ ਅਬਲਾ ਕੁੜੀ ਕੋਲੋ ? ਅਰਧ ਨਗਨ ਅਵਸਥਾ ਵਿੱਚ ?

ਜਦੋਂ ਕਿ ਇੱਕ ਚੋਬਰ ਵਰਗਾ ਮੁੰਡਾ ਉਸ ਦੇ ਉਪਰ ਬੈਠਾ ਹੋਵੇ ?

ਐਸੀ ਹਾਲਤ ਵਿੱਚ ਤਾਂ ਕੁੜੀ ਦੀਆਂ ਅੱਖਾਂ ਗੰਗਾ ਜਮਨਾਂ ਹੋਈਆਂ ਹੋਣੀਆ ਚਾਹੀਦੀਆ ਸਨ, ਜਿਵੇਂ ਕਿ ਲਾਡੀ ਤੋਂ ਪਹਿਲਾਂ ਬਾਕੀ ਕੁੜੀਆਂ ਦੇ ਜੁੜੇ ਹੋਏ ਹੱਥ ਪਰ ਲਾਡੀ ਦੀ ਕਿਸੇ ਅੱਖ ਵਿੱਚ ਕੋਈ ਹੰਝੂ ਨਹੀਂ ਸੀ, ਇਸ ਹਾਲਤ ਵਿੱਚ ਐਨਾ ਹੌਂਸਲਾ ਕੌਣ ਕਰ ਸਕਦਾ ਸੀ ?

ਹੁਣ ਮਾਮਲਾ ਖਤਰੇ ਦੀ ਹੱਦ ਤੱਕ ਪੁੱਜ ਗਿਆ ਸੀ, ਹੁਣ ਲਾਡੀ ਹੱਸ ਰਹੀ ਸੀ, ਉਹ ਦੋਵੇ ਲਾਡੀ ਵੱਲ ਇਉ ਦੇਖ ਰਹੇ ਸਨ ਜਿਵੇ ਕੋਈ ਭੂਤ ਦੇਖ ਲਿਆ ਹੋਵੇ, ਬੰਨੀ ਹੋਈ ਤੇ ਬਲਾਤਕਾਰ ਦਾ ਸ਼ਿਕਾਰ ਹੋਂਣ ਜਾ ਰਹੀ ਕੁੜੀ ਹੱਸਦੀ ਦੇਖ ਕੇ ਉਨਾਂ ਦੋਵਾਂ ਦੇ ਅੰਦਰ ਕੰਬ ਰਹੇ ਸਨ, **ਸੱਚ ਜਦੋਂ ਹੱਸਦਾ ਆ ਤਾਂ ਝੂਠ ਦੇ ਪੈਰਾਂ ਥੱਲੇ ਕੋਈ ਜਮੀਂਨ ਨਹੀਂ ਰਹਿੰਦੀ ।**

" ਹਰਿੰਦਰ ਮੇਰੇ ਹੱਥ ਖੜੇ ਆ, ਘੋੜੀ ਨੇ ਤਾਂ ਸਾਰਾ ਮਜਾ ਈ ਖਰਾਬ ਕਰਤਾ, ਹੁਣ ਚਾਰ ਹੱਥ ਲਾਉਣੇ ਈ ਪੈਂਣੇ ਆਂ"। ਮਿੰਟੂ ਹਾਰ ਮੰਨ ਗਿਆ ਸੀ, ਉਹ ਆਪਣੀ ਪਹਿਲੀ ਬੇਇਜਤੀ ਦਾ ਬਦਲਾ ਲੈਣ ਦੀ ਕਾਹਲੀ ਵਿਚ ਸੀ ਨਾਂ ਕਿ ਹੋਰ ਕੁੱਟ ਖਾਂਣ ਲਈ ।
" ਮੰਨ ਗਏ ਬਈ ਕੁੜੀਏ, ਹੁਣ ਤੱਕ ਤਾਂ ਗਊਆਂ ਨਾਲ ਈ ਵਾਹ ਪਿਆ ਆ, ਸ਼ੇਰਨੀ ਨੂੰ ਨੱਥ ਅੱਜ ਪਹਿਲੀ ਵਾਰ ਪਊਗੀ"।
ਹਰਿੰਦਰ ਸਿਫਤ ਕਰ ਰਿਹਾ ਸੀ ਕੁੜੀ ਦੀ, ਨਾਲ ਹੀ ਉਸਨੇ ਜੇਬ ਵਿਚੋ ਚਾਕੂ ਕੱਢ ਲਿਆ ਤੇ ਲਾਡੀ ਨੂੰ ਦਿਖਾਉਦਾ ਹੋਇਆ ਕਹਿਣ ਲੱਗਾ,
" ਮੇਰਾ ਨਾਂਮ ਮਿੰਟੂ ਨਹੀਂ, ਜੇ ਜਰਾ ਵੀ ਹਿੱਲੀ ਤਾਂ ਤੇਰੇ ਸੋਹਣੇ ਸਰੀਰ ਨੂੰ, ਜਿਨੂੰ ਮੈਂ ਸਿਰਫ ਪਿਆਰ ਕਰਨਾਂ ਚਾਹੁੰਦਾ ਆਂ ਮਜਬੂਰਨ ਬਦਸੂਰਤ ਕਰਨਾਂ ਪਊ, ਲਿਆ ਮਿੰਟੂ ਪੱਠੀ ਦੇ ਪੈਰ ਬੰਨ, ਹੁਣ ਫਾਈਨਲ ਮੈਚ ਦੀ ਤਿਆਰੀ ਕਰੀਏ, ਬਹੁਤ ਖੇਡ ਲਿਆ ਐਂਵੇ ਮੁੱਚੀ"।
ਹਰਿੰਦਰ ਦੇ ਬੋਲ ਤੇ ਉਸਦੇ ਭਾਵ ਦੇਖ ਕੇ ਲਾਡੀ ਸਮਝ ਗਈ ਸੀ ਕਿ ਹੁਣ ਉਸਦੀ ਖੈਰ ਨਹੀਂ, ਉਸਦੀ ਮਦਦ ਦੀ ਪੁਕਾਰ ਪਤਾ ਨਹੀਂ ਬਾਹਰ ਕੋਈ ਸੁਣੇ ਜਾਂ ਨਾਂ, ਤੇ ਜੇ ਉਸ ਨੇਂ ਚੀਕਣ ਦੀ ਕੋਸਿਸ਼ ਵੀ ਕੀਤੀ ਤਾਂ ਇਹ ਉਸਦਾ ਮੂੰਹ ਵੀ ਬੰਨ ਸਕਦੇ ਆ, ਕੀ ਕਰੇ ਹੁਣ ? ਲਾਡੀ ਦਾ ਯਕੀਨ ਸੀ ਕਿ ਹਰ ਪਰਾਬਲਮ ਨੂੰ ਹੱਲ ਕੀਤਾ ਜਾ ਸਕਦਾ ਆ, ਪਰ ਇਸ ਦਾ ਕੀ ਹੱਲ ਹੋਵੇ ? ਉਸਦਾ ਦਿਮਾਗ ਤੇਜੀ ਨਾਲ ਸੋਚ ਰਿਹਾ ਸੀ, ਉਹ ਜਾਂਣਦੀ ਸੀ ਕਿ ਅਗਲੇ ਪਲ ਉਸ ਲਈ ਬਹੁਤ ਖਤਰਨਾਕ ਹੋ ਸਕਦੇ ਆ, ਹੁਣ ਉਹ ਸਰੀਰ ਦਾ ਨਹੀਂ ਦਿਮਾਗ ਦਾ ਸਾਥ ਲੈ ਰਹੀ ਸੀ, ਸਰੀਰਕ ਤਾਕਤ ਨੂੰ ਇਸ ਹਾਲਤ ਵਿੱਚ ਵਰਤਣਾਂ ਮੌਤ ਨੂੰ ਮਾਸੀ ਕਹਿਣਾ ਸੀ, ਮਿੰਟੂ ਕਹਿਰੀ ਨਜਰਾਂ ਨਾਲ ਦੇਖਦਾ ਲਾਡੀ ਦੀ ਚੁੰਨੀ ਨਾਲ ਉਸਦੇ ਪੈਰ ਬੰਨ ਰਿਹਾ ਸੀ, ਅਚਾਂਨਕ ਹੀ ਲਾਡੀ ਨੇਂ ਆਪਣੇ ਤੇਵਰ ਬਦਲ ਲਏ, ਜਿਨਾਂ ਅੱਖਾਂ ਵਿੱਚ ਵਿਰੋਧ ਝਲਕਦਾ ਸੀ ਉਹ ਹੁਣ ਕੁਝ ਹੋਰ ਹੀ ਹੋ ਗਈਆਂ ਸਨ ।
" ਦੇਖ ਹਰਿੰਦਰ ਇਸ ਜਬਰਦਸਤੀ ਦੀ ਕੋਈ ਲੋੜ ਨਹੀਂ, ਮੈ ਸਮਝ ਗਈ ਆਂ ਕਿ ਤੇਰੇ ਨਾਲ ਪੰਗਾ ਨਹੀਂ ਲਿਆ ਜਾ ਸਕਦਾ, ਮੈਂ ਵੀ ਹੁਣ ਤੱਕ ਡਰਾਕਲ ਜਿਹੇ ਮੁੰਡੇ ਈ ਦੇਖੇ ਆ, ਤੇਰੇ ਵਰਗੇ ਨਾਲ ਮੇਰਾ ਵੀ ਵਾਹ ਪਹਿਲੀ ਵਾਰ ਪਿਆ ਆ, ਵੈਸੇ ਫਿਲਹਾਲ ਕਲੀ ਤੋ ਫੁੱਲ ਬਣਨ ਦਾ ਮੇਰਾ ਕੋਈ ਇਰਾਦਾ ਨਹੀਂ ਸੀ ਪਰ ਜੇ ਐਸਾ ਹੋਣਾਂ ਈ ਆ ਤਾਂ ਮੈਂ ਵੀ ਇਸ ਦਾ ਆਨੰਦ ਲੈਣਾਂ ਚਾਹੁੰਦੀ ਆਂ"।
ਲਾਡੀ ਦੀਆਂ ਅੱਖਾਂ ਵਿੱਚ ਨਸ਼ਾ ਜਿਹਾ ਭਰ ਗਿਆ ਤੇ ਉਹ ਹਰਿੰਦਰ ਦੇ ਚਿਹਰੇ ਤੇ ਆਉਦੇ ਹੈਰਾਂਨੀ ਦੇ ਭਾਵ ਦੇਖਣ ਲੱਗ ਪਈ ।
" ਮੈਂ ਵੀ ਤਾਂ ਇਹੀ ਕਹਿ ਰਿਹਾ ਬਈ ਜੀਵਨ ਦੇ ਨਜਾਰੇ ਲੈ ਪਰ ਤੇਰੀ ਸਮਝ ਨੀਂ ਆ ਰਿਹਾ, ਫਿਰ ਸਾਨੂੰ ਵੀ ਉਂਗਲੀ ਟੇਡੀ ਕਰਨੀ ਪਈ, ਪਰ ਦੇਖ ਕੋਈ ਚਲਾਕੀ ਕੀਤੀ ਤਾਂ ਸਾਰੇ ਯਾਰਾਂ ਦੀ ਪਲਟਣ ਤੇਰੇ ਉਪਰ ਦੀ ਲੰਘਾਊ"।
ਹਰਿੰਦਰ ਲਾਡੀ ਦੀ ਗੱਲ ਸੁਣ ਕੇ ਨੱਚ ਉਠਿਆ ਸੀ ਪਰ ਹਾਲੇ ਉਹਦੇ ਤੇ ਪੂਰਾ ਯਕੀਂਨ ਨਹੀਂ ਸੀ ਕਰ ਰਿਹਾ ।
" ਹਰਿੰਦਰ ਇਹ ਕੋਈ ਚਲਾਕੀ ਕਰ ਰਹੀ ਆ, ਮਸਾਂ ਕਾਬੂ ਆਈ ਆ ਬੱਸ ਹੁਣ ਫਾਈਨਲ ਗੱਲ ਕਰ"। ਮਿੰਟੂ ਲਾਡੀ ਤੇ ਕਿਵੇ ਵੀ ਇਤਬਾਰ ਕਰਨ ਲਈ ਤਿਆਰ ਨਹੀਂ ਸੀ ।

“ ਮੇਰੇ ਹੱਥ ਖੋਲ ਤੇ ਦੇਖ ਮੇਰੇ ਬਾਕੀ ਕੱਪੜੇ ਮੈਂ ਖੁਦ ਉਤਾਰਦੀ ਆਂ”।

ਲਾਡੀ ਨੇ ਹਰਿੰਦਰ ਦੀਆਂ ਅੱਖਾਂ ਵਿੱਚ ਅੱਖਾਂ ਪਾਈਆਂ ਤੇ ਉਸ ਦਾ ਵਿਸ਼ਵਾਸ਼ ਜਿੱਤਣ ਲਈ ਉਹ ਗੱਲ ਕਰਨ ਲਈ ਖੁਦ ਹੀ ਮੰਨ ਗਈ ਜੋ ਕੁਝ ਬਲਾਤਕਾਰ ਦਾ ਸ਼ਿਕਾਰ ਹੋਂਣ ਜਾ ਰਹੀ ਕੋਈ ਔਰਤ ਮਰਜੀ ਨਾਲ ਨਹੀਂ ਕਰਦੀ ।

ਹਰਿੰਦਰ ਨੇਂ ਕੁਝ ਸੋਚ ਕੇ ਲਾਡੀ ਦੇ ਹੱਥ ਖੋਲ ਦਿੱਤੇ, ਹਰਿੰਦਰ ਸੋਚਦਾ ਸੀ ਕਿ ਉਸਦੇ ਪੈਰ ਤਾਂ ਬੱਝੇ ਹੋਏ ਆ, ਦੇਖਾਂ ਤਾਂ ਸਹੀਂ ਇਹ ਕੀ ਡਰਾਮਾਂ ਕਰਦੀ ਆ, ਮਿੰਟੂ ਉਸਨੂੰ ਰੋਕਦਾ ਈ ਰਹਿ ਗਿਆ, ਹੱਥ ਖੁਲਦੇ ਹੀ ਲਾਡੀ ਨੇਂ ਝੱਟ ਦੇਣੀਂ ਆਪਣਾ ਜੈਂਪਰ ਲਾਹ ਕੇ ਪਰੇ ਵਗਾਹ ਮਾਰਿਆ, ਹੁਣ ਦੋਵੇ ਮੁੰਡੇ ਲਾਡੀ ਦੇ ਸਰੀਰ ਦੇ ਉਹ ਹਿੱਸੇ ਦੇਖ ਰਹੇ ਸਨ ਜੋ ਹਾਲੇ ਤੱਕ ਕਿਸੇ ਨੂੰ ਨਸੀਬ ਨਹੀਂ ਸੀ ਹੋਏ, ਸਿਰਫ ਬਰਾ ਪਾ ਕੇ ਬੈਠੀ ਲਾਡੀ ਨੂੰ ਦੇਖ ਉਨਾਂ ਦੇ ਸਾਹ ਕਾਹਲੇ ਪੈ ਰਹੇ ਸਨ, ਉਹ ਦੋਵੇਂ ਖੁਸ਼ ਸਨ ਕਿ ਉਨਾਂ ਨੂੰ ਹੁਣ ਜਬਰਦਸਤੀ ਨਹੀਂ ਸੀ ਕਰਨੀਂ ਪੈਣੀਂ ।

“ ਪਰ ਮੇਰੀ ਇੱਕ ਸ਼ਰਤ ਆ”। ਲਾਡੀ ਨੇਂ ਫਿਰ ਕਿਹਾ ।

“ ਉਹ ਕੀ ?” । ਦੋਵੇ ਜਾਂਨਣ ਲਈ ਕਾਹਲੇ ਪੈ ਗਏ ।

“ ਮੈਂ ਸਿਰਫ ਇੱਕ ਨਾਲ ਯਾਰੀ ਲਾ ਸਕਦੀ ਆਂ ਤੇ ਹਰਿੰਦਰ ਤੋ ਬਿਨਾਂ ਉਹ ਹੋਰ ਕੋਈ ਨਹੀਂ ਹੋ ਸਕਦਾ, ਮਿੰਟੂ ਤੈਨੂੰ ਤਾਂ ਮੈਂ ਇਹ ਕਹਿ ਸਕਦੀ ਆਂ ਕਿ ਆਪਣੇ ਵਿੱਚ ਜੋ ਝਗੜਾ ਹੋਇਆ ਉਸਨੂੰ ਭੁੱਲ, ਦੇਖ ਹੁਣ ਮੈਂ ਤੇਰੇ ਮਿੱਤਰ ਦੀ ਮਾਸ਼ੂਕ ਆਂ, ਤੇ ਮਿੱਤਰ ਦੀ ਮਾਸ਼ੂਕ ਦੀ ਇੱਜਤ ਕਰੀਦੀ ਆ”।

ਲਾਡੀ ਨੇਂ ਹੋਰ ਹੀ ਤੀਰ ਛੱਡ ਦਿੱਤਾ, ਜਿੱਥੇ ਹਰਿੰਦਰ ਦੇ ਚਿਹਰੇ ਤੇ ਖੁਸ਼ੀ ਦੀ ਲਾਲੀ ਛਾ ਰਹੀ ਸੀ ਉਥੇ ਮਿੰਟੂ ਦਾ ਮੂੰਹ ਕਾਲਾ ਪੈ ਰਿਹਾ ਸੀ, ਉਹ ਦੋਵੇਂ ਇੱਕ ਦੂਜੇ ਵੱਲ ਹਾਲੇ ਦੇਖ ਹੀ ਰਹੇ ਸਨ ਕਿ ਲਾਡੀ ਨੇਂ ਹਰਿੰਦਰ ਵੱਲ ਬਾਹਾਂ ਫੈਲਾ ਦਿੱਤੀਆਂ ਤੇ ਚਿਹਰੇ ਤੇ ਐਸੇ ਭਾਵ ਜਿਵੇਂ ਉਹਦੇ ਤੋ ਬਿਨਾਂ ਮਰਦੀ ਜਾ ਰਹੀ ਹੋਵੇ, ਹਰਿੰਦਰ ਮੰਤਰ ਮੁਘਦ ਜਿਹਾ ਲਾਡੀ ਦੀਆਂ ਬਾਹਾਂ ਵਿੱਚ ਸਮਾ ਗਿਆ, ਲਾਡੀ ਨੇ ਘੁੱਟ ਕੇ ਸੀਨੇ ਨਾਲ ਲਾ ਲਿਆ ਤੇ ਹਰਿੰਦਰ ਦੇ ਕੰਨ ਵਿੱਚ ਕਹਿਣ ਲੱਗੀ ।

“ ਮਿੰਟੂ ਨੂੰ ਛੇਤੀ ਬਾਹਰ ਭੇਜ ਕੇ ਬੂਹਾ ਬੰਦ ਕਰੋ, ਤੇ ਮੈਨੂੰ ਕਲੀ ਤੋ ਫੁੱਲ ਬਣਾਓ, ਮੈਂ ਮਚੀ ਜਾਂਨੀ ਆਂ”।

ਬੋਲ ਕਾਹਦੇ ਸਨ ਤੀਰ ਸਨ, ਹਰਿੰਦਰ ਦੀ ਛਾਤੀ ਵਿੱਚ ਖੁਭਦੇ ਜਾ ਰਹੇ ਸਨ, ਉਸ ਦੀ ਜਬਰਦਸਤ ਇੱਛਾ ਪੂਰੀ ਹੋਣ ਜਾ ਰਹੀ ਸੀ ਤੇ ਉਹ ਵੀ ਬਿਨਾਂ ਜਬਰਦਸਤੀ ਤੋਂ।

“ ਮਿੰਟੂ ਚੱਲ ਬਾਹਰ, ਦਿਲਜੀਤ ਵਿੱਚ ਤੇਰਾ ਕੋਈ ਹਿੱਸਾ ਨਹੀਂ, ਇਹ ਮੇਰੀ ਮਸੂਕ ਬਣਨ ਦੇ ਕਾਬਲ ਆ, ਤੇਰੀ ਕਿਤੇ ਹੋਰ ਪੀਂਘ ਪਵਾਦੂੰ ”।

ਹਰਿੰਦਰ ਨੇਂ ਮਿੰਟੂ ਨੂੰ ਕਿਹਾ ਅਤੇ ਨਾਲੇ ਉਸਦਾ ਹੱਥ ਫੜ ਕੇ ਉਸਨੂੰ ਬਾਹਰ ਵੱਲ ਲੈ ਗਿਆ, ਮਿੰਟੂ ਨਾਂ ਚਾਹੁੰਦਾ ਵੀ ਬਾਹਰ ਚਲੇ ਗਿਆ, ਹਰਿੰਦਰ ਦੇ ਵਿਰੋਧ ਵਿੱਚ ਉਹ ਜਾ ਨਹੀਂ ਸੀ ਸਕਦਾ, ਹਰਿੰਦਰ ਹੁਣ ਬੂਹਾ ਬੰਦ ਕਰਕੇ ਲਾਡੀ ਵੱਲ ਮੁੜ ਪਿਆ, ਲਾਡੀ ਨੇਂ ਫਿਰ ਬਾਹਾਂ ਖਿਲਾਰ ਦਿੱਤੀਆਂ, ਹਰਿੰਦਰ ਦੀਵਾਂਨਿਆਂ ਦੀ ਤਰਾਂ ਉਹਦੇ ਨਾਲ ਚੁੰਬੜਨ ਹੀ ਲੱਗਾ ਸੀ ਕਿ ਲਾਡੀ ਬੋਲ ਪਈ ।

“ ਤੇ ਇਨਾਂ ਕੱਪੜਿਆਂ ਦੀ ਪਰੇਂਮ ਵਿੱਚ ਕੀ ਜਰੂਰਤ ਆ?” । ਹਰਿੰਦਰ ਦੇ ਪਾਏ ਸੂਟ ਵੱਲ ਇਸ਼ਾਰਾ ਕਰਕੇ ਲਾਡੀ ਨੇਂ ਕਿਹਾ, ਇਹ ਗੱਲ ਸੁਣਦੇ ਹੀ ਹਰਿੰਦਰ ਇੱਕ ਮਿੰਟ ਵਿੱਚ ਜਨਮ ਜਾਤ ਨਗਨ ਹੋ ਗਿਆ , ਉਹ ਆ ਕੇ ਲਾਡੀ ਤੇ ਪੈ ਗਿਆ, ਲਾਡੀ ਦੇ ਮੂੰਹ ਤੇ ਚੁੰਮਣਾਂ ਦੀ ਝੜੀ ਲਾ ਹੀ ਰਿਹਾ ਸੀ ਕਿ ਲਾਡੀ ਕਹਿਣ ਲੱਗੀ ।

“ ਤੁਸੀ ਕਿਹੋ ਜਿਹੇ ਪਰੇਮੀ ਹੋ ਜੋ ਪਰੇਮਿਕਾ ਦੇ ਪੈਰ ਬੰਨੀਂ ਪਰੇਂਮ ਕਰ ਰਹੇ ਓ, ਇਸ ਹਾਲਤ ਵਿੱਚ ਮੈਂ ਤੁਹਾਡਾ ਸਾਥ ਕਿਵੇਂ ਦੇ ਸਕਦੀ ਆਂ ?”।

ਲਾਡੀ ਨੇ ਬੁੱਲ ਜਿਹੇ ਅਟੇਰ ਕੇ ਕਿਹਾ ।

“ ਔਹ, ਸੌਰੀ ਯਾਰ, ਤੇਰੇ ਹੁਸਨ ਨੇਂ ਦੀਵਾਨਾ ਕਰ ਦਿੱਤਾ”।

ਹਰਿੰਦਰ ਏਨੀਂ ਗੱਲ ਕਹਿ ਕੇ ਲਾਡੀ ਦੇ ਪੈਰ ਖੋਲਣ ਲੱਗ ਪਿਆ, ਲਾਡੀ ਸੀਲ ਜਿਹੀ ਹੋ ਕੇ ਬੈਠੀ ਰਹੀ, ਦੂਜਾ ਪੈਰ ਖੋਲ ਕੇ ਹਰਿੰਦਰ ਕਹਿਣ ਹੀ ਲੱਗਾ ਸੀ

“ ਆਓ ਸੋਹਣਿਓ ਚੱਲੀਏ ਹੁਣ ਸਵਰਗਾਂ .........”। ਹਰਿੰਦਰ ਦੀ ਗੱਲ ਹਾਲੇ ਪੂਰੀ ਨਹੀਂ ਸੀ ਹੋਈ ਕਿ ਲਾਡੀ ਨੇਂ ਅਵੇਸਲੇ ਹੋਏ ਹਰਿੰਦਰ ਨੂੰ ਬੈਡ ਤੋ ਥੱਲੇ ਪਟਕਾ ਮਾਰਿਆ, ਉਹ ਕਲਾਬਾਜੀਆ ਖਾਂਦਾ ਮੇਜ ਵਿੱਚ ਜਾ ਕੇ ਵੱਜਾ, ਹੁਣ ਸ਼ੇਰਨੀ ਭਾਂਵੇ ਨਗਨ ਸੀ, ਪਰ ਅਜਾਦ ਸੀ, ਇੱਕ ਪਲ ਵਿੱਚ ਹੀ ਬੈਡ ਤੋ ਛਾਲ ਮਾਰ ਕੇ ਥੱਲੇ ਉਤਰ ਗਈ ਤੇ ਹੈਰਾਂਨ ਹੋ ਕੇ ਫਰਸ਼ ਤੇ ਪਏ ਹਰਿੰਦਰ ਦੇ ਪੇਟ ਵਿੱਚ ਪੈਰ ਦੀ ਜਬਰਦਸਤ ਚੋਟ ਕੀਤੀ, ਉਹ ਪੀੜ ਨਾਲ ਦੋਹਰਾ ਹੋ ਗਿਆ, ਇਹ ਕੈਸਾ ਖੇਲ ਸੀ, ਸ਼ਿਕਾਰੀ ਹੁਣ ਖੁਦ ਸ਼ਿਕਾਰ ਬਣਿਆ ਪਿਆ ਸੀ, ਔਰਤ ਦਾ ਸਭ ਤੋਂ ਖਤਰਨਾਕ ਹਥਿਆਰ ਆਪਣਾਂ ਕੰਮ ਕਰ ਗਿਆ ਸੀ, ਪਰ ਇਸ ਹਥਿਆਰ ਨੂੰ ਚਲਾਉਣ ਲਈ ਵੀ ਲਾਡੀ ਵਰਗੀ ਸੂਝ ਤੇ ਕਲਾਕਾਰੀ ਚਾਹੀਦੀ ਸੀ ।

ਹਰਿੰਦਰ ਦੀ ਲੇਰ ਜਿਹੀ ਸੁਣ ਕੇ ਬਾਹਰ ਮਿੰਟੂ ਦਰਵਾਜਾ ਖੜਕਾ ਰਿਹਾ ਸੀ, ਪਰ ਕੌਣ ਖੋਲਦਾ ? ਲਾਡੀ ਦੀਆਂ ਸੋਹਣੀਆਂ ਅੱਖਾਂ ਜੋ ਕੁਝ ਪਲ ਪਹਿਲਾਂ ਮਦਹੋਸ਼ ਜਿਹੀਆਂ ਲਗਦੀਆਂ ਸਨ ਉਨਾਂ ਵਿੱਚੋ ਹੁਣ ਰੱਤ ਚੋ ਰਹੀ ਸੀ, ਨੇੜੇ ਪਈ ਬੈਂਤ ਦੀ ਕੁਰਸੀ ਉਸ ਨੇਂ ਚੁੱਕ ਕੇ ਹਰਿੰਦਰ ਤੇ ਵਰਾਉਣੀ ਸ਼ੁਰੂ ਕਰ ਦਿੱਤੀ ਸੀ, ਹੁਣ ਹਰਿੰਦਰ ਦੀ ਬੁਰੀ ਹਾਲਤ ਸੀ ਉਸਨੇ ਕਦੇ ਕੁੱਟ ਨਹੀਂ ਸੀ ਖਾਧੀ, ਉਹ ਬਹੁਤੀ ਉਚੀ ਚੀਕਣ ਤੋਂ ਵੀ ਡਰ ਰਿਹਾ ਸੀ, ਜੇ ਬਾਹਰ ਕੋਈ ਸੁਣ ਲੈਂਦਾ ਤਾਂ ਖੇਲ ਹੋਰ ਵਿਗੜ ਸਕਦਾ ਸੀ, ਬਾਹਰੋ ਮਿੰਟੂ ਦਰਵਾਜੇ ਨੂੰ ਧੱਕੇ ਮਾਰੀ ਜਾ ਰਿਹਾ ਸੀ, ਲਾਡੀ ਨੂੰ ਲਗਦਾ ਸੀ ਕਿ ਉਹ ਦਰਵਾਜਾ ਤੋੜ ਵੀ ਸਕਦਾ ਆ, ਹਰਿੰਦਰ ਦੇ ਸਰੀਰ ਵਿਚੋ ਕਈ ਥਾਂਈ ਲਹੂ ਵਹਿ ਰਿਹਾ ਸੀ, ਲਾਡੀ ਦਾ ਕਰੋਧ ਰੁਕਣ ਦਾ ਨਾਂ ਨਹੀਂ ਸੀ ਲੈ ਰਿਹਾ, ਹਰਿੰਦਰ ਦਾ ਨਗਨ ਤੇ ਨਿਢਾਲ ਸਰੀਰ ਲਾਡੀ ਦੇ ਸਾਹਮਣੇ ਪਿਆ ਸੀ, ਲਾਡੀ ਚੰਡੀ ਦੀ ਦੇਵੀ ਬਣੀ ਹੋਈ ਸੀ, ਉਸਨੇਂ ਹਰਿੰਦਰ ਦੀਆਂ ਲੱਤਾਂ ਦੇ ਵਿਚਕਾਰ ਐਂਨੀ ਜੋਰ ਨਾਲ ਪੈਰ ਮਾਰਿਆ ਕਿ ਹਰਿੰਦਰ ਦੀ ਇੱਕ ਭਿਆਂਨਕ ਚੀਕ ਨਿਕਲੀ ਤੇ ਕੁਝ ਹੀ ਪਲਾਂ ਵਿੱਚ ਉਸ ਦੀ ਗਰਦਨ ਇੱਕ ਪਾਸੇ ਨੂੰ ਲੁੜਕ ਗਈ, ਮਿੰਟੂ ਦਰਵਾਜਾ ਤੋੜਨ ਦੀ ਕੋਸ਼ਿਸ਼ ਕਰ ਰਿਹਾ ਸੀ, ਲਾਡੀ ਨੇਂ ਆਪਣੇ ਕੱਪੜੇ ਪਾਉਣੇ ਸ਼ੁਰੂ ਕਰ ਦਿੱਤੇ, ਫੁਰਤੀ ਨਾਲ ਕੱਪੜੇ ਪਾ ਕੇ ਉਹ ਟੁੱਟੀ ਕੁਰਸੀ ਦੀ ਇੱਕ ਲੱਤ ਹੱਥ ਵਿੱਚ ਫੜ ਕੇ ਦਰਵਾਜੇ ਦੇ ਇੱਕ ਪਾਸੇ ਖੜੋ ਕੇ ਮਿੰਟੂ ਦੀ ਉਡੀਕ ਕਰਨ ਲੱਗ ਪਈ, ਉਹਦੇ ਵਾਸਤੇ ਖਤਰਾ ਹਾਲੇ ਟਲਿਆ ਨਹੀਂ ਸੀ ।

ਮਿੰਟੂ ਦੀਆਂ ਜਬਰਦਸਤ ਚੋਟਾਂ ਨੇਂ ਦਰਵਾਜਾ ਤੋੜ ਦਿੱਤਾ, ਦਰਵਾਜਾ ਟੁਟਦੇ ਹੀ ਜਦੋ ਉਹ ਅੰਦਰ ਦਾਖਲ ਹੋ ਰਿਹਾ ਸੀ ਤਾਂ ਇੱਕ ਪਾਸੇ ਖੜੀ ਲਾਡੀ ਨੇਂ ਉਹਦੇ ਸਿਰ ਵਿੱਚ ਕੁਰਸੀ ਦਾ ਡੰਡਾ ਲਿਆ ਮਾਰਿਆ, ਮਿੰਟੂ ਇਸ ਅਚਾਂਨਕ ਸੱਟ ਦੀ ਮਾਰ ਨਾਂ ਝੱਲਦਾ ਫਰਸ਼ ਤੇ ਢੇਰ ਹੋ ਗਿਆ, ਹੁਣ ਪਤਾ ਨਹੀਂ ਮਿੰਟੂ ਦੇ ਕਿੱਥੇ ਕਿੱਥੇ ਡੰਡੇ ਵਰ ਰਹੇ ਸਨ, ਜਦੋਂ ਮਿੰਟੂ ਨੂੰ ਇਹ ਪਤਾ ਲੱਗ ਗਿਆ ਕਿ ਹੁਣ ਉਸਦੀ ਖੈਰ ਨਹੀਂ ਤਾਂ ਉਸ ਨੇਂ ਆਪਣੀ ਪੂਰੀ ਤਾਕਤ ਸਮੇਟ ਕੇ ਲਾਡੀ ਦੇ ਹੱਥੋਂ ਡੰਡਾ ਫੜਨ ਦੀ ਕੋਸ਼ਿਸ਼ ਕੀਤੀ ਤੇ ਡੰਡਾ ਉਸ ਦੇ ਹੱਥ ਆ ਵੀ ਗਿਆ, ਮਿੰਟੂ ਨੇਂ ਇੱਕ ਝਟਕਾ ਦਿੱਤਾ ਤੇ ਲਾਡੀ ਦਾ ਸੰਤੁਲਨ ਵਿਗੜ ਗਿਆ, ਉਹ ਡਿੱਗ ਪਈ, ਪਰ ਬਹੁਤ ਫੁਰਤੀ ਨਾਲ ਉਠੀ, ਹੁਣ ਤੱਕ ਮਿੰਟੂ ਦਰਵਾਜੇ ਦੇ ਨੇੜੇ ਪਹੁੰਚ ਚੁੱਕਾ ਸੀ, ਉਹ ਦੌੜ ਕੇ ਦੂਸਰੇ ਕਮਰੇ ਵਿੱਚ ਵੜ ਗਿਆ ਤੇ ਅੰਦਰੋਂ ਕੁੰਡੀ ਲਾ ਲਈ, ਲਾਡੀ ਵੀ ਹੁਣ ਓਥੋ ਦੌੜਨਾਂ ਚਾਹੁੰਦੀ ਸੀ, ਉਸ ਨੇਂ ਆਪਣਾਂ ਸਮਾਂਨ ਸਮੇਟਿਆ ਤੇ ਬੂਹਿਓ ਬਾਹਰ ਹੋ ਗਈ, ਹਰਿੰਦਰ ਪਤਾ ਨਹੀਂ ਬੇਹੋਸ਼ ਸੀ ਜਾਂ ਚੜਾਈ ਹੀ ਕਰ ਗਿਆ ਸੀ ਤੇ ਇਹ ਦੇਖਣ ਦੀ ਵਿਹਲ ਹੀ ਕਿਸਨੂੰ ਸੀ, ਲਾਡੀ ਬਾਹਰ ਆਈ, ਉਹ ਹੈਰਾਂਨ ਸੀ ਕਿ ਅੰਦਰ ਪੈਂਦਾ ਰੌਲਾ ਕਿਸੇ ਨੇਂ ਬਾਹਰ ਸੁਣਿਆ ਕਿਓ ਨਹੀਂ ?

ਮਾਡਲ ਟਾਉਨ ਦੇ ਇਸ ਹਿੱਸੇ ਵਿੱਚ ਇਹ ਨਵੀਂ ਕਲੋਨੀ ਸੀ, ਹਾਲੇ ਥੋੜੀਆ ਹੀ ਕੋਠੀਆਂ ਬਣੀਆਂ ਸਨ, ਮਿੰਟੂ ਦੀ ਕੋਠੀ ਦੇ ਨੇੜੇ ਕਈ ਪਲਾਟ ਖਾਲੀ ਪਏ ਸਨ, ਤੇ ਜੋ ਕੋਠੀਆਂ ਨੇੜੇ ਸਨ ਉਹ ਵੀ ਨੌਕਰੀ ਪੇਸ਼ਾ ਲੋਕਾਂ ਦੀਆਂ ਸਨ ਜੋ ਇਸ ਵੇਲੇ ਸਭ ਕੰਮਾਂ ਤੇ ਜਾਂ ਫਿਰ ਸਕੂਲ ਕਾਲਜ ਗਏ ਹੋਏ ਸਨ, ਤੇ ਜੇ ਕੋਈ ਘਰ ਹੈ ਵੀ ਸੀ ਤਾਂ ਉਹ ਕੂਲਰ ਆਦਿ ਦੇ ਮੋਹਰੇ ਪਿਆ ਹੋਵੇਗਾ, ਵੈਸੇ ਵੀ ਦੋ ਕਨਾਲ ਦੀ ਮਿੰਟੂ ਦੀ ਕੋਠੀ ਦੇ ਕਿਸੇ ਕਮਰੇ ਵਿੱਚੋਂ ਅਵਾਜ ਬਾਹਰ ਜਾਂਦੀ ਜਾਂਦੀ ਦਮ ਤੋੜ ਜਾਂਦੀ ਸੀ, ਲਾਡੀ ਕੋਠੀ ਵਿੱਚੋ ਬਾਹਰ ਨਿਕਲਦੇ ਹੀ ਪੰਜ ਮਿੰਟ ਵਿੱਚ ਮੁੱਖ ਸੜਕ ਤੇ ਆ ਗਈ, ਕੋਲ ਦੀ ਲੰਘਦੇ ਆਟੋ ਰਿਕਸੇ ਨੂੰ ਲੈ ਕੇ ਕਾਲਜ ਵੱਲ ਰਵਾਂਨਾ ਹੋ ਗਈ, ਉਹ ਸੰਤੋਸ਼ ਨੂੰ ਲੱਭਣਾਂ ਚਾਹੁੰਦੀ ਸੀ, ਲਾਡੀ ਦੇ ਨਾਲ ਦੀਆਂ ਨੂੰ ਪਤਾ ਸੀ ਕਿ ਉਹ ਸੰਤੋਸ਼ ਨਾਲ ਗਈ ਆ ਪਰ ਉਹ ਐਨੀ ਦੇਰ ਤੱਕ ਆਈ ਕਿਉ ਨਹੀਂ ਕੋਈ ਨਹੀਂ ਸੀ ਜਾਂਣਦਾ, ਉਹ ਲਾਡੀ ਦੀ ਉਡੀਕ ਕਰ ਰਹੀਆਂ ਸਨ, ਲਾਡੀ ਕੋਲ ਮੋਬਾਈਲ ਵੀ ਨਹੀਂ ਸੀ ਜੋ ਉਸਨੂੰ ਫੋਨ ਕਰ ਸਕਣ, ਹੁਣ ਕਾਹਲੇ ਕਦਮੀਂ ਆਉਦੀ ਲਾਡੀ ਨੂੰ ਦੇਖ ਕੇ ਲਾਨ ਵਿੱਚ ਬੈਠੀਆ ਦੋ ਸਹੇਲੀਆ ਉਹਦੇ ਵੱਲ ਆਈਆਂ ।

“ ਕਿੱਥੇ ਮਰ ਗਈ ਸੀ ਤੂੰ, ਕਦੋਂ ਦੀਆਂ ਉਡੀਕ ਰਹੀਆਂ, ਤੇ ਆਹ ਹਾਲ ਕੀ ਬਣਾਇਆ ਆ ?” । ਇੱਕ ਸਹੇਲੀ ਨੇਂ ਲਾਡੀ ਦੇ ਹੁਲੀਏ ਨੂੰ ਦੇਖ ਕੇ ਕਿਹਾ ।

“ ਦੱਸਦੀ ਆਂ, ਕਿਸੇ ਨੇਂ ਸੰਤੋਸ਼ ਨੂੰ ਦੇਖਿਆ ?”।

ਲਾਡੀ ਨੇਂ ਏਧਰ ਓਧਰ ਨਜਰਾਂ ਫੇਰਦੀ ਨੇਂ ਪੁੱਛਿਆ ।

“ ਤੁਸੀ ਕੱਠੀਆਂ ਤਾਂ ਗਈਆ ਸੀ, ਉਹ ਵੀ ਨਹੀਂ ਆਈ ਹਾਲੇ, ਹੋਇਆ ਕੀ ਆ?”।

ਦੂਜੀ ਨੇਂ ਵੀ ਚਿੰਤਤ ਅਵਾਜ ਵਿੱਚ ਪੁੱਛਿਆ ।

“ ਦਿਲਾਂ ਨੂੰ ਥੰਮ ਲਓ ਤੇ ਆਓ ਪ੍ਰਿਸੀਪਲ ਕੋਲ”। ਏਨਾਂ ਕਹਿ ਕੇ ਲਾਡੀ ਪ੍ਰਿਸੀਪਲ ਦੇ ਦਫਤਰ ਵੱਲ ਤੁਰ ਪਈ, ਲਾਡੀ ਨੂੰ ਪਤਾ ਸੀ ਕਿ ਇਹ ਕੋਈ ਛੋਟੀ ਘਟਨਾਂ ਨਹੀਂ ਹੈ, ਪੁਲੀਸ ਕੇਸ ਹੈ, ਇਸ ਲਈ ਸਹੀ ਥਾਂ ਤੇ ਸੂਚਨਾਂ ਛੇਤੀ ਤੋਂ ਛੇਤੀ ਪਹੁੰਚਣੀ ਜਰੂਰੀ ਸੀ, ਨਾਲਦੀਆਂ ਉਹਦੇ ਮਗਰ ਮਗਰ ਤੁਰੀਆਂ ਜਾ ਰਹੀਆ ਸਨ, ਲਾਡੀ ਨੇਂ ਦਰਵਾਜਾ

ਖੜਕਾਇਆ, ਅੰਦਰੋ ਅਵਾਜ ਆਈ ਤੇ ਉਹ ਅੰਦਰ ਦਾਖਲ ਹੋ ਗਈਆਂ, ਹੁਣ ਲਾਡੀ ਸਾਰੀ ਕਹਾਂਣੀ ਸੁਣਾ ਰਹੀ ਸੀ ਤੇ ਸੁਣਨ ਵਾਲਿਆਂ ਦਾ ਬੁਰਾ ਹਾਲ ਹੋਈ ਜਾ ਰਿਹਾ ਸੀ, ਪ੍ਰਿਸੀਪਲ ਸਾਰੀ ਗੱਲ ਸੁਣ ਕੇ ਜਲਦੀ ਹਰਕਤ ਵਿੱਚ ਆ ਗਏ, ਉਨਾਂ ਨੇ ਥਾਂਣੇ ਫੋਨ ਘੁਮਾ ਦਿੱਤਾ, ਦਸ ਕੁ ਮਿੰਟ ਵਿੱਚ ਹੀ ਪੁਲੀਸ ਦੀ ਇੱਕ ਜੀਪ ਕਾਲਜ ਦੇ ਗੇਟ ਵਿੱਚ ਦਾਖਲ ਹੋਈ, ਪ੍ਰਿਸੀਪਲ, ਲਾਡੀ ਤੇ ਕੁਝ ਹੋਰ ਪ੍ਰੌਫੈਸਰ ਦਫਤਰ ਦੇ ਬਾਹਰ ਹੀ ਪੁਲੀਸ ਦੀ ਇੰਤਜਾਰ ਕਰ ਰਹੇ ਸਨ, ਥਾਣੇਦਾਰ ਨੂੰ ਜਦੋਂ ਪਤਾ ਲੱਗਾ ਕਿ ਹਰਿੰਦਰ ਇਸ ਕੇਸ ਵਿੱਚ ਇਨਵਾਲਵ ਹੈ ਤਾਂ ਉਹ ਕਹਿਣ ਲੱਗਾ ।

" ਅਮੀਰ ਪਿਉ ਦੀ ਇਸ ਵਿਗੜੀ ਔਲਾਦ ਨੇਂ ਪਤਾ ਨਹੀਂ ਹੋਰ ਕੀ ਚੰਦ ਚਾੜਨੇਂ ਆਂ, ਆਹ ਦਸਵਾਂ ਕੇਸ ਆਂ ਉਹਦੇ ਵਿਰੁੱਧ"।

" ਸਰ ਪਤਾ ਨਹੀਂ ਉਹ ਜਿਉਦਾ ਆ ਕਿ ਮਰ ਗਿਆ"। ਲਾਡੀ ਨੂੰ ਹੁਣ ਹੋਸ਼ ਆਈ ਸੀ ਕਿ ਪਤਾ ਨਹੀਂ ਹਰਿੰਦਰ ਦੇ ਸਾਹ ਚਲਦੇ ਵੀ ਆ ਕਿ ਮੁੱਕ ਗਏ ।

ਕੰਨੋਂ ਕੰਨੀਂ ਗੱਲ ਹਰ ਕਿਸੇ ਕੋਲ ਪਹੁੰਚ ਰਹੀ ਸੀ, ਸਾਰੇ ਹੈਰਾਂਨ ਖੜੇ ਸਨ, ਕਾਲਜ ਦੇ ਸਾਰੇ ਇਤਹਾਸ ਵਿੱਚ ਐਸੀ ਘਟਨਾਂ ਨਹੀਂ ਸੀ ਵਾਪਰੀ, ਬਹੁਤੇ ਲਾਡੀ ਦੇ ਹੌਸਲੇ ਤੇ ਹੈਰਾਂਨ ਹੋ ਰਹੇ ਸਨ ਜੋ ਹਰਿੰਦਰ ਹੋਰਾਂ ਦੀ ਚੁੰਗਲ ਵਿੱਚੋ ਬਚ ਆਈ ਸੀ, ਥਾਂਣੇਦਾਰ ਨੇਂ ਸੰਤੋਸ਼ ਦਾ ਤੇ ਲਾਡੀ ਦਾ ਐਡਰੈਸ ਲੈ ਲਿਆ ਸੀ, ਇੱਕ ਹੋਰ ਜੀਪ ਮਿੰਟੂ ਦੇ ਘਰ ਵੱਲ ਤੋਰ ਦਿੱਤੀ ਗਈ ਸੀ, ਇੱਕ ਮੋਟਰਸਾਈਕਲ ਸੰਤੋਸ਼ ਦੇ ਘਰ ਵੱਲ ਭੇਜ ਦਿੱਤਾ ਸੀ ।

" ਧੀਏ ਆਪਣੇ ਘਰਦਿਆਂ ਨੂੰ ਸੁਨੇਹਾ ਭੇਜ ਕੇ ਮੰਗਵਾ ਲੈ, ਹਾਲੇ ਕਾਰਵਾਈ ਕਰਦੇ ਕਾਫੀ ਸਮਾਂ ਲੱਗ ਸਕਦਾ ਆ"। ਥਾਂਣੇਦਾਰ ਨੇਂ ਲਾਡੀ ਨੂੰ ਕਿਹਾ ।

ਹੁਣ ਤੱਕ ਰਮੇਸ਼ ਤੇ ਰਵੀ ਵੀ ਆ ਗਏ ਸਨ, ਰਵੀ ਆਪਣੇ ਨਾਲ ਇੱਕ ਹੋਰ ਮੁੰਡੇ ਨੂੰ ਲੈ ਕੇ ਲਾਡੀ ਦੀ ਮਾਂ ਨੂੰ ਲੈਂਣ ਚਲੇ ਗਿਆ ਸੀ, ਰਮੇਸ਼ ਲਾਡੀ ਦੇ ਕੋਲ ਮੌਜੂਦ ਸੀ, ਬਹੁਤ ਸਾਰੇ ਵਿਦਿਆਰਥੀ ਛੁੱਟੀ ਹੋਣ ਦੇ ਬਾਵਜੂਦ ਵੀ ਘਰ ਨੂੰ ਨਹੀਂ ਸੀ ਜਾ ਰਹੇ, ਉਹ ਲਾਡੀ ਦੇ ਨੇੜੇ ਰਹਿਣਾਂ ਚਾਹੁੰਦੇ ਸਨ, ਮਿੰਟੂ ਦੇ ਘਰ ਗਈ ਜੀਪ ਖਾਲੀ ਵਾਪਿਸ ਆ ਗਈ ਸੀ ।

" ਜਨਾਬ ਘਰ ਵਿੱਚ ਕੋਈ ਨਹੀਂ ਸੀ, ਨਾਲ ਲਗਦੀ ਇੱਕ ਕੋਠੀ ਦੇ ਮਾਲਕ ਨੇਂ ਦੱਸਿਆ ਕਿ ਕੁਝ ਦੇਰ ਪਹਿਲਾਂ ਉਥੋ ਇੱਕ ਕਾਰ ਬਹੁਤ ਤੇਜ ਰਫਤਾਰ ਨਾਲ ਨਿਕਲੀ ਸੀ, ਉਸ ਨੇਂ ਇਹ ਵੀ ਦੱਸਿਆ ਕਿ ਘਰ ਦੇ ਮਾਲਕ ਸਵੇਰ ਦੇ ਹੀ ਕਿਤੇ ਬਾਹਰ ਗਏ ਹੋਏ ਸਨ"।

ਇੱਕ ਹਵਾਲਦਾਰ ਨੇਂ ਰੀਪੋਰਟ ਦਿੱਤੀ, ਥਾਂਣੇਦਾਰ ਕੁਝ ਸੋਚਣ ਲੱਗ ਪਿਆ ਤੇ ਕਹਿਣ ਲੱਗਾ ।

" ਤੁਸੀ ਸਭ ਮੇਰੇ ਨਾਲ ਚੱਲੋ, ਥਾਂਣੇ ਜਾ ਕੇ ਪੀੜਤ ਦੇ ਬਿਆਂਨ ਕਲਮਬੰਦ ਕਰਨੇਂ ਹਨ, ਪ੍ਰਿਸੀਪਲ ਜੀ ਵਿਦਿਆਰਥੀਆਂ ਨੂੰ ਕਹੋ ਕਿ ਆਪੋ ਆਪਣੇ ਘਰ ਨੂੰ ਜਾਂਣ"।

ਥਾਂਣੇਦਾਰ ਨੂੰ ਲਗਦਾ ਸੀ ਕਿ ਕੇਸ ਲੰਬਾ ਹੋ ਸਕਦਾ ਆ ।

" ਜਨਾਬ ਸਾਨੂੰ ਕੀ ਹੁਕਮ ਆ ?"। ਹਵਾਲਦਾਰ ਨੇਂ ਪੁੱਛਿਆ ।

" ਤੁਸੀ ਪਹਿਲਾਂ ਸਰਕਾਰੀ ਅਤੇ ਫਿਰ ਪਰਾਈਵੇਟ ਹਸਪਤਾਲ ਛਾਂਣ ਮਾਰੋ, ਉਹ ਕਿਸੇ ਹਸਪਤਾਲ ਇਲਾਜ ਲਈ ਗਏ ਹੋਣਗੇ "। ਥਾਂਣੇਦਾਰ ਨੇਂ ਕਿਹਾ ।

ਲਾਡੀ, ਪ੍ਰਿਸੀਪਲ ਸਾਹਿਬ, ਕੁਝ ਹੋਰ ਪ੍ਰੌਫੈਸਰ ਤੇ ਰਮੇਸ਼ ਆਪਣੇ ਦੋ ਦੋਸਤਾਂ ਨਾਲ ਥਾਂਣੇਦਾਰ ਨਾਲ ਚਲੇ ਗਏ, ਇੱਕ ਦੋਸਤ ਨੂੰ ਉਥੇ ਇਸ ਲਈ ਖੜੇ ਕਰ ਦਿੱਤਾ ਸੀ ਕਿ ਜਦੋ

ਰਵੀ ਵਾਪਿਸ ਆਵੇ ਤਾਂ ਉਹ ਉਸ ਨੂੰ ਥਾਂਣੇ ਆਉਣ ਲਈ ਕਹੇ , ਘੰਟੇ ਕੁ ਬਾਅਦ ਹੀ ਕੁਲਵੰਤ, ਸਰਪੰਚ ਤੇ ਤਾਇਆ ਕਾਲਜ ਆ ਗਏ, ਪਤਾ ਲੱਗਾ ਕਿ ਸਭ ਥਾਂਣੇ ਗਏ ਹਨ ਤੇ ਉਹ ਵੀ ਉਲਟੇ ਪੈਰੀ ਥਾਂਣੇ ਨੂੰ ਚਲੇ ਗਏ, ਸੰਤੋਸ਼ ਨੂੰ ਘਰੋਂ ਉਸ ਦੇ ਮਾਂ ਬਾਪ ਨਾਲ ਲੈ ਆਂਦਾ ਗਿਆ ਸੀ, ਸੰਤੋਸ਼ ਦੇ ਮੂੰਹ ਤੇ ਹਵਾਈਆਂ ਉਡ ਰਹੀਆਂ ਸਨ, ਗੱਲ ਏਨੀ ਦੂਰ ਤੱਕ ਪਹੁੰਚ ਜਾਵੇਗੀ ਐਸਾ ਉਸ ਨੇਂ ਸੋਚਿਆ ਤੱਕ ਨਹੀਂ ਸੀ, ਸੰਤੋਸ਼ ਲਾਡੀ ਨਾਲ ਨਜਰਾਂ ਨਹੀਂ ਸੀ ਮਿਲਾ ਰਹੀ, ਕੁਲਵੰਤ ਹਰਨੀਂ ਦੀ ਚਾਲੇ ਥਾਂਣੇ ਦੀਆਂ ਪੌੜੀਆਂ ਚੜ ਰਹੀ ਸੀ, ਥਾਂਣੇਦਾਰ ਦੇ ਆਫਿਸ ਅੰਦਰ ਆਉਦੇ ਹੀ ਉਹ ਲਾਡੀ ਨੂੰ ਚਿੰਬੜ ਗਈ ।

" ਸਭ ਠੀਕ ਆ ਧੀਏ ?"। ਕੁਲਵੰਤ ਲਾਡੀ ਵੱਲ ਇਉ ਦੇਖ ਰਹੀ ਸੀ ਜਿਵੇਂ ਉਸਦੀ ਧੀ ਦੇ ਸਰੀਰ ਵਿੱਚੋ ਕਿਸੇ ਅੰਗ ਦੀ ਕਮੀਂ ਹੋ ਗਈ ਹੋਵੇ ।

" ਮੰਮੀਂ ਇਮਤਿਹਾਂਨ ਤਾਂ ਬਹੁਤ ਵੱਡਾ ਸੀ ਪਰ ਸਤਗੁਰ ਨੇਂ ਬਲਦੀ ਵਿੱਚੋ ਰੱਖ ਲਿਆ, ਹੁਣ ਕੋਈ ਚਿੰਤਾ ਨਾਂ ਕਰ"। ਲਾਡੀ ਨੇ ਮਾਂ ਨੂੰ ਹੌਸਲਾ ਦਿੱਤਾ ।

" ਮੁਲਜਮਾਂ ਤੋ ਬਿਨਾਂ ਸਭ ਹਾਜਰ ਹਨ, ਆਓ ਗੱਲ ਸਾਫ ਕਰਨ ਦੀ ਕੋਸਿਸ਼ ਕਰੀਏ, ਹਾਂ ਬਈ ਕੁੜੀਏ ਤੂੰ ਦੱਸ ਆਪਣੀ ਸਹੇਲੀ ਨੂੰ ਆਪਣੇ ਘਰ ਦੇ ਪੱਜ ਕਿਸੇ ਹੋਰ ਦੇ ਘਰ ਕਿਓ ਲੈ ਕੇ ਗਈ ਸੀ ? "। ਥਾਂਣੇਦਾਰ ਸੰਤੋਸ਼ ਦਾ ਬਿਆਂਨ ਲੈਣਾ ਚਾਹੁੰਦਾ ਸੀ ।

" ਜੀ, ਜੀ ਮੈ ਮੈ ਮੈਨੂੰ ਮਜਬੂਰ ਕੀਤਾ ਗਿਆ ਸੀ"।

ਸੰਤੋਸ਼ ਨੇਂ ਸੁੱਕੇ ਬੁੱਲਾਂ ਤੇ ਜੀਭ ਫੇਰ ਕੇ ਕਿਹਾ ।

" ਕਿਸ ਨੇਂ ਮਜਬੂਰ ਕੀਤਾ ਸੀ ਤੈਨੂੰ ?"। ਥਾਂਣੇਦਾਰ ਨੇਂ ਸਵਾਲ ਕੀਤਾ ।

" ਜੀ, ਹਰਿੰਦਰ ਤੇ ਮਿੰਟੂ ਨੇਂ "। ਸੰਤੋਸ਼ ਨੇਂ ਸੱਚ ਬੋਲਿਆ, ਉਹ ਸਮਝ ਗਈ ਸੀ ਕਿ ਪੁਲੀਸ ਦੇ ਮੋਹਰੇ ਉਸ ਦੀ ਇੱਕ ਵੀ ਨਹੀਂ ਚੱਲਣੀ, ਉਹ ਸਭ ਕੁਝ ਦੱਸ ਕੇ ਆਪਣੇਂ ਮਨ ਦਾ ਭਾਰ ਵੀ ਲਾਹੁਣਾਂ ਚਾਹੁੰਦੀ ਸੀ, ਲਾਡੀ ਨਾਲ ਹਰਿੰਦਰ ਦੇ ਕਹਿਣ ਤੇ ਡਰਾਮਾਂ ਕਰਦੀ ਕਰਦੀ ਉਹ ਲਾਡੀ ਨੂੰ ਸੱਚ ਹੀ ਪਸੰਦ ਕਰਨ ਲੱਗ ਪਈ ਸੀ ਪਰ ਹਰਿੰਦਰ ਤੇ ਮਿੰਟੂ ਦਾ ਉਸ ਨੂੰ ਡਰ ਐਨਾਂ ਸੀ ਕਿ ਉਨਾਂਦੀ ਗੱਲ ਮੰਨਣੀਂ ਪਈ ।

" ਦਿਲਜੀਤ ਕੌਰ ਨੂੰ ਬੇਹੋਸ਼ ਕਿਵੇਂ ਤੇ ਕਿਸ ਨੇਂ ਕੀਤਾ ?"। ਥਾਂਣੇਦਾਰ ਨੇਂ ਅੱਗੇ ਪੁਛਿਆ ।

" ਹਰਿੰਦਰ ਨੇਂ ਇੱਕ ਦਵਾਈ ਮੈਨੂੰ ਦਿੱਤੀ ਸੀ ਤੇ ਕਿਹਾ ਸੀ ਕਿ ਸਾਰੀ ਦਵਾਈ ਜੂਸ ਵਿਚ ਰਲਾ ਦੇਵਾਂ, ਪਰ ਮੈਂ ਅੱਧੀ ਦਵਾਈ ਤੋਂ ਵੀ ਘੱਟ ਹੀ ਪਾਈ ਸੀ, ਮੈ ਖੁਦ ਚਾਹੁੰਦੀ ਸੀ ਕਿ ਲਾਡੀ ਬਹੁਤੀ ਦੇਰ ਬੇਹੋਸ਼ ਨਾਂ ਰਹੇ"।

ਸੰਤੋਸ਼ ਟੇਪ ਰਿਕਾਰਡਰ ਬਣੀ ਪਈ ਸੀ, ਕੁਝ ਹੀ ਦੇਰ ਵਿੱਚ ਸੰਤੋਸ਼ ਨੇਂ ਆਪਣੇ ਬਿਆਂਨ ਦੇ ਦਿੱਤੇ ਸਨ, ਬਿਆਂਨ ਦੇਣ ਤੋ ਬਾਅਦ ਉਹ ਲਾਡੀ ਦੇ ਪੈਰੀਂ ਪੈ ਕੇ ਆਪਣੀ ਗਲਤੀ ਦੀ ਮਾਫੀ ਮੰਗ ਰਹੀ ਸੀ, ਇਹ ਜਾਂਣ ਕੇ ਕਿ ਸੰਤੋਸ਼ ਨੇਂ ਪੂਰੀ ਦਵਾਈ ਜੂਸ ਵਿੱਚ ਨਹੀਂ ਪਾਈ ਲਾਡੀ ਨੇਂ ਉਸ ਨੂੰ ਕਿਹਾ ।

" ਭਾਂਵੇ ਤੂੰ ਮੇਰੇ ਨਾਲ ਬਹੁਤ ਵੱਡਾ ਵਿਸ਼ਵਾਸ਼ਘਾਤ ਕੀਤਾ ਆ ਪਰ ਪੂਰੀ ਦਵਾਈ ਨਾਂ ਪਾਉਣ ਲਈ ਮੈਂ ਤੇਰੀ ਧੰਨਵਾਦੀ ਆ ਤੇ ਤੈਨੂੰ ਮਾਫ ਵੀ ਕਰਦੀ ਹਾਂ, ਜੇ ਦਵਾ ਪੂਰੀ ਪਾ ਦਿੱਤੀ ਹੁੰਦੀ ਤੇ ਮੈਨੂੰ ਜਲਦੀ ਹੋਸ਼ ਨਾਂ ਆਉਂਦੀ ਤਾਂ ਫਿਰ ਤੂੰ ਕਿਸੇ ਮਾਫੀ ਦੀ ਹੱਕਦਾਰ ਨਹੀਂ ਸੀ, ਆਪਣੀ ਦਲਦਲ ਵਿੱਚੋ ਨਿਕਲਣ ਲਈ ਕਿਸੇ ਹੋਰ ਨੂੰ ਖੂਹ ਵਿੱਚ ਧੱਕਾ ਦੇਣ

ਨਾਲ ਤੇਰੀ ਕੋਈ ਮਦਦ ਨਹੀਂ ਹੋ ਸਕਦੀ, ਜੇ ਤੂੰ ਮੈਨੂੰ ਅਸਲੀਅਤ ਦੱਸ ਦਿੰਦੀ ਤਾਂ ਅਸੀ ਰਲ ਕੇ ਕੋਈ ਹਲ ਕੱਢ ਸਕਦੀਆਂ ਸੀ"।

ਲਾਡੀ ਭਾਂਵੇ ਸੰਤੋਸ਼ ਤੇ ਬਹੁਤ ਖਫਾ ਸੀ ਤੇ ਜੇ ਉਹ ਪੁਲੀਸ ਸਟੇਸਨ ਨਾਂ ਹੁੰਦੀ ਤਾਂ ਹੁਣ ਤੱਕ ਸੰਤੋਸ਼ ਦੀ ਗੁੱਤ ਦੇ ਲਾਡੀ ਨੇਂ

ਤੂੰਬੇ ਕਰ ਦੇਣੇ ਸਨ ਪਰ ਨਾਲ ਦੀ ਨਾਲ ਲਾਡੀ ਸੰਤੋਸ਼ ਦੀ ਧੰਨਵਾਦੀ ਵੀ ਸੀ ਜੋ ਘੱਟ ਦਵਾਈ ਦੀ ਵਜਾ ਨਾਲ ਉਹ ਜਲਦੀ ਜਾਗ ਗਈ ਸੀ ਨਹੀਂ ਤਾਂ ਜੀਵਨ ਦੇ ਮਾਇਨੇ ਹੀ ਬਦਲ ਜਾਂਣੇ ਸਨ ।

" ਜਨਾਬ ਦੋਵੇਂ ਇੱਕ ਪਰਾਈਵੇਟ ਕਲੀਨਿਕ ਵਿੱਚ ਇਲਾਜ ਕਰਵਾ ਰਹੇ ਆ, ਹਰਿੰਦਰ ਤਾਂ ਕੋਮਾਂ ਵਿੱਚ ਪਿਆ ਆ, ਪਤਾ ਨਹੀ ਬਚੇ ਜਾਂ ਨਾਂ ਪਰ ਮਿੰਟੂ ਹੋਸ਼ ਵਿੱਚ ਆ, ਵੈਸੇ ਦੇਖ ਕੇ ਮੈਂ ਇਹ ਨਹੀ ਕਹਿ ਸਕਦਾ ਕਿ ਇਨਾਂ ਦੋਵਾਂ ਬੁਰਛਿਆ ਦਾ ਏਨਾਂ ਮਾੜਾ ਹਾਲ ਇਸ ਕੱਲੀ ਕੁੜੀ ਨੇਂ ਕੀਤਾ ਹੋ ਸਕਦਾ"।

ਹਵਾਲਦਾਰ ਨੇਂ ਆ ਕੇ ਦੱਸਿਆ, ਉਹ ਲਾਡੀ ਵੱਲ ਇਸ  ਤਰਾਂ ਦੇਖ ਰਿਹਾ ਸੀ ਜਿਵੇ ਕੋਈ ਅਜੂਬਾ ਦੇਖ ਰਿਹਾ ਹੋਵੇ ।

" ਕਮਾਲ ਆ ਧੀਏ, ਬੇਹੋਸ਼ ਹੋਣ ਤੋ ਬਾਅਦ ਵੀ ਤੂੰ ਉਨਾਂ ਦੋਵਾਂ ਨੂੰ ਜਖਮੀ ਕਰਕੇ ਸਹੀ ਸਲਾਮਤ ਬਚ ਕਿਵੇਂ ਗਈ, ਬਲਾਤਕਾਰ ਦੇ ਜਿੰਨੇ ਕੇਸ ਵੀ ਹੁਣ ਤੱਕ ਮੈਂ ਦੇਖੇ ਆ ਉਨਾਂ ਵਿੱਚੋ ਇਹ ਪਹਿਲਾ ਕੇਸ ਆਂ ਕਿ ਬਲਾਤਕਾਰ ਦੀ ਕੋਸ਼ਿਸ਼ ਕਰਨ ਵਾਲੇ ਹਸਪਤਾਲ ਪਏ ਆ ਤੇ ਪੀੜਤ ਨੂੰ ਕੁਝ ਨਹੀਂ ਹੋਇਆ?"।

ਥਾਂਣੇਦਾਰ ਵੀ ਹੈਰਾਂਨੀ ਨਾਲ ਲਾਡੀ ਨੂੰ ਦੇਖ ਰਿਹਾ ਸੀ।

" ਸਰ, ਔਰਤ ਜੇ ਹੌਸਲਾ ਨਾਂ ਹਾਰੇ ਤੇ ਹਰ ਮੁਸ਼ਕਿਲ ਤੇ ਰੋਂਣ ਨਾਂ ਬਹਿ ਜਾਵੇ ਤਾਂ ਸ਼ਿਕਾਰੀ ਦਾ ਸ਼ਿਕਾਰ ਹੋ ਸਕਦਾ ਆ, ਵੈਸੇ ਵੀ ਮੇਰੀ ਦਸਵੇਂ ਪਾਤਸਾਹ ਤੇ ਸਦਾਂ ਡੋਰੀ ਆ, ਉਹ ਕਹਿੰਦੇ ਆ, ਜਬੈ ਬਾਂਣ ਲਾਗੈ ਤਬੈ ਰੋਸ ਜਾਗੈ"।

ਲਾਡੀ ਨੇਂ ਆਪਣੀ ਹਿੰਮਤ ਦਾ ਰਾਜ ਦੱਸਿਆ, ਕੁਲਵੰਤ ਆਪਣੀ ਬਹਾਦਰ ਧੀ ਦੇ ਸਦਕੇ ਜਾ ਰਹੀ ਸੀ, ਰਮੇਸ਼ ਦਾ ਮਾਰੇ ਗੁੱਸੇ ਦੇ ਬੁਰਾ ਹਾਲ ਸੀ, ਉਹ ਸੋਚ ਰਿਹਾ ਸੀ ਚੰਗਾ ਹੋਇਆ ਕਿ ਹਰਿੰਦਰ ਤੇ ਮਿੰਟੂ ਹਸਪਤਾਲ ਹਨ ਨਹੀਂ ਤਾਂ ਇਹ ਕੰਮ ਉਸ ਨੂੰ ਆਪ ਕਰਨਾਂ ਪੈਣਾਂ ਸੀ, ਸੰਤੋਸ਼ ਦੇ ਬਿਆਂਨਾ ਤੋ ਹਰ ਗੱਲ ਸਾਫ ਹੋ ਚੁੱਕੀ ਸੀ, ਉਸਨੂੰ ਹਵਾਲਾਤ ਭੇਜਣ ਦੀ ਥਾਂਣੇਦਾਰ ਨੇਂ ਗੱਲ ਹੀ ਕੀਤੀ ਸੀ ਕਿ ਉਹ ਧਾਹਾਂ ਮਾਰਦੀ ਲਾਡੀ ਦੇ ਪੈਰੀ ਆ ਪਈ ਤੇ ਕਹਿਣ ਲੱਗੀ ।

" ਮੈਨੂੰ ਜੇਲ ਜਾਂਣ ਤੋ ਬਚਾ ਲੈ ਮੇਰੀ ਭੈਣ, ਨਹੀਂ ਤਾਂ ਮੈ ਕਾਸੇ ਜੋਗੀ ਨਹੀਂ ਰਹਿਣਾਂ"।

ਉਸ ਦੇ ਹੰਝੂਆ ਦੀ ਝੜੀ ਲੱਗੀ ਹੋਈ ਸੀ ।

" ਸਰ ਸੰਤੋਸ਼ ਨੂੰ ਹਵਾਲਾਤ ਕਿਉ ਭੇਜਿਆ ਜਾ ਰਿਹਾ"। ਲਾਡੀ ਨੇਂ ਥਾਂਣੇਦਾਰ ਨੂੰ ਪੁਛਿਆ ।

" ਤੇਰੇ ਤੇ ਬਲਾਤਕਾਰ ਕਰਨ ਵਾਲਿਆਂ ਨਾਲ ਬਣਾਈ ਸਾਜਿਸ਼ ਤੇ ਤੈਨੂੰ ਬੇਹੋਸ ਕਰਨ ਦੇ ਜੁਰਮ ਵਿੱਚ"। ਥਾਂਣੇਦਾਰ ਨੇਂ ਖੁਲਾਸਾ ਕੀਤਾ ।

" ਪਰ ਇਸ ਨੂੰ ਮਜਬੂਰ ਕੀਤਾ ਗਿਆ ਸੀ, ਇਹ ਵੀ ਮੇਰੇ ਵਾਂਗ ਉਨਾਂ ਦੇ ਜੁਰਮ ਦੀ ਸ਼ਿਕਾਰ ਆ, ਸਹੀ ਮੁਜਰਿਮ ਦੋਵਾਂ ਦੋਸ਼ੀਆਂ ਦੀ ਹਵਸ ਆ, ਸੰਤੋਸ਼ ਇੱਕ ਵਿਦਿਆਰਥਣ

ਆ, ਤੇ ਇਸ ਕਿਸਮ ਦਾ ਇਸਦਾ ਪਹਿਲਾ ਅਪਰਾਧ ਆ, ਜੇ ਇਹ ਜੇਲ ਚਲੀ ਗਈ ਤਾਂ ਇਸਦਾ ਸਾਰਾ ਭਵਿੱਖ ਖਤਮ ਹੋ ਜਾਵੇਗਾ, ਐਸੀ ਕੁੜੀ ਨਾਲ ਕੌਣ ਵਿਆਹ ਕਰਵਾਵੇਗਾ? ਕੀ ਕੋਈ ਹੋਰ ਤਰੀਕਾ ਨਹੀਂ ਜਿਸ ਨਾਲ ਸੰਤੋਸ਼ ਦਾ ਬਚਾਅ ਹੋ ਸਕੇ ?" ।

ਲਾਡੀ ਥਾਂਣੇਦਾਰ ਦੇ ਮੋਹਰੇ ਸਵਾਲੀ ਹੋਈ ਖੜੀ ਸੀ ।

" ਕਮਾਲ ਦਾ ਜਿਗਰਾ ਆ ਤੇਰਾ ਕੁੜੀਏ, ਜਿਸ ਨੇਂ ਤੇਰੇ ਜੀਵਨ ਨਾਲ ਖੇਡਣ ਦੀ ਕੋਸ਼ਿਸ਼ ਕੀਤੀ ਉਸੇ ਨੂੰ ਬਚਾ ਰਹੀ ਏ ?"। ਥਾਂਣੇਦਾਰ ਲਾਡੀ ਤੇ ਹੈਰਾਂਨ ਸੀ ।

" ਸਾਨੂੰ ਬਦਲੇ ਦੀ ਭਾਵਨਾਂ ਵਿੱਚ ਨਹੀਂ ਸੜਨਾਂ ਚਾਹੀਦਾ, ਦੇਖੌ ਕਿੰਨਾਂ ਪਛਤਾ ਰਹੀ ਆ, ਇਸਦੀ ਸਜਾ ਤਾਂ ਇਹ ਪਾ ਹੀ ਚੁੱਕੀ ਆ, ਗਰਿਫਤਾਰ ਕਰਨਾਂ ਆ ਤਾਂ ਅਸਲੀ ਦੋਸ਼ੀਆ ਨੂੰ ਕਰੋ, ਇਸ ਮਰੀ ਨੂੰ ਹੋਰ ਮਾਰਨਾਂ ਇਨਸਾਫ ਨਹੀਂ "।

ਲਾਡੀ ਸੰਤੋਸ਼ ਨੂੰ ਹਰ ਹਾਲਤ ਬਚਾਉਣਾਂ ਚਾਹੁੰਦੀ ਸੀ ।

" ਠੀਕ ਆ, ਕੌਣ ਜਮਾਂਨਤ ਦਿੰਦਾ ਆ ਕੁੜੀ ਦੀ ?"।

ਥਾਣੇਦਾਰ ਇਸ ਬਹਾਦਰ ਕੁੜੀ ਦੀ ਖਾਹਿਸ਼ ਪੂਰੀ ਕਰਨੀਂ ਚਾਹੁੰਦਾ ਸੀ ।

" ਮੈ ਤੇ ਮੇਰੀ ਮਾਂ, ਅਸੀਂ ਜਮਾਂਨਤ ਦੇਨੀਆਂ "।

ਏਨੀਂ ਗੱਲ ਕਹਿ ਕੇ ਲਾਡੀ ਨੇਂ ਸਭ ਨੂੰ ਹੈਰਾਂਨ ਕਰ ਦਿੱਤਾ, ਪਰ ਥਾਂਣੇਦਾਰ ਨੇਂ ਸੰਤੋਸ਼ ਦੇ ਮਾਂ ਪਿਓ ਤੇ ਪ੍ਰਿਸੀਪਲ ਦੇ ਦਸਤਖਤ ਕਰਵਾ ਕੇ ਅਤੇ ਸੰਤੋਸ਼ ਦੇ ਉਸਦੇ ਬਿਆਂਨਾ ਤੇ ਸਾਈਨ ਕਰਵਾ ਕੇ ਉਨਾਂ ਨੂੰ ਛੱਡ ਦਿੱਤਾ, ਇੱਕ ਕੁੜੀ ਦੇ ਫਰਾਰ ਆਦਿ ਹੋਣ ਦੇ ਘੱਟ ਹੀ ਚਾਂਨਸ ਹੁੰਦੇ ਹਨ, ਸੰਤੋਸ਼ ਦੇ ਮਾਂ ਪਿਓ ਲਾਡੀ ਦਾ ਧੰਨਵਾਦ ਕਰਦੇ ਨਹੀਂ ਸੀ ਥੱਕਦੇ, ਕੋਈ ਢੇਡ ਘੰਟੇ ਬਾਅਦ ਉਹ ਥਾਣਿਓ ਬਾਹਰ ਆ ਰਹੇ ਸਨ ਤਾਂ ਪਤਾ ਨਹੀਂ ਕਿਸ ਨੇਂ ਬਾਹਰ ਇਸ ਕੇਸ ਦੀ ਖਬਰ ਪਰੈਸ ਨੂੰ ਦਿੱਤੀ ਸੀ, ਦੋ ਪਰੈਸ ਰਿਪੋਰਟਰ ਵੀ ਥਾਂਣੇ ਦੀਆਂ ਪੌੜੀਆਂ ਦੇ ਬਾਹਰ ਉਨਾਂ ਦੀ ਉਡੀਕ ਕਰ ਰਹੇ ਸਨ, ਉਨਾਂ ਨੂੰ ਦੇਖਦੇ ਹੀ ਉਹ ਫੋਟੋ ਖਿਚਣ ਲੱਗ ਪਏ ਤੇ ਨਾਲੇ ਸਵਾਲ ਪੁੱਛਣ ਲੱਗ ਪਏ, ਰਮੇਸ਼ ਨੇਂ ਉਨਾਂ ਨੂੰ ਫੋਟੋ ਖਿੱਚਣ ਤੋ ਮਨਾਂ ਕੀਤਾ ਅਤੇ ਕਹਿਣ ਲੱਗਾ ।

" ਅਸੀਂ ਕੋਈ ਬਿਆਂਨ ਨਹੀਂ ਦੇਣਾਂ ਚਾਹੁੰਦੇ"।

" ਕਿਓ ਨਹੀਂ ਵੀਰ ਜੀ ? ਲੋਕਾਂ ਤੋ ਡਰਦੇ ਹੋ? ਇੱਜਤ ਨੂੰ ਖਤਰਾ ਹੈ ?

ਹਰ ਕਿਸੇ ਨੂੰ ਜਾਂਣ ਲੈਣ ਦਿਓ ਕਿ ਔਰਤ ਹੁਣ ਸਿਰਫ ਹੱਥ ਹੀ ਨਹੀਂ ਜੋੜੇਗੀ, ਹੱਥ ਤੋੜ ਦੇਵੇਗੀ, ਜਬਾਂਨ ਖਿੱਚ ਲਵੇਗੀ"।

ਲਾਡੀ ਨੇਂ ਕਿਹਾ, ਉਸਨੇਂ ਪੱਤਰਕਾਰਾਂ ਨੂੰ ਸੰਖੇਪ ਵਿੱਚ ਸਭ ਕੁਝ ਦੱਸ ਦਿੱਤਾ, ਪੱਤਰਕਾਰ ਵੀ ਉਸ ਵੱਲ ਹੈਰਾਂਨੀ ਨਾਲ ਦੇਖ ਰਹੇ ਸਨ ।

ਓਧਰ ਹੁਣ ਕਿਤੇ ਹਰਿੰਦਰ ਦੇ ਪਿਓ ਨੂੰ ਪਤਾ ਲੱਗਾ ਸੀ ਤੇ ਉਹ ਹੁਣੇ ਹੀ ਹਸਪਤਾਲ ਪੁਹੁੰਚਿਆ ਸੀ, ਮਿੰਟੂ ਦੇ ਘਰਦੇ ਹਾਲੇ ਤੱਕ ਨਹੀਂ ਸੀ ਪਹੁੰਚੇ, ਹਰਿੰਦਰ ਦੇ ਪਿਓ ਨੂੰ ਜਦੋ ਡਿਊਟੀ ਤੇ ਤਾਇਨਾਤ ਸਿਪਾਹੀ ਨੇਂ ਅਸਲੀਅਤ ਦੱਸੀ ਤਾਂ ਹਰਿੰਦਰ ਦਾ ਪਿਓ ਪਿੱਟ ਕੇ ਰਹਿ ਗਿਆ, ਉਹ ਸੋਚ ਵੀ ਨਹੀਂ ਸੀ ਸਕਦਾ ਕਿ ਉਹਦੇ ਸ਼ੇਰ ਪੁੱਤ ਨੂੰ ਕੋਈ ਕੁੜੀ ਇਸ ਹੱਦ ਤੱਕ ਜਖਮੀ ਕਰ ਸਕਦੀ ਹੈ ਕਿ ਉਸਨੂੰ ਮੌਤ ਦੇ ਦੁਆਰ ਤੱਕ ਭੇਜ ਦੇਵੇ, ਉਹ ਚਾਰ ਚੁਫੇਰੇ ਫੋਨ ਖੜਕਾ ਰਿਹਾ ਸੀ, ਵਕੀਲਾਂ ਨੂੰ ਸੱਦ ਭੇਜਿਆ ਸੀ, ਉਸਦੀ ਆਪਣੀ ਵਕੀਲਾਂ ਦੀ ਟੀਮ ਸੀ, ਕਾਫੀ ਵੱਡਾ ਕਾਰੋਬਾਰ ਸੀ ਤੇ ਕੋਈ ਨਾਂ ਕੋਈ ਕੇਸ ਪਿਆ ਹੀ ਰਹਿੰਦਾ ਸੀ

ਪਰ ਅੱਜ ਉਸਦੇ ਲਾਡਲੇ ਨੇਂ ਅਜੀਬ ਚੱਕਰ ਚਲਾ ਦਿੱਤਾ ਸੀ ਤੇ ਆਪ ਮੌਤ ਦੇ ਮੂੰਹ ਵਿੱਚ ਜਾ ਪਿਆ ਸੀ ।

ਲਾਡੀ ਹੁਣੀਂ ਹਨੇਰਾ ਹੋਣ ਤੇ ਘਰ ਪਹੁੰਚੇ ਤਾਂ ਸਾਰਾ ਪਿੰਡ ਹੀ ਉਹਨਾਂ ਦੇ ਘਰੇ ਢੁੱਕਿਆ ਪਿਆ ਸੀ, ਲੋਕ ਲਾਡੀ ਨੂੰ ਇਸ ਤਰਾਂ ਦੇਖ ਰਹੇ ਸਨ ਜਿਵੇ ਉਹ ਕੋਈ ਜੱਗੋ ਤੇਰਵੀਂ ਕਰ ਆਈ ਹੋਵੇ, ਪਿੰਡ ਵਾਲਿਆਂ ਲਈ ਇਹ ਜੱਗੋ ਤੇਰਵੀ ਹੀ ਸੀ, ਦੋ ਜਵਾਂਨ ਮੁੰਡਿਆਂ ਨੂੰ ਜਖਮੀ ਕਰਨ ਵਾਲੀ ਕੁੜੀ ਕੋਈ ਸਧਾਰਨ ਸਖਸ਼ੀਅਤ ਨਹੀਂ ਹੋ ਸਕਦੀ, ਹੁਣ ਤੱਕ ਮਾਂਮਾ ਬਲਵਿੰਦਰ ਤੇ ਉਸਦਾ ਵੱਡਾ ਭਰਾ ਵੀ ਆ ਗਏ ਸਨ, ਮਾਂਮੇ ਨੇਂ ਆਉਦੇ ਹੀ ਲਾਡੀ ਨੂੰ ਜੱਫੀ ਪਾ ਲਈ ।

“ ਸਾਬਾਸ਼ ਮੇਰਾ ਸ਼ੇਰ ਪੁੱਤ”। ਕੁਲਜੀਤ ਨੇਂ ਮਾਂਮੇ ਨੂੰ ਫੋਨ ਕਰ ਦਿੱਤਾ ਸੀ, ਹਰ ਘਰ ਲਾਡੀ ਦੀ ਚਰਚਾ ਸੀ, ਲੋਕ ਹੌਲੀ ਹੌਲੀ ਘਰਾਂ ਨੂੰ ਤੁਰ ਗਏ, ਮਾਮਾਂ ਬਲਵਿੰਦਰ ਕੁਲਜੀਤ ਹੁਣਾਂ ਨੂੰ ਵੀ ਕਹਿ ਰਿਹਾ ਸੀ ਕਿ ਉਹ ਵੀ ਲਾਡੀ ਵਾਂਗ ਮਜਬੂਤ ਬਣਨ ਜੀਵਨ ਵਿੱਚ ਕਦੋਂ ਕੀ ਹੋ ਜਾਣਾਂ ਆ ਕਿਸੇ ਨੂੰ ਨਹੀ ਪਤਾ, ਹਾਲੇ ਉਹ ਸੌਂਣ ਦੀਆਂ ਤਿਆਰੀਆਂ ਹੀ ਕਰ ਰਹੇ ਸਨ ਕਿ ਬੂਹੇ ਮੋਹਰੇ ਇੱਕ ਕਾਰ ਆ ਕੇ ਰੁਕੀ, ਇੱਕ ਓਚਾ ਲੰਮਾ ਬਯੁਰਗ ਅਤੇ ਜਰਨੈਲ ਕਾਰ ਵਿੱਚੋ ਉਤਰੇ, ਦਰਵਾਜਾ ਖੜਕਿਆ, ਮਾਮੇਂ ਨੇਂ ਦਰਵਾਜਾ ਖੋਲਿਆ, ਲਾਡੀ ਨੇਂ ਅੰਦਰ ਵੜਦੇ ਜਰਨੈਲ ਨੂੰ ਪਛਾਂਣ ਕੇ ਕਿਹਾ ।

“ ਵੀਰ ਜੀ ਤੁਸੀਂ ਐਸ ਵੇਲੇ?”

“ ਚੰਡੀ ਦੀ ਦੇਵੀ ਦੇ ਦਰਸ਼ਨ ਕਰਨ ਲਈ ਵੇਲਾ ਨਹੀਂ ਦੇਖਿਆ ਜਾਂਦਾ, ਆਹ ਹਨ ਮੇਰੇ ਪਿਤਾ ਜੀ, ਰਿਟਾਇਰਡ ਬ੍ਰਿਗੇਡੀਅਰ, ਇਹ ਆਰਮੀ ਵਿੱਚ ਹਾਕੀ ਦੀ ਟੀਮ ਦੇ ਖਿਡਾਰੀ ਸਨ, ਤੇਰੇ ਹਾਕੀ ਦੇ ਮੈਚ ਦੀ ਜਦੋ ਮੈਂ ਘਰ ਜਾ ਕੇ ਗੱਲ ਦੱਸੀ ਸੀ ਤਾਂ ਭਾਪਾ ਜੀ ਨੇਂ ਕਿਹਾ ਸੀ ਕਿ ਉਹ ਤੈਨੂੰ ਜਰੂਰ ਮਿਲਣਾਂ ਚਾਹੁੰਦੇ ਹਨ, ਪਰ ਅੱਜ ਦੀ ਘਟਨਾਂ ਬਾਰੇ ਸੁਣ ਕੇ ਮੈਂ ਹੋਰ ਸਬਰ ਨਹੀਂ ਕਰ ਸਕਿਆ, ਤੈਨੂੰ ਪਤਾ ਨਹੀਂ ਮੇਰੀ ਭੈਣ ਕਿ ਜੋ ਤੂੰ ਅੱਜ ਕੀਤਾ ਆ ਇਸ ਨਾਲ ਸ਼ਹਿਰ ਵਿੱਚ ਕਿੰਨਾਂ ਅਮਨ ਹੋ ਜਾਣਾਂ ਆ, ਪਿਛਲੇ ਕਈ ਸਾਲਾਂ ਤੋ ਹਰਿੰਦਰ ਨੇਂ ਅੱਤ ਚੁੱਕੀ ਹੋਈ ਸੀ”। ਜਰਨੈਲ ਲਾਡੀ ਦਾ ਹੋਰ ਫੈਨ ਹੋਈ ਜਾ ਰਿਹਾ ਸੀ ।

“ਮੈ ਤਾਂ ਸਮਝਦਾ ਸੀ ਧੀਏ ਕਿ ਅੱਜ ਦੀਆਂ ਕੁੜੀਆਂ ਸਿਵਾਏ ਫੈਸ਼ਨ ਤੋ ਹੋਰ ਕੁਝ ਨੀ ਜਾਂਣਦੀਆਂ ਪਰ ਤੂੰ ਸਾਬਤ ਕਰ ਦਿੱਤਾ ਆ ਕਿ ਸ਼ੇਰਨੀਆਂ ਦੀ ਅੱਜ ਵੀ ਕਮੀਂ ਨਹੀਂ, ਮੈਨੂੰ ਬਹੁਤ ਮਾਂਣ ਆ ਧੀਏ ਤੇਰੇ ਤੇ, ਤੈਨੂੰ ਕਦੇ ਕਿਸੇ ਵੀ ਮੁਕਾਂਮ ਤੇ ਮੇਰੀ ਲੋੜ ਪਵੇ ਤਾਂ ਆਪਣੇ ਇਸ ਬਾਪੂ ਨੂੰ ਯਾਦ ਕਰੀਂ ”।

ਜਰਨੈਲ ਦੇ ਪਿਓ ਨੇਂ ਲਾਡੀ ਦੇ ਸਿਰ ਤੇ ਹੱਥ ਰੱਖ ਕੇ ਕਿਹਾ, ਕੁਝ ਦੇਰ ਉਹ ਗੱਲਬਾਤ ਕਰਦੇ ਰਹੇ, ਫਿਰ ਉਹ ਵਿਦਾ ਹੋ ਗਏ, ਲਾਡੀ ਦਾ ਜੀਵਨ ਇਸ ਘਟਨਾਂ ਨੇਂ ਬਿਲਕੁਲ ਹੀ ਬਦਲ ਦਿੱਤਾ ਸੀ, ਉਸ ਦੀਆਂ ਅੱਖਾਂ ਵਿਚ ਨੀਂਦ ਨਹੀ ਸੀ, ਉਹ ਬੇਹੋਸ਼ ਪਏ ਹਰਿੰਦਰ ਨੂੰ ਦੇਖ ਰਹੀ ਸੀ, ਤੇ ਕਿਤੇ ਬੈਡ ਤੇ ਅਰਧ ਨਗਨ ਅਵਸਥਾ ਵਿੱਚ ਆਪਣੇ ਆਪ ਨੂੰ ਬੰਨਿਆਂ ਦੇਖ ਰਹੀ ਸੀ, ਪਰ ਹਰ ਹਾਲਤ ਉਹ ਬਾਜਾਂ ਵਾਲੇ ਦਾ ਸੁਕਰ ਕਰ ਰਹੀ ਸੀ ਜਿਸ ਨੇਂ ਉਸਨੂੰ ਐਂਨ ਵਕਤ ਤੇ ਸ਼ਕਤੀ ਦੇ ਕੇ ਬਲਦੀ ਅੱਗ ਵਿਚੋ ਰੱਖਿਆ ਸੀ ।

# ਕਾਂਡ 8

ਹਰਿੰਦਰ ਅਟਵਾਲ ਦੇ ਘਰ ਦਾ ਹਰ ਮੈਂਬਰ ਹਸਪਤਾਲ ਹਾਜਰ ਸੀ, ਖਾਸ਼ ਰਿਸ਼ਤੇਦਾਰ ਤੇ ਮਿੱਤਰ ਸਭ ਮੌਜੂਦ ਸਨ, ਹਰਿੰਦਰ ਦੀ ਮਾਂ ਦਾ ਬੁਰਾ ਹਾਲ ਸੀ, ਉਹਦੇ ਵਾਸਤੇ ਤਾਂ ਉਹ ਉਸਦੀਆਂ ਅੱਖਾ ਦਾ ਤਾਰਾ ਹੀ ਸੀ, ਇਕਲੋਤਾ ਪੁੱਤ, ਕਰੋੜਾਂ ਦੀ ਜਾਇਦਾਦ ਦਾ ਵਾਰਿਸ ਮੌਤ ਤੇ ਜੀਵਨ ਦੇ ਵਿਚਕਾਰ ਖੜਾ ਸੀ, ਮਿੰਟੂ ਹੁਣ ਤੱਕ ਠੀਕ ਹੋ ਕੇ ਖਤਰੇ ਤੋ ਬਾਹਰ ਸੀ, ਆਪਣੇਂ ਸਰੀਰ ਤੇ ਕਈ ਪੱਟੀਆਂ ਬਨਾਈ ਹਵਾਲਾਤ ਵਿੱਚ ਆਪਣੀ ਕੀਤੀ ਦੀ ਸਜਾ ਭੁਗਤ ਰਿਹਾ ਸੀ, ਮਿੰਟੂ ਤੇ ਹਰਿੰਦਰ ਨੇਂ ਬਹੁਤ ਰੰਗਰਲੀਆਂ ਮਨਾਈਆਂ ਸਨ ਤੇ ਕਦੇ ਕੋਈ ਮੁਸ਼ਕਲ ਨਹੀਂ ਸੀ ਆਈ, ਪਰ ਅੱਜ ਤਾਂ ਹੇਠਲੀ ਉਪਰ ਹੋ ਗਈ, ਅਯਾਸ਼ੀ ਦੀ ਥਾਂ ਤੇ ਥਾਂਣੇ ਦੀ ਹਵਾਲਾਤ, ਜਖਮੀ ਹੋਇਆ ਸਰੀਰ ਤੇ ਜੋ ਹਾਲੇ ਸਜਾ ਹੋਣੀ ਆਂ ਉਹ ਵੱਖਰੀ, ਚੋਰਾਂ ਨੂੰ ਮੋਰ ਪੈ ਗਏ, ਲਗਦਾ ਸੀ ਅੱਜ ਤੱਕ ਜਿੰਨੀਆਂ ਵੀ ਕਮਜੋਰ ਕੁੜੀਆ ਦੀ ਕਮਜੋਰੀ ਦਾ ਉਨਾਂ ਦੋਵਾਂ ਨੇਂ ਨਜਾਇਜ ਫਾਇਦਾ ਉਠਾਇਆ ਸੀ ਉਨਾਂ ਸਾਰੀਆ ਨਾਲ ਹੋਈ ਬੇਇਨਸਾਫੀ ਦਾ ਹਿਸਾਬ ਕੁਦਰਤ ਨੇਂ ਲਾਡੀ ਦੇ ਹੱਥੋਂ ਮਾਰ ਪਵਾ ਕੇ ਬਰਾਬਰ ਕੀਤਾ ਜਾਪਦਾ ਸੀ ।

ਕੋਈ ਕੁੜੀ ਏਨੀ ਡਾਢੀ ਹੋ ਸਕਦੀ ਆ ਐਸੀ ਕਲਪਨਾਂ ਭਾਰਤੀ ਮੁੰਡੇ ਕਰਦੇ ਹੀ ਨਹੀਂ, ਉਨਾਂ ਨੇਂ ਹੁਣ ਤੱਕ ਔਰਤ ਨੂੰ ਹੱਥ ਜੋੜਦੇ, ਰੌਂਦੇ ਤੇ ਮਿੰਨਤਾਂ ਕਰਦੇ ਹੀ ਦੇਖਿਆ ਸੀ, ਜੇ ਕਿਸੇ ਯੁਵਤੀ ਨੂੰ ਕੋਈ ਅਰਧ ਨਗਨ ਕਰ ਦੇਵੇ ਤਾਂ ਉਹ ਆਪਣੇ ਸਿਰ ਤੇ ਲਟਕਦੀ ਤਲਵਾਰ ਤੋਂ ਬਚਣ ਦੀ ਬਜਾਏ ਆਪਣੇਂ ਸਰੀਰ ਨੂੰ ਢਕਣ ਦੀ ਜਿਆਦਾ ਚਿੰਤਾ ਕਰਦੀ ਆ, ਕਾਰਨ ? " ਸ਼ਰਮ "

ਸਾਰੇ ਬਾਪੂਆਂ ਤੇ ਕਮਜੋਰ ਮਾਵਾਂ ਨੇ ਸਾਰਾ ਜੀਵਨ ਸ਼ਰਮ ਸਿਖਾਉਣ ਤੇ ਅਤੇ ਧੀ ਨੂੰ ਅਬਲਾ ਬਣਾਉਣ ਤੇ ਹੀ ਖਰਚ ਕਰ ਦਿੱਤਾ, ਜਾਂ ਫਿਰ ਬਚਾਓ ਬਚਾਓ ਦੀਆਂ ਚੀਕਾਂ ਨੇ ਸਾਰੀ ਸ਼ਕਤੀ ਖੋਹ ਲਈ, ਹੁਣ ਇੱਕ ਖੂਬਸੂਰਤ ਤੇ ਨੌਜਵਾਂਨ ਮੁਟਿਆਰ ਜੋ ਕਮਜੋਰ ਵੀ ਹੈ ਤੇ ਮਰਦ ਦੀ ਮੁਢਲੀ ਲੋੜ ਵੀ ਹੈ, ਇਸ ਲੋੜ ਦੀ ਪੂਰਤੀ ਅੱਗੇ ਲਾਏ ਸਮਾਜ ਦੇ ਨਾਕਿਆਂ ਨੂੰ ਜਦ ਅਮੀਰਜਾਦੇ ਤਾਕਤ ਦੇ ਨਸ਼ੇ ਵਿੱਚ ਤੋੜਦੇ ਹਨ ਤਾ ਉਨਾਂ ਨੂੰ ਪਤਾ ਹੁੰਦਾ ਆ ਕਿ ਕੁੜੀ ਨੇਂ ਸਿਵਾਏ ਮਿੰਨਤਾ ਦੇ ਹੋਰ ਕੀਂ ਕਰ ਲੈਣਾਂ ਆ, ਇਸੇ ਲਈ ਹੀ ਜਿਆਦਾਤਰ ਮਰਦਾਂ ਲਈ ਹਰ ਬਿਗਾਂਨੀ ਔਰਤ ਉਨਾਂ ਦੀ ਹਵਸ ਪੂਰਤੀ ਦਾ ਸਾਧਨ ਬਣ ਕੇ ਰਹਿ ਗਈ ਆ, ਜਿੱਥੇ ਮੌਕਾ ਮਿਲਿਆ ਧੱਕਾ ਕਰ ਲਿਆ ।

ਕਿੰਨੀਂ ਕੁ ਬੇਇਨਸਾਫੀ ਕੀਤੀ ਜਾ ਸਕਦੀ ਆ ? ਕਿੰਨਾਂ ਕੁ ਧੱਕਾ ਕੀਤਾ ਜਾ ਸਕਦਾ ਆ ? ਤੇ ਕਿੰਨਾਂ ਕੁ ਸਹਿਣ ਕੀਤਾ ਜਾ ਸਕਦਾ ਆ ?

ਜੇ ਅੱਜ ਕੋਲ ਤਾਕਤ ਹੈ ਅਤੇ ਕਿਸੇ ਦੀ ਮਜਬੂਰੀ ਦਾ ਫਾਇਦਾ ਉਠਾ ਲਿਆ ਤਾਂ ਉਹ ਘਟਨਾਂ ਕੁਦਰਤ ਨੇਂ ਦੇਖੀ ਹੈ, ਉਸ ਦਾ ਹਿਸਾਬ ਹੋਣ ਲਈ ਕੁਦਰਤ ਦੇ ਸਬੰਧਿਤ ਦਫਤਰ ਵਿੱਚ ਉਸੇ ਵੇਲੇ ਹੀ ਐਂਟਰੀ ਹੋ ਚੁੱਕੀ ਹੈ, ਇਹ ਗੱਲ ਵੱਖਰੀ ਹੈ ਕਿ ਹਰ ਪਲ ਹੋਣ ਵਾਲੇ ਛੋਟੇ ਤੇ ਵੱਢੇ ਅਪਰਾਧਾਂ ਦਾ ਹਿਸਾਬ ਕੁਦਰਤ ਕੋਲੋਂ ਵੀ ਉਸੇ ਪਲ ਨਹੀਂ ਹੋ ਸਕਦਾ, ਕਈ

ਵਾਰ ਮਹੀਨਾਂ, ਸਾਲ ਤੇ ਬਹੁਤੇ ਸਾਲ ਵੀ ਲੱਗ ਜਾਂਦੇ ਆ, ਪਰ ਜੋ ਬੀਜ ਬੀਜਿਆ ਗਿਆ ਉਹ ਪੁੰਗਰੇਗਾ, ਜਦ ਤੱਕ ਕੁਦਰਤ ਆਪਣਾਂ ਫਰਜ ਨਿਭਾ ਰਹੀ ਆ, ਕੁਦਰਤ ਹਰ ਬੀਜ ਨੂੰ ਤਾਕਤ ਦਿੰਦੀ ਹੈ, ਇਹ ਤਾਂ ਬੀਜਣ ਵਾਲੇ ਦੀ ਮਰਜੀ ਆ ਕਿ ਜਹਿਰ ਦੇ ਬੀਜ ਬੀਜਣੇ ਆਂ ਕਿ ਮਿੱਠੇ ਫਲਾਂ ਦੇ ਬੀਜ ।

ਇਹ ਜੋ ਹਰਿੰਦਰ ਦਾ ਵਿਵਹਾਰ ਸੀ ਇਸ ਵਿੱਚ ਕੱਲੇ ਹਰਿੰਦਰ ਦਾ ਹੀ ਦੋਸ਼ ਨਹੀਂ, ਇਸ ਘਟਨਾਂ ਪਿੱਛੇ ਸੈਕੜੇ ਸਾਲਾਂ ਦੇ ਭਾਰਤੀ ਸੰਸਕਰਣ ਕੰਮ ਕਰ ਰਹੇ ਹਨ, ਰਸਮਾਂ ਰਿਵਾਜ, ਔਰਤ ਦੀ ਕਮਜੋਰੀ, ਮਰਦ ਦੇ ਵੱਧ ਅਧਿਕਾਰ, ਔਰਤ ਦੀ ਸ਼ਰਮ,ਝਿਜਕ ਤੇ ਡਰ, ਇਹ ਸਭ ਆਪੋ ਆਪਣਾਂ ਕੰਮ ਕਰ ਰਹੇ ਹਨ ਤੇ ਜੋ ਹਰਿੰਦਰ ਨੇਂ ਕੀਤਾ ਹੈ ਉਹ ਇੱਕ ਘਟੀਆ ਨਤੀਜੇ ਦੇ ਰੂਪ ਵਿੱਚ ਬਾਹਰ ਪ੍ਰਗਟ ਹੋਇਆ ਹੈ ।

ਹਰਿੰਦਰ ਕੋਈ ਧਰਮੀ ਤੇ ਬਹਾਦਰ ਪੁਰਸ਼ ਵੀ ਬਣ ਸਕਦਾ ਸੀ, ਪਰ ਨਹੀਂ ਬਣ ਸਕਿਆ, ਪੈਦਾ ਹੋਣ ਵੇਲੇ ਉਹ ਵੀ ਇੱਕ ਬੱਚਾ ਹੀ ਸੀ, ਪਰ ਉਸ ਦੀ ਮਾੜੀ ਕਿਸਮਤ ਇਹ ਸੀ ਕਿ ਉਸਦਾ ਪਿਓ ਕਰੋੜਪਤੀ ਸੀ, ਜੇ ਕਰੋੜਪਤੀ ਹੋਣਾਂ ਵਰਦਾਂਨ ਹੈ ਤਾਂ ਸਰਾਪ ਵੀ ਹੈ, ਕਿਸੇ ਸਧਾਂਰਨ ਘਰ ਦੇ ਜਾਏ ਨੇਂ ਹਰਿੰਦਰ ਵਾਲੀਆਂ ਹਰਕਤਾਂ ਕਰਨ ਦੀ ਹਿੰਮਤ ਨਹੀਂ ਸੀ ਕਰਨੀ, ਸਧਾਂਰਨ ਘਰਾਂ ਦੇ ਜਾਏ ਵੀ ਕੋਈ ਸਰਵਣ ਪੁੱਤ ਨਹੀਂ ਪਰ ਉਨਾਂ ਦੀ ਕੋਈ ਸੀਮਤ ਹੱਦ ਹੈ, ਜਿਵੇਂ ਜਿਵੇਂ ਅਮੀਰੀ ਵਧਦੀ ਹੈ, ਉਵੇਂ ਉਵੇਂ ਤਾਕਤ ਵਧਦੀ ਹੈ, ਅਤੇ ਜਿਵੇਂ ਜਿਵੇਂ ਤਾਕਤ ਵਧਦੀ ਹੈ ਉਵੇਂ ਉਵੇਂ ਤਾਕਤ ਦੀ ਦੁਰਵਰਤੋਂ ਕਰਨ ਦੀ ਪ੍ਰਵਿਰਤੀ ਵਧਦੀ ਹੈ, ਪਹਿਲਾਂ ਤਾਂ ਮਨੁੱਖ ਅਮੀਰੀ ਵਧਾਉਣ ਲਈ ਤੜਪਦਾ ਰਹਿੰਦਾ ਹੈ ਤੇ ਫਿਰ ਉਸ ਅਮੀਰੀ ਕਾਰਨ ਹੋਏ ਨੁਕਸਾਂਨਾਂ ਨੂੰ ਦੇਖ ਕੇ ਦੁਖੀ ਹੁੰਦਾ ਰਹਿੰਦਾ ਆ, ਭਾਵ ਕਿ ਹਰ ਹਾਲਤ ਦੁਖੀ ਰਹਿਣਾਂ ਆ, ਤੇ ਐਸਾ ਹੀ ਅਮੀਰੀ ਦਾ ਦੁੱਖ ਅੱਜ ਅਜੈਪਾਲ ਅਟਵਾਲ ਨੂੰ ਆ ਪਿਆ ਸੀ, ਮਿਸਜ ਅਟਵਾਲ ਸੁੱਖਣਾਂ ਤੇ ਸੁੱਖਣਾਂ ਸੁੱਖੀ ਜਾ ਰਹੀ ਸੀ ਜਿਵੇ ਹਰ ਦੁੱਖ ਦਾ ਇਲਾਜ ਕੁਝ ਸੁੱਖ ਕੇ ਹੋ ਜਾਂਦਾ ਹੋਵੇ ।

" ਡਾਕਟਰ ਸਾਹਿਬ, ਮੇਰਾ ਇੱਕੋ ਇੱਕ ਪੁੱਤ ਆ, ਖਰਚ ਜਿੰਨਾਂ ਮਰਜੀ ਆ ਜਾਵੇ ਪਰ ਮੇਰੇ ਪੁੱਤ ਨੂੰ ਬਚਾ ਲਓ"। ਅਜੈਪਾਲ ਡਾਕਟਰ ਅੱਗੇ ਭਿਖਾਰੀ ਬਣਿਆ ਖੜਾ ਸੀ ।

" ਅਟਵਾਲ ਸਾਹਿਬ ਸਵਾਲ ਖਰਚ ਦਾ ਨਹੀਂ, ਹਰ ਚੀਜ ਪੈਸੇ ਨਾਲ ਖਰੀਦੀ ਨਹੀਂ ਜਾ ਸਕਦੀ, ਬਾਕੀ ਸੱਟਾਂ ਦਾ ਇਲਾਜ ਕੋਈ ਮੁਸ਼ਕਿਲ ਨਹੀਂ ਸੀ ਤੇ ਜਵਾਂਨ ਸਰੀਰ ਨੇਂ ਬਹੁਤ ਛੇਤੀ ਕਵਰ ਵੀ ਕਰ ਲੈਣਾ ਆ, ਮਰੀਜ ਦੇ ਨਲਾਂ ਤੇ ਜਬਰਦਸਤ ਸੱਟ ਨੇਂ ਜੋ ਨੁਕਸਾਂਨ ਸਰੀਰ ਦੇ ਅੰਦਰ ਪਹੁੰਚਾਇਆ ਆ ਉਹ ਕਵਰ ਕਰਨਾਂ ਮਨੁੱਖ ਦੇ ਹੱਥ ਵਿੱਚ ਨਹੀਂ, ਤੇ ਕੁਦਰਤ ਆਪਣੇ ਕੰਮ ਬਹੁਤ ਅਰਾਂਮ ਨਾਲ ਕਰਦੀ ਆ, ਮੁੰਡਾ ਕੌਮਾਂ ਵਿਚੋ ਬਾਹਰ ਵੀ ਆ ਜਾਵੇ ਤਾਂ ਵੀ ਰੱਬ ਦਾ ਸੁਕਰ ਹੋਊ "।

ਡਾਕਟਰ ਨੇਂ ਮਰੀਜ ਦੇ ਪਿਓ ਨੂੰ ਹਨੇਰੇ ਵਿੱਚ ਰੱਖਣਾਂ ਠੀਕ ਨਹੀਂ ਸਮਝਿਆ ।

" ਐਨੀਂ ਚੁੜੇਲ ਕੁੜੀ, ਕੋਈ ਥਾਂ ਕੁਥਾ ਈ ਦੇਖ ਲੈਂਦੀ, ਮਾਰਨ ਲਈ ਸਰੀਰ ਤੇ ਹੋਰ ਥਾਂ ਨਹੀਂ ਸੀ?"। ਅਟਵਾਲ ਲਾਡੀ ਦੀ ਇਸ ਚੋਟ ਤੇ ਬਹੁਤ ਖਫਾ ਸੀ ।

" ਮਾਫ ਕਰਨਾਂ ਅਟਵਾਲ ਸਾਹਿਬ, ਉਸ ਕੁੜੀ ਨੇਂ ਜਨਾਬ ਦੇ ਮੁੰਡੇ ਨੂੰ ਸੱਦਾ ਨਹੀਂ ਸੀ ਭੇਜਿਆ, ਆਪਣੀ ਅਸਮਤ ਬਚਾਉਦੀ ਕੋਲ ਇਹ ਵਕਤ ਕਿੱਥੇ ਹੋਵੇਗਾ ਕਿ ਕਿਸ ਥਾਂ ਤੇ ਸੱਟ ਮਾਰਨੀ ਆਂ?"।

ਡਾਕਟਰ ਨੂੰ ਸਾਰੀ ਕਹਾਂਣੀ ਦਾ ਪਤਾ ਲੱਗ ਗਿਆ ਸੀ ਤੇ ਮਰੀਜ ਦੀ ਕਰਤੂਤ ਉਸ ਨੂੰ ਚੰਗੀ ਨਹੀਂ ਸੀ ਲੱਗੀ, ਪਰ ਕਿਉਕਿ ਉਹ ਇੱਕ ਡਾਕਟਰ ਸੀ ਤੇ ਮਰੀਜ ਦੀ ਜਾਂਨ ਬਚਾਉਣਾਂ ਉਸ ਦਾ ਫਰਜ ਸੀ ਸੋ ਫਰਜ ਪੂਰਾ ਕਰ ਰਿਹਾ ਸੀ, ਅਟਵਾਲ ਦੀਆਂ ਨਜਰਾਂ ਇਹ ਗੱਲ ਸੁਣ ਕੇ ਝੁਕ ਗਈਆਂ ਸਨ, ਡਾਕਟਰ ਦੀ ਗੱਲ ਵਿੱਚ ਪੂਰਾ ਵਜਨ ਸੀ, ਜਦੋ ਕਿਸੇ ਦੀ ਜਾਂਨ ਤੇ ਬਣੀ ਹੋਵੇ ਉਦੋ ਉਹ ਹੋਸ਼ੋ ਹਵਾਸ਼ ਵਿੱਚ ਕਿਸ ਤਰਾਂ ਰਹਿ ਸਕਦਾ ਆ ? ।

ਕੇਸ ਦੇ ਇੱਕ ਦੋਸ਼ੀ ਦੇ ਕੌਮਾਂ ਵਿੱਚ ਹੋਣ ਕਾਰਨ ਕੇਸ ਹਾਲੇ ਅਦਾਲਤ ਵਿੱਚ ਨਹੀਂ ਸੀ ਲੱਗ ਰਿਹਾ, ਮਿੰਟੂ ਦੇ ਬਿਆਂਨਾ ਨੇ ਵੀ ਉਨਾਂ ਦੀ ਸਾਜਿਸ਼ ਨੂੰ ਸਾਹਮਣੇ ਲੈ ਆਂਦਾ ਸੀ, ਉਹ ਹਾਲੇ ਵੀ ਹਵਾਲਾਤ ਵਿੱਚ ਸੀ ਪਰ ਉਸਦੇ ਘਰਦੇ ਉਸਦੀ ਜਮਾਂਨਤ ਕਰਾਉਣ ਦੀ ਕੋਸ਼ਿਸ਼ ਕਰ ਰਹੇ ਸਨ, ਅਟਵਾਲ ਅਤੇ ਮਿੰਟੂ ਦੇ ਪਿਓ ਰਣਧੀਰ ਕੁਮਾਰ ਦੀ ਆਪਸ ਵਿੱਚ ਜੋ ਗੱਲਬਾਤ ਹੋਈ ਸੀ ਉਸ ਵਿੱਚ ਉਨਾਂ ਨੇਂ ਫੈਸਲਾ ਕੀਤਾ ਸੀ ਕਿ ਕੁਝ ਵੀ ਹੋਵੇ ਉਹ ਆਪਣੇ ਪੁੱਤਰਾਂ ਨੂੰ ਬਚਾਉਣ ਦੀ ਪੂਰੀ ਕੋਸਿਸ਼ ਕਰਨਗੇ, ਇਸ ਪਲੈਨ ਦੇ ਤਹਿਤ ਉਹ ਹੁਣ ਉਪਰ ਤੋ ਪਰੈਸ਼ਰ ਪਵਾ ਕੇ ਮਿੰਟੂ ਦੀ ਜਮਾਂਨਤ ਕਰਾਉਣ ਦੀ ਕੋਸ਼ਿਸ਼ ਕਰ ਰਹੇ ਸਨ ਤੇ ਇਲਾਕੇ ਦੇ ਐਮ ਐਲ ਏ ਦੀ ਸਿਫਾਰਿਸ਼ ਨਾਲ ਇਸ ਗੱਲ ਵਿੱਚ ਕਾਂਮਯਾਬ ਵੀ ਹੋ ਗਏ ਸਨ, ਮਿੰਟੂ ਹੁਣ ਬਾਹਰ ਸੀ, ਹਰਿੰਦਰ ਹਾਲੇ ਵੀ ਕੌਮਾਂ ਵਿੱਚ ਸੀ, ਡਾਕਟਰ ਕੁਝ ਵੀ ਨਹੀਂ ਸੀ ਕਰ ਸਕਦੇ, ਸਿਵਾਏ ਇੰਤਜਾਰ ਕਰਨ ਤੋ, ਹਰਿੰਦਰ ਦੀ ਮਾਂ ਦੀਆਂ ਅੱਖਾਂ ਦੇ ਹੰਝੂ ਮੁੱਕ ਚੁੱਕੇ ਸਨ, ਉਹ ਹਰ ਰੋਜ ਆ ਕੇ ਘੰਟਿਆਂ ਬੱਧੀ ਹਰਿੰਦਰ ਨੂੰ ਟੂਟੀਆ ਵਿੱਚ ਜਕੜੇ ਦੇਖਦੀ ਰਹਿੰਦੀ ।

ਮਿੰਟੂ ਦੀ ਜਮਾਂਨਤ ਨੇਂ ਦੁਆਬਾ ਕਾਲਜ ਦੇ ਵਿਦਿਆਰਥੀਆਂ ਤੇ ਮਹਿਲਾ ਮੰਡਲ ਤੋ ਇਲਾਵਾ ਐਮ ਐਲ ਏ ਦੇ ਵਿਰੋਧੀਆਂ ਨੂੰ ਕਰੋਧਿਤ ਕਰ ਦਿੱਤਾ ਸੀ ਤੇ ਉਨਾਂ ਨੇਂ ਇਸ ਕੇਸ ਨੂੰ ਸਿਆਸੀ ਕੇਸ ਬਣਾ ਦਿੱਤਾ ਸੀ, ਪੁਲੀਸ ਮੁਰਦਾਬਾਦ ਦੇ ਨਾਹਰੇ ਹਰ ਰੋਜ ਲੱਗਣ ਲੱਗ ਪਏ ਸਨ, ਰਮੇਸ਼, ਰਵੀ, ਸੰਨੀਂ ਤੇ ਜਰਨੈਲ ਨੇਂ ਪੋਸਟਰ ਛਪਾ ਛਪਾ ਕੇ ਪੂਰੇ ਸਹਿਰ ਦੇ ਲੋਕਾਂ ਨੂੰ ਇਸ ਗਲਤ ਕਦਮ ਲਈ ਜਿੰਮੇਵਾਰ ਲੋਕਾਂ ਦੇ ਚਿਹਰਿਆਂ ਨੂੰ ਨੰਗਾ ਕਰਨਾਂ ਸੁਰੂ ਕਰ ਦਿੱਤਾ ਸੀ, ਦਬਾਅ ਵਧਦਾ ਦੇਖ ਕੇ ਅਦਾਲਤ ਨੂੰ ਮਿੰਟੂ ਦੀ ਜਮਾਂਨਤ ਰੱਦ ਕਰਨੀ ਪਈ, ਹੁਣ ਉਹ ਫੇਰ ਹਵਾਲਾਤ ਦੀ ਤਾਜੀ ਹਵਾ ਖਾ ਰਿਹਾ ਸੀ, ਕੋਈ ਹਫਤੇ ਕੁ ਬਾਅਦ ਹਰਿੰਦਰ ਵੀ ਕੌਮਾਂ ਤੋਂ ਜਾਗ ਪਿਆ, ਇਹ ਖਬਰ ਵੀ ਜੰਗਲ ਦੀ ਅੱਗ ਬਣ ਕੇ ਸ਼ਹਿਰ ਵਿੱਚ ਫੈਲ ਗਈ ਸੀ, ਹਰਿੰਦਰ ਦੇ ਘਰਦਿਆ ਨੇਂ ਸੁਕਰ ਮਨਾਇਆ ਸੀ, ਲਗਦਾ ਸੀ ਰੱਬ ਨੇ ਮਾਂ ਦੀਆ ਅਰਦਾਸਾਂ ਸੁਣ ਲਈਆਂ ਸਨ, ਹੌਲੀ ਹੌਲੀ ਹਰਿੰਦਰ ਨੂੰ ਸਭ ਯਾਦ ਆ ਰਿਹਾ ਸੀ, ਲਾਡੀ ਨਾਲ ਕੀਤੇ ਧੌਖੇ ਤੋ ਬਾਅਦ ਉਸ ਦੀ ਪਿਟਾਈ ਤੇ ਲੱਤਾਂ ਦੇ ਵਿਚਕਾਰ ਪੈਂਣ ਵਾਲੀ ਆਖਰੀ ਸੱਟ, ਹਸਪਤਾਲ ਦੇ ਬੈਡ ਤੇ ਪਿਆ ਇਹ ਪਲੇ ਬੁਆਏ ਅਰਸ਼ ਤੋ ਫਰਸ਼ ਦਾ ਹੋਇਆ ਸਫਰ ਸਮਝਣ ਦੀ ਕੋਸ਼ਿਸ਼ ਕਰ ਰਿਹਾ ਸੀ, ਅਗਲੇ ਚਾਰ ਪੰਜ ਦਿਨਾਂ ਤੱਕ ਉਹ ਪੂਰੀ ਤਰਾਂ ਠੀਕ ਹੋ ਗਿਆ ਸੀ, ਦੂਸਰੀਆਂ ਸਰੀਰਕ ਸੱਟਾਂ ਤਾ ਪਹਿਲਾਂ ਹੀ ਸਮੇਂ ਨਾਲ ਕੁਝ ਹੱਦ ਤੱਕ ਠੀਕ ਹੋ ਚੁੱਕੀਆਂ ਸਨ, ਅੱਜ ਉਹ ਵੀ ਹਵਾਲਾਤ ਤੱਕ ਪਹੁੰਚਾਇਆ ਜਾਣਾਂ ਸੀ, ਪੂਰਾ ਚੈਕਅੱਪ ਕਰਨ ਤੋ ਬਾਅਦ ਡਾਕਟਰ ਨੇਂ ਹਰਿੰਦਰ ਤੇ ਅਜੈਪਾਲ ਨੂੰ ਕਿਹਾ ਸੀ...।

“ ਹੋਰ ਸਭ ਠੀਕ ਆ, ਪਰ......”। ਤੇ ਉਹ ਵਿੱਚੇ ਹੀ ਸੋਚਣ ਲੱਗ ਪਿਆ ਸੀ ।
“ ਪਰ ਕੀ ਡਾਕਟਰ ਸਾਹਿਬ ?” । ਅਜੈਪਾਲ ਦੀ ਚਿੰਤਤ ਅਵਾਜ ।
“ ਮੈ ਹਾਲੇ ਸ਼ਿਓਰ ਨਹੀਂ ਪਰ ਮੇਰਾ ਖਿਆਲ ਆ ਬਈ ਬੱਚੇ ਦਾ ਵਿਆਹ ਕਰਨ ਦੀ ਨਾਂ ਸੋਚਿਓ, ਇਹ ਕਿਸੇ ਕੁੜੀ ਦੇ ਲਾਇਕ ਨਹੀਂ ਰਿਹਾ, ਤੇ ਜੇ ਕੁਦਰਤ ਕੋਈ ਕਰਿਸ਼ਮਾ ਕਰ ਵੀ ਦੇਵੇ ਤਾਂ ਕਿਸੇ ਚੰਗੇ ਵਿਆਹੁਤਾ ਜੀਵਨ ਦੀ ਆਸ ਨਹੀਂ ”।
ਡਾਕਟਰ ਨੇਂ ਬੜੀ ਸਾਵਧਾਂਨੀ ਨਾਲ ਕਹੇ ਸਨ ਇਹ ਸਬਦ, ਇਹ ਸੁਣ ਕੇ ਜਿੱਥੇ ਅਜੈਪਾਲ ਸਿਰ ਫੜ ਕੇ ਬੈਠ ਗਿਆ ਸੀ ਉਥੇ ਹਰਿੰਦਰ ਦੀ ਸਿਹਤ ਤੇ ਕੋਈ ਅਸਰ ਨਹੀਂ ਸੀ ਪਿਆ, ਉਹ ਕਿਧਰੇ ਗਵਾਚਿਆ ਹੋਇਆ ਜਾਪਦਾ ਸੀ, ਤੇ ਕੁਝ ਦੇਰ ਬਾਅਦ ਹੀ ਉਹ ਹਵਾਲਾਤ ਵੱਲ ਲਿਆਂਦਾ ਜਾ ਰਿਹਾ ਸੀ ।
“ ਸਾਰਾ ਖੇਲ ਖਤਮ ਕਰ ਦਿੱਤਾ ਇਸ ਕੁੜੀ ਨੇਂ ਯਾਰ, ਜੇ ਮੇਰਾ ਕਿਹਾ ਮੰਨ ਲੈਂਦਾ ਤਾਂ ਆਹ ਦਿਨ ਨਹੀਂ ਸੀ ਦੇਖਣਾਂ ਪੈਣਾ”।
ਮਿੰਟੂ ਹਰਿੰਦਰ ਨੂੰ ਉਸ ਦੀ ਗਲਤੀ ਬਾਰੇ ਦੱਸ ਰਿਹਾ ਸੀ ।
“ ਕੁੜੀ ਨੇਂ ਨਹੀਂ, ਸਾਡੀ ਹਵਸ ਨੇਂ ਇਹ ਦਿਨ ਦਿਖਾਇਆ ਆ ਮਿੰਟੂ, ਅਸੀਂ ਐਸੇ ਸੁਰੂ ਹੋਏ ਕਿ ਰੁਕਣ ਦਾ ਨਾਂਮ ਹੀ ਨਹੀਂ ਲਿਆ, ਦਿਲਜੀਤ ਨੇਂ ਹਾਕੀ ਦੇ ਮੈਦਾਂਨ ਵਿੱਚ ਹੀ ਸਾਬਤ ਕਰ ਦਿੱਤਾ ਸੀ ਕਿ ਉਹ ਸਾਡੇ ਤੋ ਬੇਹਤਰ ਹੈ, ਬੱਸ ਸਾਡੇ ਹੰਕਾਰ ਨੇਂ ਸਾਨੂੰ ਇਹ ਸੱਚ ਮੰਨਣ ਦੀ ਬਜਾਏ ਚੜਦੇ ਸੂਰਜ ਨੂੰ ਲੁਕੋਣ ਦੀ ਗਲਤੀ ਕੀਤੀ, ਤੇ ਇਥੇ ਹੀ ਬੱਸ ਨਹੀਂ, ਅਸੀ ਉਸ ਨੂੰ ਫਿਰ ਜਲੀਲ ਕਰਨ ਤੋ ਬਾਜ ਨਹੀਂ ਆਏ, ਆਪਣੀ ਇੱਜਤ ਬਚਾਉਣ ਲਈ ਉਸ ਨੇਂ ਜੋ ਕੀਤਾ ਉਹ ਹਰ ਕਿਸੇ ਨੂੰ ਕਰਨਾਂ ਚਾਹੀਦਾ ਸੀ ”।
ਹਰਿੰਦਰ ਦੀਆਂ ਗੱਲਾਂ ਸੁਣ ਕੇ ਮਿੰਟੂ ਦੇ ਤੌਰ ਘੁੰਮ ਗਏ ।
“ ਤੇਰਾ ਦਿਮਾਗ ਤਾਂ ਨਹੀਂ ਫਿਰ ਗਿਆ ? ਉਏ ਜਿਹੜੀ ਕੁੜੀ ਨੇਂ ਸਾਡੀ ਐਨੀ ਇੱਜਤ ਦਾ ਕਬਾੜਾ ਬਣਾ ਦਿੱਤਾ ਤੂੰ ਉਸਦੀ ਸਿਫਤ ਕਰ ਰਿਹਾ ?” ।
ਮਿੰਟੂ ਨੂੰ ਲੱਗਿਆ ਕਿ ਹਰਿੰਦਰ ਦੇ ਦਿਮਾਗ ਦਾ ਕੋਈ ਪੁਰਜਾ ਆਪਣੀ ਥਾਂ ਤੋ ਹਿੱਲ ਗਿਆ ਆ ।
“ ਆਪਣੀ ਇਜਤ ਦੀ ਜਿੰਨੀ ਤੈਨੂੰ ਫਿਕਰ ਆ, ਦਿਲਜੀਤ ਦੀ ਇੱਜਤ ਵੀ ਓਨੀ ਹੀ ਕੀਮਤੀ ਸੀ, ਅਸੀ ਸਮਝ ਨਹੀਂ ਸਕੇ, ਮੈਂ ਮੌਤ ਨੂੰ ਜੀਦੇ ਜੀ ਦੇਖ ਲਿਆ ਆ, ਸੱਟ ਲੱਗਣ ਤੋਂ ਬਾਅਦ ਮੈਂ ਇਹ ਸਮਝ ਗਿਆ ਸੀ ਕਿ ਹੁਣ ਜੀਵਨ ਖਤਮ, ਪਰ ਦੇਖ ਜੀਵਨ ਫੇਰ ਮਿਲ ਗਿਆ, ਜੇ ਅਸੀ ਹਾਲੇ ਵੀ ਨਾਂ ਸੁਧਰੀਏ ਤਾਂ ਫਿਰ ਸਾਨੂੰ ਬੰਦਾ ਕੌਣ ਕਹੂ ?”।
ਹਰਿੰਦਰ ਦੇ ਅੱਗੇ ਪਤਾ ਨਹੀਂ ਕਿੰਨੀ ਕੁ ਵਾਰ ਘਟਨਾਂ ਵਾਲੇ ਦਿਨ ਦੇ ਦਰਿਸ਼ ਫਿਲਮ ਦੀ ਤਰਾਂ ਲੰਘੇ ਸਨ ।
“ ਇਹ ਪੁੱਠੀਆ ਗੱਲਾਂ ਛੱਡ ਤੇ ਸੋਚ ਬਈ ਕੇਸ ਵਿੱਚੋ ਕਿਵੇਂ ਬਰੀ ਹੋਣਾਂ ਆ, ਅੰਕਲ ਹੁਣੀ ਕਹਿੰਦੇ ਸੀ ਉਨਾਂ ਨੇਂ ਅਜਮੇਰ ਐਡਵੋਕੇਟ ਨੂੰ ਚੰਡੀਗੜੋ ਖਾਸ ਤੌਰ ਤੇ ਸੱਦਿਆ, ਸੁਣਿਆ ਉਹ ਜਿਹੜਾ ਵੀ ਕੇਸ ਫੜੇ ਉਹ ਸੱਚਾ ਹੋਵੇ ਜਾਂ ਝੂਠਾ, ਉਸ ਨੇ ਹਰ ਕੇਸ ਜਿੱਤਿਆ”।
ਮਿੰਟੂ ਆਪਣੇ ਬਚਾਅ ਕਰਨ ਦੀ ਸੋਚ ਰਿਹਾ ਸੀ ।
“ ਮੈਂ ਕੋਈ ਵਕੀਲ ਨਹੀਂ ਕਰਨਾਂ, ਆਪਣੇ ਗੁਨਾਹ ਨੂੰ ਮੰਨਣਾਂ ਆ, ਜੋ ਸਜਾ ਮਿਲੇ ਉਹ ਭੁਗਤਣੀ ਵੀ ਆ, ਤੂੰ ਜੇ ਹਾਲੇ ਝੂਠ ਬੋਲ ਕੇ ਨਹੀਂ ਥੱਕਿਆ ਤਾਂ ਹੋਰ ਬੋਲ ਸਕਦਾ”।

ਹਰਿੰਦਰ ਨੇਂ ਟਕੇ ਵਰਗਾ ਜਵਾਬ ਦਿੱਤਾ ਤੇ ਨਾਲੇ ਆਪਣਾ ਇਰਾਦਾ ਦੱਸ ਦਿੱਤਾ ।
“ ਕਿਓ ਮੌਤ ਨੂੰ ਮਾਸੀ ਕਹਿਨਾਂ, ਜੇ ਸੱਚ ਬੋਲਿਆ ਤਾ ਚਾਰ ਪੰਜ ਸਾਲ ਜੇਲ ਕਿਤੇ ਨਹੀਂ ਗਈ, ਅੰਕਲ ਦੀ ਬਹੁਤ ਚਲਦੀ ਆ ਉਨਾਂ ਤੈਨੂੰ ਹਰ ਹਾਲਤ ਬਚਾ ਲੈਣਾਂ, ਜਜਬਾਤੀ ਨਾਂ ਹੋ”। ਮਿੰਟੂ ਨੂੰ ਸਾਰਾ ਖੇਲ ਵਿਗੜਦਾ ਲਗਦਾ ਸੀ ।
“ ਨਹੀਂ, ਕੋਈ ਚਲਾਕੀ ਨਹੀਂ, ਬਹੁਤ ਕਰ ਲਈਆਂ ਚਲਾਕੀਆਂ, ਇਨਾਂ ਚਲਾਕੀਆ ਦੀ ਮਿਹਰਬਾਂਨੀ ਸਦਕਾ ਅੱਜ ਕੈਦ ਹਾਂ, ਹਰ ਚੀਜ ਦੀ ਕੋਈ ਹੱਦ ਹੁੰਦੀ ਆ, ਮੇਰੀ ਹੱਦ ਆ ਚੁੱਕੀ ਆ, ਮੈਂ ਬਹੁਤ ਕੁੜੀਆਂ ਨੂੰ ਧੋਖੇ ਦਿੱਤੇ ਹਨ, ਮੇਰੇ ਗੁਨਾਹਾਂ ਦੀ ਸਜਾ ਜੇ ਮੈ ਗਿਣਾਂ ਤਾਂ ਉਮਰ ਕੈਦ ਤੋਂ ਵੀ ਵੱਧ ਬਣਦੀ ਆ, ਤੂੰ ਆਪਣੇ ਲਈ ਕੋਈ ਵੱਖਰਾ ਵਕੀਲ ਦੇਖ”। ਹਰਿੰਦਰ ਟੱਸ ਤੋ ਮੱਸ ਨਹੀਂ ਸੀ ਹੋਇਆ, ਉਹ ਹਾਲੇ ਗੱਲਾਂ ਕਰ ਹੀ ਰਹੇ ਸਨ ਕਿ ਦੋਵਾਂ ਦੇ ਪਿਓ ਮੁਲਾਕਾਤ ਨੂੰ ਆ ਗਏ, ਜਦੋ ਮਿੰਟੂ ਨੇਂ ਸਾਰੀ ਗੱਲ ਦੱਸੀ ਤਾਂ ਅਜੈਪਾਲ ਦੀ ਖਾਨਿਓ ਗਈ, ਉਹ ਪਿੱਟ ਕੇ ਮਰ ਗਿਆ ਕਿ ਵਕੀਲ ਭਰੋਸਾ ਦਿਵਾਉਦਾ ਆ ਕਿ ਉਹ ਕੇਸ ਨੂੰ ਮੋੜ ਸਕਦਾ ਆ, ਕਮਜੋਰ ਕਰ ਸਕਦਾ ਆ, ਪੈਸਾ ਪਾਂਣੀ ਵਾਂਗ ਵਹਾਇਆ ਜਾ ਸਕਦਾ ਆ ਪਰ ਹਰਿੰਦਰ ਨੇਂ ਇਹ ਕਹਿ ਕੇ ਗੱਲ ਨਿਬੇੜ ਦਿੱਤੀ ਕਿ ।
“ ਡੈਡ ਤੁਹਾਡੇ ਪੈਸੇ ਨੂੰ ਅੱਜ ਤੱਕ ਮੈ ਪਾਂਣੀ ਵਾਂਗ ਹੀ ਵਹਾਇਆ ਆ ਤੇ ਨਤੀਜਾ ਤੁਹਾਡੇ ਸਾਹਮਣੇ ਆ, ਹੁਣ ਹਰ ਚੀਜ ਪੈਸੇ ਦੇ ਸਹਾਰੇ ਨਹੀਂ ਨਜਿੱਠੀ ਜਾ ਸਕਦੀ, ਇਹ ਮੇਰੇ ਜੀਵਨ ਦਾ ਉਹ ਇਮਤਿਹਾਂਨ ਆ ਜਿਸ ਨੂੰ ਮੈ ਹੁਣ ਤੱਕ ਦੇ ਸਾਰੇ ਇਮਤਿਹਾਂਨਾ ਦੀ ਤਰਾਂ ਹਾਰਨਾਂ ਨਹੀਂ ਚਾਹੁੰਦਾ, ਤੁਸੀ ਜੇ ਮੇਰੇ ਲਈ ਕੁਝ ਕਰ ਸਕਦੇ ਓ ਤਾਂ ਇੱਕ ਬੇਨਤੀ ਆ”। ਹੁਣ ਹਰਿੰਦਰ ਆਪਣੇ ਪਿਓ ਅੱਗੇ ਹੱਥ ਬੰਨੀ ਖੜਾ ਸੀ ।
“ ਦੱਸ ਪੁੱਤਰ, ਹੁਣ ਹੋਰ ਕੀ ਕਰ ਸਕਦਾ ਆ ਤੇਰੇ ਲਈ?”।
ਅਜੈਪਾਲ ਦੇ ਅੰਦਰ ਪਿਓ ਦਾ ਦਿਲ ਤੜਫ ਤੜਫ ਜਾਦਾ ਸੀ, ਭਾਵੇਂ ਉਹ ਵੀ ਸਮਝ ਚੁੱਕਾ ਸੀ ਕਿ ਉਸਦੇ ਲਾਡਲੇ ਦੇ ਬਹੁਤ ਗੁਨਾਹ ਹਨ ਪਰ ਮਨੁੱਖ ਆਪਣੇ ਸਬੰਧੀਆ ਦੇ ਗੁਨਾਹ ਝੱਟ ਹੀ ਮਾਫ ਕਰ ਦਿੰਦਾ ਆ, ਉਹ ਸਮਝ ਗਿਆ ਸੀ ਕਿ ਉਸ ਦੇ ਪੁੱਤਰ ਦੀ ਆਤਮਾਂ ਜਾਗ ਗਈ ਹੈ ਤੇ ਆਪਣੇ ਪੁੱਤ ਦੇ ਹਠ ਤੋ ਵੀ ਚੰਗੀ ਤਰਾਂ ਵਾਕਿਫ ਸੀ, ਸੋ ਉਹ ਹਾਰ ਕੇ ਬੈਠ ਗਿਆ ਸੀ ਤੇ ਸਭ ਕੁਝ ਕਿਸਮਤ ਤੇ ਛੱਡਣ ਲਈ ਤਿਆਰ ਸੀ, ਭਾਵੇ ਵਕੀਲਾਂ ਦੀ ਧਾੜ ਉਸਦੇ ਇੱਕ ਇਸ਼ਾਰੇ ਦੀ ਉਡੀਕ ਕਰ ਰਹੀ ਸੀ ਪਰ ਫਿਰ ਵੀ ਹਰਿੰਦਰ ਦੀ ਮਾਂਨਸਿਕ ਹਾਲਤ ਤੇ ਸਭ ਕੁਝ ਨਿਰਭਰ ਕਰਦਾ ਸੀ ਤੇ ਅਜੈਪਾਲ ਜਾਂਣਦਾ ਸੀ ਕਿ ਜੇ ਉਹ ਹੁਣ ਵਕੀਲ ਲਿਆ ਕੇ ਹਰਿੰਦਰ ਨੂੰ ਸਮਝਾਉਣ ਦੀ ਕੋਸਿਸ ਕਰੇ ਤਾਂ ਹਰਿੰਦਰ ਹੋਰ ਵੀ ਹਠ ਫੜ ਸਕਦਾ ਸੀ, ਸੋ ਉਸ ਨੇਂ ਵਕਤ ਦੀ ਨਬਜ ਪਛਾਂਣੀ ਤੇ ਫਿਲਹਾਲ ਕੁਝ ਦਿਨ ਇਸ ਗੱਲ ਦੀ ਉਡੀਕ ਕਰਨ ਦੀ ਸੋਚ ਕੇ ਬਹਿ ਗਿਆ ਕਿ ਹੋ ਸਕਦਾ ਹੈ ਕਿ ਕੁਝ ਦਿਨ ਤੱਕ ਹਰਿੰਦਰ ਆਪਣਾਂ ਖਿਆਲ ਬਦਲ ਲਵੇ ।
“ ਇੱਕ ਵਾਰ ਮੇਰੀ ਮੁਲਾਕਾਤ ਉਸ ਕੁੜੀ ਨਾਲ ਕਰਾ ਦਿਓ ”।
ਏਨੀ ਗੱਲ ਸੁਣ ਕੇ ਉਥੇ ਹਾਜਰ ਲੋਕਾਂ ਦੀਆਂ ਅੱਖਾਂ ਅੱਡੀਆਂ ਰਹਿ ਗਈਆਂ ।
“ ਕਾਕਾ ਜੀ ਉਹ ਕੁੜੀ ਤੇਰੀ ਸ਼ਕਲ ਵੀ ਨਹੀਂ ਦੇਖਣੀ ਚਾਹੁੰਦੀ ਹੋਵੇਗੀ, ਕਿਸ ਮੂੰਹ ਨਾਲ ਕਹਾਂਗਾ ਉਸ ਨੂੰ ?” ।
ਅਜੈਪਾਲ ਪੁੱਤਰ ਦੀ ਇਸ ਅਜੀਬ ਮੰਗ ਤੇ ਕੁਝ ਖਿਝ ਗਿਆ ਸੀ ।

" ਡੈਡ ਉਹ ਆਂਮ ਕੁੜੀ ਨਹੀਂ ਹੈ, ਬੱਸ ਤੁਸੀ ਉਸ ਨੂੰ ਇਹੀ ਕਹਿਣਾਂ ਆ ਕਿ ਮੈਂ ਉਸ ਨੂੰ ਮਿਲਣਾਂ ਚਾਹੁੰਦਾ ਆਂ, ਬਾਕੀ ਉਸਦੀ ਮਰਜੀ"।
ਹਰਿੰਦਰ ਨੇਂ ਲੋਕਾਂ ਦੀ ਕਦੇ ਪਰਵਾਹ ਪਹਿਲਾਂ ਵੀ ਨਹੀਂ ਸੀ ਕੀਤੀ ਤੇ ਹੁਣ ਵੀ ਉਸਨੂੰ ਕੋਈ ਫਰਕ ਨਹੀਂ ਸੀ ਪੈਂਦਾ ਕਿ ਲੋਕ ਕੀ ਸੋਚਣਗੇ ਪਰ ਉਹ ਲਾਡੀ ਤੋ ਹਰ ਹਾਲਤ ਮੁਆਫੀ ਮੰਗਣੀ ਚਾਹੁੰਦਾ ਸੀ, ਉਹ ਸੋਚ ਰਿਹਾ ਸੀ, ਕਾਸ਼ ਕਿ ਮੈ ਕਿਸੇ ਸਹੀ ਤਰੀਕੇ ਨਾਲ ਦਿਲਜੀਤ ਨੂੰ ਮਿਲਿਆ ਹੁੰਦਾ ਤਾਂ ਜੀਵਨ ਖੂਬਸੂਰਤ ਹੋ ਸਕਦਾ ਸੀ, ਉਹ ਹਾਲੇ ਵੀ ਦਿਲਜੀਤ ਦਾ ਦੀਵਾਂਨਾ ਸੀ, ਪਰ ਹੁਣ ਹਵਸ ਦੀ ਥਾਂ ਪਰੇਮ ਅਤੇ ਇੱਜਤ ਨੇਂ ਲੈ ਲਈ ਸੀ, ਸ਼ਕਤੀ ਇੱਕ ਹੀ ਸੀ ਬੱਸ ਹੁਣ ਸਹੀ ਦਿਸ਼ਾ ਵੱਲ ਦੌੜ ਰਹੀ ਸੀ ।
ਅਜੈਪਾਲ ਕੋਈ ਅੱਧੇ ਘੰਟੇ ਬਾਅਦ ਦੁਆਬਾ ਕਾਲਜ ਦੇ ਪ੍ਰਿਸੀਪਲ ਦੇ ਦਫਤਰ ਵਿੱਚ ਬੈਠਾ ਸੀ ਤੇ ਆਪਣੇ ਪੁੱਤਰ ਦੀ ਨਾਂ ਸਮਝ ਆਉਣ ਵਾਲੀ ਮੰਗ ਦੁਹਰਾ ਰਿਹਾ ਸੀ, ਹੈਰਾਂਨ ਹੋਏ ਪਿੰਸੀਪਲ ਨੇਂ ਲਾਡੀ ਨੂੰ ਉਸਦੀ ਕਲਾਸ ਵਿੱਚੋ ਬੁਲਾ ਲਿਆ ਸੀ ।
" ਜੀ ਸਰ, ਆਪ ਨੇ ਬੁਲਾਇਆ ?" । ਅੰਦਰ ਆ ਕੇ ਲਾਡੀ ਨੇਂ ਕਿਹਾ, ਅਜੈਪਾਲ ਹੁਣ ਗਹੁ ਨਾਲ ਉਸ ਕੁੜੀ ਵੱਲ ਦੇਖ ਰਿਹਾ ਸੀ ਜਿਸ ਨੇਂ ਉਸਦੇ ਪੁੱਤਰ ਦੀ ਦੁਰਗਤੀ ਕੀਤੀ ਸੀ, ਉਹ ਸੋਚ ਰਿਹਾ ਸੀ ਵਾਕਿਆ ਹੀ ਇਸ ਕੁੜੀ ਦਾ ਹੁਸਨ ਦੇਖ ਕੇ ਦੇਵਤੇ ਡੋਲ ਜਾਂਣ ।
" ਬੇਟਾ ਇਹ ਹਨ ਮਿਸਟਰ ਅਜੈਪਾਲ ਅਟਵਾਲ, ਹਰਿੰਦਰ ਦੇ ਪਿਤਾ, ਇੱਕ ਬੇਨਤੀ ਲੈ ਕੇ ਆਏ ਹਨ "। ਪ੍ਰਿੰਸੀਪਲ ਨੇਂ ਦੱਸਿਆ ।
" ਜੀ, ਦੱਸੋ, ਕੀ ਗੱਲ ਹੈ ?"। ਲਾਡੀ ਨੇਂ ਅਜੈਪਾਲ ਵੱਲ ਮੂੰਹ ਕਰਕੇ ਪੁੱਛਿਆ ।
" ਧੀਏ ਸਭ ਤੋ ਪਹਿਲਾਂ ਤਾਂ ਮੈ ਆਵਦੇ ਮੁੰਡੇ ਦੀ ਮਾੜੀ ਹਰਕਤ ਲਈ ਤੇਰੇ ਕੋਲੋ ਮੁਆਫੀ ਮੰਗਦਾ ਆ, ਤੇ ਇੱਕ ਅਜੀਬ ਜਿਹੀ ਬੇਨਤੀ ਹੋਰ ਆ ਮੇਰੀ ਜੇ ਮੰਨ ਲਵੇ ਤਾਂ"।
ਝਿਝਕਦੇ ਜਿਹੇ ਅਟਵਾਲ ਨੇਂ ਕਿਹਾ ।
" ਅੰਕਲ ਕਈ ਵਾਰ ਬੱਚੇ ਮਾਪਿਆਂ ਦਾ ਨਾਂਮ ਰੌਸ਼ਨ ਕਰਦੇ ਹਨ ਤੇ ਬਹੁਤ ਗਰਵ ਵੀ ਹੁੰਦਾ ਆ, ਤੇ ਕਈ ਵਾਰ ਬੱਚਿਆਂ ਦੀ ਗਲਤੀ ਮਾਪਿਆਂ ਨੂੰ ਦੁਖੀ ਵੀ ਬਹੁਤ ਕਰਦੀ ਆ, ਮੈਨੂੰ ਵੀ ਅਫਸੋਸ ਆ ਕਿ ਆਪ ਜੀ ਨੂੰ ਆਪਣੀ ਧੀ ਦੀ ਉਮਰ ਦੀ ਕੁੜੀ ਕੋਲੋ ਅਣਕੀਤੇ ਗੁਨਾਹ ਦੀ ਮਾਫੀ ਮੰਗਣੀ ਪੈ ਰਹੀ ਆ, ਖੈਰ ਹੋਰ ਕੀ ਚਾਹੁੰਦੇ ਸੀ ਤੁਸੀਂ ?"।
ਲਾਡੀ ਨੇਂ ਜਦੋ ਕਿਹਾ ਤਾਂ ਅਟਵਾਲ ਨੂੰ ਮੰਨਣਾਂ ਪਿਆ ਕਿ ਕੁੜੀ ਦੀ ਸ਼ਕਲ ਹੀ ਸੋਹਣੀ ਨਹੀਂ, ਅਕਲ ਵੀ ਰੱਖਦੀ ਆ ।
" ਧੀਏ, ਸ਼ਾਇਦ ਤੈਨੂੰ ਬਹੁਤ ਬੁਰਾ ਲੱਗੇ ਪਰ ਹਰਿੰਦਰ ਇੱਕ ਵਾਰ ਤੈਨੂੰ ਮਿਲਣਾਂ ਚਾਹੁੰਦਾ ਆ"। ਇਹ ਸਬਦ ਕਹਿ ਕੇ ਅਟਵਾਲ ਹੁਣ ਲਾਡੀ ਦੇ ਚਿਹਰੇ ਤੇ ਆ ਜਾ ਰਹੇ ਭਾਵਾਂ ਨੂੰ ਦੇਖ ਰਿਹਾ ਸੀ ਤੇ ਛੇਤੀ ਹੀ ਉਸਦਾ ਜਵਾਬ ਸੁਣਨਾਂ ਚਾਹੁੰਦਾ ਸੀ ।
" ਵਾਕਿਆ ਹੀ ਅਜੀਬ ਇੱਛਾ ਆ, ਕਿਓ ਮਿਲਣਾਂ ਚਾਹੁੰਦਾ ਆ ਉਹ ਮੈਨੂੰ ?" ।
ਲਾਡੀ ਨੂੰ ਐਸੀ ਮੰਗ ਦੀ ਆਸ ਨਹੀਂ ਸੀ ,ਪ੍ਰਿੰਸੀਪਲ ਜੀ ਵੀ ਹਾਲੇ ਤੱਕ ਹੈਰਾਂਨ ਸਨ ।
" ਧੀਏ ਸਮਝ ਤਾਂ ਮੈਨੂੰ ਵੀ ਨਹੀਂ ਆਈ, ਤੇ ਮੈਂ ਕਿਹਾ ਵੀ ਸੀ ਕਿ ਐਸੀ ਹਰਕਤ ਤੋਂ ਬਾਅਦ ਉਹ ਕਿਹੜੀ ਕੁੜੀ ਹੋਵੇਗੀ ਜੋ ਤੇਰੀ ਸ਼ਕਲ ਦੇਖਣੀ ਚਾਹੇਗੀ ਤਾਂ ਉਹ ਕਹਿਣ ਲੱਗਾ ਕਿ ਤੂੰ ਆਂਮ ਕੁੜੀ ਨਹੀਂ ਹੈ, ਹੋ ਸਕਦਾ ਹੈ ਉਸ ਨੂੰ ਆਪਣੇ ਗੁਨਾਂਹ ਦਾ ਅਹਿਸਾਸ ਹੋ ਗਿਆ ਹੋਵੇ"। ਅਟਵਾਲ ਨੇਂ ਅੱਗੇ ਦੱਸਿਆ ।

" ਜੇ ਤੁਹਾਡੇ ਕੋਲ ਵਕਤ ਹੋਵੇ ਤਾਂ ਢਾਈ ਵਜੇ ਮੇਰਾ ਆਖਰੀ ਪੀਰਡ ਖਤਮ ਹੈ, ਜੇ ਤੁਸੀ ਮੇਰੇ ਨਾਲ ਚੱਲੋ ਤਾਂ ਮੈ ਵੀ ਸੁਣਨਾਂ ਚਾਹੁੰਦੀ ਹਾਂ ਕਿ ਉਸ ਕੋਲ ਮੈਨੂੰ ਕਹਿਣ ਲਈ ਕੀ ਹੈ"। ਲਾਡੀ ਨੇਂ ਬਹੁਤੀ ਹੀਲ ਹੁੱਜਤ ਤੋ ਬਿਨਾਂ ਹੀ ਫੈਸਲਾ ਸੁਣਾ ਦਿੱਤਾ । ਉਹ ਇਸ ਗੱਲ ਦੀ ਧਾਰਨੀ ਸੀ ਕਿ ਗੱਲਬਾਤ ਤੋਂ ਕਦੇ ਵੀ ਮਨੁੱਖ ਨੂੰ ਪਿੱਛੇ ਨਹੀਂ ਹਟਣਾਂ ਚਾਹੀਦਾ ਤੇ ਖਾਸ ਤੌਰ ਤੇ ਉਹ ਗੱਲਬਾਤ ਜੋ ਕੁਝ ਝਗੜੇ ਵੇਲੇ ਜਾਂ ਕਿਸੇ ਅਸਾਧਾਰਨ ਸਥਿਤੀ ਵਿੱਚ ਹੋਣ ਵਾਲੀ ਤੇ ਜੋ ਵਿਰੋਧੀਆਂ ਨਾਲ ਹੋਣੀ ਹੋਵੇ, ਬਹੁਤ ਮੌਕਿਆਂ ਤੇ ਮਨੁੱਖ ਕਿਸੇ ਐਸੇ ਬੰਦੇ ਨਾਲ ਗੱਲਬਾਤ ਕਰਨ ਤੋ ਇਨਕਾਰੀ ਹੋ ਜਾਂਦੇ ਆ ਜਿਸ ਨਾਲ ਉਨਾਂ ਦੀ ਬਣਦੀ ਨਾਂ ਹੋਵੇ ਜਾਂ ਕੋਈ ਝਗੜਾ ਹੋ ਚੁੱਕਾ ਹੋਵੇ, ਪਰ ਲਾਡੀ ਦੀ ਸੋਚ ਅਨੁਸਾਰ ਕੋਈ ਵੀ ਗੱਲਬਾਤ ਬੇਨਤੀਜਾ ਨਹੀਂ ਹੁੰਦੀ, ਭਾਵੇਂ ਸਾਡੀ ਆਸ ਮੁਤਾਬਕ ਹਰ ਗੱਲਬਾਤ ਦਾ ਨਤੀਜਾ ਨਾਂ ਵੀ ਨਿਕਲੇ ਪਰ ਹਰ ਗੱਲਬਾਤ ਕਿਸੇ ਵੀ ਨਤੀਜੇ ਨੂੰ ਹਰ ਪਲ ਨੇੜੇ ਲੈ ਕੇ ਆਉਦੀ ਹੈ, ਤੇ ਨਤੀਜੇ ਇਸ ਗੱਲ ਤੇ ਨਿਰਭਰ ਕਰਦੇ ਹਨ ਕਿ ਗੱਲ ਕਰਨ ਵਾਲੇ ਕਿੰਨੇਂ ਕੁ ਇਨਸਾਫ ਪਸੰਦ ਹਨ ।

ਅਟਵਾਲ ਧੰਨਵਾਦ ਕਰਦਾ ਚਲੇ ਗਿਆ, ਕਲਾਸ ਰੂਮ ਵਿੱਚੋਂ ਬਾਹਰ ਨਿਕਲਦੇ ਰਮੇਸ਼ ਨੂੰ ਲਾਡੀ ਨੇਂ ਦੱਸਿਆ ਕਿ ਕੀ ਮਾਮਲਾ ਹੈ ਤੇ ਉਸ ਦਾ ਕੀ ਵਿਚਾਰ ਆ...॥

" ਤੈਨੂੰ ਉਸ ਕਮੀਨੇ ਨੂੰ ਮਿਲਣ ਦੀ ਕੀ ਲੋੜ ਆ ਲਾਡੀ, ਸੜਨ ਦੇ ਉਸ ਨੂੰ ਜੇਲ ਵਿੱਚ "। ਰਮੇਸ਼ ਹਰਿੰਦਰ ਤੇ ਬਹੁਤ ਔਖਾ ਸੀ ।

" ਵੀਰੇ ਇਹੀ ਗੁੱਸਾ ਹੀ ਠੀਕ ਨਹੀਂ, ਸਾਰੇ ਕੰਮ ਲੋੜ ਨਾਲ ਹੀ ਨਹੀਂ ਕੀਤੇ ਜਾ ਸਕਦੇ, ਕੋਈ ਵੀ ਮਨੁੱਖ ਜਮਾਂਦਰੂ ਕਮੀਨਾਂ ਨਹੀਂ, ਹਰ ਕਿਸੇ ਵਿੱਚ ਬਦਲਾਵ ਆਉਦਾ ਆ, ਰਿਸ਼ੀ ਬਾਲਮੀਕ ਜੀ ਪਹਿਲਾਂ ਕੁਝ ਹੋਰ ਹੁੰਦੇ ਸੀ, ਸੱਜਣ ਪਹਿਲਾਂ ਠੱਗ ਹੁੰਦਾ ਸੀ, ਬੰਦਾ ਸਿੰਘ ਬਹਾਦਰ ਪਹਿਲਾਂ ਪਖੰਡੀ ਸਾਧ ਹੁੰਦਾ ਸੀ ਤੇ ਮੈਨੂੰ ਲਗਦਾ ਕਿ ਹਰਿੰਦਰ ਦਾ ਵੀ ਕਮੀਨੇਪਨ ਦਾ ਸਮਾਂ ਖਤਮ ਹੋ ਚੁੱਕਾ"।

ਲਾਡੀ ਨਫਰਤ ਦੇ ਉਬਾਲ ਨੂੰ ਮਨ ਵਿੱਚ ਜਗਾ ਨਹੀਂ ਸੀ ਦਿੰਦੀ, ਕੋਈ ਬੰਦਾ ਗਲਤੀ ਕਰਕੇ ਸੱਚੇ ਮਨ ਤੋ ਪਛਚਾਤਾਪ ਕਰੇ ਤੇ ਦੂਜੇ ਲੋਕ ਉਸਨੂੰ ਪਛਚਾਤਾਪ ਦਾ ਮੌਕਾ ਨਾਂ ਦੇਣ ਤਾਂ ਇਹ ਵੀ ਇਨਸਾਫ ਨਹੀਂ ।

" ਲਾਡੀ, ਇਹ ਹਰਿੰਦਰ ਵਰਗੇ ਕਮੀਨਿਆਂ ਤੇ ਕੋਈ ਅਸਰ ਨਹੀਂ ਪੈਦਾ, ਮੈਨੂੰ ਲਗਦਾ ਮੁਆਫੀ ਮੰਗੇਗਾ ਤਾਂ ਕਿ ਜੇਲ ਨਾਂ ਜਾਂਣਾ ਪਵੇ"।

ਰਵੀ ਵੀ ਹਰਿੰਦਰ ਨੂੰ ਮਿਲਣ ਤੇ ਸਹਿਮਤ ਨਹੀਂ ਸੀ ।

" ਇਹ ਸਾਡੇ ਅੰਦਾਜੇ ਆ ਵੀਰ ਜੀ, ਤੇ ਅੰਦਾਜੇ ਸਦਾਂ ਸਹੀ ਨਹੀਂ ਹੋ ਸਕਦੇ, ਮੈਂ ਕਿਸੇ ਮਨੁੱਖ ਨੂੰ ਬੁਰਾ ਕਦੇ ਨਹੀ ਗਿਣਦੀ, ਬੰਦੇ ਦੀ ਬੁਰਾਈ ਬੰਦੇ ਨੂੰ ਬੁਰਾ ਬਣਾਉਦੀ ਹੈ ਤੇ ਜੇ ਬੁਰਾਈ ਖਤਮ ਹੋ ਜਾਵੇ ਤਾਂ ਫਿਰ ਉਸ ਬੰਦੇ ਨੂੰ ਬੁਰਾ ਕਹਿਣਾਂ ਗੁਨਾਹ ਹੋਵੇਗਾ, ਅਸੀਂ ਸਾਰੇ ਜੇ ਉਸੇ ਤਰੀਕੇ ਨਾਲ ਜਿਉਦੇ ਰਹੇ ਜਿਸ ਨਾਲ ਹੁਣ ਤੱਕ ਜੀ ਰਹੇ ਸੀ ਤਾਂ ਸਮਾਜ ਦੇ ਬੇਹਤਰ ਹੋਣ ਦੀ ਕੋਈ ਆਸ ਬਾਕੀ ਨਹੀਂ ਰਹਿ ਜਾਂਣੀ, ਸੋਚ ਨੂੰ ਵੱਡਿਆਂ ਕਰਨਾਂ ਤੇ ਦੂਸਰੇ ਦੀ ਕਮਜੋਰੀ ਨੂੰ ਸਮਝਣ ਦੀ ਕੋਸਿਸ਼ ਕਰਨੀ ਜਰੂਰੀ ਹੈ, ਮੈ ਚਾਹੁੰਦੀ ਹਾਂ ਕਿ ਤੁਸੀ ਮੇਰੇ ਨਾਲ ਚੱਲੋ ਤੇ ਅੱਖੀਂ ਦੇਖੋ ਕਿ ਸਾਡੇ ਅੰਦਾਜੇ ਸਹੀ ਹਨ ਜਾਂ ਸੱਚਾਈ ਸਹੀ ਹੈ, ਉਹ ਸੱਚਾਈ ਜਿਸ ਨੂੰ ਅਸੀ ਹਾਲੇ ਜਾਣਦੇ ਨਹੀਂ "।

ਲਾਡੀ ਬਹੁਤੇ ਲੋਕਾਂ ਦੀ ਤਰਾਂ ਨਾਂ ਪੱਖੀ ਸੋਚ ਨਹੀਂ ਸੀ ਰੱਖਦੀ ।

" ਜੇ ਤੇਰੀ ਇਹੀ ਜਿਦ ਹੈ ਤਾਂ ਚਲਦੇ ਆਂ, ਨਾਲੇ ਉਸ ਹੰਕਾਰੀ ਨੂੰ ਜੇਲ ਵਿੱਚ ਦੇਖ ਕੇ ਮੈਨੂੰ ਕੁਝ ਸਕੂਨ ਮਿਲੇਗਾ"। ਰਮੇਸ਼ ਨੇਂ ਕਿਹਾ ।

" ਕਿਸੇ ਨੂੰ ਤਕਲੀਫ ਵਿੱਚ ਦੇਖ ਕੇ ਖੁਸ਼ ਹੋਣਾਂ ਠੀਕ ਨਹੀਂ ਵੀਰ ਜੀ, ਇਹ ਸੋਚ ਬੰਦੇ ਨੂੰ ਤੰਗਦਿਲ ਕਰਦੀ ਹੈ"।

ਲਾਡੀ ਨੇਂ ਕਿਹਾ, ਉਸ ਵਾਸਤੇ ਬੁਰੇ ਦਾ ਵੀ ਬੁਰਾ ਤੱਕਣਾਂ ਗੁਨਾਹ ਸੀ, ਛੁੱਟੀ ਤੋਂ ਬਾਅਦ ਰਮੇਸ਼, ਰਵੀ, ਅਟਵਾਲ ਤੇ ਲਾਡੀ ਥਾਂਣੇ ਦੇ ਅੰਦਰ ਖੜੇ ਸਨ, ਪੁਲੀਸ ਦੇ ਸਿਪਾਹੀ ਆਪਣੇ ਕੰਮ ਛੱਡ ਕੇ ਸੋਹਣੀ ਕੁੜੀ ਵੱਲ ਦੇਖ ਰਹੇ ਸਨ, ਲਾਡੀ ਨੂੰ ਲੋਕਾਂ ਦੇ ਰਾਖਿਆਂ ਦੀਆਂ ਨਜਰਾਂ ਆਪਣੇ ਕੁਆਰੇ ਜਿਸਮ ਤੇ ਚੁਭਦੀਆਂ ਪ੍ਰਤੀਤ ਹੋ ਰਹੀਆ ਸਨ, ਅਟਵਾਲ ਮੁਣਸ਼ੀ ਨਾਲ ਮੁਲਾਕਾਤ ਦੀ ਗੱਲ ਕਰਨ ਗਿਆ ਹੋਇਆ ਸੀ ।

" ਵੀਰ ਜੀ ਤੁਹਾਨੂੰ ਹਰਿੰਦਰ ਤੇ ਜੋ ਗੁੱਸਾ ਆ ਰਿਹਾ ਹੈ ਓਨਾਂ ਹੀ ਗੁੱਸਾ ਇਸ ਥਾਂ ਤੇ ਖੜੇ ਬਹੁਤੇ ਲੋਕਾਂ ਤੇ ਤੁਹਾਨੂੰ ਆਵੇਗਾ ਜੇ ਕਿਧਰੇ ਤੁਸੀ ਉਹ ਗੱਲਾਂ ਜਾਂਣ ਲਓ ਜੋ ਇਸ ਵੇਲੇ ਇਨਾਂ ਦੇ ਅੰਦਰ ਮੈਨੂੰ ਇਥੇ ਦੇਖ ਕੇ ਚੱਲ ਰਹੀਆ ਹਨ, ਜੋ ਕੁਝ ਹਰਿੰਦਰ ਨੇਂ ਮੇਰੇ ਨਾਲ ਹਕੀਕਤ ਵਿੱਚ ਕਰਨ ਦੀ ਕੋਸਿਸ ਕੀਤੀ ਸੀ ਇਨਾਂ ਵਿੱਚੋ ਬਹੁਤੇ ਕਲਪਨਾਂ ਵਿੱਚ ਉਹੀ ਕੁਝ ਕਰਨ ਦੀ ਸੋਚ ਰਹੇ ਆ, ਫਰਕ ਸਿਰਫ ਇਤਨਾਂ ਹੈ ਕਿ ਉਹ ਨਜਰ ਨਹੀਂ ਆ ਰਿਹਾ, ਦੂਰ ਕੀ ਜਾਂਣਾ ਆਂ, ਜਿਸ ਦਿਨ ਸਾਡੀ ਪਹਿਲੀ ਮੁਲਾਕਾਤ ਹੋਈ ਸੀ ਉਸ ਦਿਨ ਤੁਹਾਡੀਆ ਨਜਰਾਂ ਜਿੱਥੇ ਜਿੱਥੇ ਘੁੰਮ ਰਹੀਆਂ ਸਨ ਉਥੇ ਹੀ ਅੱਜ ਬਾਕੀਆ ਦੀਆਂ ਘੁੰਮ ਰਹੀਆ ਹਨ, ਕਿਸ ਕਿਸ ਤੇ ਨਰਾਜ ਹੋਵਾਂ ?"।

ਲਾਡੀ ਨੇਂ ਰਮੇਸ਼ ਨੂੰ ਜਦੋ ਇਹ ਗੱਲ ਕਹੀ ਤਾ ਰਮੇਸ਼ ਨੂੰ ਲੱਗਿਆ ਕਿ ਭਾਵੇਂ ਲਾਡੀ ਦੀਆਂ ਗੱਲਾਂ ਹੁਣ ਉਸ ਨੂੰ ਕਿੰਨੀਆਂ ਵੀ ਕੌੜੀਆਂ ਕਿਓ ਨਾਂ ਲਗਦੀਆਂ ਹੋਣ ਪਰ ਉਹ ਸਭ ਸੱਚ ਹਨ, ਲਾਡੀ ਕੋਲ ਸਿਰਫ ਇਤਨੀ ਹਿੰਮਤ ਹੈ ਕਿ ਉਹ ਇਹ ਗੱਲਾਂ ਕਰ ਸਕੇ, ਏਨੇ ਨੂੰ ਅਟਵਾਲ ਮੁਲਾਕਾਤ ਦਾ ਸਮਾਂ ਲੈ ਕੇ ਆ ਗਿਆ...।

" ਆ ਧੀਏ ਦੇਖ ਲਾ ਨਕਰਮੇ ਦਾ ਹਾਲ, ਇੱਕ ਗੱਲ ਮੈਂ ਜੋ ਦੱਸਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਹਰਿੰਦਰ ਜੇਲ ਵਿੱਚੋ ਛੁੱਟ ਵੀ ਜਾਵੇ ਤਾਂ ਵੀ ਉਸਦਾ ਜੀਵਨ ਹੁਣ ਕਦੇ ਖੁਸ਼ੀਆਂ ਭਰਿਆ ਨਹੀਂ ਹੋ ਸਕੇਗਾ"। ਅਟਵਾਲ ਜਾਂਣ ਬੁੱਝ ਕੇ ਇਹ ਖਬਰ ਦੱਸਣੀ ਚਾਹੁੰਦਾ ਸੀ ਤਾਂ ਕਿ ਲਾਡੀ ਨੂੰ ਉਸਦੇ ਪੁੱਤਰ ਨਾਲ ਹਮਦਰਦੀ ਹੋ ਜਾਵੇ ।

" ਐਸਾ ਕਿਓ ਅੰਕਲ ?" । ਲਾਡੀ ਨੇਂ ਅਟਵਾਲ ਨੂੰ ਪੁੱਛਿਆ ।

" ਉਹ ਇਸ ਲਈ ਧੀਏ ਕਿਉਕਿ ਜੋ ਸੱਟ ਉਸ ਨੂੰ ਲੱਗੀ ਸੀ ਉਸਨੇਂ ਹੁਣ ਮੇਰੇ ਇਕਲੋਤੇ ਪੁੱਤ ਨੂੰ ਵਿਆਹ ਦੇ ਕਾਬਲ ਨਹੀਂ ਰਹਿਣ ਦਿੱਤਾ "।

ਅਟਵਾਲ ਨੇਂ ਦੱਸਿਆ, ਉਹ ਧੀਏ ਸਬਦ ਤੇ ਵੀ ਕੁਝ ਜਿਆਦਾ ਹੀ ਜੋਰ ਦੇ ਰਿਹਾ ਸੀ ਤੇ ਰਮੇਸ਼ ਆਦਿ ਕੋਲੋ ਇਹ ਗੱਲ ਛੁਪੀ ਵੀ ਨਹੀਂ ਸੀ ਰਹੀ ।

" ਔਹ" ਬੱਸ ਏਨਾਂ ਹੀ ਨਿਕਲ ਸਕਿਆ ਲਾਡੀ ਦੇ ਮੂੰਹੋ, ਹੁਣ ਉਹ ਹਰਿੰਦਰ ਦੇ ਸਾਹਮਣੇ ਖੜੇ ਸਨ, ਲਾਡੀ ਨੂੰ ਦੇਖ ਕੇ ਹਰਿੰਦਰ ਦੇ ਚਿਹਰੇ ਤੇ ਮੁਸਕਾਂਨ ਆ ਗਈ ਤੇ ਉਹ ਲਾਡੀ ਦੇ ਬਿਲਕੁਲ ਸਾਹਮਣੇ ਆ ਕੇ ਖੜਾ ਹੋ ਗਿਆ, ਮੁਲਾਕਾਤ ਕਰਾਉਣ ਵਾਲੇ ਨੂੰ ਕੇਸ ਦਾ ਪਤਾ ਸੀ ਤੇ ਉਹ ਨੇੜੇ ਹੀ ਖੜਾ ਹੋ ਕੇ ਇਸ ਅਜੀਬ ਮੁਲਾਕਾਤ ਦਾ ਸਵਾਦ ਲੈਣ ਦੀ ਸੋਚ ਰਿਹਾ

ਸੀ, ਆਪਣੇ ਕੈਰੀਅਰ ਵਿੱਚ ਉਸਨੇਂ ਕਦੇ ਕਿਸੇ ਪੀੜਤ ਨੂੰ ਆਪਣੇ ਨਾਲ ਜੁਲਮ ਕਰਨ ਵਾਲੇ ਦੀ ਮੁਲਾਕਾਤ ਕਰਨ ਆਉਦੇ ਨਹੀਂ ਸੀ ਦੇਖਿਆ ।
“ ਮੁਆਫੀ ਨਹੀਂ ਮੰਗਾਂਗਾ ਦਿਲਜੀਤ, ਕਿਉਕਿ ਮੇਰੇ ਗੁਨਾਹ ਨੂੰ ਤੂੰ ਮਾਫ ਵੀ ਕਰ ਦੇਵੇ ਤਾਂ ਵੀ ਉਹ ਮਾਫ ਨਹੀਂ ਹੋ ਸਕਦਾ, ਮੈਂ ਤਾਂ ਤੈਨੂੰ ਸਿਰਫ ਇਸ ਲਈ ਮਿਲਣਾਂ ਚਾਹੁੰਦਾ ਸੀ ਕਿ ਤੇਰਾ ਧੰਨਵਾਦ ਕਰ ਸਕਾਂ”।
ਹਰਿੰਦਰ ਦੇ ਇਸ ਰੂਪ ਦੀ ਅਤੇ ਐਸੇ ਸਬਦਾਂ ਦੀ ਕਿਸੇ ਨੂੰ ਕੋਈ ਆਸ ਨਹੀਂ ਸੀ ।
“ ਧੰਨਵਾਦ ? ਜੋ ਜਖਮ ਤੈਨੂੰ ਮੈ ਦਿੱਤੇ ਹਨ ਉਨਾਂ ਦਾ ਧੰਨਵਾਦ ?” ।
ਲਾਡੀ ਨੂੰ ਪਤਾ ਨਹੀਂ ਸੀ ਲੱਗ ਰਿਹਾ ਕਿ ਮੌਤ ਦੇ ਮੂੰਹ ਵਿੱਚੋਂ ਨਿਕਲਿਆ ਇਹ ਵਿਭਚਾਰੀ ਮੁੰਡਾ ਕਿਸ ਗੱਲ ਲਈ ਉਸਦਾ ਧੰਨਵਾਦ ਕਰਨਾਂ ਚਾਹੁੰਦਾ ਆ ।
“ ਮੈਂ ਉਨਾਂ ਕੁੜੀਆਂ ਵੱਲੋ ਵੀ ਤੇਰਾ ਧੰਨਵਾਦ ਕਰਨਾਂ ਚਾਹੁੰਦਾ ਹਾਂ ਜਿਨਾ ਨੂੰ ਆਉਣ ਵਾਲੇ ਸਮੇਂ ਵਿੱਚ ਮੇਰੀਆਂ ਜਬਰਦਸਤੀਆ ਦਾ ਸ਼ਿਕਾਰ ਹੋਣਾਂ ਪੈਣਾਂ ਸੀ ਤੇ ਇਸ ਤੋ ਇਲਾਵਾ ਮੈਨੂੰ ਇੱਕ ਨਵਾਂ ਜੀਵਨ ਦੇਣ ਦਾ ਵੀ ਧੰਨਵਾਦ”।
ਹਰਿੰਦਰ ਕਿਸ ਜਹਾਂਨ ਦੀ ਗੱਲ ਕਰ ਰਿਹਾ ਸੀ ਇਹ ਉਹ ਖੁਦ ਹੀ ਜਾਂਣ ਸਕਦਾ ਸੀ ।
“ ਮੈ ਤਾਂ ਤੇਰੀ ਜਾਂਨ ਲੈ ਲਈ ਸੀ ਤੇ ਤੂੰ ਨਵੇਂ ਜੀਵਨ ਦੀ ਗੱਲ ਕਰ ਰਿਹਾ ?” ।
ਲਾਡੀ ਹੋਰ ਵੀ ਹੈਰਾਂਨੀ ਦੇ ਸਾਗਰ ਵਿੱਚ ਗੋਤੇ ਖਾਂਣ ਲੱਗ ਪਈ ਸੀ ।
“ ਜਾਂਨ ਤੂੰ ਮੇਰੀ ਵਾਕਿਆ ਹੀ ਲੈ ਲਈ ਸੀ, ਤੇ ਇੱਕ ਵਾਰ ਨਹੀਂ ਸਗੋ ਜਿਆਦਾ ਵਾਰ, ਇੱਕ ਵਾਰ ਜਦੋਂ ਤੈਨੂੰ ਪਹਿਲੀ ਵਾਰ ਦੇਖਿਆ ਸੀ ਤੇ ਦੂਜੀ ਵਾਰ ਜਦੋਂ ਮੈਂ ਦਰਦ ਨਾਂ ਸਹਿੰਦਾ ਹੋਇਆ ਬੇਹੋਸ਼ ਹੋ ਗਿਆ ਸੀ, ਉਸ ਇੱਕ ਪਲ ਵਿੱਚ ਮੈਂ ਆਪਣੀ ਮੌਤ ਨੂੰ ਬਹੁਤ ਨੇੜਿਓ ਦੇਖਿਆ ਸੀ, ਮੈਨੂੰ ਪੂਰਾ ਯਕੀਨ ਸੀ ਕਿ ਇਹ ਮੇਰੇ ਆਖਰੀ ਪਲ ਹਨ, ਜੇ ਮੈਂ ਹਕੀਕਤ ਬਿਆਨ ਕਰਾਂ ਤੇ ਤੂੰ ਇਸ ਨੂੰ ਸਮਝ ਸਕੇ ਤਾਂ ਹਰਿੰਦਰ ਦੀ ਉਸ ਵੇਲੇ ਸੱਚ ਹੀ ਮੌਤ ਹੋ ਗਈ ਸੀ, ਇਹ ਜੋ ਤੇਰੇ ਸਾਹਮਣੇ ਖੜਾ ਆ ਇਹ ਕੋਈ ਹੋਰ ਆ, ਤੇ ਜੇ ਪੁਰਾਂਣੇ ਹਰਿੰਦਰ ਨੂੰ ਤੂੰ ਮਾਰਦੀ ਨਾਂ ਤਾਂ ਇਹ ਨਵਾਂ ਕਿਵੇਂ ਪੈਦਾ ਹੁੰਦਾ ? ਮੇਰੇ ਇਸ ਰੂਪ ਵਿੱਚ ਮੈਨੂੰ ਮੇਰੀ ਮਾਂ ਵੀ ਨਹੀਂ ਪਛਾਂਣ ਸਕੇਗੀ, ਤੇ ਮੈਨੂੰ ਮੇਰਾ ਇਹ ਰੂਪ ਚੰਗਾ ਲੱਗਿਆ ਆ, ਬਹੁਤ ਸਾਂਤ, ਕੋਈ ਬੇਚੈਨੀ ਨਹੀਂ, ਕਿਸੇ ਨੂੰ ਨੀਵਾਂ ਦਿਖਾਉਣ ਦੀ ਕੋਈ ਇੱਛਾ ਨਹੀਂ, ਹੁਣ ਮੈਂ ਆਪਣੇ ਸਿਰ ਨੂੰ ਝੁਕਾ ਸਕਦਾ ਆਂ, ਪੂਰੇ ਹੋਸ਼ੋ ਹਵਾਸ਼ ਵਿੱਚ ਤੇਰੇ ਸਾਹਮਣੇ ਮੈਂ ਸਿਰ ਝੁਕਾ ਰਿਹਾ”।
ਇਹ ਕੁਝ ਕਹਿ ਕੇ ਹਰਿੰਦਰ ਸੱਚ ਹੀ ਲਾਡੀ ਦੇ ਮੋਹਰੇ ਝੁਕ ਗਿਆ, ਦੇਖਣ ਵਾਲਿਆਂ ਨੂੰ ਕਿਸੇ ਹਿੰਦੀ ਫਿਲਮ ਦੇ ਭਾਵਕ ਸੀਂਨ ਵਰਗਾ ਦਰਿਸ਼ ਲਗਦਾ ਸੀ, ਅਟਵਾਲ ਆਪਣੇ ਪੁੱਤ ਨੂੰ ਇਓ ਦੇਖ ਰਿਹਾ ਸੀ ਜਿਵੇ ਕਿ ਉਸ ਨੂੰ ਆਪਣੇ ਕੰਨਾਂ ਤੇ ਅੱਖਾਂ ਤੇ ਯਕੀਨ ਨਾਂ ਹੋ ਰਿਹਾ ਹੋਵੇ ।
“ ਵੈਸੇ ਮੇਰਾ ਖਿਆਲ ਆ ਕਿ ਮੇਰੇ ਕੋਲੋ ਵੀ ਤੇਰੇ ਨਾਲ ਕੁਝ ਜਿਆਦਾ ਜਿਆਦਤੀ ਹੋ ਗਈ ਆ”। ਲਾਡੀ ਨੂੰ ਉਸਦੇ ਨਾਮਰਦ ਹੋਣ ਦੀ ਖੁਸ਼ੀ ਵੀ ਸੀ ਤਾਂ ਕਿ ਹੋਰ ਕੁੜੀਆ ਉਸ ਤੋ ਬਚੀਆ ਰਹਿਣ ਪਰ ਹਰਿੰਦਰ ਦੇ ਚਰਿੱਤਰ ਰੁਪਾਂਤਰਣ ਤੇ ਉਸਨੂੰ ਇਹ ਅਫਸੋਸ ਵੀ ਸੀ ਕਿ ਇਹ ਸਜਾ ਕੁਝ ਜਿਆਦਾ ਹੋ ਗਈ ਆ ।

“ ਨਹੀਂ, ਕੁਝ ਵੀ ਜਿਆਦਾ ਨਹੀਂ, ਜੋ ਹੋਣਾਂ ਚਾਹੀਦਾ ਸੀ ਉਹੀ ਹੋਇਆ ਆ, ਤੇ ਹੁਣ ਬਾਕੀ ਅਦਾਲਤ ਜੋ ਕਰੇਗੀ ਉਹ ਵੀ ਠੀਕ ਹੀ ਹੋਵੇਗਾ, ਹੁਣ ਬਾਹਰ ਜਾਂਣ ਦੀ ਜਲਦੀ ਵੀ ਕਿਸਨੂੰ ਆ, ਰਮੇਸ਼ ਤੇ ਰਵੀ, ਜੋ ਵੀ ਗਲਤੀ ਮੇਰੇ ਕੋਲੋ ਹੋ ਗਈ ਸੀ ਉਸ ਲਈ ਮੈਨੂੰ ਬਹੁਤ ਅਫਸੋਸ ਆ, ਹੇ ਦੇਵੀ, ਤੇਰੇ ਆਉਣ ਦਾ ਬਹੁਤ ਧੰਨਵਾਦ, ਅੱਜ ਮੈਂ ਸਕੂਨ ਨਾਲ ਸੌਂ ਸਕਾਂਗਾ, ਤੁਸੀ ਵੀ ਹੁਣ ਜਾਓ”।

ਹਰਿੰਦਰ ਸੰਤਰੀ ਵੱਲ ਨੂੰ ਤੁਰ ਪਿਆ ਜਿਸ ਨੇਂ ਮੁੜ ਉਸਨੂੰ ਹਵਾਲਾਤ ਦੇ ਕਮਰੇ ਵਿੱਚ ਛੱਡਣਾਂ ਸੀ, ਬਾਕੀ ਸਾਰੇ ਵੀ ਵਾਪਿਸ ਥਾਣੇ ਤੋ ਬਾਹਰ ਆ ਰਹੇ ਸੀ, ਚੁੱਪ ਜਿਹੇ, ਐਸੀ ਮੁਲਾਕਾਤ ?

ਕੀ ਕਿਸੇ ਮਨੁੱਖ ਦਾ ਇਸ ਤਰਾਂ ਪੂਰੇ ਦਾ ਪੂਰਾ ਆਪਾ ਬਦਲ ਸਕਦਾ ਆ ?

ਜੋ ਹੰਕਾਰ ਦੇ ਅਸਮਾਂਨ ਵਿੱਚ ਉਡਾਰੀਆਂ ਲਾ ਰਿਹਾ ਹੋਵੇ ਉਹ ਨਿਮਰਤਾ ਦੀ ਸਤਾ ਤੇ ਕਿਵੇਂ ਵਿਛ ਸਕਦਾ ਆ ? ਵੈਸੇ ਹੋ ਵੀ ਕਿਓ ਨਹੀਂ ਸਕਦਾ, ਜੇ ਸਾਨੂੰ ਅੱਖੀਂ ਦੇਖ ਕੇ ਤੇ ਕੰਨੀਂ ਸੁਣ ਕੇ ਵੀ ਯਕੀਨ ਨਹੀਂ ਆ ਰਿਹਾ ਤਾਂ ਫਿਰ ਇਹ ਸਾਡੀ ਆਦਤ ਦਾ ਕਸੂਰ ਆ, ਸਾਨੂੰ ਨਾਂ ਮੰਨਣ ਦੀ ਜੋ ਆਦਤ ਆ ਉਹ ਛੇਤੀ ਸਾਡਾ ਪਿੱਛਾ ਨਹੀਂ ਛੱਡਦੀ ।

“ ਧੀਏ ਤੇਰੀ ਬੱਸ ਨਿਕਲ ਗਈ ਹੋਣੀ ਆ, ਮੈਂ ਤੈਨੂੰ ਘਰ ਛੱਡ ਆਵਾਂ?” ।

ਅਟਵਾਲ ਲਾਡੀ ਦੀ ਹੋਰ ਨੇੜਤਾ ਚਾਹੁੰਦਾ ਸੀ, ਉਸ ਨੂੰ ਲਗਦਾ ਸੀ ਕਿ ਇਸ ਕੁੜੀ ਦੇ ਜੇ ਮਨ ਵਿੱਚ ਆ ਗਈ ਤਾ ਕੇਸ ਵਿੱਚ ਬਹੁਤ ਮਦਦ ਕਰ ਸਕਦੀ ਆ, ਕੁਝ ਵੀ ਹੋਵੇ ਅਟਵਾਲ ਵਪਾਰੀ ਆਦਮੀ ਸੀ ਤੇ ਮੌਕੇ ਦਾ ਫਾਇਦਾ ਉਠਾਉਣਾਂ ਉਸ ਦਾ ਧੰਦਾ ਸੀ, ਇਹ ਤਾਂ ਉਸ ਦਾ ਆਪਣਾਂ ਪੁੱਤ ਹੀ ਪੁੱਠੀ ਪਾ ਗਿਆ ਨਹੀਂ ਤਾਂ ਹੁਣ ਤੱਕ ਉਸਨੇ ਕਈ ਝੂਠੇ ਸੱਚੇ ਗਵਾਹ ਖੜੇ ਕਰ ਲੈਂਣੇ ਸਨ ਤੇ ਕੇਸ ਨੂੰ ਕੁਝ ਐਸਾ ਚੱਕਰ ਦੇਣਾਂ ਸੀ ਕਿ ਜੱਜ ਨੂੰ ਪਤਾ ਨਾਂ ਲਗਦਾ ਕਿ ਅਸਲੀ ਦੋਸ਼ੀ ਕੌਣ ਆ ਤੇ ਜੋ ਜੁਰਮ ਕਬੂਲ ਕਰੀ ਜਾ ਰਿਹਾ ਉਹ ਕੋਣ ਆ, ਪਰ ਹਰਿੰਦਰ ਤਾਂ ਇੰਝ ਕਹਿ ਰਿਹਾ ਕਿ ਉਹ ਖੁਦ ਆਪਣਾਂ ਜੁਰਮ ਸਵੀਕਾਰ ਕਰੇਗਾ ।

“ ਨਹੀਂ ਅੰਕਲ, ਵੀਰ ਜੀ ਨਾਲ ਹਨ, ਚੰਗਾ ਜੀ ਸਤਿ ਸਿਰੀ ਅਕਾਲ”।

ਤੇ ਅਟਵਾਲ ਨੂੰ ਉਥੇ ਖੜਾ ਛੱਡ ਕੇ ਉਹ ਲਾਡੀ ਰਮੇਸ਼ ਹੋਰਾਂ ਦੇ ਨਾਲ ਬੱਸ ਅੱਡੇ ਵੱਲ ਆ ਗਈ, ਘਰ ਨੂੰ ਜਾਦੇ ਸਮੇ ਉਹ ਕਈ ਕੁਝ ਹੀ ਸੋਚੀ ਜਾ ਰਹੀ ਸੀ, ਉਹ ਸੋਚ ਰਹੀ ਸੀ ਕਿ ਐਸੀਆ ਅਜੀਬ ਜਿਹੀਆ ਘਟਨਾਵਾਂ ਉਸ ਨਾਲ ਹੀ ਕਿਓ ਵਾਪਰਦੀਆ ਹਨ ? ਹੋਰ ਵੀ ਸੈਂਕੜੇ ਕੁੜੀਆ ਘਰੋਂ ਪੜਨ ਜਾਂਦੀਆ ਹਨ ,ਕਿਸੇ ਨਾਲ ਕੁਝ ਨਹੀਂ ਹੁੰਦਾ, ਉਹ ਸਭ ਸਿਰ ਝੁਕਾ ਕੇ ਜੀਵਨ ਜੀ ਰਹੀਆ ਹਨ, ਕੀ ਉਸ ਦਾ ਸਿਰ ਤੇ ਨਜਰਾਂ ਨੂੰ ਨਾਂ ਝੁਕਾਉਣਾ ਹੀ ਉਸ ਨੂੰ ਕੁਝ ਖਾਸ ਕਰ ਰਿਹਾ ?

ਉਹ ਦਿਲੋ ਨਹੀਂ ਸੀ ਚਾਹੁੰਦੀ ਕਿ ਹਰਿੰਦਰ ਜੇਲ ਵਿਚ ਸੜੇ ਪਰ ਅਦਾਲਤ ਵਿੱਚ ਕੀ ਹੋਵੇਗਾ ਇਹ ਉਹ ਨਹੀਂ ਸੀ ਜਾਣਦੀ, ਘਰ ਆਉਦੇ ਹੀ ਕੁਲਵੰਤ ਬੂਹੇ ਵਿੱਚ ਖੜੀ ਮਿਲ ਪਈ...॥

“ ਧੀਏ ਅੱਜ ਕੁਝ ਲੇਟ ਹੋ ਗਈ, ਸਭ ਠੀਕ ਆ ?” ।

ਧੀ ਦੇ ਚਿਹਰੇ ਨੂੰ ਪੜਦੀ ਕੁਲਵੰਤ ਪੁੱਛਣ ਲੱਗੀ ।

“ ਮੰਮੀ ਆਓ, ਬੈਠ ਕੇ ਦੱਸਦੀ ਆ”।

ਤੇ ਫਿਰ ਕੁਲਵੰਤ ਨੂੰ ਉਸਨੇ ਸਾਰੀ ਕਹਾਂਣੀ ਸੁਣਾ ਦਿੱਤੀ, ਸੁਣ ਕੇ ਕੁਲਵੰਤ ਵੀ ਹੈਰਾਂਨ ।

“ ਮੰਮੀ ਮੈਂ ਨਹੀਂ ਚਾਹੁੰਦੀ ਕਿ ਹਰਿੰਦਰ ਜੇਲ ਵਿਚ ਸੜੇ, ਉਸਦੀ ਸਜਾ ਉਸਨੂੰ ਮਿਲ ਚੁੱਕੀ ਆ, ਬਹੁਤੇ ਅਪਰਾਧੀ ਜਦੋ ਜੇਲ ਜਾਂਦੇ ਹਨ ਤਾਂ ਉਥੇ ਜਾ ਕੇ ਹੋਰ ਵੀ ਜਿਆਦਾ ਅਪਰਾਧ ਸਿੱਖ ਜਾਦੇ ਆ, ਕੋਈ ਜੇਲ ਕਿਸੇ ਨੂੰ ਸਹੀ ਮਨੁੱਖ ਨਹੀਂ ਬਣਾਉਦੀ, ਸਗੋ ਹੋਰ ਗਲਤ ਰਾਹੇ ਪਾਉਦੀ ਆ, ਹਰਿੰਦਰ ਦੇ ਅੰਦਰਲਾ ਅਪਰਾਧੀ ਦਮ ਤੋੜ ਗਿਆ ਮੰਮੀ, ਹੁਣ ਉਹ ਬਾਕੀ ਜੀਵਨ ਕਿਸੇ ਚੰਗੇ ਮਨੁੱਖ ਦੀ ਤਰਾਂ ਜੀਵੇਗਾ”।
ਲਾਡੀ ਦਾ ਭਰੋਸਾ ਸੀ ਕਿ ਹਰਿੰਦਰ ਨੂੰ ਹੁਣ ਕਿਸੇ ਜੇਲ ਆਦਿ ਦੀ ਕੋਈ ਪਰਵਾਹ ਨਹੀਂ ਸੀ ਰਹਿ ਗਈ, ਜੋ ਕੁਝ ਉਸਦੇ ਅੰਦਰ ਹੋਣਾਂ ਸੀ ਉਹ ਹੋ ਚੁੱਕਾ ਸੀ ।
“ ਦੇਖਦੇ ਆਂ, ਤੇਰੇ ਮਾਮੇ ਨਾਲ ਸਲਾਹ ਕਰ ਕੇ ਦੇਖਦੇ ਆਂ, ਮੈਂ ਖੁਦ ਨਹੀਂ ਚਾਹੁੰਦੀ ਕਿ ਅਸੀ ਕਿਸੇ ਕੇਸ ਆਦਿ ਵਿੱਚ ਉਲਝੀਏ”।
ਕੁਲਵੰਤ ਵੀ ਕਿਸੇ ਦੁਸ਼ਮਣੀ ਨੂੰ ਵਧਾਉਣ ਵਿੱਚ ਵਿਸਵਾਸ਼ ਨਹੀਂ ਸੀ ਰੱਖਦੀ ।
ਕੇਸ ਅਦਾਲਤ ਵਿੱਚ ਲੱਗ ਗਿਆ ਸੀ, ਅਟਵਾਲ ਨੇਂ ਆਪਣੀ ਪਹੁੰਚ ਨਾਲ ਜੱਜ ਕੋਲੋ ਤਰੀਕ ਜਲਦੀ ਲੈ ਲਈ ਸੀ, ਇਹ ਅਜੀਬ ਕੇਸ ਸੀ, ਇਸ ਵਿੱਚ ਇੱਕ ਮੁਲਜਮ ਦਾ ਕੋਈ ਵਕੀਲ ਹੀ ਨਹੀਂ ਸੀ, ਹਰਿੰਦਰ ਸਿਰਫ ਆਪਣਾਂ ਬਿਆਂਨ ਦੇਣਾਂ ਚਾਹੁੰਦਾ ਸੀ, ਕਿਸੇ ਬਚਾਅ ਆਦਿ ਲਈ ਕਿਸੇ ਵੀ ਮਦਦ ਨੂੰ ਉਸ ਨੇਂ ਠੁਕਰਾਅ ਦਿੱਤਾ ਸੀ, ਮਿੰਟੂ ਦੇ ਵਕੀਲ ਨੇਂ ਮਿੰਟੂ ਨੂੰ ਉਸਦੇ ਪਹਿਲਾਂ ਹੀ ਦਿੱਤੇ ਬਿਆਂਨਾ ਲਈ ਝਿੜਕਿਆ ਸੀ, ਹੁਣ ਉਸ ਨੂੰ ਆਪਣੇ ਬਿਆਂਨ ਬਦਲਣੇ ਪੈਣੇ ਸਨ, ਹਰਿੰਦਰ ਨਾਲ ਯਾਰੀ ਟੁੱਟ ਚੁੱਕੀ ਸੀ, ਉਸ ਨੇਂ ਕਹਿ ਕੇ ਵੱਖਰੇ ਕਮਰੇ ਵਿੱਚ ਆਪਣਾਂ ਟਰਾਂਸਫਰ ਕਰਵਾ ਲਿਆ ਸੀ, ਹਰਿੰਦਰ ਸਾਰਾ ਦਿਨ ਕਿਤਾਬਾਂ ਪੜ ਕੇ ਬਿਤਾਉਦਾ, ਅੱਜ ਅਦਾਲਤ ਵਿੱਚ ਆਂਮ ਨਾਲੋ ਵੱਧ ਰੌਣਕ ਸੀ, ਕਾਰਨ ਸੀ ਇਸ ਕੇਸ ਦਾ ਆਂਮ ਕੇਸਾਂ ਤੋ ਅਲੱਗ ਹੋਣਾਂ, ਬਹੁਤ ਲੋਕ ਲਾਡੀ ਨੂੰ ਦੇਖਣ ਲਈ ਆਏ ਸਨ, ਸਾਰੇ ਲੋਕ ਅਦਾਲਤ ਦੇ ਛੋਟੇ ਹਾਲ ਵਿੱਚ ਸਮਾ ਨਹੀਂ ਸੀ ਪਾਏ ਤੇ ਇਸ ਲਈ ਉਨਾਂ ਨੂੰ ਬਾਹਰ ਹੀ ਉਡੀਕ ਕਰਨੀ ਪੈ ਰਹੀ ਸੀ ।

ਜੱਜ ਅਜੈ ਕਪੂਰ ਅਦਾਲਤ ਵਿੱਚ ਹਾਜਰ ਹੋਏ ਤੇ ਮੌਜੂਦ ਲੋਕ ਉਠ ਕੇ ਖੜੇ ਹੋ ਗਏ, ਜੱਜ ਸਾਹਿਬ ਨੇ ਸਭ ਨੂੰ ਬੈਠ ਜਾਂਣ ਦਾ ਇਸ਼ਾਰਾ ਕੀਤਾ, ਕੇਸ ਦੀ ਫਾਈਲ ਨੂੰ ਦੇਖ ਕੇ ਜੱਜ ਸਾਹਿਬ ਸਾਹਮਣੇ ਬੈਠੇ ਲੋਕਾਂ ਵੱਲ ਦੇਖਿਆ, ਲਾਡੀ ਤੇ ਆ ਕੇ ਉਨਾਂ ਦੀਆਂ ਅੱਖਾਂ ਰੁਕ ਗਈਆ, ਚੇਹਰੇ ਤੇ ਇੱਕ ਮੁਸਕਾਂਨ ਆਈ ਤੇ ਫਿਰ ਅਰਦਲੀ ਨੂੰ ਇਸ਼ਾਰਾ…॥
“ ਹਰਿੰਦਰ ਅਟਵਾਲ, ਅਨਿਲ ਅਰੋੜਾ ਤੇ ਸੰਤੋਸ਼ ਕੁਮਾਰੀ ਹਾਜਰ ਹੋ…।”
ਅਰਦਲੀ ਨੇਂ ਬੁਲਾਵਾ ਦਿੱਤਾ, ਤਿੰਨੇ ਮੁਜਰਮ ਅੰਦਰ ਆ ਕੇ ਆਪੋ ਆਪਣੇਂ ਥਾਵਾਂ ਤੇ ਖੜੋ ਗਏ , ਇੱਕ ਚੌਥਾ ਮੁਜਰਮ ਵੀ ਸੀ ਜੋ ਹਾਲੇ ਬਾਹਰ ਹੀ ਬੈਠਾ ਸੀ, ਇਹ ਸੀ ਕੈਮਿਸਟ ਸਟੋਰ ਤੇ ਇੱਕ ਪਰਾਈਵੇਟ ਕਲਿਨਕ ਦਾ ਮਾਲਕ ਜਿਸ ਨੇਂ ਮਿੰਟੂ ਨੂੰ ਬੇਹੋਸ ਕਰਨ ਵਾਲੀ ਦਵਾ ਗੈਰ ਕਨੂੰਨੀ ਤਰੀਕੇ ਨਾਲ ਵੇਚੀ ਸੀ, ਪੁਲੀਸ ਦੀ ਪੁੱਛਗਿੱਛ ਵਿੱਚ ਮਿੰਟੂ ਨੇਂ ਉਸ ਦਾ ਨਾਂਮ ਲੈ ਦਿੱਤਾ ਸੀ, ਕੇਸ ਦਾ ਹਵਾਲਾ ਪੜ ਕੇ ਸੁਣਾਇਆ ਗਿਆ, ਮਿੰਟੂ ਦੇ ਘਰ ਦਾ ਵਾਕਾ ਹੋਣ ਕਾਰਨ ਅਤੇ ਬੇਹੋਸ਼ੀ ਦੀ ਦਵਾਈ ਖਰੀਦਣ ਕਾਰਨ, ਹਰਿੰਦਰ ਦੀ ਥਾਂ ਜੱਜ ਨੇਂ ਉਸ ਨੂੰ ਮੁੱਖ ਦੋਸ਼ੀ ਬਣਾਇਆ ਸੀ , ਸਭ ਤੋਂ ਪਹਿਲਾਂ ਮਿੰਟੂ ਨੂੰ ਸੱਦਿਆ ਗਿਆ, ਉਸ ਨੇਂ ਆਪਣੇ ਬਿਆਂਨ ਵਿੱਚ ਇਹ ਕਿਹਾ ਕਿ …

“ ਜੱਜ ਸਾਹਿਬ ਮੈਂ ਬੇਕਸੂਰ ਹਾਂ, ਹਰਿੰਦਰ ਤੇ ਦਿਲਜੀਤ ਦਾ ਆਪਸ ਵਿੱਚ ਪਰੇਮ ਚਲਦਾ ਸੀ, ਤੇ ਹਰਿੰਦਰ ਦੇ ਕਹਿਣ ਤੇ ਮੈਂ ਉਸ ਦਿਨ ਇਨਾਂ ਦੋਵਾਂ ਨੂੰ ਆਪਣੇ ਘਰ ਆਪਸ ਵਿੱਚ ਕੁਝ ਸਮਾਂ ਗੁਜਾਰਨ ਦੀ ਜਗਾ ਦਿੱਤੀ ਸੀ, ਪਤਾ ਨਹੀਂ ਸੰਤੋਸ਼ ਨੂੰ ਕਿਸ ਤਰਾ ਪਤਾ ਲੱਗ ਗਿਆ ਕਿ ਇਹ ਦੋਵੇਂ ਮੇਰੇ ਘਰ ਵਿੱਚ ਮਿਲ ਰਹੇ ਹਨ, ਅਸਲ ਵਿੱਚ ਹਰਿੰਦਰ ਦਾ ਪਹਿਲਾਂ ਸੰਤੋਸ਼ ਨਾਲ ਨਜਾਇਜ ਸਬੰਧ ਸੀ, ਇਸ ਨੇਂ ਸੰਤੋਸ਼ ਨਾਲ ਵਿਆਹ ਕਰਾਉਣ ਦੇ ਲਾਰੇ ਲਾਏ ਸਨ ਪਰ ਟਾਲ ਮਟੋਲ ਕਰਦਾ ਰਿਹਾ, ਜਦੋ ਸੰਤੋਸ਼ ਨੇਂ ਇਨਾਂ ਦੋਵਾਂ ਨੂੰ ਮੇਰੇ ਘਰ ਰੰਗੇ ਹੱਥੀ ਪਕੜ ਲਿਆ ਤਾਂ ਇਨਾਂ ਵਿੱਚ ਜੰਮ ਕੇ ਲੜਾਈ ਹੋਈ, ਮੈਂ ਹਰਿੰਦਰ ਤੇ ਦਿਲਜੀਤ ਨੂੰ ਛੱਡ ਕੇ ਬਜਾਰ ਕੁਝ ਖਾਂਣ ਪੀਣ ਦਾ ਸਮਾਨ ਲੈਣ ਗਿਆ ਹੋਇਆ ਸੀ, ਜਦੋ ਘਰ ਮੁੜਿਆ ਤਾਂ ਉਥੇ ਸੰਤੋਸ਼ ਨੂੰ ਦੇਖ ਕੇ ਮੈਨੂੰ ਹੈਰਾਂਨੀ ਹੋਈ, ਸੰਤੋਸ਼ ਦੇ ਬੈਲ ਕਰਨ ਤੇ ਹਰਿੰਦਰ ਨੇਂ ਹੀ ਦਰਵਾਜਾ ਖੋਲ ਦਿੱਤਾ ਸੀ ਉਸ ਨੇਂ ਸਮਝਿਆ ਸੀ ਕਿ ਮੈਂ ਵਾਪਿਸ ਆਇਆ ਹਾਂ, ਮੈਂ ਜਦੋ ਘਰ ਮੁੜਿਆ ਤਾਂ ਇਹ ਦੋਵੇ ਕੁੜੀਆ ਹਰਿੰਦਰ ਨੂੰ ਕੁਟਾਪਾ ਚਾੜ ਰਹੀਆਂ ਸਨ, ਮੇਰੇ ਵਿੱਚ ਦਖਲ ਦੇਣ ਕਾਰਨ ਮੈਨੂੰ ਵੀ ਬਹੁਤ ਸੱਟਾਂ ਮਾਰੀਆਂ, ਮੈਂ ਇੱਕ ਮਰਦ ਹੋ ਕੇ ਬਿਗਾਨੀਆਂ ਕੁੜੀਆਂ ਤੇ ਹੱਥ ਨਹੀਂ ਸੀ ਚੁੱਕ ਸਕਦਾ, ਮੈਂ ਭੱਜ ਕੇ ਆਪਣੀ ਜਾਂਨ ਬਚਾਈ, ਫਿਰ ਇਹ ਦੋਵੇ ਆਪਸ ਵਿੱਚ ਵੀ ਹੱਥੋਪਾਈ ਹੋਈਆ ਤੇ ਕੁਝ ਦੇਰ ਬਾਅਦ ਸਾਡੇ ਘਰੋ ਚਲੇ ਗਈਆਂ, ਮੈਂ ਬਾਹਰ ਲੁਕ ਕੇ ਇਨਾਂ ਦੇ ਜਾਂਣ ਦੀ ਉਡੀਕ ਕਰ ਰਿਹਾ ਸੀ, ਜਦੋਂ ਇਹ ਚਲੇ ਗਈਆਂ ਤਾਂ ਮੈ ਘਰ ਆ ਕੇ ਹਰਿੰਦਰ ਦੀ ਹਾਲਤ ਦੇਖੀ ਤੇ ਉਸ ਨੂੰ ਜਲਦੀ ਤੋ ਜਲਦੀ ਹਸਪਤਾਲ ਪਹੁੰਚਾਇਆ, ਹੁਣ ਇਹ ਤਿੰਨੇ ਰਲ ਕੇ ਮੈਨੂੰ ਇਸ ਕੇਸ ਵਿੱਚ ਫਸਾਉਣ ਦੀ ਕੋਸਿਸ਼ ਕਰ ਰਹੇ ਆ, ਝੂਠੇ ਗਵਾਹ ਤਿਆਰ ਕਰ ਰਹੇ ਆ, ਮੈ ਬੇਕਸੂਰ ਹਾਂ ਜੱਜ ਸਾਹਿਬ”।

ਇਹ ਉਹ ਕਹਾਂਣੀ ਸੀ ਜੋ ਮਿੰਟੂ ਨੇਂ ਆਪਣੀ ਕਲਪਨਾਂ ਤੇ ਵਕੀਲ ਦੀ ਸਲਾਹ ਨਾਲ ਘੜੀ ਸੀ ਤੇ ਦੋ ਝੂਠੇ ਗਵਾਹ ਵੀ ਤਿਆਰ ਕਰ ਰੱਖੇ ਸਨ, ਇਕ ਗਵਾਹ ਨੇਂ ਇਹ ਬਿਆਂਨ ਦੇਣਾਂ ਸੀ ਕਿ ਮਿੰਟੂ ਉਸ ਦਿਨ ਕਰਿਆਂਨੇ ਦੀ ਦੁਕਾਂਨ ਤੇ ਗਿਆਰਾਂ ਵਜੇ ਉਸ ਨੂੰ ਸਮਾਂਨ ਖਰੀਦਦਾ ਮਿਲਿਆ ਸੀ ਤੇ ਦੂਸਰੇ ਨੇਂ ਇਹ ਬਿਆਂਨ ਦੇਣਾ ਸੀ ਕਿ ਉਸ ਨੇਂ ਦੋਵਾਂ ਕੁੜੀਆਂ ਨੂੰ ਇਕੱਠੇ ਅਰੋੜਾ ਸਾਹਿਬ ਦੇ ਘਰੋ ਨਿਕਲਦੇ ਦੇਖਿਆ ਹੈ, ਪਰ ਜੱਜ ਸਾਹਿਬ ਨੇਂ ਦੋਸ਼ੀ ਨੰਬਰ ਤਿੰਨ ਜਾਂਣੀ ਕਿ ਸੰਤੋਸ਼ ਨੂੰ ਸੁਣਨ ਦੀ ਇਛਾ ਜਾਹਰ ਕੀਤੀ, ਹੁਣ ਸੰਤੋਸ਼ ਕਹਿ ਰਹੀ ਸੀ...॥

“ ਜੱਜ ਸਾਹਿਬ ਜੋ ਕੁਝ ਵੀ ਮਿੰਟੂ ਨੇਂ ਕਿਹਾ ਹੈ ਇਹ ਸਭ ਗਲਤ ਹੈ, ਇਨਾਂ ਦੋਵਾਂ ਨੇਂ ਮੈਨੂੰ ਬਲੈਕਮੇਲ ਕਰ ਕੇ ਦਿਲਜੀਤ ਨੂੰ ਆਪਣੇ ਝਾਂਸੇ ਵਿੱਚ ਫਸਾ ਕੇ ਉਸ ਨੂੰ ਅਰੋੜਾ ਦੀ ਕੋਠੀ ਵਿੱਚ ਲਿਆ ਕੇ ਤੇ ਬੇਹੋਸ਼ੀ ਦੀ ਦਵਾ ਪਿਆਉਣ ਲਈ ਮਜਬੂਰ ਕੀਤਾ ਸੀ, ਮੈਂ ਕਈ ਹਫਤੇ ਮਿਹਨਤ ਕਰ ਕੇ ਦਿਲਜੀਤ ਦਾ ਵਿਸਵਾਸ਼ ਜਿੱਤਿਆ ਸੀ, ਇਸ ਨਾਲ ਸਹੇਲੀ ਦਾ ਨਾਟਕ ਕਰਦੇ ਮੈ ਸੱਚ ਹੀ ਇਸ ਨੂੰ ਬਹੁਤ ਪਸੰਦ ਕਰਨ ਲੱਗ ਪਈ ਸੀ ਤੇ ਇੱਕ ਦਿਨ ਮੈਂ ਦੋਵਾਂ ਨੂੰ ਕਹਿ ਦਿੱਤਾ ਸੀ ਕਿ ਮੈਂ ਤੁਹਾਡੇ ਪਲੈਂਨ ਵਿੱਚ ਹੋਰ ਕੰਮ ਨਹੀਂ ਕਰ ਸਕਦੀ, ਇਸ ਤੇ ਮਿੰਟੂ ਨੇਂ ਮੇਰੇ ਅਸ਼ਲੀਲ ਫੋਟੋ ਸਾਰੇ ਕਾਲਜ ਵਿੱਚ ਵੰਡਣ ਦੀ ਧਮਕੀ ਦਿੱਤੀ, ਐਸਾ ਹੋਣ ਤੇ ਮੇਰਾ ਜੀਵਨ ਤਬਾਹ ਹੁੰਦਾ ਸੀ, ਆਪਣੇ ਜੀਵਨ ਨੂੰ ਬਚਾਉਣ ਲਈ ਮੈਂ ਬੇਕਸੂਰ ਦਿਲਜੀਤ ਦਾ ਜੀਵਨ ਬਰਬਾਦ ਕਰਨ ਲਈ ਤਿਆਰ ਹੋ ਗਈ, ਪਰ ਜਿੰਨੀ ਦਵਾਈ ਮਿੰਟੂ ਨੇਂ ਮੈਨੂੰ ਜੂਸ ਵਿੱਚ ਮਿਕਸ ਕਰਨ ਲਈ ਕਿਹਾ ਸੀ ਮੈਂ ਉਸ ਤੋਂ ਅੱਧੀਓ ਵੀ ਘੱਟ ਦਵਾਈ ਮਿਕਸ

ਕੀਤੀ ਤੇ ਬਾਕੀ ਪਾਂਣੀ ਵਿੱਚ ਰੋੜ ਦਿੱਤੀ, ਮੈਂ ਰੱਬ ਅੱਗੇ ਅਰਦਾਸ ਵੀ ਕਰ ਰਹੀ ਸੀ ਕਿ ਉਹ ਦਿਲਜੀਤ ਦੀ ਰੱਖਿਆ ਕਰੇ, ਮੇਰੇ ਜੀਵਨ ਦੀ ਇਹ ਪਹਿਲੀ ਗਲਤੀ ਹੈ, ਭਾਵੇ ਮੇਰੀ ਗਲਤੀ ਦੀ ਸਜਾ ਮੈਨੂੰ ਮਿਲਣੀ ਚਾਹੀਦੀ ਹੈ ਪਰ ਫਿਰ ਵੀ ਮੈਂ ਰਹਿਮ ਦੀ ਭੀਖ ਮੰਗਦੀ ਹਾਂ, ਮੇਰੇ ਨਾਲ ਰਿਆਇਤ ਕੀਤੀ ਜਾਵੇ''।

ਇਹ ਸੀ ਸੰਤੋਸ਼ ਦਾ ਬਿਆਂਨ, ਹੁਣ ਕੈਮਿਸਟ ਦੇ ਵਪਾਰੀ ਦੀ ਵਾਰੀ ਸੀ, ਉਸ ਨੇਂ ਮੰਨਿਆਂ ਕਿ ਅਨਿਲ ਅਰੋੜਾ ਉਰਫ ਮਿੰਟੂ ਨੇ ਉਸ ਨੂੰ ਪੰਜ ਹਜਾਰ ਰੁਪਏ ਦਾ ਲਾਲਚ ਦੇ ਕੇ ਬੇਹੋਸ਼ੀ ਦੀ ਦਵਾ ਉਸ ਕੋਲੋ ਖਰੀਦੀ ਸੀ, ਹੁਣ ਵਾਰੀ ਸੀ ਹਰਿੰਦਰ ਦੀ, ਹਰਿੰਦਰ ਕਟਿਹਰੇ ਵਿੱਚ ਆਇਆ, ਜੱਜ ਸਾਹਿਬ ਤੇ ਲਾਡੀ ਅੱਗੇ ਸਿਰ ਨੂੰ ਝੁਕਾਇਆ ਤੇ ਕਹਿਣ ਲੱਗਾ......॥

'' ਜੱਜ ਸਾਹਿਬ, ਜੋ ਕੁਝ ਸੰਤੋਸ਼ ਕੁਮਾਰੀ ਨੇਂ ਕਿਹਾ ਹੈ ਉਹ ਸਭ ਸੱਚ ਹੈ, ਸੰਤੋਸ਼ ਤੇ ਮੇਰੇ ਸਾਬਕਾ ਮਿੱਤਰ ਅਨਿਲ ਦਾ ਕਈ ਸਾਲ ਪਰੇਂਮ ਚਲਦਾ ਰਿਹਾ, ਇਸ ਦੌਰਾਂਨ ਅਨਿਲ ਨੇਂ ਬੇਹੋਸ਼ੀ ਦੀ ਦਵਾ ਦੀ ਵਰਤੋ ਕਰਕੇ ਸੰਤੋਸ਼ ਦਾ ਬਲਾਤਕਾਰ ਕੀਤਾ ਅਤੇ ਉਸ ਦੀਆਂ ਨਗਨ ਅਵਸਥਾ ਦੀਆਂ ਫੋਟੋ ਵੀ ਲੈ ਲਈਆਂ, ਕੁਝ ਮਹੀਨੇ ਪਹਿਲਾਂ ਅਸੀ ਦਿਲਜੀਤ ਦੇ ਕਾਲਜ ਮੈਚ ਖੇਡਣ ਗਏ ਤੇ ਉਥੇ ਇਸ ਖੂਬਸੂਰਤ ਕੁੜੀ ਨੂੰ ਮਿਲੇ, ਅਸੀ ਬਹੁਤ ਕੋਸ਼ਿਸ਼ ਕੀਤੀ ਕਿ ਇਸ ਦਾ ਦਿਲ ਜਿੱਤ ਸਕੀਏ ਪਰ ਸਾਡੀ ਦਾਲ ਨਹੀਂ ਗਲੀ, ਇਸ ਤੇ ਮਿੰਟੂ ਨੇਂ ਇੱਕ ਜਬਰਦਸਤ ਪਲੈਨ ਬਣਾਇਆ ਜੋ ਆਪ ਸਭ ਜਾਂਣਦੇ ਹੋ, ਮੈ ਸੱਚ ਵਿੱਚ ਪਹਿਲੀ ਵਾਰ ਕਿਸੇ ਕੁੜੀ ਨੂੰ ਦਿਲ ਹਾਰਿਆ ਸੀ ਪਰ ਪਤਾ ਨਹੀਂ ਕਿਵੇ ਮੈਂ ਮਿੰਟੂ ਦੀਆਂ ਗੱਲਾਂ ਵਿੱਚ ਆ ਗਿਆ ਤੇ ਇਸ ਦੇ ਨਾਲ ਇਹ ਕਰਤੂਤ ਕਰ ਬੈਠਾ, ਸੰਤੋਸ਼ ਦਾ ਕੋਈ ਕਸੂਰ ਨਹੀਂ, ਉਸ ਨੇਂ ਸਾਡੀਆਂ ਬਹੁਤ ਮਿੰਨਤਾਂ ਕੀਤੀਆਂ ਸਨ ਕਿ ਅਸੀ ਅਜਿਹਾ ਨਾਂ ਕਰੀਏ ਪਰ ਮਿੰਟੂ ਦੇ ਸਿਰ ਤੇ ਦਿਲਜੀਤ ਕੋਲੋ ਬਦਲਾ ਲੈਣ ਦਾ ਜੋ ਭੁਤ ਸਵਾਰ ਸੀ ਉਹ ਨਾਂ ਉਤਰ ਸਕਿਆ, ਸੰਤੋਸ਼ ਆਪਣਾਂ ਕੰਮ ਕਰ ਕੇ ਚਲੀ ਗਈ ਸੀ, ਮੇਰੇ ਤੇ ਮਿੰਟੂ ਦੇ ਜਿੰਨੀਆਂ ਵੀ ਸੱਟਾਂ ਲੱਗੀਆਂ ਇਹ ਸਭ ਇਸ ਸਾਹਮਣੇ ਬੈਠੀ ਸ਼ੇਰਨੀ ਦੀ ਕਿਰਪਾ ਆ, ਜੇ ਇਹ ਐਨੀਂ ਬਹਾਦਰ ਨਾਂ ਹੁੰਦੀ ਤਾਂ ਸਾਡੇ ਕੋਲੋ ਕੁਝ ਬਹੁਤ ਬੁਰਾ ਹੋ ਜਾਂਦਾ, ਜੱਜ ਸਾਹਿਬ, ਦੌਲਤ ਦੀ ਬਹੁਤਾਤ ਨੇਂ ਮੈਨੂੰ ਜਾਂਨਵਰ ਬਣਾ ਦਿੱਤਾ ਸੀ, ਮੈਂ ਸੋਚਦਾ ਸੀ ਮੈਂ ਡੈਡ ਦੀ ਦੌਲਤ ਨਾਲ ਸਭ ਕੁਝ ਖਰੀਦ ਸਕਦਾ ਹਾਂ ਤੇ ਜੋ ਖਰੀਦ ਹੋਣ ਤੋਂ ਇਨਕਾਰੀ ਹੁੰਦਾ ਸੀ ਉਸ ਨੂੰ ਮੈ ਹੋਰ ਤਰੀਕਿਆਂ ਨਾਲ ਜਿੱਤਣ ਦੀ ਕੋਸ਼ਿਸ਼ ਕਰਦਾ ਸੀ, ਲਗਦਾ ਸੀ ਕਿ ਮੇਰੇ ਪਾਪਾਂ ਦਾ ਘੜਾ ਭਰ ਗਿਆ ਸੀ ਤੇ ਰੱਬ ਨੇਂ ਇਸ ਦੇਵੀ ਨਾਲ ਮੇਰਾ ਸਾਹਮਣਾ ਕਰਵਾ ਦਿੱਤਾ, ਮੈਨੂੰ ਮੇਰੇ ਹਰ ਗਲਤ ਕੰਮ ਤੇ ਘਿਰਣਾ ਹੋ ਗਈ ਹੈ ਮੇਰੇ ਜੀਵਨ ਦਾ ਹੁਣ ਹੋਰ ਕੋਈ ਮੰਤਵ ਨਹੀਂ ਰਹਿ ਗਿਆ, ਮੈਨੂੰ ਮੇਰੇ ਗੁਨਾਹ ਦੀ ਕਰੜੀ ਤੋ ਕਰੜੀ ਸਜਾ ਦਿੱਤੀ ਜਾਵੇ''।

ਐਸਾ ਬਿਆਂਨ ਦੇ ਕੇ ਜਦੋ ਹਰਿੰਦਰ ਚੁੱਪ ਕੀਤਾ ਤਾ ਅਦਾਲਤ ਵਿੱਚ ਸਭ ਸਾਹ ਰੋਕੀ ਬੈਠੇ ਸਨ, ਹੁਣ ਹਰਿੰਦਰ ਦੇ ਚੁੱਪ ਕਰਦੇ ਹੀ ਘੁਸਰ ਫੁਸਰ ਕਰਨ ਲੱਗ ਪਏ, ਕਿਸੇ ਮੁਜਰਮ ਦਾ ਇਸ ਤਰੀਕੇ ਨਾਲ ਆਪਣੇ ਜੁਰਮ ਨੂੰ ਮੰਨਣਾ ਸਭ ਲੋਕ ਪਹਿਲੀ ਵਾਰ ਦੇਖ ਅਤੇ ਸੁਣ ਰਹੇ ਸਨ, ਖੁਦ ਜੱਜ ਸਾਹਿਬ ਅਚੰਭਿਤ ਸਨ, ਉਹ ਜਾਂਣਦੇ ਸਨ ਕਿ ਮੁਜਰਮ ਸ਼ਹਿਰ ਦੇ ਸਭ ਤੋ ਅਮੀਰ ਪਿਓ ਦੀ ਇਕਲੋਤੀ ਔਲਾਦ ਹੈ ਤੇ ਜੇ ਉਹ ਚਾਹੁੰਦੇ ਤਾਂ ਹਰ ਤਰਾਂ ਦੀ ਪਹੁੰਚ ਜੱਜ ਕੋਲ ਕਰ ਸਕਦੇ ਸੀ, ਪਰ ਕੋਈ ਉਸ ਕੋਲ

ਨਹੀਂ ਸੀ ਆਇਆ ਸਿਵਾਏ ਕੇਸ ਦੀ ਤਰੀਕ ਛੇਤੀ ਪਾਉਣ ਦੀ ਬੇਨਤੀ ਲੈ ਕੇ, ਇਹ ਇਸ ਲਈ ਹੋਇਆ ਕਿ ਮੁਜਰਮ ਕਿਸੇ ਕਿਸਮ ਦੀ ਰਿਆਇਤ ਨਹੀਂ ਸੀ ਚਾਹੁੰਦਾ ।

ਮਿੰਟੂ ਦੇ ਵਕੀਲ ਵੱਲੋ ਤਿਆਰ ਕੀਤੇ ਝੂਠੇ ਗਵਾਹ ਵੀ ਭੁਗਤੇ, ਉਨਾਂ ਦੀ ਥਿੜਕਦੀ ਅਵਾਜ ਇਸ ਗੱਲ ਦੀ ਗਵਾਹੀ ਭਰ ਰਹੀ ਸੀ ਕਿ ਉਹ ਝੂਠ ਬੋਲ ਰਹੇ ਆ, ਇੱਕ ਗਵਾਹ ਨੇਂ ਜਿਸ ਨੇਂ ਕਿਹਾ ਸੀ ਕਿ ਦੋਵਾਂ ਕੁੜੀਆ ਨੂੰ ਇਕੱਠੇ ਜਾਂਦੇ ਦੇਖਿਆ ਹੈ ਨੂੰ ਜੱਜ ਨੇਂ ਪੁੱਛਿਆ ਕਿ ਦੋਵਾਂ ਦੇ ਕਿਸ ਰੰਗ ਦੇ ਸੂਟ ਪਾਏ ਹੋਏ ਸਨ ਤਾਂ ਗਵਾਹ ਦੀ ਬੋਲਤੀ ਬੰਦ ਹੋ ਗਈ, ਉਹ ਏਧਰ ਓਧਰ ਦੇਖਣ ਲੱਗ ਪਿਆ, ਜੱਜ ਦੇ ਫਿਰ ਕਹਿਣ ਤੇ ਕਿ ਜੇ ਉਹ ਹੋਰ ਝੂਠ ਬੋਲਿਆ ਤਾਂ ਉਸ ਤੇ ਕੇਸ ਹੋ ਸਕਦਾ ਆ, ਬੇਹਤਰ ਆ ਕਿ ਉਹ ਸੱਚੀ ਗੱਲ ਦੱਸੇ, ਇਸ ਤੇ ਡਰੇ ਹੋਏ ਗਵਾਹ ਨੇਂ ਸਾਫ ਦੱਸ ਦਿੱਤਾ ਕਿ ਉਸ ਨੂੰ ਧਮਕਾਇਆ ਤੇ ਖਰੀਦਿਆ ਗਿਆ ਸੀ, ਹੁਣ ਸਭ ਕੁਝ ਸਾਫ ਸੀ, ਜੱਜ ਸਾਹਿਬ ਨੇਂ ਅਖੀਰ ਵਿੱਚ ਕਿਹਾ.........।

" ਦਿਲਜੀਤ ਕੌਰ ਤੁਸੀ ਦੋਸ਼ੀਆਂ ਦੇ ਸਬੰਧ ਵਿਚ ਕੁਝ ਕਹਿਣਾ ਹੈ ?"

ਲਾਡੀ ਪਹਿਲੀ ਵਾਰ ਅਦਾਲਤ ਵਿੱਚ ਖੜੀ ਸੀ, ਹੌਂਸਲੇ ਵਾਲੀ ਹੋਣ ਕਰਕੇ ਵੀ ਕੁਝ ਘਬਰਾਈ ਜਿਹੀ ਸੀ ਪਰ ਉਹ ਖੁਦ ਤੇ ਕਾਬੂ ਪਾਉਣ ਦੀ ਕੋਸਿਸ਼ ਵੀ ਕਰ ਰਹੀ ਸੀ, ਕਟਹਿਰੇ ਵਿੱਚ

ਖੜੀ ਹੋ ਕੇ ਤੇ ਸੁੱਕੇ ਬੁੱਲਾਂ ਤੇ ਜੀਭ ਫੇਰਦੀ ਹੋਈ ਕਹਿਣ ਲੱਗੀ......

" ਜੱਜ ਸਾਹਿਬ, ਸਾਰੀ ਕਹਾਂਣੀ ਆਪ ਜੀ ਦੇ ਸਾਹਮਣੇ ਸਾਫ ਆ, ਜੇ ਮਿੰਟੂ ਦਾ ਸ਼ੈਤਾਂਨੀ ਦਿਮਾਗ ਇਸ ਪਲੈਂਨ ਦੇ ਪਿੱਛੇ ਨਾਂ ਹੁੰਦਾ ਤਾਂ ਇਹ ਘਟਨਾ ਨਹੀਂ ਸੀ ਵਾਪਰਨੀ, ਦੋਸ਼ੀ ਹਰਿੰਦਰ ਵੱਲੋ ਮੇਰੇ ਨਾਲ ਵਰਤੀ ਜਾ ਰਹੀ ਨਰਮੀ ਮਿੰਟੂ ਨੂੰ ਠੀਕ ਨਹੀਂ ਸੀ ਲਗਦੀ, ਇਸ ਨੇਂ ਹੀ ਮੇਰੇ ਹੱਥ ਪੈਰ ਬੰਨੇ ਸਨ, ਸੰਤੋਸ਼ ਦੀ ਗਲਤੀ ਭਾਵੇ ਛੋਟੀ ਨਹੀਂ ਪਰ ਜੇ ਉਸ ਨੇਂ ਮਿੰਟੂ ਦੇ ਕਹਿਣ ਮੁਤਾਬਕ ਸਾਰੀ ਦਵਾਈ ਮਿਲਾ ਦਿੱਤੀ ਹੁੰਦੀ ਤਾਂ ਮੈਨੂੰ ਜਲਦੀ ਹੋਸ਼ ਨਹੀਂ ਸੀ ਆਉਣਾਂ ਤੇ ਦੋਸ਼ੀ ਆਪਣੇ ਇਰਾਦਿਆਂ ਵਿੱਚ ਕਾਮਯਾਬ ਹੋ ਜਾਂਦੇ, ਹਰਿੰਦਰ ਨੂੰ ਭਾਵੇ ਮਿੰਟੂ ਨੇਂ ਹੀ ਉਤਸ਼ਾਹਿਤ ਕੀਤਾ ਸੀ ਪਰ ਇਹ ਵੀ ਕੋਈ ਕੱਲ ਦਾ ਬੱਚਾ ਨਹੀਂ, ਮਨਾਂ ਕਰ ਸਕਦਾ ਸੀ ਪਰ ਇਸਨੇ ਮਿੰਟੂ ਦਾ ਸਾਥ ਦੇ ਕੇ ਮਿੱਤਰਤਾ ਨਿਭਾਈ, ਇਸ ਲਈ ਇਸ ਦਾ ਵੀ ਕੋਈ ਘੱਟ ਦੋਸ਼ ਨਹੀਂ, ਪਰ ਘਟਨਾਂ ਤੋ ਬਾਅਦ ਜੋ ਪਰਵਰਤਨ ਇਸ ਵਿੱਚ ਆਇਆ ਹੈ ਉਹ ਇਹ ਸਾਬਤ ਕਰਦਾ ਹੈ ਕਿ ਭਵਿੱਖ ਵਿੱਚ ਇਹ ਦੋਸ਼ੀ ਕੋਈ ਹੋਰ ਦੋਸ਼ ਕਦੇ ਨਹੀਂ ਕਰੇਗਾ, ਸਜਾ ਇਸ ਲਈ ਦਿੱਤੀ ਜਾਂਦੀ ਹੈ ਕਿ ਦੋਸ਼ੀ ਅੱਗੇ ਤੋ ਸਜਾ ਦੇ ਡਰ ਕਾਰਨ ਸੁਧਰਨ ਦੀ ਕੋਸ਼ਿਸ਼ ਕਰੇ, ਪਰ ਹਰਿੰਦਰ ਦੇ ਮਾਮਲੇ ਵਿੱਚ ਕੁਝ ਉਲਟਾ ਹੈ, ਇਹ ਸਜਾ ਦੇ ਡਰ ਤੋਂ ਨਹੀਂ ਸੁਧਰਿਆ ਸਗੋ ਆਪਣੀ ਆਤਮਾਂ ਦੇ ਕਹੇ ਸੁਧਰਿਆ ਹੈ, ਕਿਸੇ ਸੁਧਰੇ ਹੋਏ ਬੰਦੇ ਨੂੰ ਜੇਲ ਭੇਜਣਾਂ ਮੇਰੇ ਅਨੁਸਾਰ ਇਨਸਾਫ ਨਹੀਂ, ਇਸ ਲਈ ਮੇਰੀ ਬੇਨਤੀ ਹੈ ਕਿ ਸੰਤੋਸ਼ ਨੂੰ ਬਰੀ ਕੀਤਾ ਜਾਵੇ, ਹਰਿੰਦਰ ਨਾਲ ਵੱਧ ਤੋ ਵੱਧ ਨਰਮੀ ਵਰਤੀ ਜਾਵੇ ਤੇ ਮਿੰਟੂ ਨੂੰ ਯੋਗ ਸਜਾ ਦਿੱਤੀ ਜਾਵੇ"।

ਇਹ ਬਿਆਂਨ ਵੀ ਬੇਹੱਦ ਦਿਲਚਸਪੀ ਦਾ ਕਾਰਨ ਸਨ, ਦੋਸ਼ੀ ਨਾਲ ਨਰਮੀ ਵਰਤਣ ਦੀ ਗੱਲ ਕੋਈ ਨਹੀਂ ਕਰਦਾ, ਪਰ ਇਥੇ ਹੋ ਰਹੀ ਸੀ.........।

“ ਤੁਸੀ ਕੋਈ ਹਰਜਾਂਨੇ ਦਾ ਦਾਅਵਾ ਕਰਨਾਂ ਚਾਹੁੰਦੇ ਹੋ?”। ਜੱਜ ਨੇਂ ਲਾਡੀ ਨੂੰ ਪੁੱਛਿਆ ।
“ ਜੀ ਨਹੀਂ, ਮੈ ਕਿਸੇ ਤੇ ਕੋਈ ਦਾਅਵਾ ਨਹੀਂ ਕਰਨਾਂ ਚਾਹੁੰਦੀ, ਮੇਰੇ ਸਤਗੁਰ ਨੇਂ ਮੇਰੀ ਰੱਖਿਆ ਕੀਤੀ ਆ, ਇਸ ਤੋ ਉਪਰ ਹੋਰ ਕੁਝ ਨਹੀਂ ”।
ਲਾਡੀ ਨੇਂ ਆਪਣੀ ਗੱਲ ਮੁਕਾਈ, ਹੁਣ ਤੱਕ ਦੁਪਹਿਰ ਦਾ ਵਕਤ ਹੋ ਗਿਆ ਸੀ, ਜੱਜ ਸਾਹਿਬ ਨੇਂ ਅਦਾਲਤ ਦੋ ਘੰਟੇ ਲਈ ਬਰਖਾਸਤ ਕਰ ਦਿੱਤੀ ਤੇ ਦੋ ਵਜੇ ਫੈਸਲਾ ਸੁਣਾਉਣ ਬਾਰੇ ਕਿਹਾ, ਹਾਲ ਖਾਲੀ ਹੋ ਰਿਹਾ ਸੀ, ਪੁਲੀਸ ਦੀ ਹਾਜਰੀ ਵਿੱਚ ਦੋਸ਼ੀ ਬਾਹਰ ਜਾ ਰਹੇ ਸਨ, ਜਿੱਥੇ ਮਿੰਟੂ ਲਾਡੀ ਵੱਲ ਘੁਰ ਘੁਰ ਕੇ ਦੇਖ ਰਿਹਾ ਸੀ ਉਥੇ ਹਰਿੰਦਰ ਉਹਦੇ ਚਿਹਰੇ ਤੋ ਨਜਰਾਂ ਹੀ ਨਹੀਂ ਸੀ ਚੁੱਕ ਰਿਹਾ, ਤੇ ਉਸਦੇ ਦੇਖਣ ਵਿੱਚ ਜੋ ਛਾਂਤੀ ਤੇ ਨਿਰਮਲਤਾ ਸੀ ਉਹ ਸਾਇਦ ਜੀਵਨ ਵਿੱਚ ਪਹਿਲੀ ਵਾਰ ਆਈ ਸੀ, ਕੁਲਵੰਤ, ਬਲਵਿੰਦਰ ਮਾਂਮਾ, ਕੁਲਜੀਤ, ਸੰਨੀ, ਰਮੇਸ਼, ਜਰਨੈਲ, ਰਵੀ ਤੇ ਪ੍ਰਿੰਸੀਪਲ ਤੋ ਇਲਾਵਾ ਕਈ ਹੋਰ ਵਿਦਿਆਰਥੀ ਤੇ ਪ੍ਰੋਫੈਸਰ ਮੌਜੂਦ ਸਨ, ਸਾਰੇ ਬਾਹਰ ਆ ਗਏ, ਕੈਂਨਟੀਨ ਤੇ ਕੁਝ ਚਾਹ ਪਾਂਣੀ ਪੀਤਾ, ਕੁਝ ਪੱਤਰਕਾਰ ਲਾਡੀ ਨੂੰ ਘੇਰੀ ਖੜੇ ਸਨ ਤੇ ਉਸ ਦੇ ਬਿਆਂਨ ਤੇ ਟਿੱਪਣੀਆ ਕਰ ਰਹੇ ਸਨ, ਇੱਕ ਪੱਤਰਕਾਰ ਕਹਿ ਰਿਹਾ ਸੀ......॥
“ ਮੈਡਮ ਤੁਹਾਡੇ ਨਾਲ ਐਸੀ ਘਟੀਆ ਹਰਕਤ ਕਰਨ ਵਾਲੇ ਨਾਲ ਨਰਮੀ ਵਰਤਣ ਦੀ ਗੱਲ ਤੁਸੀ ਕਿਸ ਤਰਾਂ ਕਰ ਸਕਦੇ ਹੋ ?”
“ ਦੇਖੋ ਜੀ, ਸਵਾਲ ਇਹ ਨਹੀਂ ਹੈ ਕਿ ਕਿੰਨੀ ਸਖਤ ਸਜਾ ਦੋਸ਼ੀ ਨੂੰ ਮਿਲਦੀ ਤਾਂ ਮੇਰੇ ਕਾਲਜੇ ਠੰਡ ਪੈਦੀ, ਮੇਰੇ ਨਾਲ ਜੋ ਵੀ ਹੋਣਾ ਸੀ ਉਹ ਹੋ ਚੁੱਕਾ, ਹੁਣ ਜੇ ਦੋਸ਼ੀ ਨੂੰ ਫਾਂਸੀ ਵੀ ਹੋ ਜਾਵੇ ਤਾਂ ਉਸ ਨਾਲ ਮੇਰੀ ਤਕਲੀਫ ਘਟ ਨਹੀਂ ਜਾਂਦੀ, ਕੁਝ ਹਫਤੇ ਪਹਿਲਾਂ ਮੈਨੂੰ ਜੋ ਦੁੱਖ ਮਿਲਿਆ ਉਹ ਦੁੱਖ ਦੋਸ਼ੀਆ ਨੂੰ ਹੋਰ ਦੁੱਖ ਦੇ ਕੇ ਕਿਵੇਂ ਵੀ ਨਹੀਂ ਘਟ ਸਕਦਾ, ਇਸ ਲਈ ਵਾਤਾਵਰਣ ਵਿੱਚ ਹੋਰ ਦੁੱਖ ਕਿਓ ਫੈਲਾਇਆ ਜਾਵੇ?” । ਲਾਡੀ ਨੇਂ ਜਵਾਬ ਦਿੱਤਾ ।
“ ਜੇ ਇਹ ਸਹੀ ਹੈ ਤਾਂ ਫਿਰ ਤੁਸੀ ਦੂਸਰੇ ਦੋਸ਼ੀ ਨੂੰ ਸਜਾ ਦੇਣ ਬਾਰੇ ਕਿਓ ਕਿਹਾ ?” ਪੱਤਰਕਾਰ ਨੇ ਪੁੱਛਿਆ ।
“ ਉਹ ਇਸ ਲਈ ਕਿਉਕਿ ਇਹ ਦੋਸ਼ੀ ਬਿਲਕੁਲ ਸ਼ਰਮਸ਼ਾਰ ਨਹੀਂ, ਪਛਤਾਵਾ ਵੀ ਨਹੀਂ ਕਰ ਰਿਹਾ, ਸਗੋ ਸੰਤੋਸ਼ ਨੂੰ ਕੇਸ ਵਿੱਚ ਫਸਾਉਣ ਦੀ ਕੋਸ਼ਿਸ਼ ਕਰ ਰਿਹਾ ਤੇ ਝੂਠੇ ਗਵਾਹ ਪੇਸ਼ ਕਰ ਕੇ ਸਭ ਦੀਆਂ ਅੱਖੀ ਘੱਟਾ ਪਾਉਣ ਦੀ ਕੋਸ਼ਿਸ਼ ਕਰ ਰਿਹਾ, ਇਸ ਬੰਦੇ ਦਾ ਸਮਾਜ ਵਿੱਚ ਖੁੱਲੇਆਂਮ ਫਿਰਨਾ ਖਤਰਨਾਕ ਹੈ, ਹੋ ਸਕਦਾ ਹੈ ਕਿ ਇਹ ਸਜਾ ਭੋਗ ਕੇ ਕੁਝ ਸੁਧਰ ਸਕੇ, ਐਸੇ ਬੰਦਿਆ ਬਾਰੇ ਮੇਰਾ ਖਿਆਲ ਇਹ ਹੈ ਕਿ ਇਹ ਜੇਲ ਜਾ ਕੇ ਵੀ ਨਹੀਂ ਸੁਧਰਦੇ, ਜਦੋ ਤੱਕ ਇਹ ਬਹੁਤ ਵੱਡੀ ਸੱਟ ਨਾਂ ਖਾ ਲੈਣ ਉਦੋ ਤੱਕ ਇਹ ਕੁੱਤੇ ਦੀ ਪੂਛ ਵਾਂਗ ਸਿੱਧੇ ਨਹੀਂ ਹੁੰਦੇ, ਇਸ ਲਈ ਜਿੰਨੀਂ ਦੇਰ ਇਹ ਸਲਾਖਾਂ ਦੇ ਪਿੱਛੇ ਰਹਿਣਗੇ ਉਦੋਂ ਤੱਕ ਸਮਾਜ ਦਾ ਨੁਕਸਾਂਨ ਨਹੀਂ ਕਰ ਸਕਦੇ”।
ਲਾਡੀ ਦੇ ਇਸ ਜਵਾਬ ਤੇ ਉਥੇ ਖੜੇ ਹਰ ਬੰਦੇ ਦੀ ਤਸੱਲੀ ਹੋ ਗਈ, ਦੋ ਵਜੇ ਜੱਜ ਸਾਹਿਬ ਫੈਸਲਾ ਸੁਣਾ ਰਹੇ ਸਨ.........॥
“ ਗਵਾਹਾਂ ਦੇ ਬਿਆਂਨਾ ਤੇ ਸਬੂਤਾਂ ਨੂੰ ਮੱਦੇਨਜਰ ਰੱਖਦੇ ਹੋਏ ਅਦਾਲਤ ਇਸ ਨਤੀਜੇ ਤੇ ਪਹੁੰਚੀ ਹੈ ਕਿ ਦੋਸ਼ੀ ਅਨਿਲ ਅਰੋੜਾ ਨੇਂ ਇਸ ਸਾਜਿਸ਼ ਨੂੰ ਬਣਾਇਆ ਹੈ ਤੇ ਕੁਝ ਲੋਕਾਂ ਨੂੰ ਇਸ ਵਿੱਚ ਸਾਥ ਦੇਣ ਲਈ ਮਨਾਇਆ, ਕੁਝ ਨੂੰ ਡਰਾਇਆ ਤੇ ਕੁਝ ਨੂੰ ਲਾਲਚ ਦਿੱਤਾ

ਹੈ, ਝੂਠੇ ਗਵਾਹ ਪੇਸ ਕਰਕੇ ਅਦਾਲਤ ਨੂੰ ਵੀ ਧੋਖਾ ਦੇਣ ਦੀ ਕੋਸ਼ਿਸ਼ ਕੀਤੀ ਹੈ, ਇਸ ਲਈ ਅਦਾਲਤ ਇਸ ਦੋਸ਼ੀ ਨੂੰ ਤਿੰਨ ਸਾਲ ਕੈਦ ਦੀ ਸਜਾ ਦਿੰਦੀ ਹੈ, ਦੋਸੀ ਹਰਿੰਦਰ ਅਟਵਾਲ ਦਾ ਦੋਸ਼ ਪਹਿਲੇ ਦੋਸ਼ੀ ਤੋ ਬਹੁਤਾ ਘੱਟ ਨਹੀਂ ਪਰ ਉਸਦੇ ਆਪਣੇਂ ਗੁਨਾਹ ਨੂੰ ਮੰਨਣਾਂ, ਪਛਚਾਤਾਪ ਕਰਨਾਂ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਇਹ ਦੋਸ਼ੀ ਅੱਗੇ ਤੋ ਮਾੜੇ ਕੰਮ ਦੇ ਰਾਹ ਨਹੀਂ ਜਾਵੇਗਾ, ਇਸ ਤੋ ਇਲਾਵਾ ਇਹ ਕੁਝ ਸਜਾ ਕੌਮਾਂ ਵਿੱਚ ਰਹਿ ਕੇ ਭੁਗਤ ਵੀ ਚੁੱਕਾ ਹੈ ਪਰ ਫਿਰ ਵੀ ਪੂਰੀ ਤਰਾਂ ਦੋਸ਼ ਮੁਕਤ ਨਹੀਂ ਕੀਤਾ ਜਾ ਸਕਦਾ, ਦੋਸ਼ੀ ਹਰਿੰਦਰ ਨੂੰ ਛੇ ਮਹੀਨੇ ਕੈਦ ਦੀ ਸਜਾ ਸੁਣਾਈ ਜਾਂਦੀ ਹੈ, ਸੰਤੋਸ਼ ਕੁਮਾਰੀ ਦੇ ਰੋਲ ਦੇ ਹਰ ਪਹਿਲੂ ਨੂੰ ਵਿਚਾਰਦੇ ਅਤੇ ਨਰਮੀ ਵਰਤਦੇ ਅਦਾਲਤ ਸੰਤੋਸ਼ ਕੁਮਾਰੀ ਨੂੰ ਪੰਜ ਹਜਾਰ ਰੁਪਏ ਜੁਰਮਾਂਨਾ ਕਰਦੀ ਹੈ ਅਤੇ ਤਿੰਨ ਮਹੀਨੇ ਦੀ ਸਜਾ ਕਰਦੀ ਹੈ, ਇਹ ਸਜਾ ਦਸ ਹਜਾਰ ਰੁਪਏ ਦੀ ਜਮਾਂਨਤ ਦੇ ਕੇ ਰਿਹਾਈ ਵਿੱਚ ਬਦਲੀ ਜਾ ਸਕਦੀ ਹੈ, ਕੈਮਿਸਟ ਲਾਲ ਚੰਦ ਨੂੰ ਗੈਰ ਕਨੂੰਨੀ ਤਰੀਕੇ ਨਾਲ ਦਵਾ ਵੇਚਣ ਦੇ ਜੁਰਮ ਵਿੱਚ ਦਸ ਹਜਾਰ ਰੁਪਏ ਜੁਰਮਾਂਨਾ ਕੀਤਾ ਜਾਂਦਾ ਹੈ ਅਤੇ ਉਸਦਾ ਲਾਈਸੈਂਸ ਕੈਂਸਲ ਕੀਤਾ ਜਾਂਦਾ ਹੈ, ਇਸ ਦੇ ਨਾਲ ਹੀ ਅਦਾਲਤ ਬਰਖਾਸਤ ਕੀਤੀ ਜਾਂਦੀ ਹੈ"। ਜੱਜ ਸਾਹਿਬ ਫੈਸਲਾ ਸੁਣਾ ਕੇ ਉਠ ਗਏ, ਲੋਕ ਭਾਂਤ ਭਾਂਤ ਦੀਆਂ ਗੱਲਾਂ ਕਰਦੇ ਸਨ, ਪੁਲੀਸ ਦੀਆਂ ਹੱਥਕੜੀਆ ਵਿੱਚ ਜਕੜਿਆ ਹਰਿੰਦਰ ਜਦੋਂ ਜੇਲ ਜਾਂਣ ਲੱਗਾ ਸੀ ਤਾਂ ਰੁਕ ਕੇ ਲਾਡੀ ਨੂੰ ਕਹਿਣ ਲੱਗਾ.........।

" ਦੇਵੀ, ਇੱਕ ਕਰਜ ਹੋਰ ਚੜਾ ਗਈ ਹੈ, ਪਰ ਹਰਿੰਦਰ ਉਧਾਰ ਨਹੀਂ ਰੱਖਦਾ, ਸਾਰੇ ਅਹਿਸਾਨਾਂ ਦਾ ਪੂਰਾ ਮੁੱਲ ਪਾਵਾਂਗਾ, ਜੇਲ ਤੋ ਬਾਹਰ ਆ ਕੇ ਸਿੱਧਾ ਦੇਵੀ ਦੇ ਦਰਸ਼ਨ ਕਰਾਂਗਾ"। ਇਹ ਕਹਿ ਕੇ ਹਰਿੰਦਰ ਚਲ ਗਿਆ, ਉਸ ਦੀ ਚਾਲ ਵਿੱਚ ਕੋਈ ਬੋਝ, ਕੋਈ ਤਕਲੀਫ ਨਹੀਂ ਸੀ, ਮਿੰਟੂ ਦਾ ਚਿਹਰਾ ਕਾਲਾ ਪਿਆ ਸੀ, ਤਿੰਨ ਸਾਲ ਸਲਾਖਾ ਪਿੱਛੇ ਬਿਤਾਉਣੇ ਉਹਦੇ ਲਈ ਬਹੁਤ ਮੁਸ਼ਕਿਲ ਸਨ, ਇਸ ਅਜੀਬ ਕੇਸ ਦੇ ਅਜੀਬ ਫੈਸਲੇ ਦੀ ਸ਼ਹਿਰ ਵਿਚ ਬਹੁਤ ਚਰਚਾ ਸੀ ।

## ਕਾਂਡ 9

ਫਸਲ ਤੋਂ ਵਿਹਲੇ ਹੋ ਕੇ ਬਹੁਤੇ ਲੋਕਾਂ ਨੇ ਆਪਣੇ ਮੰਗੇ ਹੋਏ ਮੁੰਡੇ ਕੁੜੀਆਂ ਦੇ ਵਿਆਹ ਕਰਨੇ ਸਨ, ਵਿਆਹਾਂ ਦਾ ਵੀ ਆਪਣਾਂ ਸੀਜਨ ਆ, ਕੀ ਹਲਵਾਈ, ਕੀ ਬਜਾਜ ਤੇ ਕੀ ਸੁਨਿਆਰਾ, ਸਭ ਇਨਾਂ ਦਿਨਾਂ ਨੂੰ ਉਡੀਕਦੇ ਆ, ਜੋ ਲੋਕ ਸਰਦੇ ਹਨ ਉਹ ਤਾਂ ਦਿਲ ਖੋਲ ਕੇ ਖਰਚ ਕਰਦੇ ਹੀ ਹਨ ਪਰ ਜੋ ਆਰਥਿਕ ਤੌਰ ਤੇ ਬਹੁਤੇ ਮਜਬੂਤ ਨਹੀਂ ਉਹ ਵੀ ਆਪਣੇ ਨੱਕ ਰੱਖਣ ਲਈ ਪੱਬਾਂ ਭਾਰ ਹੋ ਕੇ ਜੋਰ ਲਾਉਦੇ ਹਨ, ਹਰ ਕੋਈ ਇੱਜਤ ਚਾਹੁੰਦਾ ਹੈ, ਸਤਿਕਾਰ ਦੀ ਭੁੱਖ ਰੱਖਦਾ ਹੈ, ਇਹ ਸੋਹਣੀ ਇੱਛਾ ਹੈ ਪਰ ਇਸ ਦੀ ਪੂਰਤੀ ਵਿਆਹ ਸ਼ਾਦੀਆਂ ਤੇ ਕਰਜ ਚੁੱਕ ਕੇ ਕੀਤੇ ਖਰਚ ਨਾਲ ਨਹੀਂ ਹੋ ਸਕਦੀ, ਇੱਕ ਹੀ ਮਾਂ ਪਿਓ ਦੇ ਜਾਏ ਦੋ ਭਰਾ ਅਮੀਰ ਤੇ ਗਰੀਬ ਹੋ ਸਕਦੇ ਹਨ, ਪਰ ਜੇ ਗਰੀਬ ਕਹੇ ਕਿ ਭਰਾ ਦੇ ਬਰਾਬਰ ਖਰਚ ਕਰਨਾਂ ਹੈ ਤਾਂ ਫਿਰ ਉਸ ਨੂੰ ਆਪਣੀ ਕਮਾਈ ਵਧਾਉਣੀ ਪਵੇਗੀ ਨਾਂ ਕਿ ਆੜਤੀਏ ਕੋਲੋ ਵਿਆਜ ਤੇ ਪੈਸੇ ਲੈ ਕੇ ਅਤੇ ਧੀ ਦੇ ਵਿਆਹ ਤੇ ਇੱਕ ਹੀ ਦਿਨ ਵਿੱਚ ਉਸ ਮਹਿੰਗੇ ਪੈਸੇ ਨੂੰ ਅੱਗ ਲਾ ਕੇ ਅਪਣੇ ਪੁੱਤ ਨੂੰ ਹੋਰ ਵੀ ਗਰੀਬ ਕਰਨਾ ।

ਲੋਕਾਂ ਕੋਲੋ ਦੋ ਚਾਰ ਦਿਨ ਦੀ ਬੱਲੇ ਬੱਲੇ ਕਰਵਾ ਕੇ (ਸਿਆਂਣੇ) ਬਯੁਰਗ ਆਪਣੇ ਪੁੱਤਾਂ ਤੇ ਏਨਾਂ ਕੁ ਕਰਜ ਚੜਾ ਦਿੰਦੇ ਹਨ ਕਿ ਆਉਣ ਵਾਲੇ ਸਾਲ ਉਹ ਸਿਰਫ ਵਿਆਜ ਹੀ ਲਾਹ ਸਕਦੇ ਹਨ, ਤੇ ਕਿਧਰੇ ਮਿਹਨਤ ਨਾਲ ਮੂਲ ਵੀ ਲਾਹ ਲੈਣ ਤਾਂ ਖੁੱਲੇ ਦਿਲ ਨਾਲ ਪੈਦਾ ਕੀਤੇ ਹੋਏ ਬੱਚਿਆਂ ਵਿੱਚੋ ਕਿਸੇ ਹੋਰ ਦਾ ਵਿਆਹ ਆ ਜਾਂਦਾ ਆ, ਫਿਰ ਕਰਜ, ਤੇ ਜਦੋਂ ਆਪਣੇ ਧੀਆਂ ਪੁੱਤਾਂ ਦੇ ਵਿਆਹ ਮੁੱਕ ਜਾਂਦੇ ਹਨ ਤਾਂ ਪੋਤਿਆ, ਦੋਹਤਿਆ, ਭਤੀਜਿਆ,ਭਾਣਜਿਆ, ਭਾਣਜੀਆ ਤੇ ਹੋਰ ਕਈ ਕੁੜਮਾਂਚਾਰੀ ਦੇ ਵਿਆਹਾਂ ਦੇ ਨਗਾਰੇ ਵੱਜਣੇ ਸੁਰੂ ਹੋ ਜਾਂਦੇ ਹਨ, ਇਨਾਂ ਵਿਆਹਾ ਤੇ ਵੀ ਨੱਕ ਦਾ ਬਹੁਤ ਖਿਆਲ ਰੱਖਿਆ ਜਾਂਦਾ ਆ, ਬਾਕੀ ਸਾਰਾ ਸਰੀਰ ਭਾਵੇ ਕੋਹੜੀ ਹੋ ਜਾਵੇ, ਚਿੰਤਾ ਨਾਲ ਵਾਲ ਚਾਲੀ ਸਾਲ ਦੀ ਉਮਰ ਵਿੱਚ ਹੀ ਚਿੱਟੇ ਹੋ ਜਾਂਣ ਪਰ ਨੱਕ ਤੇ ਮੱਖੀ ਨੀਂ ਬਹਿਣ ਦੇਣੀ, ਇਹ ਹਨ ਮਾਡਰਨ ਸਿੰਘ ਤੇ ਸਿੰਘਣੀਆਂ, ਇਹ ਵੀ ਮੈਦਾਂਨ ਛੱਡ ਕੇ ਨਹੀਂ ਭੱਜਦੇ, ਸੱਟਾਂ ਹਿੱਕ ਤੇ ਜਰਦੇ ਆ, ਉਨੀਆਂ ਦੀ ਇੱਕੀ ਮਿੱਟੋ ਮਿੱਟੀ ਪਾਉਦੇ ਆ, ਇਹ ਗੱਲ ਵੱਖਰੀ ਆ ਕਿ ਇਨਾਂ ਦੇ ਦੁਸ਼ਮਣਾਂ ਵਿੱਚ ਕਿਸੇ ਅਬਦਾਲੀ, ਮੀਰ ਮੰਨੂ ਆਦਿ ਦਾ ਨਾਂਮ ਨਹੀਂ ਆਉਦਾ, ਇਨਾਂ ਦੇ ਦੁਸ਼ਮਣ ਹਨ ਲੋਕ, ਉਹ ਲੋਕ ਜੋ ਇਨਾਂ ਦੇ ਸਕੇ ਭਰਾ ਤੋ ਲੈ ਕੇ ਸਕੀ ਭੈਣ ਤੇ ਹੋਰ ਰਿਸ਼ਤੇਦਾਰੀ ਦੇ ਸਬੰਧ ਰੱਖਦੇ ਹਨ, ਕੀ ਹੋਇਆ ਜੇ ਅੱਜ ਕੱਲ ਗਰਮ ਜੰਗ ਨਹੀਂ ਲੱਗੀ, ਉਹ ਸਿੰਘ ਹੀ ਕਾਹਦੇ ਹੋਏ ਜੋ ਛਾਂਤੀ ਨਾਲ ਬੈਠ ਜਾਂਣ ?

ਚਲੋ ਠੰਡੀ ਜੰਗ ਹੀ ਸਹੀ, ਰਸਮਾਂ ਰਿਵਾਜ ਦੇ ਨਾਂਮ ਤੇ ਆਪਣੇ ਹੀ ਰਿਸ਼ਤੇਦਾਰਾਂ ਨੂੰ ਨੀਵਾਂ ਦਿਖਾ ਕੇ ਜਿੱਤ ਦੇ ਜੋ ਝੰਡੇ ਲਹਿਰਾਏ ਜਾਂਦੇ ਹਨ ਉਨਾਂ ਝੁਲਦੇ ਨਿਸਾਨਾਂ ਨੂੰ ਦੇਖ ਕੇ ਕੀ ਕਹੀਏ ? ਕਿ ਇਨਾਂ ਮਾਡਰਨ ਸਿੰਘਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਜੀ ਸਾਰੇ…।

ਡੁੱਬ ਮਰੋ ?

ਪੁਰਾਂਣੇ ਸਿੰਘ ਇੱਕ ਦੂਜੇ ਤੋ ਜਾਂਨ ਵਾਰਦੇ ਸਨ ? ਤਾਂ ਕੀ ਹੋਇਆ ?

ਅਸੀ ਵੀ ਕਿਤੇ ਘੱਟ ਨਹੀਂ, ਅਸੀ ਵਿਆਹ ਸ਼ਾਦੀਆ ਤੇ ਲਾੜੇ ਤੇ ਲਾੜੀ ਦੇ ਸਿਰ ਤੋ ਨੋਟ ਵਾਰਦੇ ਆਂ, ਗੱਲ ਤਾਂ ਵਾਰਨ ਦੀ ਈ ਹੈ, ਨੋਟ ਸਗੋ ਜਾਂਨ ਤੋ ਵੀ ਮਹਿੰਗੇ ਆ………।

ਕਹਿੰਦੇ ਆ ਪੁਰਾਂਣੇ ਸਿੰਘਾਂ ਦਾ ਆਪਸ ਵਿੱਚ ਪਰੇਮ ਬਹੁਤ ਸੀ, ਸਾਡਾ ਕਿਹੜਾ ਘੱਟ ਆ, ਆਹ ਦੇਖੋ ਜਦੋ ਪੁਰਾਂਣੇ ਸਿੰਘਾਂ ਨੂੰ ਕੋਈ ਮਿਲਣ ਜਾਂਦਾ ਸੀ ਤੇ ਉਨਾਂ ਅੱਗੇ ਲੱਸੀ, ਸਰਬਤ ਤੇ ਬਾਜਰੇ ਦੀ ਰੋਟੀ ਰੱਖੀ ਜਾਂਦੀ ਸੀ, ਸਾਡਾ ਪਰੇਮ ਦੇਖੋ ਅਸੀਂ ਆਪਣੇ ਸਕੇ ਬੱਚਿਆਂ ਦੇ ਮੂੰਹ ਵਿੱਚੋ ਖੋਹ ਕੇ ਪਰਾਹੁਣੇ ਅੱਗੇ, ਕਾਜੂ, ਛੁਹਾਰੇ, ਪਿਸਤਾ, ਲੈਚੀਆਂ, ਕੋਲਡ ਡਰਿੰਕ ਰੱਖਦੇ ਆ, ਹਾਲੇ ਪਰਾਹੁਣੇ ਨੇਂ ਇਨਾਂ ਚੀਜਾਂ ਦੇ ਆਹੂ ਲਾਹੇ ਈ ਹੁੰਦੇ ਆ ਕਿ ਉਦੋ ਤੱਕ ਬੰਟੀ ਬਜਾਰੋ ਗਰਮ ਗਰਮ ਪਨੀਰ ਦੇ ਪਕਾਉੜੇ ਤੇ ਚਟਣੀ ਲੈ ਕੇ ਆ ਜਾਂਦਾ ਆ, ਪਰਾਉਣੇ ਨੂੰ ਹੈਰਾਂਨੀ ਹੁੰਦੀ ਆ ਬਈ ਘਰਦੀਆਂ ਸਵਾਣੀਆਂ ਤਾਂ ਮੇਰੇ ਨਾਲ ਬਹਿ ਕੇ ਯੱਕੜ ਮਾਰਨ ਡਹੀਆਂ ਫਿਰ ਇਹ ਪਕੌੜੇ ਏਨੀ ਛੇਤੀ ਕਿਸ ਨੇਂ ਬਣਾ ਲਏ ? ਕਿਆ ਬਾਤ ਆ ਬਈ ਫੁਰਤੀਆਂ ਦੀ, ਏਨੀ ਫੁਰਤੀ ਪੁਰਾਂਣੇ ਸਿੰਘਾ ਵਿੱਚ ਹੋ ਸਕਦੀ ਸੀ ? ਉਨਾਂ ਨੂੰ ਤਾਂ ਘੋੜੇ ਤੇ ਕਾਠੀ ਪਾਉਦਿਆਂ ਹੀ ਘੰਟਾ ਲੱਗ ਜਾਂਦਾ ਹੋਵੇਗਾ ਤੇ ਪਕੌੜੇ ਕਦੋਂ ਆਉਦੇ ?

ਫਿਰ ਪਰਾਹੁਣੇ ਦੇ ਢਿੱਡ ਵਿੱਚ ਗਰਮਾਂ ਗਰਮ ਚਾਹ ਤੇ ਪਕਾਉੜੇ ਧੱਕੇ ਨਾਲ ਭਰੀਦੇ ਆ, ਜੇ ਤੇ ਪਰਾਹੁਣੇ ਦੇ ਮਿਹਦੇ ਦੀ ਕਿਸਮਤ ਚੰਗੀ ਹੋਈ ਤਾਂ ਅਗਲਾ

ਦੁਪਹਿਰੋਂ ਬਾਅਦ ਸਾਡੇ ਘਰ ਨਹੀਂ ਰੁਕ ਸਕਦਾ ਪਰ ਜੇ ਨਿਕਰਮਾਂ ਰਹਿ ਪਿਆ ਤਾਂ ਚਾਰ ਤਰਾਂ ਦੀਆ ਸਬਜੀਆਂ, ਪਨੀਰ ਦੀ ਭੁਰਜੀ, ਸਲਾਦ, ਰਾਇਤਾ, ਚਾਵਲ ਆਦਿ ਗੱਲ ਕੀ ਜੇ ਪਰਾਹੁਣੇ ਦੇ ਮਿਹਦੇ ਦਾ ਵੱਸ ਚਲਦਾ ਹੁੰਦਾ ਤਾਂ ਪੇਟ ਵਿੱਚੋ ਨਿਕਲ ਕੇ ਉਹ ਪਰਾਹੁਣੇ ਨੂੰ ਕਹਿ ਦਿੰਦਾ...

" ਤੂੰ ਇਸ ਛਿੱਤਰ ਰੋਟੀ ਤੋਂ ਨਹੀਂ ਬਚਣਾਂ ਤੇਰੀ ਮਰਜੀ, ਆਪਾਂ ਤਾਂ ਘਰ ਨੂੰ ਚੱਲੇ ਆਂ, ਉਥੇ ਜਾ ਕੇ ਕੁਝ ਖਾਂਣ ਦਾ ਪਤਾ ਤਾਂ ਲੱਗੂ ਬਈ ਖਾ ਕੀ ਰਹੇ ਆਂ, ਇਥੇ ਤਾ ਇੱਕ ਚੀਜ ਹਾਲੇ ਥੱਲੇ ਨਹੀਂ ਗਈ ਹੁੰਦੀ ਤੇ ਦੂਜੀ ਉਪਰੋ ਆ ਕੇ ਧਾਵਾ ਬੋਲ ਦਿੰਦੀ ਆ"

ਪਰ ਮਜਬੂਰੀ ਆ ਭਾਈ ਪਰਾਹੁਣੇ ਦੇ ਮਿਹਦੇ ਦੀ, ਫਿਰ ਜੁਬਾਂਨ ਪਰਾਹੁਣੇ ਨੂੰ ਕਹੀ ਜਾ ਰਹੀ ਆਂ, ਬਲਵੰਤ ਸਿਆਂ ਉਡਾ ਦੇ ਧੂੜਾਂ ਤੇ ਮੇਹਦਾ ਦੁਹਾਈਆਂ ਪਾਈ ਜਾਂਦਾ, ਹੁਣ ਬਲਵੰਤ ਸਿੰਘ ਕੀਹਦੀ ਕੀਹਦੀ ਸੁਣੇ ?

ਕੁਇੰਟਲ ਭਾਰ ਦੇ ਥੱਲੇ ਲੱਦਿਆ ਮੇਹਦਾ ਡਕਾਰ ਤੇ ਡਕਾਰ ਮਾਰੀ ਜਾਂਦਾ ਆ ਤੇ ਆਪਣੀ ਭਾਸ਼ਾ ਵਿੱਚ ਕਹੀ ਜਾ ਰਿਹਾ ਬਈ ਹੁਣ ਬਹੁਤ ਹੋ ਗਿਆ, ਪਰ ਸਦਕੇ ਜਾਈਏ ਵੱਢੇ ਨੱਕ ਵਾਲੇ ਪੰਜਾਬੀਆ ਦੇ, ਜਿਨਾਂ ਨੇ ਸਵੀਟ ਡਿੱਸ਼ ਵੀ ਹੁਣ ਲਿਆ ਕੇ ਮੋਹਰੇ ਰੱਖ ਦਿੱਤੀ ਆ, ਸਵੀਟ ਡਿੱਸ਼ ਵੱਲ ਦੇਖ ਕੇ ਬਲਵੰਤ ਸਿੰਘ ਦੇ ਮੂੰਹ ਵਿੱਚ ਫਿਰ ਪਾਂਣੀ ਆ ਰਿਹਾ ਪਰ ਮਿਹਦਾ ਹੋਰ ਖਾਣੇ ਦੀ ਮਹਿਕ ਤੋਂ ਵੀ ਘਬਰਾ ਰਿਹਾ ।

ਲੇਕਿਨ ਬਲਵੰਤ ਸਿੰਘ ਨੇਂ ਇਸ ਦੀ ਇੱਕ ਨਹੀਂ ਸੁਣਨੀ, ਗੁਰੂ ਗੁਰੂ ਕਹਿ ਕੇ ਮਸਾਂ ਹੀ ਮੇਹਦੇ ਨੇਂ ਸਵੀਟ ਡਿੱਸ਼ ਦਾ ਭਾਰ ਚੁੱਕਿਆ ਸੀ ਕਿ ਦਸ ਕੁ ਮਿੰਟ ਵਿੱਚ ਹੀ ਪਲੇਟ ਵਿੱਚ ਸਜਾ ਕੇ ਰੱਖੇ ਸੇਬ, ਤੇ ਕੇਲੇ ਆ ਜਾਂਦੇ ਆ, ਇਹ ਹੁਣ ਬਲਵੰਤ ਸਿੰਘ ਦਾ ਪਿਓ ਖਾਊ ?

ਏਨੂੰ ਕਹਿੰਦੇ ਆ ਪਰੇਮ, ਤੇ ਐਸੇ ਪਰੇਮ ਦੇ ਹੜ ਵਗ ਰਹੇ ਆ ਪੰਜਾਂ ਦਰਿਆਵਾਂ ਦੀ ਧਰਤੀ ਤੇ, ਪੰਜਾਬੀ ਨੀਂ ਕਿਸੇ ਦੀ ਨੌਂਹੁੰ ਧੀ ਤੋ ਘੱਟ, ਫੱਟੇ ਚੱਕਣ ਲੱਗੇ ਪਲ ਨੀਂ ਲਾਉਂਦੇ, ਤੇ ਐਹੋ ਜਿਹੇ ਹੀ ਕੁਝ ਫੱਟੇ ਅੱਜ ਲਾਡੀ ਦੇ ਵੱਡੇ ਮਾਂਮੇ ਦੀ ਧੀ ਦੇ ਵਿਆਹ ਤੇ ਚੁੱਕ ਹੋਣੇ ਸਨ, ਇਹ ਜੋ ਵਿਆਹ ਹੋ ਰਿਹਾ ਹੈ ਇਹ ਸੰਨ 2004 ਦੇ ਸਮੇਂ ਦੀ ਗੱਲ ਆ, ਨੇੜਲੇ ਸਾਕ ਹੀ ਆਏ ਸਨ, ਬਹੁਤੇ ਤਾਂ ਸਿੱਧੇ ਪੈਲੇਸ ਵਿੱਚ ਹੀ ਜਾਂਦੇ ਸਨ, ਲਾਡੀ ਤੇ ਬਾਕੀ ਪਰਵਾਰ ਸ਼ੁਕਰ ਵਾਰ ਸ਼ਾਮ ਨੂੰ ਪਹੁੰਚ ਗਿਆ ਸੀ, ਸ਼ਨੀਵਾਰ ਦਾ ਮੇਲ ਤੇ ਐਤਵਾਰ ਦੇ ਫੇਰੇ ਸਨ, ਮਾਮਿਆਂ ਦੇ ਘਰ ਇਹ ਪਹਿਲਾ ਵਿਆਹ ਸੀ, ਵੱਡੀ ਮਾਂਮੀ ਕਹਿੰਦੇ ਰੱਜੇ ਪੁੱਜੇ ਘਰ ਦੀ ਕੁੜੀ ਸੀ(**ਰੱਜੇ ਪੁੱਜੇ ਤੋ ਭਾਵ ਕੀ ਬਈ ਜਿਨਾਂ ਨੂੰ ਭੁੱਖ ਨੀ ਲਗਦੀ**?) ਤੇ ਰਸਮਾਂ ਦਾ ਬਹੁਤ ਖਿਆਲ ਰੱਖਦੀ ਸੀ ।

ਸ਼ਨੀਵਾਰ ਦੀ ਸਵੇਰ, ਲਾਡੀ, ਗੁਰਮੀਤ ਤੇ ਛੋਟੇ ਮਾਂਮੇ ਦੀ ਧੀ ਸਰਬਜੀਤ ਇਹ ਤਿੰਨੇ ਹਾਲੇ ਚਾਹ ਪੀ ਕੇ ਹਟੀਆਂ ਸਨ, ਮੇਲ ਹਾਲੇ ਆਉਣਾਂ ਸ਼ੁਰੂ ਨਹੀਂ ਸੀ ਹੋਇਆ, ਵੱਡੀ ਮਾਂਮੀ ਮੈਨੇਜਰ ਬਣੀ ਘਰ ਵਿੱਚ ਘੁੰਮ ਰਹੀ ਸੀ, ਉਹ ਕੁਝ ਜਿਆਦਾ ਹੀ ਖੁਸ਼ ਸੀ, ਕਾਰਨ ਸੀ ਕਿ ਉਸਦੀ ਇੱਕੋ ਧੀ ਦਾ ਮੰਗਣਾਂ ਜਰਮਨ ਰਹਿੰਦੇ ਮੁੰਡੇ ਨਾਲ ਹੋਇਆ ਸੀ, ਇਹ ਮੰਗਣੀ ਵੀ ਕਿਸੇ ਫੋਜੀ ਐਕਸ਼ਨ ਵਾਂਗ ਹੋਈ ਸੀ, ਮਾਂਮੇ ਦੇ ਇੱਕ ਦੋਸਤ ਨੇ ਬਾਹਰੋ ਆਏ ਮੁੰਡੇ ਦੀ ਦੱਸ ਪਾਈ ਸੀ ਤੇ ਮਾਂਮੇ ਨੂੰ ਕੋਈ ਰਿਸ਼ਤਾ ਲੱਭਣ ਲਈ ਕਿਹਾ ਸੀ, ਮਾਂਮੇ ਨੇ ਘਰ ਆ ਕੇ ਗੱਲ ਕੀਤੀ ਤੇ ਮਾਂਮੀ ਨੇ ਰਾਤ ਤੱਕ ਸਾਰੇ ਟੱਬਰ ਕੋਲੋ ਹਾਂ ਕਹਾ ਕੇ ਦੂਜੇ ਦਿਨ ਹੀ ਕੋਈ ਹੋਰ ਰਿਸ਼ਤਾ ਦੱਸਣ ਦੀ ਥਾਂ ਆਪਣੀ ਧੀ ਦੇ ਦੇਖ ਦਿਖਾਲੇ ਦੀ

ਰਸਮ ਪੂਰੀ ਕਰਨ ਲਈ ਸੁਨੇਹਾਂ ਭਿਜਵਾ ਦਿੱਤਾ ਸੀ, ਮਾਂਮਾ ਹਾਲੇ ਬਲਵੀਰ ਦੇ ਵਿਆਹ ਲਈ ਰਾਜੀ ਨਹੀਂ ਸੀ ਪਰ ਮਾਂਮੀ ਅੱਗੇ ਕਿਸੇ ਦੀ ਇੱਕ ਨਾਂ ਚੱਲੀ, ਇੱਕ ਹਫਤੇ ਬਾਅਦ ਹੀ ਵਿਆਹ ਸੀ ਕਿਉਕਿ ਪਰਦੇਸੀ ਲਾੜਿਆ ਲੋਕ ਜੇ ਕਿਸੇ ਚੀਜ ਦੀ ਕਮੀਂ ਹੁੰਦੀ ਆ ਤਾਂ ਉਹ ਹੈ ਸਮਾਂ, ਸੋ ਕੁਝ ਹੀ ਦਿਨਾਂ ਵਿੱਚ ਤਿਆਰੀ ਕਰਨੀ ਸੀ, ਮਾਮਾ ਆੜਤੀਏ ਕੋਲੋ ਨੋਟਾਂ ਦੀ ਪੰਡ ਵਿਆਜ ਤੇ ਲੈ ਆਇਆ ਸੀ, ਆਮ ਤੌਰ ਤੇ ਉਹ ਕਰਜ ਘੱਟ ਹੀ ਲੈਦੇ ਸਨ ਪਰ ਹੁਣ ਅਚਾਂਨਕ ਬਿਨਾਂ ਤਿਆਰੀ ਵਿਆਹ ਤੇ ਉਹ ਮਾਂਮੀ ਕਹਿੰਦੀ ਬਈ ਸਾਡੀ ਇੱਕ ਧੀ ਆ, ਵਿਆਹ ਗੱਡ ਕੇ ਕਰਨਾਂ ਤੇ ਵਿਆਹ ਵੇਲੇ ਆੜਤੀਏ ਵੀ ਖਾਲੀ ਨਹੀਂ ਸੀ ਮੋੜਦੇ......।

" ਸਾਬੀ ਚਲੋ ਗੁਰਦਵਾਰੇ ਮੱਥਾ ਟੇਕ ਕੇ ਆਈਏ"।

ਲਾਡੀ ਨੇਂ ਅਚਾਂਨਕ ਹੀ ਮਾਮੇ ਦੀ ਧੀ ਨੂੰ ਕਿਹਾ ।

" ਐਸ ਵੇਲੇ ਤਾਂ ਗੁਰਦਵਾਰੇ ਕੋਈ ਹੋਣਾ ਨਹੀਂ, ਨਾਲੇ ਪਾਠ ਤਾਂ ਆਪਣੇਂ ਘਰ ਰੱਖਿਆ ਹੋਇਆ"। ਸਾਬੀ ਨੂੰ ਗੁਰਦਵਾਰੇ ਜਾਂਣ ਦੀ ਗੱਲ ਕੁਝ ਸਮਝ ਨਹੀਂ ਸੀ ਆਈ ।

" ਗੁਰਦਵਾਰੇ ਕੋਈ ਨਾਂ ਵੀ ਹੋਵੇ ਗੁਰਦਵਾਰਾ ਤਾਂ ਆਪਣੀ ਥਾਂ ਤੇ ਹੋਵੇਗਾ, ਨਾਲੇ ਕੁਝ ਬਾਹਰ ਦੀ ਹਵਾ ਲੈਣੀ ਚਾਹੁੰਦੀ ਆਂ, ਚੱਲੀਏ ਦੀਦੀ ?"।

ਲਾਡੀ ਨੇਂ ਕਿਹਾ ਤੇ ਨਾਲ ਗੁਰਮੀਤ ਨੂੰ ਵੀ ਪੁੱਛਿਆ ।

" ਚਲੋ, ਆਪਾਂ ਏਥੇ ਕਰਨਾਂ ਵੀ ਕੀ ਆ"। ਗੁਰਮੀਤ ਵੀ ਉਠ ਪਈ, ਉਹ ਤਿੰਨੇ ਘਰੋ ਬਾਹਰ ਆ ਗਈਆਂ ਤੇ ਗੁਰਦਵਾਰੇ ਦੇ ਰਾਹੇ ਪੈ ਗਈਆਂ, ਲਾਡੀ ਹੁਣੀ ਮਾਮਿਆਂ ਦੇ ਸਕੂਲ ਦੀਆਂ ਛੁੱਟੀਆਂ ਵਿੱਚ ਹੀ ਆਉਦੀਆਂ ਸਨ, ਕੇਵਲ ਸਿੰਘ ਦੇ ਚਲਾਂਣੇ ਬਾਅਦ ਰਿਸ਼ਤੇਦਾਰੀ ਵਿੱਚ ਆਉਣਾਂ ਜਾਣਾ ਤਕਰੀਬਨ ਬੰਦ ਹੀ ਹੋ ਗਿਆ ਸੀ, ਲਾਡੀ ਨੂੰ ਮਾਂਮਿਆ ਦੇ ਆਏ ਤਿੰਨ ਸਾਲ ਹੋਣ ਵਾਲੇ ਸਨ, ਆਪਸ ਵਿੱਚ ਮਸਤੀ ਕਰਦੀਆਂ ਉਹ ਜਾ ਹੀ ਰਹੀਆਂ ਸਨ ਤੇ ਇਹ ਵੀ ਭੁੱਲ ਗਈਆਂ ਸਨ ਕਿ ਤੰਗ ਜਿਹੀ ਗਲੀ ਸਾਰੀ ਉਨਾਂ ਨੇਂ ਬਰਾਬਰ ਜਾਂਦੀਆਂ ਨੇਂ ਮੱਲੀ ਹੋਈ ਸੀ, ਪਿੱਛਿਓ ਸਾਈਕਲ ਦੀ ਘੰਟੀ ਸੁਣ ਕੇ ਉਨਾਂ ਦੇ ਚਿਹਰੇ ਪਿੱਛੇ ਨੂੰ ਘੁੰਮ ਗਏ, ਇੱਕ ਗੱਭਰੂ ਸਿਰ ਤੇ ਸਾਫਾ ਜਿਹਾ ਬੰਨੀ ਆ ਰਿਹਾ ਸੀ, ਉਹ ਜਰਾ ਪਾਸੇ ਨੂੰ ਹੋ ਗਈਆਂ ਤੇ ਗੱਭਰੂ ਬਚਾ ਕੇ ਕੋਲ ਦੀ ਲੰਘ ਗਿਆ, ਗੱਭਰੂ ਦੀ ਉਡਦੀ ਜਿਹੀ ਨਜਰ ਇਨਾਂ ਕੁੜੀਆ ਤੇ ਪੈ ਚੁੱਕੀ ਸੀ, ਉਹ ਕੁਝ ਅੱਗੇ ਜਾ ਕੇ ਜਰਾ ਕੁ ਪਿੱਛੇ ਮੁੜ ਕੇ ਕੁੜੀਆਂ ਨੂੰ ਦੁਬਾਰਾ ਦੇਖਣ ਦੀ ਇੱਛਾ ਤੇ ਕਾਬੂ ਨਾਂ ਪਾ ਸਕਿਆ, ਹਲਕੀ ਜਿਹੀ ਝਾਤ ਮਾਰ ਕੇ ਉਸ ਨੇਂ ਚਿਹਰਾ ਘੁਮਾਇਆ ਹੀ ਸੀ ਕਿ ਗਲੀ ਦੇ ਮੋੜ ਤੋ ਇੱਕ ਬੱਚਾ ਸਾਈਕਲ ਨੂੰ ਹਵਾ ਬਣਾਈ ਆ ਰਿਹਾ ਸੀ, ਗੱਭਰੂ ਨੇਂ ਬਹੁਤ ਕੋਸ਼ਿਸ਼ ਕੀਤੀ ਕਿ ਬੱਚੇ ਨੂੰ ਬਚਾ ਸਕੇ ਪਰ ਦੋਵਾਂ ਸਾਈਕਲਾਂ ਦੀ ਆਪਸ ਵਿੱਚ ਜੱਫੀ ਜਿਹੀ ਪੈ ਹੀ ਗਈ, ਬੱਚਾ ਭੁੜਕ ਕੇ ਥੱਲੇ ਡਿੱਗ ਪਿਆ, ਗੱਭਰੂ ਦੀ ਵੀ ਕਲਾਬਾਜੀ ਲੱਗ ਗਈ ਪਰ ਉਹ ਫੁਰਤੀ ਵਰਤਦਾ ਹੋਇਆ ਜਲਦੀ ਨਾਲ ਉਠਿਆ ਤੇ ਬੱਚੇ ਨੂੰ ਫੜ ਕੇ ਉਠਾਉਦਾ ਹੋਇਆ ਕਹਿਣ ਲੱਗਾ ,

" ਉਹ ਨਿਰਮਲ ਸੱਟ ਤਾਂ ਨਹੀਂ ਲੱਗੀ ?"। ਇਹ ਨਿਰਮਲ ਸੀ, ਹੁਣੇ ਹੁਣੇ ਸਾਈਕਲ ਸਿਖਿਆ ਸੀ ਤੇ ਚਾਅ ਨਾਲ ਗਲੀ ਵਿੱਚ ਭਜਾਈ ਫਿਰਦਾ ਸੀ ।

" ਚਾਚਾ ਜੀ, ਥੋੜੀ ਜਿਹੀ ਲੱਗੀ ਆ, ਪਰ ਤੁਸੀਂ ਬੀਬੀ ਨੂੰ ਨਾਂ ਦੱਸਿਓ, ਓਨੇ ਸੈਕਲ ਨੀਂ ਚਲਾਉਣ ਦੇਣਾਂ"।

ਨਿਰਮਲ ਨੇਂ ਢਿੱਲਾ ਜਿਹਾ ਮੂੰਹ ਕਰਕੇ ਕਿਹਾ, ਉਹਦੇ ਲਈ ਸੱਟ ਕੋਈ ਖਾਸ ਮਸਲਾ ਨਹੀਂ ਸੀ, ਬੱਸ ਸਾਈਕਲ ਚਲਾਉਣਾ ਮਨਾਂ ਨਾਂ ਹੋ ਜਾਵੇ, ਗੱਭਰੂ ਨੇਂ ਆਪਣੀ ਤਸੱਲੀ ਕੀਤੀ ਕਿ ਨਿਰਮਲ ਦੇ ਵਾਕਿਆ ਹੀ ਬਹੁਤੀ ਸੱਟ ਤਾਂ ਨਹੀਂ ਲੱਗੀ, ਤੇ ਫੇਰ ਉਸਨੇਂ ਬੱਚੇ ਨੂੰ ਉਸਦੀ ਸਾਈਕਲ ਖੜੀ ਕਰ ਕੇ ਦਿੱਤੀ ਤੇ ਨਿਰਮਲ ਸਾਈਕਲ ਲੈ ਕੇ ਨੌਂ ਦੋ ਗਿਆਰਾਂ ਹੋ ਗਿਆ ।

" ਵੀਰੇ ਮੈਨੂੰ ਲਗਦਾ ਇਹ ਨਿਰਮਲ ਦੀ ਬੀਬੀ ਨੂੰ ਦੱਸਣਾਂ ਈ ਪੈਣਾਂ, ਪਰਸੌ ਦਾ ਇਹ ਸਾਰਾ ਦਿਨ ਸਾਈਕਲ ਤੋਂ ਈ ਨਹੀਂ ਉਤਰਦਾ"।

ਸਾਬੀ ਨੇਂ ਗੱਭਰੂ ਨੂੰ ਕਿਹਾ ।

" ਬੱਚਾ ਆ ਭੈਂਣ, ਨਵਾਂ ਨਵਾਂ ਸਾਈਕਲ ਸਿੱਖਿਆ ਆ, ਉਹਦਾ ਹਾਲੇ ਚਾਅ ਨਹੀਂ ਲੱਥਾ"।

ਗੱਭਰੂ ਨੇੜੇ ਆ ਕੇ ਐਕਸੀਡੈਂਟ ਦੀ ਗਵਾਹ ਸਾਬੀ ਨੂੰ ਕਹਿਣ ਲੱਗਾ ।

" ਉਹ ਤਾਂ ਬੱਚਾ ਆ, ਪਰ ਜੇ ਵੱਡੇ ਪਿੱਛਾ ਮੁੜ ਮੁੜ ਕੇ ਨਾਂ ਦੇਖਣ ਤਾਂ ਵੀ ਟੱਕਰ ਹੋਣ ਤੋ ਬਚ ਸਕਦੀ ਸੀ, ਤੁਹਾਡੇ ਤਾਂ ਕੋਈ ਸੱਟ ਸੁੱਟ ਨੀਂ ਲੱਗੀ ?"।

ਲਾਡੀ ਨੇਂ ਗੱਭਰੂ ਨੂੰ ਟਕੋਰ ਲਾਈ, ਗੱਭਰੂ ਦਾ ਚਿਹਰਾ ਲਾਲ ਹੋ ਗਿਆ, ਉਸਨੂੰ ਕੁਝ ਸੁੱਝ ਨਹੀਂ ਸੀ ਰਿਹਾ, ਉਹ ਸੰਨ ਤੋ ਫੜੇ ਚੋਰ ਵਰਗਾ ਹੋ ਗਿਆ, ਸਾਬੀ ਨੇਂ ਵੀ ਉਸਦੀ ਖਸਤਾ ਹਾਲਤ ਦੇਖ ਲਈ ਸੀ ਤੇ ਉਹ ਗੱਲ ਨੂੰ ਆਪਣੇ ਹੱਥ ਲੈਂਦੀ ਕਹਿਣ ਲੱਗੀ...।

" ਵੀਰ ਘਰ ਨੀਂ ਆਉਣਾ ? ਤਾਈ ਜੀ ਤੇ ਚਰਨਜੀਤ ਵੀ ਨਹੀਂ ਦਿਸੀ"।

" ਉਹ ਬੇਬੇ ਨੂੰ ਕੱਲ ਦਾ ਬੁਖਾਰ ਹੋਇਆ ਪਿਆ ਤੇ ਚੰਨੀਂ ਘਰ ਦਾ ਕੰਮ ਨਬੇੜ ਕੇ ਆਉਗੀ, ਮੈ ਵੀ ਬੱਸ ਇੱਕ ਜਰੂਰੀ ਕੰਮ ਕਰਕੇ ਆਇਆ, ਚੰਗਾ ਸਾਸਰੀ ਕਾਲ"।

ਗੱਭਰੂ ਜਿਵੇਂ ਜਾਂਨ ਛੁਡਾ ਕੇ ਭੱਜਾ ਸੀ, ਇਸ ਗੱਲਬਾਤ ਵਿੱਚ ਉਸਨੇ ਨਜਰ ਚੁੱਕ ਕੇ ਇੱਕ ਵਾਰ ਵੀ ਦੂਜੀਆਂ ਕੁੜੀਆ ਵੱਲ ਨਹੀਂ ਸੀ ਦੇਖਿਆ ।

" ਇਹ ਕੌਣ ਆਂ ਸਾਬੀ ?"। ਲਾਡੀ ਨੂੰ ਗੱਭਰੂ ਦੀ ਸ਼ਰਮਿੰਦਗੀ ਤੇ ਹਾਸਾ ਆ ਰਿਹਾ ਸੀ ।

" ਇਹ ਹਰਦੇਵ ਵੀਰ ਆ, ਸਾਡੇ ਪਿੰਡ ਦਾ ਸਭ ਤੋ ਚੰਗਾ ਮੁੰਡਾ, ਤਾਈ ਜੀਤ ਕੋਰ ਦਾ ਪੁੱਤ "। ਸਾਬੀ ਨੇਂ ਦੱਸਿਆ ।

" ਤਾਈ ਜੀਤ ਕੌਰ ਕਿਓ, ਤਾਏ ਦਾ ਨਾਂ ਕਿਓ ਨੀ ਲੈਂਦੀ?"। ਲਾਡੀ ਨੂੰ ਤਾਈ ਦਾ ਨਾਂਮ ਲੈਣਾ ਅਜੀਬ ਜਿਹਾ ਲੱਗਿਆ, ਬੱਚਾ ਭਾਵੇ ਔਰਤ ਨੇਂ ਹੀ ਪੈਦਾ ਕੀਤਾ ਹੁੰਦਾ ਪਰ ਨਾਂ ਪਿਓ ਦਾ ਹੀ ਲਿਆ ਜਾਂਦਾ ਆ ਸਾਰੇ ਜਹਾਂ ਸੇ ਅੱਛੇ ਹਿੰਦੋਸਤਾਂਨ ਵਿੱਚ ।

" ਤਾਇਆ ਵਿਚਾਰਾ ਹੈ ਨਹੀਂ, ਬਹੁਤ ਸਾਲ ਪਹਿਲਾਂ ਕਿਸੇ ਨੇਂ ਉਸ ਦਾ ਕਤਲ ਕਰ ਦਿੱਤਾ ਸੀ"। ਸਾਬੀ ਨੇਂ ਹੋਰ ਜਾਂਣਕਾਰੀ ਦਿੱਤੀ ।

" ਓਹ, ਬਹੁਤ ਬੁਰਾ ਹੋਇਆ, ਕੀ ਕਰਦਾ ਆ ਇਹ ?"।

ਲਾਡੀ ਦੀ ਗੱਭਰੂ ਵਿੱਚ ਦਿਲਚਸਪੀ ਪਤਾ ਨਹੀਂ ਕਿਓ ਜਾਗ ਰਹੀ ਸੀ ।

" ਬੀ ਏ ਕਰ ਲਈ ਆ, ਫਸਟ ਕਲਾਸ ਨੰਬਰ ਪਰ ਰਿਸ਼ਵਤ ਦੇ ਪੈਸੇ ਕੋਲ ਨਹੀਂ ਤੇ ਨਾਲੇ ਘਰ ਦਾ ਖਰਚ ਤੋਰਨ ਵਾਲਾ ਕੋਈ ਨਹੀਂ, ਕਨੇਡਾ ਵਾਲੇ ਹਰਬੰਸ ਸਿੰਘ ਦੀ ਪੰਜ ਕਿੱਲੇ ਜਮੀਨ ਠੇਕੇ ਤੇ ਲੈ ਕੇ ਵਾਹੁਦਾ ਆ, ਤੂੰ ਪਰ ਇਹ ਸਭ ਕਿਓ ਪੁੱਛੀ ਜਾਂਦੀ ਆ ?" ।

ਸਾਬੀ ਨੇਂ ਦੱਸਿਆ ਵੀ ਤੇ ਸਵਾਲ ਵੀ ਕੀਤਾ ।

" ਲਾਡੀ ਨੂੰ ਤਾ ਸਾਰੇ ਪੰਜਾਬ ਦੇ ਲੋਕਾਂ ਦੀ ਕਹਾਂਣੀ ਦੱਸ ਦਈਏ ਤਾਂ ਇਹ ਕਹੂਗੀ ਚਲੋ ਹੁਣ ਆ ਹਰਿਆਂਣੇ ਵਾਲਿਆ ਬਾਰੇ ਵੀ ਕੁਝ ਜਾਣ ਲਈਏ, ਪਤਾ ਨਹੀਂ ਇਹਦੇ ਸਿਰ ਵਿੱਚ

ਰੱਬ ਨੇਂ ਕਿੰਨੀ ਕੁ ਥਾਂ ਬਣਾ ਕੇ ਭੇਜੀ ਆ, ਹਰ ਕਿਸੇ ਨਾਲ ਮਗਜ ਖਪਾਈ ਕਰਨ ਦਾ ਕੋਈ ਮੌਕਾ ਨਹੀਂ ਛੱਡਦੀ"।
ਗੁਰਮੀਤ ਵਿੱਚੋ ਹੀ ਬੋਲੀ, ਗੁਰਮੀਤ ਨੂੰ ਪਤਾ ਸੀ ਕਿ ਲਾਡੀ ਜੇ ਸੁਰੂ ਹੋ ਗਈ ਤਾਂ ਫਿਰ ਸਾਰੀ ਰਾਂਮ ਕਹਾਂਣੀ ਸੁਣੇ ਤੇ ਸੁਣਾਏ ਬਿਨਾਂ ਜਾਂਨ ਨੀ ਛੱਡਦੀ ।
" ਕਿਸੇ ਬਾਰੇ ਵੀ ਜਾਂਨਣਾ ਚੰਗੀ ਗੱਲ ਆ, ਆਂਮ ਤੌਰ ਤੇ ਅਸੀ ਸਾਰਾ ਦਿਨ ਬੇਕਾਰ ਦੀਆਂ ਗੱਲਾ ਕਰ ਕੇ ਵੀ ਸਮੇਂ ਦੀ ਕਤਲੇਆਮ ਕਰਦੇ ਰਹੀਦਾ, ਫਿਰ ਜੇ ਸਾਰੀ ਦੁਨੀਆਂ ਇਸ ਲਈ ਹੀ ਅਜਨਬੀ ਰਹਿ ਗਈ ਕਿ ਸਾਨੂੰ ਉਨਾਂ ਵਿੱਚ ਕੋਈ ਦਿਲਚਸਪੀ ਨਹੀਂ ਸੀ ਤਾ ਇਹ ਵੀ ਕਿੱਧਰਲੀ ਸਿਆਂਣਪ ਆ ?" ।
ਲਾਡੀ ਕੋਲ ਹਮੇਸਾ ਹਰ ਗੱਲ ਦਾ ਜਵਾਬ ਮੌਜੂਦ ਹੁੰਦਾ ਸੀ , ਏਨੇ ਨੂੰ ਉਹ ਗੁਰਦਵਾਰੇ ਕੋਲ ਆ ਗਈਆਂ, ਬਾਹਰ ਇੱਕ ਸਾਈਕਲ ਖੜਾ ਸੀ, ਉਸਦੇ ਸਾਈਕਲ ਨੂੰ ਦੇਖ ਕੇ ਸਾਬੀ ਫੇਰ ਕਹਿਣ ਲੱਗੀ......॥
" ਲਓ ਹਰਦੇਵ ਵੀਰ ਵੀ ਹਾਜਰੀ ਭਰਨ ਡਿਹਾ, ਜਦੋਂ ਸਭ ਗੁਰਦਵਾਰੇ ਵਿੱਚੋ ਬਾਹਰ ਜਾ ਰਹੇ ਹੁੰਦੇ ਆ ਤਾਂ ਇਹ ਅੰਦਰ ਜਾ ਰਿਹਾ ਹੁੰਦਾ ਆ ਪਤਾ ਨਹੀਂ ਰੱਬ ਨਾਲ ਕੀ ਗੁਪਤ ਗੱਲ ਕਰਦਾ ਹੋਵੇਗਾ"।
ਹੁਣ ਉਹ ਵੀ ਚੁੱਪਚਾਪ ਅੰਦਰ ਜਾ ਵੜੀਆਂ, ਗਰੰਥੀ ਸਿੰਘ ਤਾਂ ਵਿਆਹ ਵਾਲੇ ਘਰ ਸਨ, ਵੈਸੇ ਵੀ ਪਿੰਡ ਦੇ ਲੋਕ ਗੁਰਦਵਾਰੇ ਵਿੱਚ ਲੋੜ ਤੋ ਵੱਧ ਇੱਕ ਮਿੰਟ ਵੀ ਨਹੀਂ ਸੀ ਰੁਕਦੇ, ਕਿਧਰੇ ਗਲਤੀ ਨਾਲ ਰੱਬ ਖੁਦ ਗੁਰਦਵਾਰੇ ਆ ਗਿਆ ਤੇ ਕਿਸੇ ਸ਼ਰਧਾਲੂ ਨੂੰ ਦਰਸ਼ਨ ਹੋ ਗਏ ਤਾਂ ਮਨ ਵਿੱਚ ਪ੍ਰੇਮ ਵਸ ਗਿਆ ਤਾਂ ਐਨੇ ਸਾਲਾਂ ਦੀਆਂ ਪਾਲੀਆ ਦੁਸ਼ਮਣੀਆਂ ਰੇਤ ਦੀ ਕੰਧ ਬਣ ਸਕਦੀਆ ਹਨ ਇਸ ਲਈ ਸਾਵਧਾਂਨੀ ਵਰਤਣੀਂ ਹੀ ਠੀਕ ਆ, ਗੱਭਰੂ ਦੇ ਹੱਥ ਜੁੜੇ ਹੋਏ ਸਨ ਤੇ ਅੱਖਾਂ ਬੰਦ ਸੀ, ਉਸਨੂੰ ਕਿਸੇ ਦੇ ਆਉਣ ਦਾ ਕੋਈ ਇਲਮ ਨਹੀਂ ਸੀ, ਨੰਗੇ ਪੈਰੀ ਤੁਰਦੀਆ ਕੁੜੀਆ ਦੇ ਪੈਰਾਂ ਦੀ ਪਦਚਾਪ ਵੀ ਸੁਣਾਈ ਨਹੀਂ ਸੀ ਦਿੰਦੀ, ਲਾਡੀ ਹੁਣੀ ਚੂੜੀਆਂ ਪਾਉਦੀਆ ਨਹੀਂ ਸਨ ਤੇ ਸਾਬੀ ਦੀ ਉਪਰ ਦੀ ਪਾਈ ਕੋਟੀ ਨੇਂ ਚੂੜੀਆ ਦੀ ਛਣਕਾਰ ਨਹੀਂ ਸੀ ਹੋਣ ਦਿੱਤੀ, ਉਹ ਵੀ ਮੱਥਾ ਟੇਕ ਕੇ ਬੈਠ ਗਈਆ, ਗੱਭਰੂ ਦੀ ਲਿਵ ਹਾਲੇ ਟੁੱਟੀ ਨਹੀਂ ਸੀ, ਗੁਰਮੀਤ ਉਠ ਕੇ ਜਾਂਣ ਦਾ ਇਸ਼ਾਰਾ ਕਰ ਰਹੀ ਸੀ ਪਰ ਲਾਡੀ ਉਠ ਨਹੀਂ ਸੀ ਰਹੀ, ਕੁਝ ਮਿੰਟਾਂ ਦੀ ਅਰਦਾਸ ਤੋ ਬਾਅਦ ਗੱਭਰੂ ਉੱਠਿਆ ਤੇ ਪਰਕਰਮਾਂ ਕਰਨ ਲੱਗ ਪਿਆ, ਜਦੋ ਪਰਕਰਮਾਂ ਕਰ ਕੇ ਮੁੜਿਆ ਤਾਂ ਉਸ ਨੂੰ ਕਿਸੇ ਹੋਰ ਦੇ ਬੈਠੇ ਹੋਣ ਦਾ ਅਹਿਸਾਸ ਹੋਇਆ, ਸਾਬੀ ਹੁਣਾਂ ਨੂੰ ਦੇਖ ਕੇ ਉਹ ਫੇਰ ਕੁਝ ਸ਼ਰਮਾਇਆ ਤੇ ਕੁਝ ਮੁਸਕਰਾਇਆ ।

ਹੁਣ ਲਾਡੀ ਉਸ ਨੂੰ ਧਿਆਂਨ ਨਾਲ ਦੇਖ ਰਹੀ ਸੀ, ਛੋਟੀ ਛੋਟੀ ਦਾਹੜੀ, ਸਧਾਰਨ ਜਿਹੇ ਕੱਪੜੇ ਪਰ ਦੇਖਣ ਨੂੰ ਕਿਸੇ ਚੰਗੀ ਤਹਿਜੀਬ ਦਾ ਮਾਲਕ, ਤਕਰੀਬਨ ਛੇ ਫੁੱਟ ਕੱਦ, ਗੁਲਾਬੀ ਜਿਹਾ ਰੰਗ ਤੇ ਉਦਾਸ ਜਿਹੀਆ ਅੱਖਾਂ, ਧਿਆਨ ਨਾਲ ਦੇਖਣ ਵਾਲਾ ਕਹਿ ਸਕਦਾ ਸੀ ਕਿ ਇਹ ਗੱਭਰੂ ਕਿਸੇ ਡੂੰਘੀ ਸੋਚ ਵਿੱਚ ਹੈ, ਲਾਡੀ ਨੂੰ ਉਹ ਚੰਗਾ ਲੱਗਿਆ, ਅੱਜ ਇਹ ਪਹਿਲਾ ਮੌਕਾ ਸੀ ਕਿ ਕਿਸੇ ਗੱਭਰੂ ਨੂੰ ਵਾਰ ਵਾਰ ਦੇਖਣ ਨੂੰ ਮਨ ਕਰਦਾ ਸੀ, ਐਸਾ ਕੀ ਹੈ ਇਸ ਗੱਭਰੂ ਵਿੱਚ ?

ਲਾਡੀ ਦਾ ਮਨ ਬਿਨਾਂ ਕਿਸੇ ਕਾਰਨ ਡੋਲਣ ਵਾਲਾ ਹੈ ਵੀ ਨਹੀਂ ਸੀ, ਉਸਦੇ ਮਨ ਦੀ ਅਵਾਜ ਸੀ ਕਿ ਇਸ ਗੱਭਰੂ ਬਾਰੇ ਹੋਰ ਕਈ ਕੁਝ ਜਾਂਨਣਾਂ ਜਰੂਰੀ ਹੈ, ਗੱਭਰੂ ਪ੍ਰਕਰਮਾਂ ਕਰਨ ਤੋਂ ਬਾਅਦ ਪਰਾਤ ਵਿੱਚ ਪਿਆ ਪ੍ਰਸਾਦਿ ਲੈ ਕੇ ਬੈਠੀਆਂ ਕੁੜੀਆ ਨੂੰ ਦੇਣ ਲੱਗ ਪਿਆ, ਪ੍ਰਸਾਦਿ ਦਿੰਦੇ ਵਕਤ ਉਸ ਨੇਂ ਦੇਖਿਆ ਕਿ ਲਾਡੀ ਦੀ ਨਜਰ ਉਸਦੇ ਚਿਹਰੇ ਤੇ ਟਿਕੀ ਹੈ, ਗੱਭਰੂ ਇਹ ਦੇਖ ਕੇ ਹੋਰ ਵੀ ਝਿਝਕ ਗਿਆ ਤੇ ਜਲਦੀ ਨਾਲ ਪ੍ਰਸਾਦਿ ਦੇ ਕੇ ਪਰਾਤ ਵਾਪਸ ਰੱਖਣ ਚਲੇ ਗਿਆ, ਹੁਣ ਉਹ ਬਾਹਰ ਆ ਗਏ ਸਨ.........।।

" ਕੋਈ ਭੁੱਲ ਬਖਸ਼ਾ ਰਹੇ ਸੀ ਰੱਬ ਕੋਲੋ ?"

ਲਾਡੀ ਨੇਂ ਬਿਨਾਂ ਝਿਝਕ ਗੱਭਰੂ ਨੂੰ ਪੁੱਛ ਲਿਆ, ਉਹ ਜਾਂਣ ਗਈ ਸੀ ਕਿ ਮੁੰਡਿਆਂ ਕੋਲੋ ਜਿੰਨਾਂ ਕੁੜੀਆਂ ਝਕਦੀਆ ਹਨ ਇਹ ਓਨੇ ਹੀ ਕੁੜੀਆਂ ਨੂੰ ਕਮਜੋਰ ਸਮਝਦੇ ਹਨ ਇਸ ਲਈ ਲਾਡੀ ਕਦੇ ਐਸਾ ਮੌਕਾ ਹੀ ਨਹੀਂ ਸੀ ਬਣਨ ਦਿੰਦੀ, ਲਾਡੀ ਦੇ ਇਸ ਸਵਾਲ ਦੀ ਗੱਭਰੂ ਨੂੰ ਬਿਲਕੁਲ ਹੀ ਉਮੀਦ ਨਹੀਂ ਸੀ, ਉਹ ਆਪਣਾ ਸਾਈਕਲ ਚੁੱਕ ਕੇ ਤੁਰਨ ਦੀ ਤਿਆਰੀ ਕਰ ਹੀ ਰਿਹਾ ਸੀ ਕਿ ਲਾਡੀ ਬੋਲ ਪਈ ਸੀ ।

" ਜੀ ਭੁੱਲ ਕਰਨ ਤੋਂ ਪਹਿਲਾਂ ਹੀ ਦਾਤੇ ਕੋਲੋ ਸੁਮੱਤ ਦੀ ਮੰਗ ਕਰ ਲੈਂਦਾ ਹਾਂ, ਭੁੱਲ ਦੇ ਹੋਣ ਤੋ ਬਾਅਦ ਉਸਦਾ ਬਖਸ਼ਿਆ ਜਾਣਾ ਮੇਰੀ ਸੋਚ ਅਨੁਸਾਰ ਸੰਭਵ ਨਹੀਂ, ਚੰਗਾ ਜੀ ਸਾਸਰੀ ਕਾਲ"। ਤੇ ਏਨੀਂ ਗੱਲ ਕਹਿ ਕੇ ਗੱਭਰੂ ਫਿਰ ਹਵਾ ਨੂੰ ਗੰਢਾਂ ਦੇ ਗਿਆ ।

" ਕਮਾਲ ਦਾ ਮੁੰਡਾ ਆ, ਬਹੁਤ ਪਤੇ ਦੀ ਗੱਲ ਕਹਿ ਗਿਆ"।

ਲਾਡੀ ਉਸਦੀ ਗੱਲ ਦੇ ਭਾਵ ਨੂੰ ਪੂਰੀ ਗਹਿਰਾਈ ਤੱਕ ਸਮਝਣ ਦੀ ਕੋਸ਼ਿਸ਼ ਕਰ ਰਹੀ ਸੀ ।

" ਗਰੀਬ ਹੋਣ ਕਰਕੇ ਲੋਕ ਹਰਦੇਵ ਵੀਰ ਦੀ ਬਹੁਤੀ ਕਦਰ ਨਹੀਂ ਕਰਦੇ ਪਰ ਇਥੇ ਸਭ ਜਾਂਣਦੇ ਆ ਬਈ ਹਰਦੇਵ ਕੋਈ ਸਤਯੁਗੀ ਮੁੰਡਾ ਆ, ਜੋ ਕੁਝ ਤਾਈ ਜੀਤ ਕੋਰ ਨਾਲ ਹੋਇਆ ਜੇ ਰੱਬ ਇਹੋ ਜਿਹਾ ਪੁੱਤ ਨਾਂ ਦਿੰਦਾ ਤਾਂ ਹੁਣ ਤੱਕ ਕਦੇ ਦੀ ਖੂਹ ਖਾਤੇ ਪੈ ਗਈ ਹੁੰਦੀ"।

ਸਾਬੀ ਨੂੰ ਤਾਈ ਦੀ ਉਸਦੇ ਸ਼ਰੀਕਾਂ ਵੱਲੋ ਕੀਤੀ ਦੁਰਦਸ਼ਾ ਦਾ ਵੀ ਕੁਝ ਪਤਾ ਸੀ, ਭਾਵੇਂ ਇਸ ਪਿੰਡ ਵਿੱਚ ਕੋਈ ਖੁੱਲ ਕੇ ਗੱਲ ਨਹੀਂ ਸੀ ਕਰਦਾ ਪਰ ਬਹੁਤ ਸਾਰੇ ਲੋਕ ਬਹੁਤ ਕੁਝ ਜਾਂਣਦੇ ਸੀ ।

" ਉਹ ਕਹਿੰਦਾ ਸੀ ਤਾਈ ਬਿਮਾਰ ਆ, ਚਲ ਤਾਈ ਨੂੰ ਦੇਖਣ ਚੱਲੀਏ"।

ਲਾਡੀ ਦੀ ਇਸ ਮੰਗ ਤੇ ਦੋਵਾਂ ਨੇਂ ਇੱਕ ਦੂਜੀ ਵੱਲ ਦੇਖਿਆ ।

" ਸਾਬੀ ਤੂੰ ਇਹਦੇ ਨਾਲ ਜਿੱਥੇ ਮਰਜੀ ਜਾ ਪਰ ਮੈਂ ਚੱਲੀ ਆਂ ਘਰ, ਫਿਰ ਵੱਡੀ ਮਾਂਮੀ ਨੇਂ ਕਹਿਣਾਂ ਪਰਾਹੁਣੀਆਂ ਬਣ ਕੇ ਫਿਰਦੀਆਂ ਰਹੀਆਂ, ਡੱਕਾ ਤੋੜ ਕੇ ਦੋਹਰਾ ਨੀਂ ਕਰਾਇਆ"। ਗੁਰਮੀਤ ਨੇਂ ਫੈਸਲਾ ਦੇ ਦਿੱਤਾ, ਗੁਰਮੀਤ ਮਾਂਮੇ ਦੇ ਘਰ ਵੱਲ ਤੁਰ ਪਈ ਤੇ ਸਾਬੀ ਤੇ ਲਾਡੀ ਹਰਦੇਵ ਦੇ ਘਰ ਵੱਲ ।

" ਦੀਦੀ ਤੈਨੂੰ ਇਕਦੰਮ ਹਰਦੇਵ ਵੀਰ ਤੇ ਉਹਦੇ ਘਰਦਿਆਂ ਵਿੱਚ ਐਨੀਂ ਦਿਲਚਸਪੀ ਕਿਓ ?"। ਸਾਬੀ ਲਈ ਇਹ ਬਹੁਤ ਅਜੀਬ ਗੱਲ ਸੀ, ਆਂਮ ਤੌਰ ਤੇ ਕੁੜੀਆਂ ਕਦੇ ਵੀ ਆਪਣੀ ਮਨਆਈ ਗੱਲ ਨੂੰ ਪੂਰੀ ਕਰਨ ਤੋ ਪਹਿਲਾਂ ਸੌ ਵਾਰ ਸੋਚਦੀਆਂ ਸਨ ਪਰ ਲਾਡੀ ਦੇ ਕੰਮ ਕੁੜੀਆਂ ਵਾਲੇ ਘੱਟ ਤੇ ਮੁੰਡਿਆਂ ਵਾਲੇ ਜਿਆਦਾ ਸਨ ।

“ ਕਿਓ ਨਿੱਕੀਏ, ਘਬਰਾ ਰਹੀ ਆਂ ? ਕਿਸੇ ਵਿੱਚ ਦਿਲਚਸਪੀ ਲੈਣ ਤੋਂ ਪਹਿਲਾਂ ਕੀ ਸਰਪੰਚ ਦੀ ਮੋਹਰ ਲਵਾਉਣੀ ਪਊ ? ਮੈਂ ਇੱਕ ਮਨੁੱਖ ਹਾਂ ਤੇ ਹਰ ਮਨੁੱਖ ਦੇ ਮਨ ਵਿੱਚ ਕਿਸੇ ਵੀ ਵੇਲੇ ਕੁਝ ਵੀ ਆ ਸਕਦਾ ਆ, ਕੀ ਮੈਨੂੰ ਹਰ ਗੱਲ ਸੋਚਣ ਤੋ ਪਹਿਲਾਂ ਇਹ ਸੋਚਣਾਂ ਚਾਹੀਦਾ ਆ ਕਿ ਲੋਕ ਕੀ ਕਹਿਣਗੇ ? ਲੋਕਾਂ ਨੇ ਜੋ ਕਹਿਣਾਂ ਹੋਵੇ ਉਸ ਲਈ ਉਹ ਅਜਾਦ ਹਨ, ਮੇਰੇ ਕੋਲ ਐਨਾਂ ਵਕਤ ਕਿਵੇਂ ਹੋ ਸਕਦਾ ਆ ਕਿ ਹਰ ਦਮ ਲੋਕਾਂ ਦੀ ਹੀ ਚਿੰਤਾ ਕਰਦੀ ਫਿਰਾਂ ? ਕੀ ਲੋਕ ਜਦੋ ਕੁਝ ਕਰਦੇ ਹਨ ਤਾਂ ਮੇਰੇ ਕੋਲੋ ਪੁੱਛਣ ਆਉਦੇ ਹਨ ? ਜੋ ਮੈ ਵੀ ਇਨਾਂ ਦੀ ਸਲਾਹ ਲਵਾਂ ?” । ਲਾਡੀ ਨੇਂ ਸਵਾਲਾਂ ਦੀ ਝੜੀ ਜਿਹੀ ਲਾ ਦਿੱਤੀ ।
“ ਦੀਦੀ ਤੇਰਾ ਹੌਸਲਾ ਜੇ ਮੇਰੇ ਕੋਲ ਹੁੰਦਾ ਤਾਂ ਮੈਂ ਵੀ ਆਪਣੀ ਮੰਜਿਲ ਤੇ ਪਹੁੰਚ ਸਕਦੀ ਸੀ”। ਸਾਬੀ ਨੂੰ ਲਾਡੀ ਦੇ ਸਾਰੇ ਕਾਰਨਾਂਮਿਆਂ ਦਾ ਪਤਾ ਸੀ ।
“ ਹੁੰਦੇ ਦਾ ਕੀ ਮਤਲਬ, ਤੇਰੇ ਕੋਲ ਵੀ ਹੌਸਲਾ ਹੈ, ਹਰ ਮਨੁੱਖ ਕੋਲ ਹੌਸਲਾ ਹੈ, ਪਰ ਨਾਲ ਦੀ ਨਾਲ ਕਮਜੋਰੀ ਵੀ ਆ, ਕਮਜੋਰੀ ਦੀ ਮਾਤਰਾ ਵੱਧ ਹੋਵੇਗੀ ਤਾਂ ਹੌਂਸਲਾ ਖੁਦ ਹੀ ਘਟ ਜਾਵੇਗਾ, ਤੂੰ ਬੱਸ ਕਮਜੋਰੀ ਘਟਾਉਣੀ ਆ, ਇਹ ਇਸ ਤਰਾਂ ਹੈ ਜਿਵੇ ਤੱਕੜੀ ਦੇ ਇੱਕ ਪਾਸਿਓ ਭਾਰ ਚੱਕ ਲਈਏ ਤਾਂ ਉਹ ਪਾਸਾ ਹਲਕਾ ਹੋ ਜਾਂਦਾ ਆ, ਇਨਾਂ ਹੀ ਨਹੀਂ ਦੂਜਾ ਪਾਸਾ ਬਿਨਾਂ ਕੁਝ ਪਾਏ ਭਾਰਾ ਹੋ ਜਾਂਦਾ ਆ, ਹੌਸਲੇ ਦੀ ਗੇਂਮ ਵੀ ਕੁਝ ਐਸੀ ਹੀ ਹੈ”।
ਲਾਡੀ ਦੀ ਹਮੇਸ਼ਾ ਕੋਸਿਸ਼ ਹੁੰਦੀ ਸੀ ਕਿ ਕੁੜੀਆਂ ਵਿੱਚ ਆਤਮਵਿਸ਼ਵਾਸ਼ ਭਰਦੀ ਰਹੇ ।
“ ਪਰ ਇਹ ਕਮਜੋਰੀ ਘਟਦੀ ਕਿਵੇਂ ਆਂ ?”।
ਸਾਬੀ ਭਾਵੇਂ ਹਾਲੇ ਦਸਵੀ ਕਲਾਸ ਵਿੱਚ ਸੀ ਪਰ ਹਰ ਗੱਲ ਸਮਝਦੀ ਸੀ ।
“ ਕਮਜੋਰੀ ਨੂੰ ਘਟਾਉਣ ਦਾ ਇੱਕ ਹੀ ਤਰੀਕਾ ਹੈ, ਉਹ ਹੈ ਗਿਆਂਨ ਦਾ ਹੋਣਾਂ,
**“ ਗਿਆਂਨ ਕਾ ਬੱਧਾ ਮਨ ਰਹੇ, ਗੁਰ ਬਿਨ ਗਿਆਂਨ ਨਾਂ ਹੋਇ”**
ਅੱਜ ਦੇ ਯੁੱਗ ਵਿੱਚ ਹਰ ਥਾਂ ਗਿਆਂਨ ਦੇ ਭੰਡਾਰ ਪਏ ਹਨ ਪਰ ਮਨੁੱਖ ਲੋਕਾਂ ਬਾਰੇ ਸੋਚਣ ਤੋ ਵਿਹਲਾ ਹੋਵੇ ਤਾਂ ਹੀ ਕੋਈ ਗਿਆਂਨ ਦੀ ਗੱਲ ਸੁਣ ਸਕੇਗਾ, ਗਿਆਂਨ ਦੀ ਗੱਲ ਸੁਣਨੀ ਬਹੁਤ ਔਖੀ ਹੈ, ਲੋਕ ਗੁਰਦਵਾਰਿਆਂ ਵਿੱਚ ਅੱਖਾਂ ਮੀਟੀ ਬੈਠੇ ਸ਼ਰਧਾਲੂ ਹੋਣ ਦਾ ਢੌਂਗ ਕਰੀ ਜਾ ਰਹੇ ਆ, ਅਸਲ ਵਿੱਚ ਅੱਖਾਂ ਦੇ ਨਾਲ ਕੰਨ ਵੀ ਬੰਦ ਹਨ, ਰਹੀ ਗੱਲ ਹਰਦੇਵ ਵਿੱਚ ਦਿਲਚਸਪੀ ਦੀ ਤਾਂ ਇਹ ਹਾਲੇ ਮੈਨੂੰ ਵੀ ਨਹੀਂ ਪਤਾ ਪਰ ਦਿਲ ਕਹਿ ਰਿਹਾ ਕਿ ਇਹ ਕੋਈ ਖਾਸ਼ ਸਖਸ਼ੀਅਤ ਹੈ, ਬੱਸ ਇਹ ਖਾਸ ਕੀ ਹੈ ਇਹ ਹੀ ਜਾਂਨਣ ਦੀ ਉਤਸੁਕਤਾ ਹੈ, ਆਪਾਂ ਚੱਲੀਏ ਫਿਰ ?”।
ਲਾਡੀ ਨੇਂ ਸਾਬੀ ਨੂੰ ਕੁਝ ਸਮਝਾਇਆ ਵੀ ਤੇ ਅੱਗੇ ਤੁਰਨ ਦੀ ਗੱਲ ਵੀ ਕੀਤੀ, ਲਾਡੀ ਦਾ ਇਹ ਪੱਕਾ ਨਿਸਚਾ ਸੀ ਕਿ ਹਰ ਬੰਦਾ ਆਪਣੀ ਕਮਜੋਰੀ ਤੋ ਡਰ ਰਿਹਾ ਤੇ ਉਸ ਨੂੰ ਨਾਂਮ ਦੇ ਰਿਹਾ ਰਸਮਾਂ ਦਾ, ਕਲਚਰ ਦਾ ਜਾਂ ਫਿਰ ਲੋਕਾਂ ਦਾ ।
ਉਹ ਹੁਣ ਹਰਦੇਵ ਦੇ ਘਰ ਸਾਹਮਣੇ ਖੜੀਆਂ ਸਨ, ਦਰਵਾਜਾ ਖੁੱਲਾ ਸੀ ,ਉਹ ਅੱਗੇ ਲੰਘ ਗਈਆ.........
“ਤਾਈ ਜੀ, ਘਰੇ ਓ ?”। ਸਾਬੀ ਨੇਂ ਅਵਾਜ ਮਾਰੀ ਤੇ ਨਾਲ ਹੀ ਉਹ ਅੱਗੇ ਲੰਘ ਗਈਆਂ, ਸਾਹਮਣੇ ਮੰਜੇ ਤੇ ਪਈ ਤਾਈ ਦਾ ਸਿਰ ਘੁੱਟਦੀ ਹਰਦੇਵ ਦੀ ਭੈਣ ਚੰਨੀ ਉਨਾਂ ਵੱਲ ਦੇਖ ਕੇ ਉਠ ਖੜੀ ਹੋਈ ।

“ ਮਾਤਾ ਸਾਬੀ ਆਈ ਆ”। ਚੰਨੀ ਤੇ ਸਾਬੀ ਦੀ ਆਪਸ ਵਿੱਚ ਬਹੁਤ ਬਣਦੀ ਸੀ, ਇਕੋ ਸਕੂਲ ਵਿੱਚ ਪੜਦੀਆਂ ਸਨ ।
“ ਤਾਈ ਜੀ ਤੁਸੀ ਚੰਗੇ ਵੇਲੇ ਬਿਮਾਰ ਹੋਏ ਓ, ਤੁਹਾਡੇ ਵੰਡੇ ਦੀ ਮਿਠਾਈ ਕੌਣ ਖਾਊ?”। ਸਾਬੀ ਨੇਂ ਤਾਈ ਨੂੰ ਸ਼ਿਕਾਇਤ ਕੀਤੀ ।
“ ਨੀਂ ਧੀਏ ਕੀਹਦਾ ਜੀ ਕਰਦਾ ਬਿਮਾਰ ਹੋਣ ਨੂੰ, ਬੱਸ ਕੱਲ ਦਾ ਤਾਪ ਈ ਨੀ ਹਟਦਾ, ਸਿਰ ਫਟੀ ਜਾਂਦਾ”।
ਤਾਈ ਦੀ ਹਾਲਤ ਵਾਕਿਆ ਹੀ ਠੀਕ ਨਹੀਂ ਸੀ, ਲਾਡੀ ਨੇਂ ਸਤਿ ਸਿਰੀ ਅਕਾਲ ਬੁਲਾਈ ਤੇ ਤਾਈ ਦੀ ਪਵਾਂਦੀ ਬੈਠ ਗਈ, ਚੰਨੀਂ ਨੇਂ ਉਹਦੇ ਕੋਲ ਕੁਰਸੀ ਲਿਆ ਧਰੀ ਤੇ ਬਾਹੋ ਫੜ ਕੇ ਕੁਰਸੀ ਤੇ ਬਿਠਾ ਦਿੱਤਾ, ਲਾਡੀ ਘਰ ਦੇ ਅੰਦਰ ਆਲਾ ਦੁਆਲਾ ਦੇਖ ਰਹੀ ਸੀ, ਸਧਾਰਨ ਜਿਹਾ ਘਰ, ਪਰ ਸਫਾਈ ਰੱਜ ਕੇ, ਘਰ ਕਾਫੀ ਪੁਰਾਣਾ ਨਜਰ ਆ ਰਿਹਾ ਸੀ ਪਰ ਇਹ ਵੀ ਲਗਦਾ ਸੀ ਕਿ ਜਿਸ ਵਕਤ ਇਸ ਘਰ ਨੂੰ ਕਿਸੇ ਨੇਂ ਛੱਤਿਆ ਹੋਵੇਗਾ ਉਸ ਵੇਲੇ ਉਹ ਕੋਈ ਅਮੀਰ ਆਦਮੀ ਰਿਹਾ ਹੋਵੇਗਾ, ਕੱਚੇ ਵਿਹੜੇ ਵਿੱਚ ਛੋਟੀਆ ਛੋਟੀਆਂ ਕਿਆਰੀਆਂ ਤੇ ਉਨਾਂ ਵਿੱਚ ਲੱਗੇ ਹੋਏ ਭਾਂਤ ਭਾਂਤ ਦੇ ਫੁੱਲ, ਕਈ ਮੌਸਮੀ ਸਬਜੀਆਂ, ਲਾਡੀ ਦੇਖ ਕੇ ਹੈਰਾਂਨ ਹੋ ਗਈ ਕਿ ਏਨੀ ਥੋੜੀ ਥਾਂ ਵਿੱਚ ਐਨੇ ਫੁੱਲ ਤੇ ਏਨੀਆਂ ਸਬਜੀਆ ?
“ ਆਹ ਬਗੀਚੇ ਦੀ ਦੇਖ ਭਾਲ ਕੌਣ ਕਰਦਾ ?”। ਲਾਡੀ ਕੋਲੋ ਰਿਹਾ ਨਾਂ ਗਿਆ ।
“ ਇਹ ਤਾ ਵੀਰ ਦਾ ਬਾਗ ਆ, ਆਪਣੇ ਥੋੜੇ ਸਮੇਂ ਵਿੱਚੋਂ ਵੀ ਹਰ ਰੋਜ ਇਨਾਂ ਫੁੱਲਾਂ ਲਈ ਸਮਾਂ ਕੱਢਦਾ ਆ, ਕਈ ਵਾਰ ਤਾਂ ਮੈਨੂੰ ਲੱਗਦਾ ਜਿਵੇ ਇਹ ਫੁੱਲ ਵੀਰ ਨੂੰ ਸਾਡੇ ਤੋ ਵੀ ਪਿਆਰੇ ਹੋਣ, ਗਰਮੀਆਂ ਵਿੱਚ ਤਾਂ ਉਹ ਸੌਂਦਾ ਵੀ ਬਗੀਚੀ ਵਿੱਚ ਆ”।
ਚੰਨੀ ਜਿਵੇਂ ਜਿਵੇਂ ਦੱਸ ਰਹੀ ਸੀ ਤਿਵੇਂ ਤਿਵੇਂ ਲਾਡੀ ਦੀਆਂ ਅੱਖਾਂ ਅੱਗੇ ਹਰਦੇਵ ਦੀ ਤਸਵੀਰ ਆ ਰਹੀ ਸੀ.........।
“ ਇਨਾਂ ਪਿੰਡਾਂ ਵਿੱਚ ਕੁਦਰਤ ਦਾ ਐਨਾਂ ਪਰੇਮੀ ? ਕੁਦਰਤ ਦੀ ਨੇੜਤਾ ਭਾਵ ਮਨੁੱਖਤਾ ਦੀ ਨੇੜਤਾ”। ਲਾਡੀ ਦੇ ਅੰਦਰ ਕੋਈ ਸੋਚ ਹੁਲਾਰੇ ਲੈ ਰਹੀ ਸੀ ।
ਚੰਨੀ ਉਠ ਕੇ ਚਾਹ ਬਣਾਉਣ ਹੀ ਲੱਗੀ ਸੀ ਕਿ ਲਾਡੀ ਨੇਂ ਕਿਹਾ......।
“ ਚੰਨੋ ਚਾਹ ਪੀਤੀ ਨੂੰ ਹਾਲੇ ਥੋੜੀ ਦੇਰ ਹੋਈ ਆ, ਤੂੰ ਠੰਡਾ ਪਾਂਣੀ ਤੇ ਇੱਕ ਕੱਪੜਾ ਲੈ ਕੇ ਆ ਤੇ ਮਾਤਾ ਦੇ ਠੰਡੇ ਪਾਂਣੀ ਦੀਆ ਪੱਟੀਆ ਕਰ”।
ਲਾਡੀ ਨੇਂ ਹੱਥ ਲਾ ਕੇ ਦੇਖਿਆ ਸੀ, ਤਾਈ ਦਾ ਸਰੀਰ ਭੱਠੀ ਬਣਿਆ ਪਿਆ ਸੀ, ਚੰਨੀ ਨੇਂ ਪੱਟੀਆਂ ਭਿਓ ਕੇ ਮਾਂ ਦੇ ਮੱਥੇ ਤੇ ਰੱਖਣੀਆਂ ਸ਼ੁਰੂ ਕਰ ਦਿੱਤੀਆਂ, ਲਾਡੀ ਉਠ ਕੇ ਸੈਲਫ ਤੇ ਪਈਆਂ ਫੋਟੋ ਦੇਖਣ ਲੱਗ ਪਈ, ਹਰਦੇਵ ਦੀਆਂ ਕਿੰਨੀਆ ਹੀ ਸਕੂਲ ਦੀਆਂ ਫੋਟੋ ਸਨ ਜਿਨਾਂ ਵਿੱਚ ਉਹ ਕਈ ਤਰਾਂ ਦੇ ਇਨਾਂਮ ਲੈ ਰਿਹਾ ਸੀ, ਵਾਲੀਵਾਲ ਦੀ ਟੀਮ ਦੀ ਫੋਟੋ ਸਕੂਲ ਤੇ ਕਾਲਜ ਦੇ ਸਮੇਂ ਦੀ ਵੀ ਸੀ, ਕਿੰਨੇ ਹੀ ਕੱਪ ਪਏ ਸਨ, ਲਾਡੀ ਸੋਚ ਰਹੀ ਸੀ, ਕੁਦਰਤ ਦਾ ਪਰੇਮੀ ਵੀ ਤੇ ਸਪੋਰਟਸਮੈਨ ਵੀ ?
ਤੰਦਰੁਸਤ ਸਰੀਰ ਦਾ ਮਤਲਬ ਤੰਦਰੁਸਤ ਮਨ ਵੀ ।
“ ਏਹ ਸਾਰੇ ਕੱਪ ਵੀਰ ਜੀ ਨੇਂ ਜਿੱਤੇ ਆ”।
ਚੰਨੀ ਨੇਂ ਲਾਡੀ ਨੂੰ ਏਨੇਂ ਗਹੁ ਨਾਲ ਤਸਵੀਰਾਂ ਦੇਖਦੇ ਕਿਹਾ ।
“ ਹੁਣ ਕਿੱਥੇ ਪੜਦੇ ਨੇਂ ਤੇਰੇ ਵੀਰ ਜੀ?”।

ਲਾਡੀ ਨੂੰ ਪਤਾ ਸੀ ਪਰ ਉਹ ਕੁਝ ਹੋਰ ਜਾਂਨਣਾ ਚਾਹੁੰਦੀ ਸੀ, ਸੁਣਦੇ ਹੀ ਚੰਨੀਂ ਦੇ ਚਿਹਰੇ ਤੇ ਉਦਾਸੀ ਛਾ ਗਈ ਤੇ ਕਹਿਣ ਲੱਗੀ.........
" ਹੁਣ ਤਾਂ ਖੇਤ ਹੀ ਉਨਾਂ ਦਾ ਕਾਲਜ ਆ, ਘਰ ਦਾ ਖਰਚ ਤੋਰਨ ਲਈ ਸਿਵਾਏ ਵੀਰ ਦੀ ਪੜਾਈ ਛੱਡਣ ਦੇ ਹੋਰ ਕੋਈ ਚਾਰਾ ਨਹੀਂ ਸੀ"।
ਚੰਨੀ ਨੂੰ ਪਤਾ ਸੀ ਕਿ ਉਸ ਦਾ ਵੀਰ ਹੋਰ ਅੱਗੇ ਨਾਂ ਪੜ ਸਕਣ ਕਾਰਨ ਕਿੰਨਾਂ ਉਦਾਸ ਸੀ ਪਰ ਉਸਦਾ ਭਾਰ ਵੰਡਾਉਦਾ ਵੀ ਕੌਣ ?
**ਇਹ ਸਾਰਾ ਸਮਾਜ ਤਾਂ ਇੱਕ ਦੂਜੇ ਦਾ ਦੁਸ਼ਮਣ ਹੋਇਆ ਪਿਆ, ਕੋਈ ਵੀ ਸਰਕਾਰੀ, ਸਮਾਜਿਕ ਜਾਂ ਧਾਰਮਿਕ ਅਦਾਰੇ ਦੀ ਐਸੀ ਸਕੀਮ ਨਹੀਂ ਸੀ ਜਿਹੜੀ ਹਰਦੇਵ ਵਰਗੇ ਟੇਲੈਂਟ ਦੀ ਕੋਈ ਮਦਦ ਕਰ ਸਕਦੀ, ਪੰਜਾਬ ਵਿਚ ਜਾਂ ਤਾਂ ਕੋਈ ਗੱਭਰੂ ਬਹੁਤਾ ਮਾਅਰਕਾ ਰੱਖਦਾ ਨਹੀਂ ਤੇ ਜੇ ਕਿਸੇ ਕੋਲ ਕੋਈ ਗੁਣ ਆ ਜਾਵੇ ਤਾਂ ਸ਼ਰੀਕ ਤੇ ਗੁਆਂਢੀ ਹਰ ਕੋਸ਼ਿਸ਼ ਕਰਦੇ ਆ ਕਿ ਹੀਰਾ ਧੂਲ ਵਿੱਚ ਰੁਲਿਆ ਰਹੇ, ਇਹ ਸਿੰਘ ਸੂਰਮੇ ਜਿਹੜੇ ਨੱਕ ਤੇ ਮੱਖੀ ਨੀ ਬਹਿਣ ਦਿੰਦੇ, ਇਹ ਬਜੁਰਗ ਜਿਹੜੇ ਕਹਿੰਦੇ ਆ ਕਿ ਬਜੁਰਗਾਂ ਦੀ ਸੇਵਾ ਕਰੋ ਇਨਾ ਨੇਂ ਆਪਣੇ ਬੱਚਿਆ ਨੂੰ ਜੋ ਸਮਾਜ ਸਿਰਜ ਕੇ ਦਿੱਤਾ ਆ ਉਹ ਸੱਭਿਅਕ ਘੱਟ ਤੇ ਜੰਗਲੀ ਜਿਆਦਾ ਆ, ਇੱਕ ਦੂਜੇ ਨੂੰ ਕੁੜਿੱਕੀ ਵਿੱਚ ਫਸਿਆ ਦੇਖ ਕੇ ਠਹਾਕੇ ਲਾਉਦੇ ਆ ਇਹ ਸਤਕਾਰ ਯੋਗ ਬਜੁਰਗ,** ਲਾਡੀ ਨੂੰ ਅਫਸੋਸ ਸੀ ਕਿ ਇਹ ਹੀਰਾ ਵੀ ਕਿਸੇ ਜੌਹਰੀ ਦੀ ਨਜਰੀ ਨਹੀਂ ਚੜਿਆ ।

ਏਨੀ ਦੇਰ ਨੂੰ ਹਰਦੇਵ ਸਾਈਕਲ ਦੇ ਮਗਰ ਇੱਕ ਨਰਸ ਨੂੰ ਬਿਠਾਈ ਆ ਗਿਆ, ਨਰਸ ਨੇਂ ਆ ਕੇ ਤਾਈ ਦਾ ਬੁਖਾਰ ਚੈਕ ਕੀਤਾ, ਟੀਕਾ ਲਾਇਆ ਤੇ ਕੁਝ ਗੋਲੀਆਂ ਕੈਪਸੂਲ ਦੇ ਕੇ ਆਪਣੀ ਫੀਸ ਲੈ ਕੇ ਮੁੜ ਗਈ, ਹਰਦੇਵ ਨੇਂ ਉਸ ਨੂੰ ਛੱਡ ਕੇ ਵੀ ਆਉਣਾ ਸੀ, ਆਪਣੇ ਘਰ ਬੈਠੀ ਇਸ ਬਿਗਾਂਨੀ ਮੁਟਿਆਰ ਨੂੰ ਦੇਖ ਹਰਦੇਵ ਦੀ ਹੈਰਾਂਨੀ ਦੀ ਕੋਈ ਹੱਦ ਨਹੀਂ ਸੀ ਰਹੀ, ਉਹ ਵੀ ਸੋਚ ਰਿਹਾ ਸੀ ਕਿ ਦੋ ਕੁ ਘੰਟੇ ਵਿੱਚ ਤੀਜੀ ਮੁਲਾਕਾਤ ? ਸਬੱਬੀ ਕਿ ਕੋਈ ਖਾਸ ਕਾਰਨ ?
ਹਰਦੇਵ ਕੁੜੀਆਂ ਤੋਂ ਬਹੁਤ ਦੂਰ ਰਹਿਣ ਵਾਲਾ ਸੀ ਪਰ ਲਾਡੀ ਵੱਲ ਉਸਦੀ ਨਜਰ ਧੱਕੇ ਨਾਲ ਜਾ ਰਹੀ ਸੀ, ਉਸਨੂੰ ਲਗਦਾ ਸੀ ਕਿ ਅੱਖਾਂ ਅੱਜ ਉਸਦੇ ਵੱਸ ਵਿੱਚ ਨਹੀਂ ਸਨ ਰਹੀਆ, ਇੱਕ ਦੋ ਵਾਰ ਹੀ ਬਿਜਲੀ ਦੀ ਤੇਜੀ ਨਾਲ ਨਜਰਾਂ ਚਾਰ ਹੋਈਆਂ ਸਨ ਤੇ ਫਿਰ ਕਿਸੇ ਹੋਰ ਦਿਸ਼ਾ ਵਿੱਚ ਤਿਲਕ ਗਈਆ ਸਨ, ਪਰ ਇਹ ਜੋ ਨਜਰਾਂ ਦਾ ਟਕਰਾਵ ਸੀ ਇਸ ਵਿੱਚ ਇੱਕ ਚਿਹਰੇ ਦੀ ਤਸਵੀਰ ਬਣ ਗਈ ਸੀ, ਨਜਰ ਫਿਰ ਵਾਪਿਸ ਮੁੜਨਾਂ ਚਾਹੁੰਦੀ ਸੀ ਪਰ ਮਨ ਦੇ ਪੂਰੇ ਜੋਰ ਨਾਲ ਉਨਾਂ ਨੂੰ ਨੀਵੀਆਂ ਰਹਿਣ ਲਈ ਮਨਾ ਲਿਆ ਸੀ ਹਰਦੇਵ ਨੇਂ......।

ਹੁਣ ਹਰਦੇਵ ਨਾਲ ਦੇ ਪਿੰਡ ਨੂੰ ਉਡਿਆ ਜਾ ਰਿਹਾ ਸੀ, ਮਗਰ ਬੈਠੀ ਨਰਸ ਸੋਚ ਰਹੀ ਸੀ ਇਸ ਨੂੰ ਐਨੀ ਕਾਹਲੀ ਕਾਹਦੀ ਆ?
ਹਰਦੇਵ ਦਾ ਮਨ ਕਹਿ ਰਿਹਾ ਸੀ ਕਿ ਉਸ ਨੂੰ ਘਰ ਜਲਦੀ ਵਾਪਸ ਆਉਣਾ ਚਾਹੀਦਾ, ਸ਼ਾਇਦ ਆਉਣ ਤੱਕ ਇਹ ਸਵਰਗੀ ਪਰੀ ਹਾਲੇ ਉਸ ਦੇ ਘਰ ਹੀ ਹੋਵੇ, ਅੱਧੇ ਘੰਟੇ ਦੇ ਰਾਹ ਨੂੰ ਉਸਨੇ ਵੀਹ ਮਿੰਟ ਵਿੱਚ ਮੁਕਾ ਲਿਆ ਸੀ ਤੇ ਘਰ ਨੂੰ ਵਾਪਸੀ ਵੇਲੇ ਤਾਂ ਸਾਈਕਲ ਮਿਰਜੇ ਦੀ ਬੱਕੀ ਬਣਿਆ ਪਿਆ ਸੀ, ਹਰਦੇਵ ਦੇ ਮਨ ਦਾ ਘੋੜਾ ਹੋਰ ਵੀ ਤੇਜੀ ਨਾਲ ਦੌੜ

ਰਿਹਾ ਸੀ, ਕਾਲਜ ਪੜਦੇ ਵਕਤ ਕਿੰਨੀਆਂ ਸੋਹਣੀਆਂ ਕੁੜੀਆ ਉਸਨੇਂ ਦੇਖੀਆ ਸਨ, ਕਿੰਨੀਆਂ ਨੇਂ ਖੁਦ ਉਸ ਨੂੰ ਪਰਪੋਜ ਕੀਤਾ ਸੀ ਪਰ ਉਹ ਕਦੇ ਬੇਚੈਨ ਨਹੀਂ ਸੀ ਹੋਇਆ, ਇਹ ਸਾਬੀ ਦੀ ਰਿਸ਼ਤੇਦਾਰ ਕੁੜੀ ਨੂੰ ਦੇਖਦੇ ਹੀ ਸਬਰ ਦਾ ਬੰਨ ਟੁੱਟਣ ਨੂੰ ਕਿਓ ਕਰਦਾ ?

ਘਰ ਵਿਆਹ ਦਾ ਪਰੋਗਰਾਂਮ ਛੱਡ ਕੇ ਇਹ ਖੂਬਸੁਰਤ ਕੁੜੀ ਮੇਰੇ ਗਰੀਬ ਦੇ ਘਰ ਕੀ ਕਰ ਰਹੀ ਆ ? ਬੂਹੇ ਵਿੱਚ ਸਾਈਕਲ ਵੜਦੇ ਹੀ ਫਿਰ ਟੱਕਰ ਹੋਣ ਤੋ ਬਚੀ, ਸਾਬੀ ਤੇ ਲਾਡੀ ਵਿਹੜਿਓ ਬਾਹਰ ਨਿਕਲ ਹੀ ਰਹੀਆ ਸਨ……

“ ਦਿਨ ਵਿੱਚ ਇੱਕ ਐਕਸੀਡੈਂਟ ਕਾਫੀ ਨਹੀਂ ?”।

ਮੁਸਕਰਾਉਦੀ ਹੋਈ ਲਾਡੀ ਨੇਂ ਕਿਹਾ ।

“ ਪਿਛਲੇ ਸਾਲਾਂ ਵਿੱਚ ਕੋਈ ਐਕਸੀਡੈਂਟ ਹੋਇਆ ਨਹੀਂ, ਲਗਦਾ ਅੱਜ ਸਾਰੇ ਅੱਗੜ ਪਿੱਛੜ ਹੀ ਹੋਣੇ ਆਂ”। ਹਰਦੇਵ ਵੀ ਹੁਣ ਬਹੁਤਾ ਝਿਝਕਿਆ ਨਹੀਂ ਸੀ ।

“ ਵੀਰ ਜੀ ਹੁਣ ਤਾਈ ਹੁਣਾਂ ਦੇ ਵੰਡੇ ਦਾ ਕੰਮ ਵੀ ਤੁਹਾਨੂੰ ਕਰਾਉਣਾਂ ਪੈਣਾ, ਆ ਜੋ ਚੰਨੀ ਨੂੰ ਨਾਲ ਲੈ ਕੇ, ਤਾਈ ਜੀ ਸੌ ਗਏ ਆ, ਵਿੱਚ ਵਾਰ ਗੇੜਾ ਮਾਰਦੇ ਰਹਾਂਗੇ”।

ਸਾਬੀ ਨੇਂ ਹਰਦੇਵ ਨੂੰ ਆਉਣ ਲਈ ਕਿਹਾ ।

“ ਵੀਰ ਜੀ ਨਰਸ ਨੂੰ ਕਿਤੇ ਰਾਹ ਵਿੱਚ ਹੀ ਉਤਾਰ ਆਏ ?”।

ਹਰਦੇਵ ਦੇ ਬੋਲਣ ਤੋ ਪਹਿਲਾਂ ਹੀ ਚੰਨੀ ਨੇ ਭਰਾ ਨੂੰ ਪੁੱਛਿਆ, ਉਹ ਹੈਰਾਂਨ ਸੀ ਕਿ ਵੀਰ ਏਨੀਂ ਜਲਦੀ ਕਿਵੇ ਆ ਗਿਆ ।

“ ਨਹੀਂ, ਝੱਲੀਏ ਘਰ ਛੱਡ ਕੇ ਆਇਆ, ਜਾਂਦੇ ਨੂੰ ਪੱਛੋ ਦੀ ਹਵਾ ਸੀ ਤੇ ਸਾਈਕਲ ਵੀ ਹਵਾ ਹੋ ਗਿਆ, ਮੋੜਾ ਪਾਉਦੇ ਹੀ ਹਵਾ ਬਦਲ ਕੇ ਪੁਰੇ ਦੀ ਹੋ ਗਈ, ਬੱਸ ਰੱਬ ਦੇ ਰੰਗ ਆ, ਸਫਰ ਛੋਟਾ ਹੋ ਗਿਆ ਤੇ ਮੈਂ ਜਲਦੀ ਵਾਪਿਸ ਆ ਗਿਆ”।

ਹਰਦੇਵ ਨੇਂ ਚੋਰੀ ਜਿਹੇ ਲਾਡੀ ਵੱਲ ਦੇਖ ਕੇ ਕਿਹਾ, ਸਾਬੀ ਤੇ ਚੰਨੀ ਨੂੰ ਕੁਝ ਵੀ ਸਮਝ ਨਹੀਂ ਸੀ ਆਇਆ ਪਰ ਸਮਝਣ ਵਾਲੇ ਸਮਝ ਗਏ ਸਨ……।

“ ਅੱਛਾ, ਘਰ ਮੁੜਨ ਦੀ ਏਨੀ ਜਲਦੀ ਸੀ, ਦੇਵਦਾਸ ਨੂੰ, ਏਨਾਂ ਸਰੀਫ ਵੀ ਨਹੀਂ ਲਗਦਾ ਜਿੰਨਾ ਦੱਸਿਆ ਗਿਆ”।

ਲਾਡੀ ਹਰਦੇਵ ਦੀ ਬੇਚੈਨੀ ਤੇ ਮਨ ਹੀ ਮਨ ਮੁਸਕਰਾ ਪਈ ।

“ ਤੁਹਾਡੇ ਮਗਰ ਹੀ ਆਏ ਤੇ ਜੇ ਨਾਲ ਲੈ ਕੇ ਜਾਣਾਂ ਤਾ ਪੰਜ ਮਿੰਟ ਹੋਰ ਬੈਠ ਜਾਓ”।

ਉਹ ਮੁਸਕਰਾ ਕੇ ਬੋਲਿਆ, ਸਾਬੀ ਤੇ ਲਾਡੀ ਦੀਆ ਨਜਰਾਂ ਮਿਲੀਆਂ, ਇਸ ਤੋ ਪਹਿਲਾਂ ਕਿ ਉਹ ਕੁਝ ਕਹਿੰਦੀਆਂ, ਚੰਨੀਂ ਬੋਲ ਪਈ………

“ ਬੈਠ ਜੋ ਦੋ ਮਿੰਟ ਕੱਠੇ ਈ ਚਲਦੇ ਆਂ”।

ਹੁਣ ਹੋਰ ਕੁਝ ਕਹਿਣਾਂ ਬਾਕੀ ਨਹੀਂ ਸੀ, ਉਹ ਫੇਰ ਅੰਦਰ ਜਾ ਵੜੀਆਂ, ਹਰਦੇਵ ਬਾਥਰੂਮ ਵਿੱਚ ਵੜ ਗਿਆ, ਚੰਨੀ ਤਾਂ ਪਹਿਲਾਂ ਹੀ ਤਿਆਰ ਸੀ ਬੱਸ ਉਹ ਤਾਂ ਹਰਦੇਵ ਨੂੰ ਉਡੀਕਦੀ ਸੀ , ਦਸ ਮਿੰਟ ਵਿੱਚ ਹਰਦੇਵ ਜਦੋਂ ਨਹਾ ਕੇ ਕੱਪੜੇ ਪਾ ਕੇ ਬਾਹਰ ਨਿਕਲਿਆ ਤਾਂ ਲਾਡੀ ਦੀ ਨਜਰ ਉਸ ਤੇ ਰੁਕ ਗਈ, ਕੱਪੜੇ ਮਹਿੰਗੇ ਨਹੀਂ ਸਨ ਪਰ ਪਾਉਣ ਵਾਲੇ ਤੇ ਜਚਦੇ ਸਨ, ਹੁਣ ਉਹ ਸਾਫਾ ਲਾਹ ਕੇ ਪੱਗ ਬੰਨ ਰਿਹਾ ਸੀ, ਫਿੱਕੀ ਗੁਲਾਬੀ ਪੱਗ ਹਰਦੇਵ ਦੇ ਚਿਹਰੇ ਦੇ ਰੰਗ ਨਾਲ ਮੈਚ ਕਰਦੀ ਜਾਪਦੀ ਸੀ, ਹੁਣ ਉਹ ਕਿਸੇ ਚੋਬਰ ਤੋ ਘੱਟ ਨਹੀਂ ਸੀ

ਲਗਦਾ, ਸਾਬੀ ਦੇਖ ਰਹੀ ਸੀ ਕਿ ਲਾਡੀ ਹਰਦੇਵ ਵੱਲ ਕੁਝ ਜਿਆਦਾ ਹੀ ਧਿਆਂਨ ਦੇ ਰਹੀ ਸੀ, ਇਥੇ ਖਤਰਾ ਵੀ ਕੀ ਸੀ, ਜੇ ਹਰਦੇਵ ਕੋਈ ਗਲਤ ਹਰਕਤ ਕਰਦਾ ਤਾਂ ਡਰ ਸੀ ਪਰ ਜੇ ਲਾਡੀ ਕੁਝ ਕਹਿ ਵੀ ਦੇਵੇ ਤਾਂ ਇਤਰਾਜ ਕਿਸ ਨੂੰ ਹੋਣਾਂ ਸੀ ?

ਪੰਦਰਾਂ ਮਿੰਟ ਬਾਅਦ ਉਹ ਚਾਰੇ ਵਿਆਹ ਵਾਲੇ ਘਰ ਨੂੰ ਜਾ ਰਹੇ ਸਨ, ਹਰਦੇਵ ਤੇ ਲਾਡੀ ਨੂੰ ਇੱਕ ਦੂਜੇ ਦੀ ਮੌਜੂਦਗੀ ਬਹੁਤ ਸੁਹਾਵਣੀ ਲੱਗ ਰਹੀ ਸੀ, ਵਿੱਚ ਵਾਰ ਇੱਕ ਦੂਜੇ ਵੱਲ ਦੇਖ ਵੀ ਲੈਂਦੇ, ਹੁਣ ਤੱਕ ਨਜਰਾਂ ਕੁਝ ਕੁਝ ਸਮਝ ਰਹੀਆਂ ਸਨ, ਝਿਝਕ ਕੁਝ ਘੱਟ ਹੋ ਰਹੀ ਸੀ, ਵਿਆਹ ਵਾਲੇ ਘਰ ਹੋਲੀ ਹੌਲੀ ਪਰਾਹੁਣੇ ਜਿਆਦਾ ਹੋ ਰਹੇ ਸਨ, ਰੱਖੇ ਹੋਏ ਪਾਠ ਦਾ ਭੋਗ ਸੁਰੂ ਹੋ ਗਿਆ ਸੀ, ਭੋਗ ਪੈਂਣ ਤੋਂ ਬਾਅਦ ਘਰਦੇ ਤੇ ਖਾਸ ਰਿਸ਼ਤੇਦਾਰ ਸ਼ਗਨ ਪਾਉਣ ਚਲੇ ਗਏ, ਲਾਡੀ ਨੇਂ ਵੈਸੇ ਨਾਲ ਜਾਣਾ ਸੀ ਪਰ ਉਹ ਬਹਾਨਾਂ ਮਾਰ ਗਈ, ਸ਼ਗਨ ਤੋ ਵੱਧ ਦਿਲਚਸਪੀ ਉਸ ਨੂੰ ਹਰਦੇਵ ਵਿੱਚ ਸੀ, ਉਹ ਕੁਝ ਗੱਲਾਂ ਉਸ ਨਾਲ ਕਰਨੀਆ ਚਾਹੁੰਦੀ ਸੀ ਪਰ ਘਰ ਵਿੱਚ ਪਿੰਡ ਦੇ ਆਏ ਕੁਝ ਹੋਰ ਮੁੰਡੇ ਲਾਡੀ ਤੇ ਨਜਰਾਂ ਗੱਡੀ ਖੜੇ ਸਨ, ਹੁਣ ਕੋਈ ਬਹੁਤੀ ਗੱਲਬਾਤ ਨਹੀਂ ਸੀ ਹੋ ਸਕਦੀ, ਪਰ ਨਜਰਾਂ ਦੀ ਗੱਲਬਾਤ ਜਾਰੀ ਸੀ, ਕਈ ਕੁਝ ਕਹਿ ਤੇ ਸੁਣ ਲਿਆ ਗਿਆ ਸੀ, ਗੱਭਰੂ ਦੇ ਚਿਹਰੇ ਤੋ ਉਦਾਸੀ ਗਧੇ ਦੇ ਸਿਰ ਤੋ ਸਿੰਗ ਹੋ ਗਈ ਸੀ, ਉਦਾਸ ਜਿਹਾ ਉਹ ਸੋਹਣਾਂ ਨਹੀਂ ਸੀ ਲਗਦਾ ਪਰ ਹੁਣ ਖੁਸ਼ੀ ਨੇਂ ਉਸਦੇ ਸੁਹੱਪਣ ਨੂੰ ਹੋਰ ਵਧਾ ਦਿੱਤਾ ਸੀ, ਲਾਡੀ ਦੇ ਸੁਹੱਪਣ ਦੀ ਤਾਂ ਗੱਲ ਹੀ ਕੀ ਕਰਨੀ, ਉਸ ਨੂੰ ਸਿਰਜਣਹਾਰ ਨੇਂ ਅਮੀਰ ਹੀ ਏਨੀ ਕਰ ਦਿੱਤਾ ਸੀ ਕਿ ਦੇਖਣ ਵਾਲੇ ਨੂੰ ਸੋਚਣਾ ਪੈਂਦਾ ਸੀ ਕਿ ਕੀ ਦੇਖਾ ਤੇ ਕੀ ਛੱਡਾਂ ।

ਤਿੰਨ ਸਾਲ ਪਹਿਲਾਂ ਲਾਡੀ ਜਦੋ ਮਾਮਿਆ ਦੇ ਆਈ ਸੀ ਤਾਂ ਪਤਲੋ ਜਿਹੀ ਸੀ, ਕੋਈ ਸੋਚ ਨਹੀਂ ਸੀ ਸਕਦਾ ਕਿ ਇਹ ਏਨੀ ਜਬਰਦਸਤ ਮੁਟਿਆਰ ਬਣੇਂਗੀ, ਇਕ ਤਾਂ ਕਹਿਰਾਂ ਦੀ ਖੂਬਸੂਰਤੀ ਤੇ ਦੂਜਾ ਹਸਮੁੱਖ ਸੁਭਾਅ, ਕੋਈ ਬਚ ਕੇ ਜਾਵੇ ਵੀ ਕਿੱਥੇ ?

ਮਾਂਮਿਆਂ ਦੇ ਪਿੰਡ ਦੇ ਗੱਭਰੂ ਮੁੰਡਿਆਂ ਦੀ ਜਾਂਨ ਤੇ ਬਣੀ ਹੋਈ ਸੀ, ਹਰ ਕਿਸੇ ਦੀ ਕੋਸ਼ਿਸ਼ ਸੀ ਕਿ ਕਿਸੇ ਬਹਾਂਨੇ ਲਾਡੀ ਨਾਲ ਕੋਈ ਗੱਲ ਹੋ ਜਾਵੇ, ਸ਼ਗਨ ਲਾਉਣ ਵਾਲੇ ਮੁੜ ਆਏ, ਕੁਝ ਦੇਰ ਤੱਕ ਨਾਂਨਕੀ ਸ਼ੱਕ ਤੇ ਹੋਰ ਦੇਖ ਦਿਖਾਵਾ ਹੋਣਾਂ ਸੀ, ਵੱਡੀ ਮਾਂਮੀ ਨੇਂ ਅੜ ਕੇ ਸ਼ਗਨ ਤੇ ਮੁੰਡੇ ਵਾਸਤੇ ਬੁਲੇਟ ਮੋਟਰਸਾਈਕਲ ਭੇਜਿਆ ਸੀ, ਛੋਟਾ ਮਾਂਮਾ ਦਾਜ ਦਾ ਸਖਤ ਵਿਰੋਧੀ ਸੀ ਪਰ ਉਸ ਦੀ ਕਿਸੇ ਨੇ ਇੱਕ ਨਹੀਂ ਸੀ ਸੁਣੀ ।
ਕਹਿੰਦੇ ਸੀ ਵੱਡੇ ਘਰ ਨਾਲ ਮੱਥਾ ਲਾਇਆ ਹੁਣ ਬੂਹੇ ਭੀੜੇ ਰੱਖਿਆ ਕੰਮ ਨਹੀਂ ਚੱਲਣਾਂ, ਮਤਲਬ ਕਿ ਸ਼ਰੀਕਾ ਸੁਰੂ ਸੀ, ਪੰਜਾਬ ਦੀਆਂ ਸਾਊ ਧੀਆਂ ਭਰੇ ਨੂੰ ਭਰਨ ਵਿੱਚ ਤੇ ਊਣੇ ਨੂੰ ਥੋੜਾ ਹੋਰ ਖਾਲੀ ਕਰਨ ਵਿੱਚ ਯੋਗਦਾਂਨ ਪਾ ਕੇ ਆਪਣਾ ਫਰਜ ਨਿਭਾ ਰਹੀਆਂ ਸਨ, ਵੱਡੀ ਮਾਂਮੀ ਜਦੋ ਵਿਆਹੀ ਆਈ ਸੀ ਤਾਂ ਬਥੇਰਾ ਕੁਝ ਲਿਆਈ ਸੀ, ਛੋਟੀ ਦੇ ਮਾਪੇ ਆਰਥਿਕ ਤੌਰ ਤੇ ਬਹੁਤੇ ਮਜਬੂਤ ਨਹੀਂ ਸਨ ਤੇ ਇਸ ਲਈ ਵੱਡੀ ਜਿੰਨਾ ਦਾਜ ਵੀ ਨਹੀਂ ਸੀ ਦੇ ਸਕੇ, ਇਸੇ ਗੱਲ ਤੇ ਹੁਣ ਵੱਡੀ ਮਾਂਮੀ ਘਰ ਦੀ ਚੌਧਰਾਂਣੀ ਬਣੀ ਹੋਈ ਸੀ ਤੇ ਗੱਲ ਗੱਲ ਤੇ ਲਿਆਂਦੇ ਦਾਜ ਦੀ ਗੱਲ ਕਰਦੀ ਤਾਹਨੇ ਮਾਰਦੀ ਰਹਿੰਦੀ, ਵੱਡਾ ਮਾਮਾ ਸੋਚਦਾ ਸੀ ਕਿ ਕਾਸ਼ ਮੈ ਦਾਜ ਨਾਂ ਲਿਆ ਹੁੰਦਾ ਤਾਂ ਆਹ ਸਾਰੀ ਉਮਰ ਦੇ ਮਿਹਣੇ ਨਾਂ ਸੁਣਦਾ, ਪਰ ਹੁਣ ਮੌਕਾ ਲੰਘ ਚੁੱਕਿਆ ਸੀ, ਅੱਜ ਵੀ ਮਾਂਮੀ ਦੇ ਘਰਦੇ ਨਾਂਨਕੀ ਸ਼ੱਕ ਵਿੱਚ ਕਈ ਕੁਝ

ਲਿਆਏ ਸਨ ਤੇ ਮਾਂਮੀ ਦਾ ਕੱਦ ਦੋ ਫੁੱਟ ਉਚਾ ਹੋ ਗਿਆ ਸੀ, ਸੂਟ,ਸੋਨਾ ਤੇ ਨਕਦੀ ਦੀ ਦੁਕਾਂਨ ਜਿਹੀ ਲੱਗੀ ਪਈ ਸੀ, ਮਾਂਮੀ ਸੂਟ ਘੁਮਾ ਘੁਮਾ ਸਭ ਨੂੰ ਦਿਖਾ ਰਹੀ ਸੀ, ਹੁਣ ਭੂਆ ਦੀ ਵਾਰੀ ਵੀ ਆ ਗਈ, ਛੋਟੀ ਭੂਆ ਤੇ ਵੱਡੀ ਮਾਮੀ ਦਾ ਨੱਕ ਦੇ ਮਾਮਲੇ ਵਿਚ ਸੁਭਾਅ ਰਲਦਾ ਸੀ, ਉਸ ਨੇਂ ਵੀ ਬੜੀ ਸ਼ਾਨ ਨਾਲ ਨਾਲ ਲਿਆਂਦੇ ਸੂਟ ਤੇ ਨਕਦ ਰੁਪਏ ਲਿਆ ਰੱਖੇ, ਦੂਜੀਆਂ ਦੋਵੇਂ ਭੂਆ ਕਨੇਡਾ ਸਨ ਤੇ ਐਨੀਂ ਜਲਦੀ ਰੱਖੇ ਵਿਆਹ ਤੇ ਉਹ ਆ ਨਹੀਂ ਸੀ ਸਕੀਆ ।

ਕੁਲਵੰਤ ਆਪਣੀਆਂ ਧੀਆ ਨਾਲ ਬੈਠੀ ਇਸ ਤਮਾਸ਼ੇ ਨੂੰ ਦੇਖ ਰਹੀ ਸੀ, ਇਸ ਸਮੇਂ ਤੇ ਗੌਰ ਨਾਲ ਦੇਖਣ ਵਾਲੇ ਇਨਾਂ ਬੀਬੀਆਂ ਦੀ ਗਰੀਬੀ ਨੂੰ ਦੇਖ ਰਹੇ ਸਨ, ਹਰ ਕੋਈ ਇਹੀ ਦਿਖਾ ਰਿਹਾ ਸੀ ਕਿ ਦੇਖੋ ਅਸੀ ਕੀ ਲੈ ਕੇ ਆਏ ਹਾਂ, ਸਭ ਨੇਂ ਆਪਣੀਆਂ ਪੰਡਾਂ ਖੋਲ ਕੇ ਰੱਖ ਦਿੱਤੀਆਂ ਸਨ, ਤੇ ਇਨਾਂ ਸੂਟਾਂ ਨੇ ਹੁਣ ਇੱਕ ਪੇਟੀ ਵਿੱਚੋ ਨਿਕਲ ਕੇ ਕਿਸੇ ਹੋਰ ਪੇਟੀ ਵਿੱਚ ਚਲੇ ਜਾਣਾ ਸੀ, ਝੱਟ ਦੀ ਝੱਟ ਇਹ ਸੂਟ ਬਾਹਰ ਦੀ ਖੁੱਲੀ ਹਵਾ ਲੈ ਰਹੇ ਸਨ, ਪਤਾ ਨਹੀਂ ਪੂਰੇ ਪੰਜਾਬ ਦੇ ਘਰਾਂ ਵਿੱਚ ਉਹ ਕਿੰਨੇ ਕੁ ਕਰੋੜਾਂ ਲੈਣ ਦੇਣ ਵਾਲੇ ਸੂਟ ਹੋਣਗੇ ਜੋ ਪੰਜਾਬ ਦੇ ਇੱਕ ਕੋਨੇ ਤੋ ਦੂਜੇ ਕੋਨੇ ਵਿੱਚ ਵਿਚਰਦੇ ਰਹਿੰਦੇ ਆ ਤੇ ਉਨਾਂ ਦੀ ਕਿਸਮਤ ਵਿੱਚ ਕਿਸੇ ਸੋਹਣੇਂ ਸਰੀਰ ਤੇ ਪਾਇਆ ਜਾਣਾ ਸ਼ਾਇਦ ਵਿਧਾਤਾ ਨੇਂ ਲਿਖਿਆ ਨਹੀਂ, ਜਾਂ ਫਿਰ ਕਹਿ ਲਈਏ ਕਿ ਮੇਰੀ ਕਿਸੇ ਭੈਂਣ ਦੇ ਨੱਕ ਥੱਲੇ ਨੀਂ ਆਉਦੇ, ਲੈਣ ਦੇਣ ਵਾਲੇ ਸੂਟਾਂ ਦੀ ਕਿਸਮ ਵੱਖ ਹੁੰਦੀ ਆ, ਅਮੀਰ ਰਿਸ਼ਤੇਦਾਰ ਨੂੰ ਸਸਤਾ ਸੂਟ ਨਹੀਂ ਦਿੱਤਾ ਜਾ ਸਕਦਾ, ਅਗਲਾ ਘੁਮਾ ਕੇ ਮੋਹਰੇ ਮਾਰੂ ਤੇ ਕਹੂ, ਐਹੋ ਜਿਹੇ ਤਾਂ ਸਾਡੇ ਕੰਮੀਂ ਵੀ ਨਹੀਂ ਪਾਉਦੇ, ਤੇ ਜੇ ਕੋਈ ਗਰੀਬ ਮਾਂਮੀ ਜਾਂ ਮਾਸੀ ਜਾਂ ਭੂਆ ਹੋਵੇ ਤਾਂ ਇਹ ਸਸਤੇ ਸੂਟ ਗਰੀਬ ਦੀ ਪੇਟੀ ਵਿੱਚ ਆ ਜਾਂਦੇ ਆ, ਜੇ ਇਹ ਸਾਰੇ ਸੂਟ ਪੇਟੀਆਂ ਵਿੱਚੋ ਬਾਹਰ ਆ ਜਾਂਣ ਤੇ ਗੁਰਦਵਾਰਿਆ ਦੀਆਂ ਅਲਮਾਰੀਆਂ ਵਿੱਚ ਤੁੰਨੇ ਰੁਮਾਲਾ ਸਾਹਿਬਾਂ ਦੇ ਕੱਪੜੇ ਇੱਕ ਥਾਂ ਤੇ ਇਕੱਠੇ ਕਰ ਲਏ ਜਾਂਣ ਤਾਂ ਇੱਕ ਦੂਜਾ ਹਿਮਾਲੀਆ ਪਰਬਤ ਬਣ ਸਕਦਾ, ਏਨੇ ਕੱਪੜੇ ਦੇ ਹੁੰਦੇ ਭਾਰਤ ਵਿੱਚ ਲੱਖਾਂ ਲੋਕ ਅੱਧਨੰਗੇ ਫਿਰਦੇ ਹਨ, ਪੇਟੀਆਂ ਵਿੱਚ ਕੱਪੜੇ ਨੂੰ ਕੈਦ ਕਰ ਕੇ ਬੈਠੇ ਲੋਕਾਂ ਨੂੰ ਲਾਹਨਤ ਆ......।

" ਨੀ ਕੁਲਵੰਤ ਤੈਨੂੰ ਕੀ ਗੱਲ ਆ, ਲਿਆ ਦਿਖਾ ਕੀ ਲਿਆਈ ਆਂ ਭਤੀਜੀ ਲਈ ?"।

ਇੱਕ ਚਾਚੀ ਨੇਂ ਚੁੱਪ ਕਰਕੇ ਬੈਠੀ ਕੁਲਵੰਤ ਨੂੰ ਕਿਹਾ ।

" ਚਾਚੀ ਜੀ ਮੈ ਤਾਂ ਕੁਝ ਨੀ ਲਿਆਈ ਭਤੀਜੀ ਲਈ, ਜੋ ਸਰਿਆ ਵੀਰ ਨੂੰ ਦੇ ਦਿੱਤਾ "। ਕੁਲਵੰਤ ਨੇਂ ਸੰਖੇਪ ਜਿਹਾ ਜਵਾਬ ਦਿੱਤਾ ।

" ਲੈ ਸਾਨੂੰ ਵੀ ਪਤਾ ਲੱਗੇ ਕੀ ਦੇ ਤਾ ਵੀਰ ਨੂੰ ?"।

ਚਾਚੀ ਦੀ ਤਸੱਲੀ ਨਹੀਂ ਸੀ ਹੋਈ, ਹੁਣ ਲਾਡੀ ਕੋਲੋ ਰਹਿ ਨਹੀਂ ਸੀ ਹੋ ਰਿਹਾ, ਉਸਨੇ ਅੱਖਾਂ ਹੀ ਅੱਖਾਂ ਵਿੱਚ ਕੁਲਵੰਤ ਤੋਂ ਇਜਾਜਤ ਲਈ ਤੇ ਕਹਿਣ ਲੱਗੀ.........।

" ਮਾਤਾ ਜੀ, ਇਸ ਵਿਆਹ ਤੇ ਮਾਮਾ ਜੀ ਨੂੰ ਨਕਦ ਪੈਸੇ ਦੀ ਲੋੜ ਆ ਨਾਂ ਕਿ ਕੱਪੜਿਆ ਦੀ, ਜੇ ਅਸੀ ਸਾਰੇ ਰਿਸ਼ਤੇਦਾਰ ਆਪਣੇ ਨਕਦ ਪੈਸੇ ਬਜਾਜੀ ਦੀ ਦੁਕਾਂਨ ਤੇ ਛੱਡ ਆਈਏ ਤਾਂ ਸਾਡੇ ਘਰਾਂ ਵਿੱਚ ਜੋ ਅਸੀ ਵਿਹਾਰ ਕਰਨੇ ਆ ਉਨਾਂ ਲਈ ਪੈਸੇ ਕਿੱਥੋਂ ਆਉਣਗੇ ?
ਤੇ ਹਲਵਾਈ ਨੂੰ ਕਹਾਂਗੇ ਕਿ ਭਾਈ ਤੂੰ ਦੋ ਚਾਰ ਸੂਟ ਲੈ ਜਾ, ਜਾਂ ਫਿਰ ਮਾਮਾ ਜੀ ਆੜਤੀਏ ਕੋਲੋ ਹੋਰ ਕਰਜ ਲੈਣ ਤੇ ਫਿਰ ਅਗਲੇ ਕਈ ਸਾਲ ਕਰਜ ਲਾਉਦੇ ਰਹਿਣ ?

ਅਸੀਂ ਕਿਸੇ ਦਿਖਾਵੇ ਵਿੱਚ ਯਕੀਨ ਨਹੀਂ ਰੱਖਦੇ, ਮਾਮਾ ਜੀ ਦੀ ਜੋ ਮਦਦ ਕਰ ਸਕਦੇ ਸੀ ਕਰ ਦਿੱਤੀ, ਹੁਣ ਆਪ ਸਭ ਚਾਹੋ ਤਾਂ ਸਾਡੀ ਜਿੰਨੀ ਭੰਡੀ ਕਰ ਸਕਦੇ ਹੋ ਕਰੋ "।
ਲਾਡੀ ਦੀ ਬਗਾਵਤ ਗੂੰਜ ਰਹੀ ਸੀ ਤੇ ਚਾਚੀ ਇਓ ਦੇਖ ਰਹੀ ਸੀ ਜਿਵੇ ਕੋਈ ਅਜੂਬਾ ਦੇਖ ਰਹੀ ਹੋਵੇ, ਅੱਜ ਤੱਕ ਕਿਸੇ ਕੁੜੀ ਦੀ ਐਸੀ ਗੱਲ ਕਰਨ ਦੀ ਹਿੰਮਤ ਨਹੀਂ ਸੀ ਹੋਈ, ਚਾਚੀ ਦੇ ਮੂੰਹ ਦਾ ਸਵਾਦ ਕਸੈਲਾ ਜਿਹਾ ਹੋ ਗਿਆ, ਉਸਨੇਂ ਲਾਡੀ ਵੱਲ ਖਾ ਜਾਂਣ ਵਾਲੀ ਨਜਰ ਨਾਲ ਦੇਖਿਆ, ਬਾਕੀ ਸਭ ਵੀ ਕੰਨੋਂ ਸੰਨੀਂ ਹੋਣ ਲੱਗ ਪਏ, ਵੱਡਾ ਤੇ ਛੋਟਾ ਮਾਮਾ ਨੇੜੇ ਹੀ ਖੜੇ ਇਸ ਦਿਖਾਵੇ ਦੀ ਖੁੰਭ ਠੱਪ ਹੁੰਦੀ ਦੇਖ ਕੇ ਮੁਸਕਰਾ ਰਹੇ ਸਨ ।
ਸਾਰੀਆਂ ਦਾ ਉਤਸਾਹ ਕੁਝ ਮੱਠਾ ਪੈ ਗਿਆ, ਵੱਡੀ ਮਾਂਮੀ ਨੂੰ ਬਹੁਤ ਬੁਰਾ ਲੱਗਿਆ, ਕੋਈ ਬੰਦਾ ਬੋਲੇ ਤਾਂ ਬੋਲੇ, ਕੋਈ ਸਿਆਂਣੀ ਔਰਤ ਬੋਲੇ ਤਾਂ ਬੋਲੇ, ਇਹ ਕੱਲ ਜੰਮੀ ਗਿੱਦੜੀ ਤੇ ਅੱਜ ਵਿਆਹ ?
" ਨੀ ਤੂੰ ਕੀ ਬੋਲੀ ਜਾਂਨੀ ਆਂ, ਵੱਡਿਆਂ ਦੀ ਕੋਈ ਸ਼ਰਮ ਹੈ ਕਿ ਨਹੀਂ ?" ।
ਮਾਂਮੀ ਚਾਰੇ ਖੁਰ ਚੁੱਕ ਕੇ ਬੋਲੀ ।
" ਹਾਂ ਮਾਮੀ ਜੀ ਬਹੁਤ ਸ਼ਰਮ ਆ, ਮਾਮਾ ਜੀ ਦਾ ਜੋ ਇਸ ਵਿਆਹ ਦੇ ਖਰਚ ਨੇਂ ਲੱਕ ਤੋੜਨਾ ਆ ਇਸ ਗੱਲ ਦੀ ਬਹੁਤ ਸ਼ਰਮ ਆ, ਇਹ ਸਾਰੇ ਸਿਆਣੇ ਤੇ ਵੱਡੇ, ਮੇਰੇ ਰੱਬ ਵਰਗੇ ਮਾਂਮੇ ਦਾ ਤਮਾਸ਼ਾ ਦੇਖ ਰਹੇ ਆ, ਦਿਨਾਂ ਵਿੱਚ ਰੱਖੇ ਵਿਆਹ ਦਾ ਖਰਚ ਇਹ ਕਿਵੇਂ ਕਰਨਗੇ ਇਸ ਗੱਲ ਦੀ ਚਿੰਤਾ ਸਿਆਣਿਆ ਨੂੰ ਹੋਣੀ ਚਾਹੀਦੀ ਆ ਕਿ ਛੋਟਿਆ ਨੂੰ ?
ਜੇ ਵੱਡਿਆ ਦੀ ਸ਼ਰਮ ਉਡ ਗਈ ਤਾਂ ਅਸੀ ਤਾ ਹਾਲੇ ਹੈ ਈ ਨਿਆਣੇ"।
ਲਾਡੀ ਜੋਸ਼ ਵਿੱਚ ਇਹ ਵੀ ਭੁੱਲ ਗਈ ਸੀ ਕਿ ਉਹ ਰੰਗ ਵਿਚ ਭੰਗ ਪਾ ਰਹੀ ਆ ।

ਮਾਮੀ ਵੀ ਹੁਣ ਏਨੇ ਮੇਲ ਵਿੱਚ ਕੁੜੀ ਨਾਲ ਲੜਨੋਂ ਰਹੀ, ਪਰ ਅੰਦਰ ਉਹ ਵਿਹੁ ਘੋਲ ਰਹੀ ਸੀ, ਸਭ ਸੂਟਾਂ ਦੇ ਢੇਰ ਨੂੰ ਭੁੱਲ ਕੇ ਇਸ ਨੋਕ ਝੋਕ ਨੂੰ ਸੁਣ ਰਹੇ ਸਨ, ਵੱਡੀ ਮਾਂਮੀ ਬਹੁਤ ਤੇਜ ਸੀ, ਉਹ ਇਹ ਵੀ ਜਾਂਣਦੀ ਸੀ ਕਿ ਲਾਡੀ ਜੋ ਸੋਚੇਗੀ ਕਹਿ ਵੀ ਦੇਵੇਗੀ, ਉਹ ਹੁਣ ਗਲ ਪਈ ਬਲਾ ਟਾਲਣੀ ਚਾਹੁੰਦੀ ਸੀ, ਉਹ ਲਾਡੀ ਨੂੰ ਨਜਰ ਅੰਦਾਜ ਕਰ ਕੇ ਆਪਣੀ ਦੁਕਾਂਨ ਵਿੱਚ ਰੁੱਝ ਗਈ, ਬਾਕੀ ਵੀ ਇਸ ਤਰਾਂ ਵਿਵਹਾਰ ਕਰਨ ਲੱਗ ਪਏ ਜਿਵੇ ਕੁਝ ਹੋਇਆ ਹੀ ਨਾਂ ਹੋਵੇ, ਲਾਡੀ ਕਈ ਕੁਝ ਹੋਰ ਕਹਿਣਾਂ ਚਾਹੁੰਦੀ ਸੀ ਪਰ ਮਾਂਮੀ ਬਾਜੀ ਮਾਰ ਗਈ ਸੀ, ਉਸਨੇਂ ਗੱਲ ਉਥੇ ਹੀ ਠੱਪ ਕਰ ਦਿੱਤੀ ਸੀ, ਲਾਡੀ ਕੁਝ ਬੋਲਣ ਹੀ ਲੱਗੀ ਸੀ ਕਿ ਕੁਲਵੰਤ ਨੇਂ ਇਸ਼ਾਰੇ ਨਾਲ ਚੁੱਪ ਕਰਾ ਦਿੱਤੀ, ਕੁਲਵੰਤ ਵੀ ਸਮਝਦੀ ਸੀ ਕਿ ਇਸ ਮੇਲੇ ਵਿੱਚ ਲਾਡੀ ਦੀਆ ਸਮਾਜ ਬਚਾਊ ਨੀਤੀਆਂ ਨੂੰ ਸੁਣਨ ਦਾ ਕਿਸ ਕੋਲ ਵਕਤ ਨਹੀਂ, ਹੋਰ ਕਿਸੇ ਨੇਂ ਲਾਡੀ ਦੀ ਇਸ ਗੱਲ ਨੂੰ ਅੱਗੇ ਸੁਣਨ ਤੇ ਵਧਾਊਣ ਬਾਰੇ ਨਹੀਂ ਸੀ ਕਿਹਾ, ਸਭ ਆਪੋ ਆਪਣੇਂ ਅੰਦਰਲੇ ਡਰ ਤੋਂ ਡਰਦੇ ਸਨ, ਹੁਣ ਬਜਾਰ ਫਿਰ ਗਰਮ ਹੋ ਗਿਆ, ਪਤਾ ਨਹੀਂ ਕਿੰਨੇ ਕੁ ਖੂੰਨ ਪਸੀਨੇ ਨਾਲ ਇਹ ਸਾਰਾ ਬਜਾਰ ਖਰੀਦਿਆ ਗਿਆ ਹੋਵੇਗਾ.........।

ਪੰਜਾਬੀ ਭਾਈਚਾਰੇ ਦੇ ਇਸ ਹੋ ਰਹੇ ਆਰਥਿਕ ਦਿਵਾਲੀਏਪਨ ਨੂੰ ਦੇਖ ਕੇ ਲਾਡੀ ਦਾ ਦਮ ਘੁੱਟ ਰਿਹਾ ਸੀ, ਉਹ ਸਾਬੀ ਤੇ ਚੰਨੀਂ ਨਾਲ ਹਰਦੇਵ ਦੇ ਘਰ ਵੱਲ ਚਲੀ ਗਈ, ਗਰਮੀ ਦੀ ਰੁੱਤ ਲੰਘ ਚੁੱਕੀ ਸੀ ਤੇ ਸਰਦੀ ਹਾਲੇ ਪੂਰੀ ਨਹੀਂ ਸੀ ਆਈ, ਸ਼ਾਂਮ ਦਾ ਵਕਤ ਸੀ, ਮੂੰਹ ਹਨੇਰਾ, ਕੁਝ ਦਿਨਾਂ ਤੱਕ ਪੁੰਨਿਆਂ ਸੀ, ਚੰਨ ਦੀ ਚਾਂਨਣੀ ਆਪਣੀ

ਸ਼ਾਤੀ ਵਰਸਾ ਰਹੀ ਸੀ, ਲਾਡੀ ਹੁਣੀ ਹਰਦੇਵ ਦੀ ਬਗੀਚੀ ਵਿੱਚ ਡਾਹੇ ਉਸ ਦੇ ਮੰਜੇ ਤੇ ਬਹਿ ਗਈਆ, ਤਾਈ ਦਾ ਬੁਖਾਰ ਬਹੁਤ ਉਤਰ ਚੁੱਕਿਆ ਸੀ, ਉਹ ਕੁਝ ਕਾਇਮ ਸੀ, ਚੰਨੀ ਨੇਂ ਆਉਦੇ ਹੀ ਦੁੱਧ ਗਰਮ ਕਰਕੇ ਗਲਾਸਾਂ ਵਿੱਚ ਪਾ ਲਿਆ ਤੇ ਬੈਠ ਕੇ ਉਹ ਪੀਣ ਲੱਗ ਪਈਆਂ, ਵਿਆਹ ਵਾਲੇ ਘਰ ਸਭ ਆਪਣੀ ਧੁਨ ਵਿੱਚ ਸਨ, ਹਰਦੇਵ ਨੇਂ ਵੀ ਦੇਖ ਲਿਆ ਸੀ ਕਿ ਉਹ ਤਿੰਨੇਂ ਘਰੋਂ ਬਾਹਰ ਜਾ ਰਹੀਆ, ਉਸ ਨੂੰ ਯਕੀਨ ਸੀ ਕਿ ਉਸ ਦੇ ਘਰ ਹੀ ਗਈਆਂ ਹੋਣਗੀਆਂ, ਕੁਝ ਦੇਰ ਬਾਅਦ ਉਹ ਵੀ ਘਰ ਆ ਗਿਆ, ਬਗੀਚੀ ਵਿੱਚ ਆਪਣੇ ਮੰਜੇ ਤੇ ਬੈਠੀ ਲਾਡੀ ਨੂੰ ਦੇਖ ਕੇ ਉਸ ਦੀ ਰੂਹ ਖੁਸ਼ ਹੋ ਗਈ.........।

" ਲਓ ਵੀਰ ਵੀ ਆ ਗਿਆ "। ਚੰਨੀ ਭਰਾ ਨੂੰ ਦੇਖ ਕੇ ਕਹਿਣ ਲੱਗੀ, ਚੰਨੀ ਦਾ ਇਹ ਭਰਾ ਵੀ ਸੀ ਤੇ ਪਿਓ ਵੀ ਸੀ, ਚੰਨੀ ਨੂੰ ਪਿਓ ਦੀ ਪੂਰੀ ਯਾਦ ਵੀ ਹੁਣ ਨਹੀਂ ਸੀ ਰਹਿ ਗਈ, ਹਰਦੇਵ ਅਕਸਰ ਹੀ ਚੰਨੀ ਨੂੰ ਪੁੱਤ ਕਹਿ ਕੇ ਬੁਲਾਉਦਾ ਸੀ ।

" ਤੁਸੀ ਐਨੀ ਰੌਣਕ ਛੱਡ ਕੇ ਇਸ ਉਦਾਸ ਬਗੀਚੀ ਵਿੱਚ ਕਿਓ ਆ ਗਏ ?" ।

ਹਰਦੇਵ ਨੇਂ ਲਾਡੀ ਨੂੰ ਪੁੱਛਿਆ ।

" ਓਹ ਰੌਣਕ ਨਹੀਂ, ਪੰਜਾਬ ਦੇ ਇੱਕ ਸਧਾਰਨ ਜਿਮੀਦਾਰ ਦੀ ਆਰਥਿਕ ਮੌਤ ਹੋ ਰਹੀ ਆ, ਮੈਂ ਇਹ ਕਹਿਰ ਨਹੀਂ ਦੇਖ ਸਕਦੀ, ਤੇ ਇਹ ਤੁਹਾਡੀ ਬਗੀਚੀ ਉਦਾਸ ਨਹੀਂ, ਇਹਦੇ ਵਿੱਚ ਸਵਰਗੀ ਸਾਂਤੀ ਆ, ਮਨ ਨਹੀਂ ਕਰਦਾ ਉਠਣ ਨੂੰ "।

ਲਾਡੀ ਨੂੰ ਇਸ ਛੋਟੇ ਜਿਹੇ ਘਰ ਵਿੱਚ ਪਤਾ ਨਹੀਂ ਕੀ ਖਾਸ ਮਹਿਸੂਸ ਹੋ ਰਿਹਾ ਸੀ ।

" ਤੁਸੀ ਲਗਦਾ ਪੰਜਾਬ ਦੀਆਂ ਰਸਮਾਂ ਤੇ ਪੀ ਐਚ ਡੀ ਕਰ ਰਹੇ ਓ "।

ਹਰਦੇਵ ਕੁੜੀ ਦੇ ਜਵਾਬ ਤੇ ਖੁਸ਼ ਹੋ ਗਿਆ ਸੀ, ਉਹ ਖੁਦ ਵੀ ਇਨਾਂ ਸੜ ਚੁੱਕੀਆਂ ਰਸਮਾਂ ਦੀ ਪੰਜਾਲੀ ਗਲੋ ਉਤਾਰ ਕੇ ਸਿੱਟ ਦੇਣੀ ਚਾਹੁੰਦਾ ਸੀ ।

" ਪੀ ਐਚ ਡੀ ਨਹੀਂ ਪਰੇਮ ਕਰ ਰਹੀ ਆਂ, ਇਸ ਸਮਾਜ ਨਾਲ ਬਹੁਤ ਪਰੇਮ ਆ, ਇਸੇ ਲਈ ਜਦੋ ਇਹ ਆਪਣੀ ਤਬਾਹੀ ਆਪ ਕਰਦੇ ਆ ਤਾਂ ਧਾਹਾਂ ਮਾਰਨ ਨੂੰ ਦਿਲ ਕਰਦਾ "।

ਲਾਡੀ ਚਾਹੁੰਦੀ ਸੀ ਕਿ ਇਹ ਤੀਵੀਆ ਸੂਟਾਂ ਤੇ ਸੋਨੇ ਦੀ ਦਲਦਲ ਵਿਚੋ ਨਿਕਲਣ ਤਾਂ ਕਿ ਘਰਾਂ ਵਿੱਚ ਕੁਝ ਸਾਹ ਸੌਖਾ ਨਿਕਲ ਸਕੇ, ਪਰ ਇਹ ਊਠ ਦਾ ਬੁੱਲ ਡਿੱਗਣ ਦਾ ਨਾਂ ਹੀ ਨਹੀਂ ਸੀ ਲੈ ਰਿਹਾ ।

" ਓਹ, ਜਾਪਦਾ ਤੁਹਾਡਾ ਰੋਗ ਗਹਿਰਾ ਆ, ਪਰੇਮ ਰੋਗ ਦੀ ਦਵਾ ਦੀ ਹਾਲੇ ਖੋਜ ਨਹੀਂ ਹੋ ਸਕੀ"। ਹਰਦੇਵ ਕੁੜੀ ਦੇ ਕੋਮਲ ਜਜਬਾਤਾਂ ਨੂੰ ਸਮਝ ਕੇ ਉਸਦਾ ਹੋਰ ਦੀਵਾਨਾਂ ਹੋਈ ਜਾ ਰਿਹਾ ਸੀ ।

" ਦਵਾ ਹੈ, ਸਦਾਂ ਹੀ ਸੀ, ਪਰ ਮਿਲਦੀ ਕਿਸੇ ਕਿਸੇ ਨੂੰ ਆ, ਜਿਸ ਨਾਲ ਪਰੇਮ ਹੋਵੇ ਜੇ ਉਹ ਖੁਸ਼ ਵਸੇ ਤਾਂ ਰੋਗੀ ਦੀ ਪੀੜ ਮੁੱਕ ਜਾਂਦੀ ਆ"। ਲਾਡੀ ਨੂੰ ਲਗਦਾ ਸੀ ਕਿ ਜੇ ਇਹ ਲੋਕ ਚਾਹੁਣ ਤਾਂ ਦਿਨਾਂ ਵਿੱਚ ਹਰ ਮੁਸਕਿਲ ਦਾ ਹੱਲ ਹੋ ਸਕਦਾ ਆ ।

" ਤੁਸੀ ਜੇ ਕਿਸੇ ਇੱਕ ਦੋਵਾਂ ਨੂੰ ਪਰੇਮ ਕਰਦੇ ਹੁੰਦੇ ਤਾ ਕੁਝ ਹੋ ਸਕਦਾ ਸੀ, ਪਰ ਸਰਬੱਤ ਨੂੰ ਪਰੇਮ ਕਰਨ ਵਾਲੇ ਦੀ ਪੀੜ ਅਥਾਹ ਹੈ, ਇਸਦਾ ਅੰਤ ਨਹੀਂ, ਪਰ ਇਹ ਪੀੜ ਖਤਮ ਨਾਂ ਵੀ ਹੋਵੇ ਤਾਂ ਵੀ ਇਸਦਾ ਆਪਣਾਂ ਹੀ ਮਜਾ ਆ"।

ਹਰਦੇਵ ਦੀ ਤੰਦਰਾ ਕਿਧਰੇ ਦੂਰ ਚਲੀ ਗਈ ਸੀ ।

“ ਮੈਨੂੰ ਤਾਂ ਲਗਦਾ ਇਸ ਸੋਹਣੇ ਰੋਗ ਦੇ ਕੁਝ ਲੱਛਣ ਤੁਹਾਡੇ ਅੰਦਰ ਵੀ ਮੌਜੂਦ ਆ ”। ਲਾਡੀ ਨੂੰ ਹਰਦੇਵ ਦੀਆਂ ਗੱਲਾਂ ਦੱਸਦੀਆ ਸਨ ਕਿ ਉਹ ਇਸ ਪੀੜ ਨੂੰ ਮਾਂਣ ਚੁੱਕਾ ਆ ।
“ ਵੀਰ ਦਾ ਪਰੇਮ ਰੋਗ ਇਥੇ ਸਭ ਨੂੰ ਪਤਾ ਆ, ਮੁਸ਼ਕਿਲ ਕਿਸੇ ਗਵਾਂਢੀ ਨੂੰ ਹੋਵੇ, ਨੀਂਦ ਸਾਡੇ ਵੀਰ ਦੀ ਉਡ ਜਾਂਦੀ ਆ”। ਸਾਬੀ ਹਰਦੇਵ ਦੇ ਸੁਭਾਅ ਤੋ ਪੂਰੀ ਤਰਾਂ ਜਾਣੂ ਸੀ ।
“ ਵੀਰ ਦੀਆਂ ਕਵਿਤਾਵਾਂ ਸੁਣ ਕੇ ਲਗਦਾ ਜਿਵੇ ਹਰ ਕਿਸੇ ਦੇ ਦੁੱਖ ਦਾ ਸਭ ਤੋ ਵੱਧ ਅਫਸੋਸ ਵੀਰ ਨੂੰ ਹੀ ਹੋਵੇ”।
ਚੰਨੀਂ ਆਪਣੇ ਵੀਰ ਦੇ ਅੰਦਰ ਵਸਦੇ ਲੋਕ ਪਰੇਮੀ ਦੀ ਬਹੁਤ ਕਦਰ ਕਰਦੀ ਸੀ ।
“ ਕਵਿਤਾ ਲਿਖਦੇ ਓ ? ਸੁਣਾਓਗੇ ?” ।
ਇਹ ਨਵੀਂ ਸੂਚਨਾਂ ਸੀ ਲਾਡੀ ਲਈ ਤੇ ਉਸਨੇਂ ਝੱਟ ਹੀ ਫਰਮਾਇਸ਼ ਕਰ ਦਿੱਤੀ ।
“ ਇਹ ਕਮਲੀਆਂ ਤਾਂ ਐਵੇ ਮੇਰੀ ਤੁਕਬੰਦੀ ਨੂੰ ਕਵਿਤਾ ਦਾ ਨਾਂਮ ਦੇ ਦਿੰਦੀਆਂ, ਮੈਂ ਕੋਈ ਕਵੀ ਨਹੀਂ ”। ਹਰਦੇਵ ਨੇਂ ਕਿਹਾ, ਉਹ ਹਾਲੇ ਗੱਲਾਂ ਹੀ ਕਰ ਰਹੇ ਸਨ ਕਿ ਕੁਲਜੀਤ ਤੇ ਸੁਰਜੀਤ ਦੀਪੇ ਨਾਲ ਉਸਨੂੰ ਲੱਭਦੀਆ ਆ ਗਈਆ ।
“ ਮੰਮੀ ਚਿੰਤਾ ਕਰਦੀ ਸੀ, ਕਹਿੰਦੀ ਦੇਖ ਕੇ ਆਓ”। ਕੁਲਜੀਤ ਨੇ ਲਾਡੀ ਨੂੰ ਕਿਹਾ ।
“ ਚਿੰਤਾ ਕਿਸ ਗੱਲ ਦੀ, ਦੀਪੇ ਵੀਰ ਜਾ ਮੰਮੀ ਨੂੰ ਕਹਿ ਉਹ ਵੀ ਐਥੇ ਆ ਜਾਵੇ, ਕਹੀਂ ਭੈਂਣ ਨੇਂ ਕਿਹਾ ਜਰੂਰ ਆਵੇ”।
ਨਾਲ ਆਏ ਮਾਮੇ ਦੇ ਮੁੰਡੇ ਨੂੰ ਲਾਡੀ ਨੇ ਕਿਹਾ, ਕੁਲਜੀਤ ਸਮਝ ਗਈ ਸੀ ਕਿ ਜੇ ਲਾਡੀ ਮੰਮੀ ਨੂੰ ਬੁਲਾਉਣਾਂ ਚਾਹੁੰਦੀ ਆ ਤਾਂ ਕੁਝ ਖਾਸ ਗੱਲ ਆ, ਉਹ ਵੀ ਦੀਪੇ ਦੇ ਨਾਲ ਚਲੀ ਗਈ, ਦਸ ਕੁ ਮਿੰਟ ਬਾਅਦ ਹੀ ਕੁਲਜੀਤ ਤੇ ਕੁਲਵੰਤ ਆ ਗਈਆ, ਕੁਲਵੰਤ ਵਾਸਤੇ ਇਹ ਘਰ ਨਵਾਂ ਨਹੀ ਸੀ, ਕੁਲਵੰਤ ਦੇ ਵੱਡੇ ਭਰਾ ਦੀ ਹਰਦੇਵ ਦੇ ਪਿਓ ਨਾਲ ਪੱਗ ਵਟਾਈ ਹੋਈ ਸੀ, ਦੋਵੇਂ ਪਰਵਾਰ ਘਿਓ ਖਿਚੜੀ ਸਨ, ਕੁਲਵੰਤ ਨੂੰ ਆਈ ਦੇਖ ਹਰਦੇਵ ਦੀ ਮਾਂ ਵੀ ਉਠ ਕੇ ਬਹਿ ਗਈ, ਦੋਵਾਂ ਨੇ ਇੱਕ ਦੂਜੀ ਨੂੰ ਗੱਲਵੱਕੜੀ ਪਾਈ, ਹਰਦੇਵ ਦੀ ਮਾਂ ਦੀਆਂ ਅੱਖਾਂ ਭਰ ਆਈਆ ।
“ ਭਾਬੀ ਐਵੇ ਦਿਲ ਹਲਕਾ ਨਾਂ ਕਰਿਆ ਕਰ, ਆਪਣੀ ਦੋਵਾਂ ਦੀ ਇੱਕੋ ਕਿਸਮਤ ਆ, ਆਹ ਦੇਖ ਸਾਨੂੰ ਦਾਤੇ ਨੇਂ ਕਿੰਨੇ ਚੰਗੇ ਬੱਚੇ ਦਿੱਤੇ ਆ ”।
ਕੁਲਵੰਤ ਨੇਂ ਹਰਦੇਵ ਦੀ ਮਾਂ ਨੂੰ ਧੀਰਜ ਰੱਖਣ ਲਈ ਕਿਹਾ ।
“ ਇਨਾ ਦੇ ਸਹਾਰੇ ਤਾਂ ਜੀ ਰਹੀ ਆਂ ਭੈਣੇ”। ਉਹ ਕੁਲਵੰਤ ਨੂੰ ਹਾਲੇ ਵੀ ਘੁੱਟੀ ਬੈਠੀ ਸੀ ।
“ ਮੰਮੀ ਹਰਦੇਵ ਜੀ ਕਵਿਤਾ ਲਿਖਦੇ ਆ, ਸੁਣੋਗੇ ?”। ਲਾਡੀ ਨੇਂ ਮਾਹੋਲ ਬਦਲਣ ਦੇ ਇਰਾਦੇ ਨਾਲ ਕਿਹਾ ਤੇ ਨਾਲੇ ਉਹ ਜਾਂਨਣਾਂ ਚਾਹੁੰਦੀ ਸੀ ਕਿ ਇਹ ਕਿਹੋ ਜਿਹਾ ਲਿਖਦਾ ਆ।
“ ਕਿਓ ਨਹੀਂ ਧੀਏ, ਹਾਂ ਸੁਣਾਓ ਬੇਟਾ ਜੀ ਫਿਰ ਕੀ ਲਿਖਦੇ ਹੋ ਤੁਸੀ ”। ਕੁਲਵੰਤ ਨੇਂ ਲਾਡੀ ਨੂੰ ਜਵਾਬ ਵੀ ਦਿੱਤਾ ਤੇ ਹਰਦੇਵ ਨੂੰ ਕਵਿਤਾ ਸੁਣਾਉਣ ਲਈ ਵੀ ਕਿਹਾ ।
“ ਆਂਟੀ ਜੀ, ਬੱਸ ਅੱਜ ਦੀ ਸਮਾਜਿਕ ਹਾਲਤ ਤੇ ਕੁਝ ਸ਼ਬਦ ਹਨ.........।।

“ ਏਹ ਕੇਹਾ ਜਮਾਂਨਾ ਆ ਗਿਆ, ਕਿਤੇ ਪਿਆਰ ਨੀ ਲੱਭਦਾ ਭਾਲਿਆ...
ਨਫਰਤ ਪਈ ਠਾਠਾਂ ਮਾਰਦੀ, ਸਾਨੂੰ ਗਿਲਿਆਂ ਸ਼ਿਕਵਿਆ ਖਾ ਲਿਆ

ਹਾਏ ਕੋਈ ਕਰਦੋ ਗੱਲ ਪਿਆਰ ਦੀ, ਗੁੱਸਿਆ ਨੂੰ ਅੱਗਾਂ ਲਾ ਦਿਓ
ਮੱਥੇ ਦੀ ਤਿਊੜੀ ਖੋਲ ਦੋ, ਗੱਲਵੱਕੜੀ ਸੱਜਣੋ ਪਾ ਦਿਓ
ਕਿਓ ਸੜ ਬਲ ਕੋਲੇ ਹੋ ਰਹੇ, ਤੁਸੀ ਸੂਹੇ ਫੁੱਲ ਗੁਲਾਬ ਦੇ
ਇਹ ਜੰਗ ਨੀ ਜਿੱਤੀ ਜਾਵਣੀ, ਪੁੱਤ ਹਾਰ ਰਹੇ ਪੰਜਾਬ ਦੇ.........
ਇਹ ਕੇਹਾ ਜਮਾਨਾਂ ਆ...........................।

ਹਰਦੇਵ ਦੀ ਅਵਾਜ ਕੋਈ ਬਹੁਤੀ ਸਾਫ ਨਹੀਂ ਸੀ ਪਰ ਕਵਿਤਾ ਦੇ ਬੋਲ, ਤੇ ਬੋਲਣ ਵਿੱਚ ਪਰੇਮ ਅਤੇ ਕਿਸੇ ਵਜਦ ਵਿੱਚ ਆ ਕੇ ਮੀਟੀਆ ਅੱਖਾਂ ਨੇਂ ਸੁਣਨ ਵਾਲਿਆ ਦੇ ਸਾਹ ਰੋਕ ਲਏ ਸਨ, ਲਾਡੀ ਨੂੰ ਦਿਲ ਦੀ ਧੜਕਣ ਸੁਣ ਰਹੀ ਸੀ, ਲਗਦਾ ਸੀ ਦਿਲ ਹਰਦੇਵ ਦੇ ਬੋਲਾਂ ਨਾਲ ਤਾਲ ਮਿਲਾ ਰਿਹਾ, ਹੁਣ ਉਸਨੂੰ ਹਰਦੇਵ ਵਿੱਚ ਆਪਣੀ ਦਿਲਚਸਪੀ ਸਮਝ ਆ ਰਹੀ ਸੀ, ਕੀ ਉਸਨੂੰ ਹਰਦੇਵ ਨਾਲ ਉਹ ਪਰੇਮ ਹੋ ਰਿਹਾ ਜੋ ਹਰ ਕਿਸੇ ਨੂੰ ਨਹੀਂ ਕੀਤਾ ਜਾ ਸਕਦਾ ?
ਇਹ ਤਾਂ ਮੇਰਾ ਹਮਰਾਹੀ ਲਗਦਾ, ਇਸ ਨਾਲ ਸਫਰ ਸੁਹਾਵਣਾਂ ਹੋ ਸਕਦਾ ਆ, ਕਿਸੇ ਦਕੀਆਨੂਸੀ ਸੋਚ ਦੇ ਮਾਲਕ ਨਾਲ ਜੇ ਫੇਰੇ ਹੋ ਗਏ ਤਾਂ ਜੀਵਨ ਦਾ ਮਜਾ ਨੀਂ ਆ ਸਕਦਾ, ਸੋਚ ਦਾ ਹਾਂਣ ਸਭ ਤੋ ਜਰੂਰੀ ਆ, ਦਿਲ ਕਰਦਾ ਸੀ ਹਰਦੇਵ ਦਾ ਹੱਥ ਫੜ ਲਵੇ, ਇਸ ਸਧਾਰਨ ਜਿਹੇ ਗੱਭਰੂ ਦੇ ਦਿਲ ਦੀ ਕਿਤਾਬ ਤੇ ਐਸੇ ਪਰੇਮ ਦੇ ਚਿੱਤਰ ਉਕਰੇ ਪਏ ਆ ?
ਹਾਂ, ਇਹ ਹੀ ਹੋ ਸਕਦਾ ਆ ਉਹ, ਜਿਸ ਨਾਲ ਮੈ ਵੀ ਸੰਪੂਰਨ ਹੋ ਸਕਦੀ ਆਂ......।
ਐਸੇ ਹੀ ਖਿਆਲ ਲਾਡੀ ਦੇ ਅੰਦਰ ਆ ਰਹੇ ਸਨ, ਮਾਮੇ ਦੀ ਕੁੜੀ ਦੇ ਵਿਆਹ ਤੋ ਵੱਧ ਉਸਨੂੰ ਹਰਦੇਵ ਦੀ ਬਗੀਚੀ ਵਿੱਚ ਵੱਧ ਅਨੰਦ ਆ ਰਿਹਾ ਸੀ, ਹਰਦੇਵ ਨੇਂ ਆਪਣੀ ਕਵਿਤਾ ਖਤਮ ਕੀਤੀ ਤਾਂ ਸਭ ਦੇ ਅੰਦਰੋ ਨਿਕਲਿਆ "ਵਾਹ"
" ਕਿਸੇ ਕਵੀ ਦਰਬਾਰ ਵਿੱਚ ਵੀ ਹਿੱਸਾ ਲਿਆ ਬੇਟਾ ਜੀ ?"।
ਕੁਲਵੰਤ ਨੇਂ ਬਹੁਤ ਦੇਰ ਤੋ ਕਿਸੇ ਦੀ ਜਬਾਂਨੀ ਕੋਈ ਗੀਤ ਜਾਂ ਕਵਿਤਾ ਨਹੀਂ ਸੀ ਸੁਣੀ, ਭਾਵੇ ਟੀ ਵੀ ਤੇ ਸਾਰਾ ਦਿਨ ਗੀਤ ਚਲਦੇ ਰਹਿੰਦੇ ਆ ਪਰ ਐਸੇ ਗੀਤ ਦੀ ਕੀਮਤ ਕੁਝ ਅਲੱਗ ਹੁੰਦੀ ਆ ।
" ਕਵੀ ਦਰਬਾਰ ਵਿੱਚ ਤਾਂ ਕਵੀ ਜਾਂਦੇ ਆ ਆਂਟੀ ਜੀ "।
ਹਰਦੇਵ ਨੇਂ ਜਵਾਬ ਦਿੱਤਾ, ਉਸਨੂੰ ਇਹ ਹੀ ਲਗਦਾ ਸੀ ਕੀ ਉਸ ਦੀ ਤੁਕਬੰਦੀ ਕੋਈ ਖਾਸ ਮੁਕਾਂਮ ਨਹੀਂ ਰੱਖਦੀ ।
" ਕਵੀ ਵੀ ਤੇਰੇ ਵਰਗੇ ਈ ਹੁੰਦੇ ਆ, ਆਪਣੇ ਸੋਨੇਂ ਨੂੰ ਲੋਹਾ ਨਹੀਂ ਸਮਝੀਦਾ, ਸੋਹਣਾਂ ਲਿਖਦਾ ਆਂ, ਇਸ ਨੂੰ ਹੋਰ ਸੋਹਣਾਂ ਕਰੋ ਬੇਟਾ ਜੀ"।
ਕੁਲਵੰਤ ਨੇਂ ਹਰਦੇਵ ਨੂੰ ਅੱਗੇ ਵਧਣ ਦੀ ਪਰੇਰਣਾਂ ਕੀਤੀ ।
" ਜੇ ਆਪ ਦਾ ਇਹ ਖਿਆਲ ਆ ਆਂਟੀ ਜੀ ਤਾਂ ਜਰੂਰ ਅੱਗੇ ਵਧਾਂਗਾ"।
ਹਰਦੇਵ ਨੂੰ ਚੰਗੀ ਲੱਗੀ ਸੀ ਇਹ ਹੌਸਲਾ ਅਫਜਾਈ ।
ਹੁਣ ਆਂਮ ਗੱਲਾਂ ਕਰਦੇ ਕਰਦੇ ਉਹ ਸਮੇ ਨੂੰ ਭੁੱਲ ਗਏ ਸਨ, ਰਾਤ ਦੇ ਗਿਆਰਾਂ ਵੱਜ ਚੱਲੇ ਸਨ, ਕੁਲਜੀਤ ਨੂੰ ਉਬਾਸੀਆਂ ਆ ਰਹੀਆਂ ਸਨ ।

“ ਨੀਂਦ ਆਉਦੀ ਆ ਤਾਂ ਚੱਲੀਏ ?” । ਕੁਲਵੰਤ ਆਪ ਪੂਰੀ ਤਰਾਂ ਚੁਸਤ ਸੀ ਪਰ ਕੁਲਜੀਤ ਦੀਆਂ ਅੱਖਾਂ ਵਿੱਚ ਨੀਂਦ ਦੇਖ ਕੇ ਉਹ ਕਹਿਣ ਲੱਗੀ ।
“ ਜਾਣਾਂ ਕਿੱਥੇ ਆ ਆਂਟੀ ਜੀ, ਮੈ ਬੈਠਕ ਵਿੱਚ ਮੰਜੇ ਵਿਛਾ ਵੀ ਰੱਖੇ ਆ”।
ਚੰਨੀਂ ਦੇ ਪੈਰ ਥੱਲੇ ਨਹੀਂ ਸੀ ਲਗਦੇ, ਅੱਜ ਅਚਾਂਨਕ ਹੀ ਉਨਾਂ ਦੇ ਰਿਸ਼ਤੇਦਾਰਾ ਤੋ ਇਲਾਵਾ ਇਹ ਖਾਸ ਪਰਾਹੁਣੇ ਉਨਾਂ ਦੇ ਘਰ ਆਏ ਸਨ, ਕਿਸੇ ਨੂੰ ਪਤਾ ਹੀ ਨਹੀਂ ਸੀ ਲੱਗਾ ਕਿ ਕਦੋ ਉਹ ਵਿਚੋ ਹੀ ਉਠ ਕੇ ਮੰਜੇ ਬਿਸਤਰੇ ਵਿਛਾ ਆਈ ਸੀ ।
“ ਚਲੋ ਫਿਰ ਬਾਕੀ ਗੱਲਾਂ ਕੱਲ ਨੂੰ ਕਰ ਲਿਓ”।
ਕੁਲਵੰਤ ਨੇਂ ਹਰਦੇਵ ਦੇ ਘਰ ਸੌਣ ਵਿੱਚ ਕੋਈ ਝਿਝਕ ਮਹਿਸੂਸ ਨਹੀਂ ਸੀ ਕੀਤੀ, ਲਾਡੀ ਦੀਆਂ ਅੱਖਾਂ ਵਿੱਚ ਨੀਂਦ ਦਾ ਨਾਮੋ ਨਿਸਾਂਨ ਨਹੀ ਸੀ, ਉਸ ਦਾ ਦਿਲ ਕਰਦਾ ਸੀ ਕਿ ਬਗੀਚੀ ਵਿੱਚ ਹੀ ਬੈਠੀ ਰਹੇ ਤੇ ਹਰਦੇਵ ਦੇ ਦਿਲ ਦੀ ਕਿਤਾਬ ਦੇ ਅਗਲੇ ਪੰਨੇ ਪੜਦੀ ਰਹੇ ਪਰ ਉਹ ਇਹ ਵੀ ਸਮਝਦੀ ਸੀ ਕਿ ਇੱਕ ਜਿੰਮੇਦਾਰ ਕੁੜੀ ਦੇ ਨਾਤੇ ਉਸ ਨੂੰ ਸਬਰ ਕਰਨਾਂ ਚਾਹੀਦਾ ਆ, ਕੁਝ ਦੇਰ ਬਾਅਦ ਸਬ ਆਪੋ ਆਪਣੇ ਬਿਸਤਰਿਆਂ ਵਿੱਚ ਸੌਂਣ ਦੀ ਕੋਸਿਸ਼ ਕਰ ਰਹੇ ਸਨ, ਬਰਾਂਡੇ ਵਿੱਚ ਪਿਆ ਹਰਦੇਵ ਅੱਜ ਦੇ ਇਸ ਸਵਰਗੀ ਦਿਨ ਨੂੰ ਸਾਈਕਲ ਦੇ ਐਕਸੀਡੈਂਟ ਤੋ ਲੈ ਕੇ ਹੁਣ ਤੱਕ ਦੇ ਸਮੇ ਦੀ ਫਿਲਮ ਰੀਵਰਸ ਕਰ ਕੇ ਕਲਪਨਾਂ ਰਾਹੀਂ ਦੇਖ ਰਿਹਾ ਸੀ, ਲਾਡੀ ਦਾ ਸੋਹਣਾਂ ਮੁੱਖੜਾ ਵਾਰ ਵਾਰ ਉਸਦੇ ਦਿਲ ਦੀ ਧੜਕਣ ਨੂੰ ਤੇਜ ਕਰੀ ਜਾ ਰਿਹਾ ਸੀ ।
ਓਧਰ ਵਿਆਹ ਵਾਲੇ ਘਰ ਲਾਡੀ ਦੀ ਗੈਰ ਮੌਜੂਦਗੀ ਨੇਂ ਪਿੰਡ ਦੇ ਕਈ ਗੱਭਰੂਆ ਨੂੰ ਉਦਾਸ ਕਰ ਦਿੱਤਾ ਸੀ, ਉਹ ਇੱਕ ਦੂਜੇ ਨੂੰ ਪੁੱਛ ਰਹੇ ਸਨ ਕਿ ਇਹ ਪਰਾਹੁਣੀ ਕਿੱਧਰ ਗਾਇਬ ਹੋ ਗਈ ? ਵੈਸੇ ਕੁਲਜੀਤ ਤੇ ਦੂਜੀਆਂ ਮੇਲਣਾਂ ਵੀ ਕੋਈ ਘੱਟ ਨਹੀਂ ਸੀ ਪਰ ਲਾਡੀ ਦੀ ਸਖਸ਼ੀਅਤ ਸਭ ਤੋ ਅਲੱਗ ਸੀ, ਰਾਤ ਲੰਘ ਗਈ ਦੂਜਾ ਦਿਨ, ਕੁਲਵੰਤ ਤੜਕੇ ਹੀ ਉੱਠ ਕੇ ਪੇਕਿਆਂ ਦੇ ਘਰ ਆ ਗਈ ਸੀ, ਕਈ ਹੋਰ ਰਿਸ਼ਤੇਦਾਰ ਹਾਲੇ ਆਂਢ ਗੁਆਢ ਦੇ ਘਰਾਂ ਵਿੱਚ ਸੁੱਤੇ ਪਏ ਸਨ, ਅੱਜ ਕੱਲ ਦੇ ਵਿਆਹ ਪਹਿਲਾਂ ਵਾਲੇ ਨਹੀਂ ਰਹੇ, ਪਹਿਲੇ ਸਮਿਆਂ ਵਿੱਚ ਜੋ ਅਨੰਦ ਵਿਆਹ ਦਾ ਹੁੰਦਾ ਸੀ ਉਹ ਅੱਜ ਵੀਹ ਗੁਣਾਂ ਵੱਧ ਪੈਸੇ ਖਰਚ ਕੇ ਵੀ ਨਹੀਂ ਆਉਦਾ ।

ਅਨੰਦ ਕਾਰਜ ਹੋ ਗਿਆ, ਆਏ ਹੋਏ ਕਈ ਬਾਰਤੀ ਗੱਭਰੂ ਲਾਡੀ ਤੇ ਡੋਰੇ ਪਾਉਣ ਦੀ ਕੋਸ਼ਿਸ਼ ਕਰ ਰਹੇ ਸਨ, ਅੱਜ ਲਾਡੀ ਨੂੰ ਮੁੰਡਿਆਂ ਦਾ ਆਪਣੇ ਵੱਲ ਇਸ ਪਿਆਸੀ ਨਜਰ ਨਾਲ ਦੇਖਣਾਂ ਚੰਗਾ ਨਹੀਂ ਸੀ ਲੱਗ ਰਿਹਾ, ਅਨੰਦ ਕਾਰਜ ਦੀ ਰਸਮ ਤੋ ਬਾਅਦ ਉਹ ਚੰਨੀਂ ਨੂੰ ਲੈ ਕੇ ਫਿਰ ਉਨਾਂ ਦੇ ਘਰ ਚਲੇ ਗਈ ਤੇ ਬਗੀਚੀ ਵਿੱਚ ਡੱਠੇ ਹਰਦੇਵ ਦੇ ਮੰਜੇ ਤੇ ਲੇਟ ਗਈ, ਉਸ ਨੂੰ ਵਿਆਹ ਵਾਲੇ ਘਰ ਰਹਿਣਾਂ ਅੱਜ ਵਧੀਆ ਨਹੀਂ ਸੀ ਲੱਗ ਰਿਹਾ, ਬਹੁਤ ਦੇਰ ਉਹ ਚੰਨੀ ਨਾਲ ਗੱਲਾਂ ਕਰਦੀ ਰਹੀ, ਆਂਨੀ ਬਹਾਂਨੀ ਹਰਦੇਵ ਬਾਰੇ ਉਸ ਨੇਂ ਕਈ ਕੁਝ ਪੁੱਛਿਆ ਸੀ, ਹੁਣ ਡੋਲੀ ਤੁਰਨ ਵਾਲੀ ਸੀ, ਬੈਂਡ ਵਾਜਿਆ ਦੀ ਅਵਾਜ ਸੁਣ ਕੇ ਉਹ ਡੋਲੀ ਦੀ ਵਿਦਾਇਗੀ ਦੇਖਣ ਤੁਰ ਪਈਆ, ਡੋਲੀ ਤੁਰ ਗਈ, ਵੱਡੇ ਮਾਂਮੇ ਦੀ ਇੱਕੋ ਇੱਕ ਧੀ ਸਹੁਰਿਆਂ ਦੇ ਤੁਰ ਗਈ, ਕੁੜੀ ਦੀ ਉਮਰ ਹਾਲੇ ਉਨੀ ਸਾਲ ਸੀ ਤੇ ਜਰਮਨੋਂ ਆਇਆ <u>ਮੁੰਡਾ</u> ?

ਇਸ ਨੂੰ ਮੁੰਡਾ ਕਹਿਣਾਂ ਠੀਕ ਨਹੀਂ ਹੋਵੇਗਾ, ਭਾਵੇ ਕਲੀਨ ਸ਼ੇਵ ਹੋਣ ਕਾਰਨ ਉਸਦੀ ਅਸਲੀ ਉਮਰ ਦਾ ਭੁਲੇਖਾ ਪੈਂਦਾ ਸੀ ਪਰ ਦੇਖਣ ਵਾਲੇ ਸਮਝਦੇ ਸਨ ਕਿ ਇਹ ਧੱਕਾ ਹੋਇਆ ਹੈ, ਲਾਡੀ ਨੇਂ ਕੁਲਵੰਤ ਨੂੰ ਕਿਹਾ ਸੀ ਕਿ ਉਹ ਮਾਂਮੇ ਨੂੰ ਕਹਿ ਕੇ ਇਸ ਵਿਆਹ ਨੂੰ ਰੁਕਵਾਵੇ, ਕੁੜੀ ਦੀ ਉਮਰ ਹਾਲੇ ਵਿਆਹ ਦੀ ਨਹੀ, ਪਰ ਮਾਂਮੀ ਮੋਹਰੇ ਕਿਸੇ ਦੀ ਦਾਲ ਨਹੀਂ ਸੀ ਗਲਣੀਂ, ਉਹਦੇ ਲਈ ਬਾਹਰਲਾ ਇਹ ਰਿਸ਼ਤਾ ਹਰ ਤਰਾਂ ਯੋਗ ਸੀ, ਲਾੜੇ ਦੀ ਉਮਰ ਚਾਲੀ ਤੋ ਕਿਵੇ ਵੀ ਘੱਟ ਨਹੀਂ ਸੀ, ਆਪਣੇ ਤੋ ਦੁੱਗਣੀ ਉਮਰ ਦੇ "**ਮੁੰਡੇ**" ਨਾਲ ਇਸ ਨਵ ਵਿਆਹੀ ਦਾ ਜੀਵਨ ਕਿੰਨਾ ਕੁ ਸਵਰਗੀ ਹੋ ਸਕਦਾ ਇਸ ਗੱਲ ਨੂੰ ਸਿਵਾਏ ਮਾਂਮੀ ਦੇ ਹਰ ਕਿਸੇ ਨੇਂ ਸੋਚਿਆ ਹੋਵੇਗਾ।

ਇਹ ਰਿਸ਼ਤਾ ਵੀ ਮਾਂਮੀ ਦੀ ਭੈਂਣ ਨੇਂ ਕਰਾਇਆ ਸੀ, ਤੇ ਪੇਕਿਆਂ ਵੱਲੋ ਆਏ ਰਿਸ਼ਤੇ ਨੂੰ ਠੁਕਰਾ ਵੀ ਕਿਵੇ ਸਕਦੀ ਸੀ ਮਾਂਮੀ ?

ਪੇਕਿਆਂ ਦੇ ਪਿੰਡ ਦੇ ਕੁੱਤੇ ਨੂੰ ਵੀ ਮੰਜੇ ਤੇ ਬਿਠਾਉਦੀਆਂ ਮਾਂਮੀ ਵਰਗੀਆਂ ਚੰਗੀਆਂ ਧੀਆਂ, ਕੁਝ ਵੀ ਹੋਵੇ ਇੱਕ ਹੋਰ ਮੁਟਿਆਰ ਦੀ ਬਲੀ ਚੜ ਗਈ ਸੀ, ਇਸ ਨੇਂ ਵੀ ਬਾਹਰ ਚਲੀ ਜਾਣਾਂ ਸੀ, ਵੈਸੇ ਬਾਹਰ ਜਾਣ ਵਾਲੀਆ ਕੁੜੀਆਂ ਨੂੰ ਇਕ ਫਾਇਦਾ ਤਾਂ ਹੈ ਕਿ ਉਹ ਸੱਸ ਦੇ ਕਹਿਰ ਤੋ ਬਚੀਆਂ ਰਹਿੰਦੀਆਂ, ਕੁਝ ਹੋਰ ਸੱਧਰਾਂ ਪੂਰੀਆਂ ਨਾਂ ਵੀ ਹੋਣ ਤਾਂ ਚਲੋ ਸਬਰ ਕਰਨਾਂ ਹੀ ਠੀਕ ਆ, ਰੱਬ ਹਰ ਕਿਸੇ ਦੇ ਕਰਮਾਂ ਵਿੱਚ ਸਾਰਾ ਕੁਝ ਥੋੜੇ ਲਿਖ ਦਿੰਦਾ, ਭਾਵੇਂ ਇਸ ਰਿਸ਼ਤੇ ਨੂੰ ਰੱਬ ਨੇਂ ਨਹੀਂ ਕਰਾਇਆ ਪਰ ਸਾਨੂੰ ਕੋਈ ਨਾਂ ਕੋਈ ਤਾਂ ਚਾਹੀਦਾ ਆ ਜਿਸ ਦੇ ਸਿਰ ਦੋਸ਼ ਮੜ ਸਕੀਏ, ਤੇ ਰੱਬ ਤੋ ਬੇਹਤਰ ਹੋਰ ਕੌਣ ਹੋ ਸਕਦਾ ? ਦੇਖ ਲਓ ਹਰ ਰੋਜ ਕਰੋੜਾਂ ਲੋਕ ਰੱਬ ਦੇ ਸਿਰ ਦੋਸ਼ ਥੱਪੀ ਜਾ ਰਹੇ ਇੱਕ ਇਹ ਰੱਬ ਆ ਕਿ ਕੁਝ ਵੀ ਨਹੀਂ ਕਹਿੰਦਾ, ਲਗਦਾ ਇਹ ਵੀ ਹੁਣ ਆਦੀ ਹੋ ਗਿਆ, ਰੱਬ ਨੂੰ ਪਤਾ ਮੇਰੀ ਕਿਹੜਾ ਕਿਸੇ ਨੇ ਲੱਤ ਭੰਨ ਲੈਣੀ, ਜਿਹੜਾ ਜੋ ਕਹਿੰਦਾ ਕਹੀ ਜਾਵੇ......

ਡੋਲੀ ਤੁਰ ਗਈ, ਮਾਂਮੀ ਦਾ ਰੋਣ ਹੁਣ ਥੰਮ ਨਹੀਂ ਸੀ ਹੋ ਰਿਹਾ, ਸਾਇਦ ਸੋਚਦੀ ਹੋਵੇ ਕਿ ਫੁੱਲ ਭਰ ਧੀ ਨੂੰ ਘਰੋਂ ਕੱਢ ਦਿੱਤਾ, ਹੁਣ ਇਹ ਅਚਾਂਨਕ ਹੀ ਧੀ ਤੋ ਨੂੰਹ ਬਣ ਗਈ ਆ ਤੇ ਇਸੇ ਹੀ ਦਿਨ ਤੋ ਨੂੰਹ ਦੇ ਸਾਰੇ ਫਰਜ ਨਿਭਾਵੇਗੀ, ਐਸਾ ਕੋਈ ਸਕੂਲ ਨਹੀਂ ਜਿਸ ਵਿੱਚ ਇਹ ਸਿੱਖਿਆ ਜਾ ਸਕੇ ਕਿ ਇੱਕ ਨੂੰਹ ਨੂੰ ਕਿਹੜੀ ਕਿਹੜੀ ਗੱਲ ਦਾ ਧਿਆਂਨ ਰੱਖਣਾਂ ਚਾਹੀਦਾ ਆ, ਕਿਸੇ ਵੀ ਨੂੰਹ ਨੇਂ ਕੋਈ ਥਿਊਰੀ ਨਹੀਂ ਸਿੱਖੀ ਬੱਸ ਸਿੱਧਾ ਪਰੈਕਟੀਕਲ ਹੀ ਕਰਨਾਂ ਆ, ਭਾਵੇ ਨਤੀਜੇ ਬਹੁਤ ਦੁਖਦਾਈ ਹਨ, ਕੋਈ ਵਿਰਲਾ ਹੀ ਆ ਜਿਸ ਦੀ ਨੂੰਹ ਚੰਗੀ ਆ, ਪਰ ਇਹ ਸਮਾਜ ਸਿਵਾਏ ਸ਼ਿਕਾਇਤ ਦੇ ਹੋਰ ਕੁਝ ਨਹੀਂ ਕਰ ਰਿਹਾ, ਭਾਵੇ ਧੀ ਹਰ ਕਿਸੇ ਦੀ ਬਹੁਤ ਸੁਘੜ ਤੇ ਸਿਆਣੀ ਆਂ ਪਰ ਨੂੰਹ ਬਣਦੇ ਹੀ ਉਸਦੀ ਸਾਰੀ ਕਵਾਲਿਟੀ ਗੁੜ ਤੋ ਗੋਭਰ ਹੋ ਜਾਂਦੀ ਆ, ਇੱਕ ਹੀ ਕੁੜੀ ਹੈ, ਕਿਸੇ ਦੀ ਧੀ ਤੇ ਕਿਸੇ ਦੀ ਨੂੰਹ, ਇੱਕ ਦੀ ਅੱਖ ਨੂੰ ਇਸ ਕੁੜੀ ਵਿੱਚ ਮਾੜਾ ਕੁਝ ਨਜਰ ਨਹੀਂ ਆਉਦਾ ਤੇ ਦੂਜੀ ਅੱਖ ਨੂੰ ਇਸੇ ਕੁੜੀ ਵਿੱਚ ਚੰਗਾ ਕੁਝ ਨਜਰ ਨਹੀਂ ਆਉਦਾ, ਇਹ ਕੋਈ ਨਵੀਂ ਗੱਲ ਨਹੀਂ, ਸੈਂਕੜੇ ਹਜਾਰਾਂ ਸਾਲਾਂ ਤੋ ਇਹੀ ਹਾਲ ਆ, ਭਾਂਵੇ ਔਰਤ ਹੁਣ ਅਜਾਦ ਹੋ ਗਈ ਆ, ਕਈ ਦੇਸਾਂ ਦੀਆਂ ਪਰਧਾਂਨ ਮੰਤਰੀ ਔਰਤਾਂ ਹਨ, ਹਰ ਖੇਤਰ ਵਿੱਚ ਔਰਤ ਨੇਂ ਬਹੁਤ ਵੱਡੀਆਂ ਛਾਲਾਂ ਮਾਰੀਆਂ ਹਨ, ਪਰ ਨੂੰਹ ਨੂੰ ਤਿਰਸ਼ੀ ਨਜਰ ਨਾਲ ਦੇਖਣਾਂ ਬੰਦ ਨਹੀਂ

ਕੀਤਾ ਤੇ ਧੀ ਨੂੰ ਆਪਣੇ ਖੰਭਾਂ ਹੇਠ ਸਾਰੀ ਉਮਰ ਲੁਕੋਈ ਰੱਖਣਾਂ ਵੀ ਬਰਕਰਾਰ ਆ.........

ਵਿਆਹ ਤੋ ਅਗਲੇ ਦਿਨ ਹੁਣ ਸਭ ਘਰਾਂ ਨੂੰ ਤਿਆਰ ਹੋਏ ਸਨ, ਲਾਡੀ ਦਾ ਮਨ ਜਾਂਣ ਨੂੰ ਨਹੀਂ ਸੀ ਕਰਦਾ ਪਰ ਕਿਸ ਬਹਾਂਨੇ ਰਹਿੰਦੀ ? ਹਰਦੇਵ ਵੀ ਵਿਆਹ ਵਾਲੇ ਘਰ ਸਮਾਂਨ ਸੰਭਾਲਣ ਵਿੱਚ ਮਦਦ ਕਰਦਾ ਬੇਸਬਰੀਆਂ ਜਿਹੀਆ ਨਜਰਾਂ ਨਾਲ ਲਾਡੀ ਵੱਲ ਦੇਖ ਰਿਹਾ ਸੀ, ਉਸ ਨੂੰ ਪਤਾ ਸੀ ਕਿ ਅੱਜ ਲਾਡੀ ਨੇਂ ਚਲੇ ਜਾਣਾਂ ਆ, ਕਿਵੇਂ ਰੋਕੇ ? ਕਿਸ ਹੱਕ ਨਾਲ ?

ਕੋਈ ਰਿਸ਼ਤਾ ਵੀ ਨਹੀਂ, ਤੇ ਕੋਈ ਚਾਂਨਸ ਵੀ ਨਹੀਂ, ਹਰਦੇਵ ਗਰੀਬ ਘਰ ਦਾ ਸਾਊ ਮੁੰਡਾ, ਆਪਣੀ ਜਮੀਨ ਕੋਈ ਨਹੀਂ, ਤੇ ਇਹ ਜਿਮੀਦਾਰ ਰਿਸ਼ਤਾ ਕਰਨ ਵੇਲੇ ਇਹ ਨਹੀਂ ਪੁੱਛਦੇ ਕਿ ਤੁਹਾਡੇ ਸਿਰ ਕਰਜ ਕਿੰਨਾਂ ਆ, ਸਿਰਫ ਇਹ ਪੁੱਛਦੇ ਹਨ ਕਿ ਜਮੀਨ ਕਿੰਨੀ ਆਂ, ਤੇ ਇਸ ਖਿਆਲ ਨੇਂ ਹਰਦੇਵ ਦੇ ਸਰੀਰ ਵਿੱਚ ਗਰੀਬੀ ਦੀ ਕੰਬਣੀ ਛੇੜ ਦਿੱਤੀ ਸੀ, ਕਾਸ਼ ਉਸਦਾ ਪਿਓ ਜਿਊਦਾ ਹੁੰਦਾ, ਕਾਸ਼ ਉਹ ਆਪਣੀਂ ਜਮੀਨ ਤੇ ਹਲ ਵਾਹ ਸਕਦਾ ਹੁੰਦਾ, ਇਸ ਸੂਰਤ ਵਿੱਚ ਕੋਈ ਗੱਲ ਬਣ ਸਕਦੀ ਸੀ, ਲਾਡੀ ਦੇ ਵਿਵਹਾਰ ਤੋਂ ਉਸਨੂੰ ਪੱਕਾ ਲਗਦਾ ਸੀ ਕਿ ਕੁੜੀ ਦੀ ਦਿਲਚਸਪੀ ਹੈ ਪਰ ਕੁੜੀ ਦੀ ਦਿਲਚਸਪੀ ਨਾਲ ਕੋਈ ਰਿਸ਼ਤੇ ਹੁੰਦੇ ਆ ?

ਖਿਆਲਾਂ ਵਿੱਚ ਗਵਾਚਿਆ ਹਰਦੇਵ ਉਸ ਵਕਤ ਅਸਲੀ ਦੁਨੀਆਂ ਵਿੱਚ ਆਇਆ ਜਦੋ ਹਲਵਾਈ ਦੇ ਸਮਾਂਨ ਨੂੰ ਵਾਪਸ ਰੱਖਣ ਲੱਗੇ ਉਸ ਨੇਂ ਇੱਕ ਭਾਰੀ ਕੜਾਹੀ ਚੁੱਕੀ ਹੋਈ ਸੀ ਤੇ ਰਸਤੇ ਵਿੱਚ ਬਾਲਣ ਲਈ ਪਈ ਇੱਕ ਲੱਕੜ ਤੇ ਉਸਦਾ ਪੈਰ ਆ ਗਿਆ, ਤੇ ਨਾਲ ਹੀ ਉਸਦੇ ਹੱਥੋਂ ਕੜਾਹੀ ਡਿੱਗ ਪਈ, ਉਹ ਥਾਂ ਹੀ ਬੈਠ ਗਿਆ ਤੇ ਪੈਰ ਵਿਚੋਂ ਨਿਕਲਦੀ ਪੀੜ ਦੇ ਤੂਫਾਂਨ ਨੂੰ ਪੀਣ ਦੀ ਕੋਸ਼ਿਸ਼ ਕਰਨ ਲੱਗਾ , ਕੜਾਹੀ ਡਿਗਦੀ ਕਈਆ ਨੇਂ ਦੇਖੀ, ਲਾਡੀ ਦੀ ਨਜਰ ਵੀ ਉਸਦੇ ਵਿੱਚ ਹੀ ਸੀ, ਕਈ ਜਣੇ ਭੱਜੇ ਹਰਦੇਵ ਵੱਲ ਆਏ, ਲਾਡੀ ਵੀ ਥਾਂ ਤੋਂ ਹੀ ਨੱਸ ਪਈ, ਹਰਦੇਵ ਆਪਣਾ ਬੂਟ ਲਾਹ ਰਿਹਾ ਸੀ, ਬੂਟ ਦੇ ਥੱਲੇ ਲੱਕੜੀ ਦਾ ਟੁਕੜਾ ਜਿਸ ਵਿੱਚ ਇੱਕ ਕਿੱਲ ਖੁੱਭਿਆ ਪਿਆ ਸੀ ਹਰਦੇਵ ਦੇ ਬੂਟ ਨੂੰ ਪਾੜ ਕੇ ਕਾਫੀ ਡੂੰਘਾ ਪੈਰ ਵਿੱਚ ਖੁੱਭ ਗਿਆ ਸੀ, ਲਹੂ ਨਾਲ ਬੂਟ ਭਿੱਜ ਰਿਹਾ ਸੀ, ਹਰਦੇਵ ਦੀਆਂ ਅੱਖਾ ਅੱਗੇ ਇੱਕ ਵਾਰ ਤਾਂ ਹਨੇਰਾ ਆ ਗਿਆ ਸੀ ਪਰ ਉਹ ਜੇਰੇ ਵਾਲਾ ਹੋਣ ਕਰਕੇ ਸਹਿ ਗਿਆ ਸੀ, ਜਬਾਂਨ ਵਿਚੋ ਹਾਏ ਤਾਂ ਨਹੀਂ ਸੀ ਨਿਕਲ ਰਹੀ ਪਰ ਅੱਖਾਂ ਚੋ ਨਿਕਲਿਆ ਪਾਂਣੀ ਦੱਸ ਰਿਹਾ ਸੀ ਕਿ ਪੀੜ ਕੁਝ ਘੱਟ ਨਹੀਂ ।

ਹੁਣ ਕਈ ਉਸਦੇ ਦੁਆਲੇ ਜੁੜੇ ਪਏ ਸਨ, ਕੁਲਵੰਤ ਤੇ ਹੋਰ ਘਰਦੇ ਸਭ ਹਰਦੇਵ ਵੱਲ ਦੇਖ ਰਹੇ ਸਨ, ਹਰਦੇਵ ਧਰਤੀ ਤੇ ਬੈਠਾ ਸੀ, ਬੂਟ ਲਾਹੁਣ ਤੋ ਪਹਿਲਾਂ ਉਸ ਨੂੰ ਖੁੱਭਾ ਕਿੱਲ ਕੱਢਣਾਂ ਪੈਣਾਂ ਸੀ, ਉਸਨੇ ਦੰਦਾਂ ਤੇ ਦੰਦ ਰੱਖ ਜੋਰ ਨਾਲ ਲੱਕੜੀ ਦਾ ਟੋਟਾ ਪੈਰਾਂ ਵਿਚੋ ਝਟਕੇ ਨਾਲ ਖਿੱਚ ਦਿੱਤਾ, ਲਹੂ ਦੀ ਤਤੀਰੀ ਵਹਿ ਤੁਰੀ, ਹਰਦੇਵ ਹੁਣ ਬੈਠ ਨਹੀਂ ਸਕਿਆ ਉਥੇ ਹੀ ਲੰਮਾਂ ਪੈ ਗਿਆ, ਘਰਦਿਆਂ ਨੂੰ ਹੱਥਾਂ ਪੈਰਾਂ ਦੀ ਪੈ ਗਈ, ਚੰਨੀ ਰੋਣ ਲੱਗ ਪਈ, ਲਾਡੀ ਨੇਂ ਝੱਟ ਆਪਣੇ ਰੁਮਾਲ ਨੂੰ ਹਰਦੇਵ ਦੇ ਪੈਰ ਤੇ ਬੰਨ ਕੇ ਲਹੂ ਰੋਕਣ ਦੀ ਕੋਸ਼ਿਸ਼ ਕੀਤੀ, ਲਹੂ ਰੁਮਾਲ ਵਿਚੋ ਦੀ ਸਿੰਮ ਰਿਹਾ ਸੀ, ਬਲਵਿੰਦਰ ਮਾਂਮੇ ਨੇਂ ਇੱਕ ਸਾਫਾ ਪੈਰ ਤੇ ਲਵੇਟ ਦਿੱਤਾ ਤੇ ਹਰਦੇਵ ਨੂੰ ਸਕੂਟਰ ਤੇ ਬਿਠਾ

ਲਿਆ ਤੇ ਹੁਣ ਉਹ ਨੇੜਲੇ ਪਿੰਡ ਡਾਕਟਰ ਵੱਲ ਉਡੇ ਜਾ ਰਹੇ ਸਨ, ਹਰਦੇਵ ਪਿੱਛੇ ਮੁੜ ਕੇ ਲਾਡੀ ਵੱਲ ਦੇਖਣਾਂ ਚਾਹੁੰਦਾ ਸੀ ਪਰ ਪਿੰਡ ਹੁਣ ਦੂਰ ਰਹਿ ਗਿਆ ਸੀ, ਵਿਆਹ ਵਾਲੇ ਘਰ ਇੱਕ ਦੰਮ ਸੋਗ ਜਿਹੇ ਦੀ ਲਹਿਰ ਦੌੜ ਗਈ ਸੀ, ਚੰਨੀ ਦਿਲ ਛੱਡੀ ਜਾ ਰਹੀ ਸੀ, ਉਸਦਾ ਇੱਕ ਹੀ ਵੀਰ ਸੀ, ਭਾਵੇਂ ਪੈਰ ਦੀ ਸੱਟ ਸੀ ਤੇ ਠੀਕ ਵੀ ਹੋ ਜਾਂਣੀ ਸੀ ਪਰ ਭਰਾ ਦੇ ਮੋਹ ਵਿੱਚ ਫਸੀ ਛੋਟੀ ਧੀਆ ਵਰਗੀ ਭੈਣ ਨੂੰ ਕੌਣ ਸਮਝਾਵੇ ?

" ਚਾਚਾ ਜੀ ਮੈ ਵੀ ਮਗਰ ਜਾਂਣਾ, ਵੀਰ ਕੁਝ ਬੋਲਿਆ ਨਹੀਂ, ਮੇਰਾ ਦਿਲ ਘਟੀ ਜਾਂਦਾ"। ਚੰਨੀ ਨੇਂ ਵੱਡੇ ਮਾਮੇ ਦਾ ਤਰਲਾ ਕੀਤਾ ।

" ਉਹ ਕਮਲੀਏ ਹੌਸਲਾ ਕਰ, ਬਹੁਤੀ ਸੱਟ ਨਹੀ, ਉਹ ਥੋੜੀ ਦੇਰ ਤੱਕ ਪੱਟੀ ਕਰਾ ਕੇ ਵਾਪਸ ਆ ਜਾਣਗੇ"।

ਮਾਂਮੇ ਨੇ ਚੰਨੀ ਨੂੰ ਸਮਝਾਉਣ ਦਾ ਯਤਨ ਕੀਤਾ ਪਰ ਉਸਦਾ ਰੋਣ ਹੋਰ ਉਚੀ ਹੋ ਗਿਆ ਸੀ, ਕੁਲਵੰਤ ਉਸਨੂੰ ਜੱਫੀ ਪਾਈ ਖੜੀ ਸੀ......।।

" ਮੰਮੀ ਜੇ ਕਹੋ ਤਾਂ ਮੈ ਚੰਨੀ ਨੂੰ ਮਗਰ ਲੈ ਜਾਵਾਂ ?" ।

ਲਾਡੀ ਨੇਂ ਕੁਲਵੰਤ ਨੂੰ ਪੁੱਛਿਆ, ਕੁਲਵੰਤ ਘਰ ਜਾਂਣ ਨੂੰ ਤਿਆਰ ਸੀ ਪਰ ਹੁਣ ਚੰਨੀ ਦੇ ਹਾਉਕੇ ਸੁਣ ਕੇ ਉਹ ਹੋਰ ਕੁਝ ਨਾਂ ਕਹਿ ਸਕੀ ।

" ਜਾ ਧੀਏ, ਜਰਾ ਧਿਆਂਨ ਨਾਲ ਜਾਇਓ "।

ਲਾਡੀ ਨੇਂ ਆਪਣਾਂ ਸਕੂਟਰ ਸਟਾਰਟ ਕੀਤਾ ਤੇ ਰੌਂਦੀ ਚੰਨੀ ਨੂੰ ਮਗਰ ਬਿਠਾ ਕੇ ਰੇਸ ਦੇ ਦਿੱਤੀ, ਉਹ ਖੁਦ ਵੀ ਚਾਹੁੰਦੀ ਸੀ ਕਿ ਇਸ ਵੇਲੇ ਉਹ ਹਰਦੇਵ ਕੋਲ ਹੋਵੇ, ਚੰਨੀ ਉਸਨੂੰ ਰਾਹ ਦੱਸਦੀ ਰਹੀ ਤੇ ਲਾਡੀ ਸਕੂਟਰ ਚਲਾਂਉਦੀ ਰਹੀ, ਬਾਰਾਂ ਤੇਰਾਂ ਮਿੰਟਾ ਵਿੱਚ ਹੀ ਉਹ ਨੇੜਲੇ ਪਿੰਡ ਡਾਕਟਰ ਦੀ ਦੁਕਾਂਨ ਅੱਗੇ ਸਕੂਟਰ ਖੜਾ ਕਰ ਰਹੀਆਂ ਸਨ, ਮਾਂਮੇ ਦਾ ਸਕੂਟਰ ਵੀ ਬਾਹਰ ਖੜਾ ਸੀ, ਚੰਨੀ ਭੱਜਦੀ ਹੋਈ ਦੁਕਾਂਨ ਦੇ ਅੰਦਰ ਵੜ ਗਈ, ਮਗਰੇ ਹੀ ਲਾਡੀ ਵੀ, ਹੁਣ ਤੱਕ ਹਰਦੇਵ ਦੇ ਪੱਟੀ ਹੋ ਚੁੱਕੀ ਸੀ, ਟੈਟਨਸ ਆਦਿ ਦਾ ਟੀਕਾ ਉਸਦੇ ਲੱਗ ਚੁੱਕਾ ਸੀ, ਇੱਕ ਲੰਬੇ ਜਿਹੇ ਬੈਂਚ ਤੇ ਉਹ ਢਾਸਣਾਂ ਜਿਹਾ ਲਾ ਕੇ ਪਿਆ ਸੀ, ਚੰਨੀਂ ਜਾਂਦੀ ਹੀ ਭਰਾ ਨੂੰ ਚੁੰਬੜ ਗਈ ਤੇ ਹਟਕੋਰੇ ਭਰਨ ਲੱਗ ਪਈ.........।

" ਓਹੋ, ਕਮਲੀਏ ਜਰਾ ਜਿੰਨੀ ਤਾਂ ਮੇਖ ਚੁੱਭੀ ਆ, ਐਵੇ ਮੋਤੀ ਖਰਾਬ ਕਰੀ ਜਾਂਨੀ ਆਂ, ਮੈਨੂੰ ਕੁਝ ਨੀ ਹੋਇਆ, ਆਪਾਂ ਹੁਣੇ ਹੀ ਘਰ ਨੂੰ ਚਲੇ ਜਾਣਾਂ"।

ਚੰਨੀ ਨੂੰ ਬਾਹਾਂ ਵਿੱਚ ਘੁੱਟੀ ਹਰਦੇਵ ਹੌਸਲਾ ਦੇ ਰਿਹਾ ਸੀ, ਲਾਡੀ ਨੂੰ ਆਏ ਦੇਖ ਉਸਦੀ ਖੁਸ਼ੀ ਦੀ ਹੱਦ ਨਹੀਂ ਸੀ ਰਹੀ ।

" ਕਿਵੇ ਮਹਿਸੂਸ ਕਰ ਰਹੇ ਓ ਹੁਣ ?" ।

ਲਾਡੀ ਨੇਂ ਜਾਂਨਣਾ ਚਾਹਿਆ, ਅਵਾਜ ਵਿੱਚ ਪਰੇਮ ਦੀ ਘਣਤਾ ਸੀ ।

" ਤੁਹਾਨੂੰ ਦੇਖ ਕੇ ਪੀੜ ਘਟ ਗਈ ਆ "। ਚੀਸਾਂ ਨਾਲ ਭਰੇ ਚੇਹਰੇ ਤੇ ਰੌਣਕ ਆ ਰਹੀ ਸੀ, ਕੁੜੀ ਨੇਂ ਗੱਭਰੂ ਨਾਲ ਨਜਰਾਂ ਚਾਰ ਕੀਤੀਆਂ, ਪਰੇਮ ਦਾ ਹੜ ਅੱਖਾਂ ਤੇ ਦਿਲ ਵਿੱਚ ਵਹਿ ਜਾਂਣ ਲਈ ਤਰਲੇ ਲੈ ਰਿਹਾ ਸੀ, ਚੰਨੀ ਅੱਲੜ ਜਿਹੀ ਕੁੜੀ ਸੀ ਪਰ ਏਨੀ ਅਣਜਾਂਣ ਵੀ ਨਹੀਂ ਸੀ ਕਿ ਕੁਝ ਸਮਝ ਹੀ ਨਾਂ ਸਕਦੀ, ਉਹ ਵੀ ਕੁਝ ਸਮਝ ਰਹੀ ਸੀ ......

" ਚਾਚਾ ਜੀ ਕਿੱਥੇ ਆ ?"। ਚੰਨੀ ਨੇਂ ਪੁੱਛਿਆ ।

" ਉਹ ਡਾਕਟਰ ਕੋਲ ਬੈਠੇ ਆ, ਦਵਾਈ ਲੈ ਰਹੇ ਆ"। ਹਰਦੇਵ ਨੇਂ ਦੱਸਿਆ ।

" ਮੈਂ ਵੀ ਸਮਝ ਲਵਾਂ ਕਿਹੜੀ ਦਵਾਈ ਕਦੋ ਦੇਣੀ ਆਂ"। ਤੇ ਬਿਨਾਂ ਜਵਾਬ ਦੀ ਉਡੀਕ ਕੀਤੇ ਚੰਨੀ ਡਾਕਟਰ ਦੇ ਕੈਬਿਨ ਵਿੱਚ ਵੜ ਗਈ ।

" ਬੜੀ ਸਿਆਂਣੀ ਆਂ ਤੁਹਾਡੀ ਭੈਂਣ"। ਲਾਡੀ ਚੰਨੀਂ ਦੀ ਸਿਆਣਪ ਦੇ ਸਦਕੇ ਜਾ ਰਹੀ ਸੀ, ਚੰਨੀ ਉਨਾਂ ਨੂੰ ਕੁਝ ਪਲ ਕੱਲੇ ਛੱਡਣਾਂ ਚਾਹੁੰਦੀ ਸੀ, **ਇਥੇ ਇੱਕ ਭੈਂਣ ਦਾ ਰੋਲ ਦੇਖਣ ਵਾਲਾ ਆ, ਆਪਣੇ ਵੀਰ ਨੂੰ ਇੱਕ ਬਿਗਾਂਨੀ ਕੁੜੀ ਨਾਲ ਇਸ ਲਈ ਕੱਲੇ ਛੱਡ ਦਿੱਤਾ ਕਿ ਸਾਇਦ ਉਹ ਕੋਈ ਪਰੇਮ ਦੀ ਗੱਲ ਕਰਨੀ ਚਾਹੁੰਦੇ ਹੋਣ, ਕੀ ਇੱਕ ਪੰਜਾਬੀ ਭਰਾ ਵੀ ਇਹ ਰੋਲ ਅਦਾ ਕਰ ਸਕਦਾ ?????????????????**

ਗੱਲ ਇਥੇ ਹੀ ਖਤਮ ਨਹੀਂ ਹੁੰਦੀ, ਏਹੀ ਨਣਾਂਨ ਜਿਹੜੀ ਆਪਣੀਂ ਭਾਬੀ ਦੇ ਪੈਰਾਂ ਹੇਠ ਹੱਥ ਰੱਖਦੀ ਰਹਿੰਦੀ ਹੈ, ਵਿਆਹ ਤੋਂ ਕੁਝ ਸਾਲ ਬਾਅਦ ਆਪਣੇਂ ਵੀਰ ਨੂੰ ਨਿੱਕੀ ਨਿੱਕੀ ਗੱਲ ਤੋਂ ਭਾਬੀ ਨਾਲ ਲੜਾਉਦੀ ਵੀ ਹੈ, ਕੀ ਹੁਣ ਇਹ ਭਾਬੀ ਪਰੀ ਦੀ ਥਾਂ ਚੁੜੇਲ ਹੋ ਗਈ ? ਹੁਣ ਪਰੇਂਮ ਕਿੱਥੇ ਆ ? ਜੋ ਵੀ ਹੈ, ਫਿਰ ਵੀ ਇਸ ਵੇਲੇ ਇਹ ਭੈਂਣ ਇੱਕ ਬਹੁਤ ਸੋਹਣਾਂ ਰੋਲ ਅਦਾ ਕਰ ਗਈ ।

" ਇਹ ਸੱਟ ਲੱਗਣ ਦਾ ਇੱਕ ਫਾਇਦਾ ਤਾਂ ਹੋ ਗਿਆ"। ਹਰਦੇਵ ਦੇ ਬੁੱਲਾਂ ਤੇ ਮੁਸਕਾਂਨ ਗਹਿਰੀ ਹੋ ਗਈ, ਹੁਣ ਉਸਨੂੰ ਕੋਈ ਸ਼ੱਕ ਨਹੀ ਸੀ ਰਹਿ ਗਿਆ ਕਿ ਕੁੜੀ ਦੇ ਮਾਸੂਮ ਦਿਲ ਵਿੱਚ ਕੁਝ ਹੋ ਚੁੱਕਾ ਹੈ ।

" ਸੱਟ ਲੱਗਣ ਦਾ ਵੀ ਕਦੇ ਫਾਇਦਾ ਹੋ ਸਕਦਾ ?"। ਲਾਡੀ ਨੂੰ ਅਜੀਬ ਲੱਗੀ ਸੀ ਇਹ ਗੱਲ

" ਜੇ ਸੱਟ ਨਾਂ ਲਗਦੀ ਤਾਂ ਹੁਣ ਤੱਕ ਤੁਸੀ ਵਾਪਸ ਚਲੇ ਜਾਣਾਂ ਸੀ, ਦੇਖੌਂ ਤੁਹਾਡੇ ਨਾਲ ਇੱਕ ਹੋਰ ਮੁਲਾਕਾਤ ਹੋ ਗਈ"। ਹਰਦੇਵ ਨੇਂ ਫਾਇਦਾ ਦੱਸਿਆ ।

" ਬਹੁਤ ਜਰੂਰੀ ਸੀ ਇਹ ਮੁਲਾਕਾਤ ਤੁਹਾਡੇ ਲਈ ?"। ਲਾਡੀ ਦਾ ਦਿਲ ਹੁਣ ਉਸਦੇ ਕਿਸੇ ਕੰਟਰੋਲ ਵਿੱਚ ਨਹੀਂ ਸੀ, ਜਿਸ ਕੁੜੀ ਦੇ ਪਿੱਛੇ ਸ਼ਹਿਰ ਦੇ ਧਨਾਢ ਘਰਾਣਿਆ ਦੇ ਕਾਕੇ ਚੱਕਰ ਕੱਢ ਰਹੇ ਸਨ ਉਹ ਇਕ ਗਰੀਬੜੇ ਜਿਹੇ ਮੁੰਡੇ ਅੱਗੇ ਦਿਲ ਹਾਰ ਰਹੀ ਸੀ ।

" ਜਰੂਰੀ ਸਬਦ ਛੋਟਾ ਆ, ਦਿਨ ਚੜੇ ਹੀ ਸੂਰਜ ਡੁੱਬ ਰਿਹਾ ਸੀ, ਤੁਹਾਡੇ ਸੋਹਣੇਂ ਮੁੱਖੜੇ ਨੇਂ ਚਾਂਨਣ ਕਰ ਦਿੱਤਾ ਆ"। ਹਰਦੇਵ ਦੇ ਪੈਰ ਦੀ ਪੀੜ ਪਤਾ ਨਹੀਂ ਕਿਹੜੀ ਕੂਟੇ ਚਲੀ ਗਈ ਸੀ ।

" ਇਸ ਸੋਹਣੇਂ ਮੁੱਖੜੇ ਨੇਂ ਕੁਝ ਦੇਰ ਤੱਕ ਤੀਹ ਕਿਲੋਮੀਟਰ ਦੂਰ ਚਲੇ ਜਾਣਾਂ ਆ, ਫੇਰ ਤੁਹਾਡੇ ਕੋਲ ਰੋਸ਼ਨੀ ਕੌਣ ਕਰੂ ?"। ਪਿਆਰੀ ਜਿਹੀ ਮੁਸਕਾਂਨ ਸੀ ਲਾਡੀ ਦੇ ਬੁੱਲਾਂ ਤੇ ।

" ਫਿਰ ਮਿਲਣ ਦਾ ਵਾਅਦਾ ਕਰ ਜਾਓ ਤਾਂ ਮੇਰੇ ਦਿਲ ਨੇਂ ਹਜਾਰ ਵਾਟ ਦਾ ਬਲਬ ਬਣ ਜਾਣਾਂ ਆ, ਇਹਦੇ ਚਾਂਨਣ ਵਿੱਚ ਜਨਾਬ ਦੇ ਦੀਦਾਰ ਕਰਦਾ ਰਹਾਂਗਾ" ।

ਹਰਦੇਵ ਨੇਂ ਹੱਥ ਅੱਗੇ ਵਧਾਇਆ, ਨਜਰਾਂ ਹਣ ਪੂਰੀ ਤਰਾਂ ਚਾਰ ਹੋ ਗਈਆਂ ਸਨ, ਲਾਡੀ ਨੇਂ ਹਰਦੇਵ ਦੇ ਹੱਥ ਤੇ ਆਪਣਾਂ ਹੱਥ ਰੱਖ ਦਿੱਤਾ, ਦਿਲਾਂ ਵਿੱਚ ਨਗਾਰਿਆਂ ਦੀ ਚੋਟ ਹੋ ਗਈ, ਕਾਇਨਾਤ ਵਿੱਚ ਸ਼ਹਿਨਾਈ ਗੂੰਜ ਪਈ, ਪਰੇਂਮ ਦੀ ਇੱਕ ਲਹਿਰ ਕੰਬਣੀ ਜਿਹੀ ਬਣ ਕੇ ਲਾਡੀ ਦੇ ਸਿਰ ਤੋ ਪੈਰਾਂ ਤੱਕ ਉੱਤਰ ਗਈ, ਹਰਦੇਵ ਦੀਆਂ ਅੱਖਾ ਵਿਚੋ ਦੋ ਹੰਝੂ ਵਹਿ ਤੁਰੇ.........॥

" ਇਹ ਕਿਓ ? "। ਕੁੜੀ ਦੇ ਦਿਲ ਨੂੰ ਧੱਕਾ ਲੱਗਿਆ, ਉਸਨੇਂ ਝੱਟ ਹੰਝੂ ਪੂੰਜ ਦਿੱਤੇ ।

“ ਇਹ ਕਿਸੇ ਪੀੜ ਜਾਂ ਕਮਜੋਰੀ ਦੇ ਨਹੀਂ, ਬਚਪਨ ਤੋਂ ਲੈ ਕੇ ਹੁਣ ਤੱਕ ਕੋਈ ਖੁਸ਼ੀ ਨਹੀਂ ਸੀ ਮਿਲੀ, ਅੱਜ ਦਾਤੇ ਨੇਂ ਐਸੀ ਬਖਸ਼ਸ਼ ਕੀਤੀ ਆ ਕਿ ਦਿਲ ਝੱਲ ਨਹੀਂ ਸਕਿਆ”।

ਹਰਦੇਵ ਲਈ ਇਹ ਐਸੀ ਘਟਨਾਂ ਸੀ ਜਿਵੇ ਸੂਰਜ ਪੱਛਮ ਵਿੱਚੋ ਨਿਕਲਿਆ ਹੋਵੇ, ਉਸਨੇ ਲਾਡੀ ਬਾਰੇ ਸੁਣ ਰੱਖਿਆ ਸੀ, ਹਰਿੰਦਰ ਤੇ ਮਿੰਟੂ ਦੇ ਕੇਸ ਦੀ ਗੱਲ ਮਾਂਮਿਆ ਦਾ ਸਾਰਾ ਪਿੰਡ ਜਾਣਦਾ ਸੀ, ਹਰਦੇਵ ਸੋਚ ਰਿਹਾ ਸੀ ਐਨੇ ਹੌਸਲੇ ਤੇ ਸਟੈਂਡਰਡ ਵਾਲੀ ਕੁੜੀ ਉਸਨੂੰ ਦਿਲ ਵਿੱਚ ਵਸਾ ਰਹੀ ਆ ? ਇਹ ਬਹੁਤ ਮਾਂਣ ਵਾਲੀ ਗੱਲ ਸੀ ।

“ ਹੁਣ ਤਾਂ ਮਾਮਿਆ ਦੇ ਪਿੰਡ ਅਕਸਰ ਆਉਣਾ ਪਿਆ ਕਰੇਗਾ ”।

ਲਾਡੀ ਨੇਂ ਮੁੜ ਆਉਣ ਦਾ ਵਾਅਦਾ ਕੀਤਾ ।

“ ਕੋਈ ਰਸਤੇ ਵਿੱਚ ਅੱਖਾਂ ਵਿਛਾਈ ਉਡੀਕਦਾ ਮਿਲੇਗਾ”।

ਹਰਦੇਵ ਨੇਂ ਉੜੀਕਣ ਦਾ ਵਾਅਦਾ ਕੀਤਾ, ਲਾਡੀ ਕੁਝ ਕਹਿਣ ਹੀ ਲੱਗੀ ਸੀ ਕਿ ਇੱਕ ਜਨਾਂਨੀ ਆਪਣੇ ਬੱਚੇ ਨੂੰ ਲੈ ਕੇ ਅੰਦਰ ਆ ਵੜੀ, ਸਵਰਗੀ ਮਹੋਲ ਫਿਰ ਸਧਾਰਨ ਹੋ ਗਿਆ, ਪਰੇਂਮ ਦੀ ਵਰਖਾ ਰੁਕ ਗਈ, ਲੋਕਾਂ ਦੇ ਡਰ ਦਾ ਦੈਂਤ ਫਿਰ ਆਦਮ ਬੋਅ, ਆਦਮ ਬੋਅ ਕਰਨ ਲੱਗ ਪਿਆ, ਕਾਨੂੰਨ ਲਾਗੂ ਹੋ ਗਏ, ਜਬਾਨਾਂ ਨੂੰ ਜਿੰਦੇ ਲੱਗ ਗਏ ਪਰ ਅੱਖਾ ਦਾ ਬੋਲਣਾਂ ਜਾਰੀ ਸੀ, ਏਨੇ ਤੱਕ ਮਾਮਾ ਤੇ ਚੰਨੀਂ ਵੀ ਡਾਕਟਰ ਦੇ ਕੈਬਿਨ ਵਿੱਚੋਂ ਪੈਸੇ ਦੇ ਕੇ ਤੇ ਕੁਝ ਦਵਾਈਆ ਤੇ ਇੱਕ ਪਰਚੀ ਫੜੀ ਆ ਗਏ, ਚੰਨੀ ਨੇਂ ਮਾਮੇ ਨੂੰ ਦੱਸ ਦਿੱਤਾ ਸੀ ਕਿ ਲਾਡੀ ਉਸ ਨੂੰ ਨਾਲ ਲੈ ਕੇ ਆਈ ਹੈ ।

“ ਚੱਲ ਬਈ ਕਾਕਾ, ਮੇਰੇ ਮੋਢੇ ਦਾ ਆਸਰਾ ਲੈ ਕੇ ਤੁਰ ਲਵੇਗਾ ਕਿ ਘਨੇੜੇ ਚੱਕ ਲਵਾਂ ?” ਮਾਮੇ ਨੇਂ ਮਜਾਕ ਕੀਤਾ ।

“ ਚਾਚਾ ਜੀ, ਮੇਰਾ ਭਾਰ ਬਹੁਤ ਆ, ਫੇਰ ਕਹੋਗੇ ਲੱਕ ਨੂੰ ਵਲ ਪੈ ਗਿਆ”।

ਹਰਦੇਵ ਨੇਂ ਨਹਿਲੇ ਤੇ ਦਹਿਲਾ ਮਾਰਿਆ ਤੇ ਉਹ ਸਾਰੇ ਹੱਸ ਪਏ, ਇੱਕ ਦੁੱਖ ਆਪਣੇ ਪਿੱਛੇ ਇੱਕ ਮਹਾਂ ਸੁੱਖ ਨੂੰ ਲੈ ਕੇ ਆਇਆ ਸੀ, ਹੁਣ ਦੋਵੇ ਸਕੂਟਰ ਪਿੰਡ ਵੱਲ ਦੌੜ ਰਹੇ ਸਨ, ਘਰ ਸਭ ਉਡੀਕ ਕਰ ਰਹੇ ਸਨ, ਹਰਦੇਵ ਦੀ ਮਾਂ ਨੂੰ ਵੀ ਕਿਸੇ ਨੇਂ ਦੱਸ ਦਿੱਤਾ ਸੀ, ਉਹ ਕਮਜੋਰੀ ਕਾਰਨ ਘਰੇ ਹੀ ਪਈ ਸੀ ਪਰ ਪੁੱਤ ਦੇ ਸੱਟ ਲੱਗੀ ਹੋਣ ਦੀ ਗੱਲ ਸੁਣ ਕੇ ਤੇ ਮਾਂ ਕਬਰਾਂ ਵਿਚੋ ਜਾਗ ਪੈਦੀ ਆ, ਹਰਦੇਵ ਨੂੰ ਆਉਦੇ ਨੂੰ ਹੀ ਧਾਹ ਗੱਲਵੱਕੜੀ ਪਾ ਲਈ, ਉਸ ਨੂੰ ਠੀਕ ਦੇਖ ਕੇ ਅਸਮਾਂਨ ਵੱਲ ਮੂਹ ਕਰਕੇ ਰੱਬ ਦਾ ਧੰਨਵਾਦ ਕਰਨ ਲੱਗ ਪਈ, ਸਾਰੇ ਪਰਾਹੁਣੇ ਜਾ ਚੁੱਕੇ ਸਨ, ਕੁਲਵੰਤ ਤੇ ਬਾਕੀ ਤਿੰਨੇ ਭੈਣਾਂ ਵੀ ਜਾ ਚੁੱਕੀਆਂ ਸਨ ਤੇ ਮਾਂਮੇ ਨੂੰ ਕੁਲਵੰਤ ਕਹਿ ਗਈ ਸੀ ਕਿ ਕੋਈ ਲਾਡੀ ਦੇ ਨਾਲ ਆ ਜਾਵੇ, ਭਾਵੇ ਲਾਡੀ ਇੱਕ ਸ਼ੇਰਨੀ ਦਾ ਨਾਂਮ ਸੀ ਪਰ ਫਿਰ ਵੀ ਪੰਜਾਬ ਵਿੱਚ ਅੱਜ ਦੇ ਸਿੰਘਾਂ ਦੇ ਮਹਾਂਨ ਚਰਿੱਤਰ ਕਾਰਨ ਕੋਈ ਧੀ ਭੈਣ ਕੱਲੀ ਨਹੀਂ ਸੀ ਘਰੋ ਨਿਕਲ ਸਕਦੀ, ਸੋ ਮਾਂਮਾ ਹੁਣ ਲਾਡੀ ਨੂੰ ਘਰ ਛੱਡਣ ਆ ਰਿਹਾ ਸੀ ।

## ਕਾਂਡ 10

ਲਾਡੀ ਹੁਣ ਘਰ ਤੇ ਕਾਲਜ ਰਹਿੰਦੇ ਸਮੇ ਹਰਦੇਵ ਦੇ ਖਿਆਲ ਵਿੱਚ ਡੁੱਬੀ ਰਹਿੰਦੀ, ਜੋ ਕੁਝ ਉਸ ਨੇਂ ਕਿਤਾਬਾਂ ਕਹਾਣੀਆਂ ਵਿੱਚ ਪੜਿਆ ਤੇ ਫਿਲਮਾਂ ਵਿੱਚ ਦੇਖਿਆ ਸੀ ਹੁਣ ਆਪਣੇ ਜੀਵਨ ਵਿੱਚ ਵੀ ਦੇਖ ਰਹੀ ਸੀ, ਅਚਾਂਨਕ ਹੀ ਪੂਰੀ ਦੁਨੀਆ ਵੱਲੋ ਧਿਆਂਨ ਹਟ ਕੇ ਸਿਰਫ ਇੱਕ ਹੀ ਮਨੁੱਖ ਦੁਆਲੇ ਘੁੰਮ ਰਿਹਾ ਸੀ, ਅਚਾਂਨਕ ਹੀ ਸਾਰਾ ਕੁਝ ਦਿਲਚਸਪ ਨਹੀਂ ਸੀ ਰਹਿ ਗਿਆ, ਉਸਦੀ ਬਦਲੀ ਹੋਈ ਹਾਲਤ ਘਰ ਵਿੱਚ ਕਿਸੇ ਤੋ ਵੀ ਛੁਪੀ ਨਹੀਂ ਸੀ, ਭੈਣਾਂ ਨੇ ਪੁੱਛ ਲਿਆ ਸੀ ਕਿ ਕੀ ਮਾਮਲਾ ਆ, ਉਨਾਂ ਨੂੰ ਤਾਂ ਲਾਡੀ ਨੇਂ ਟਰਕਾ ਦਿੱਤਾ ਸੀ ਪਰ ਅੱਜ ਕੁਲਵੰਤ ਦੇ ਪੁੱਛਣ ਤੇ ਝੂਠ ਨਹੀਂ ਸੀ ਬੋਲ ਸਕਦੀ...।
ਤੇਰੇ ਇਸ ਬਦਲੇ ਵਿਵਹਾਰ ਦਾ ਅੰਦਾਜਾ ਮੈਨੂੰ ਲਾਉਣਾਂ ਪਊ ਜਾਂ ਖੁਦ ਹੀ ਦੱਸੇਗੀ ?''। ਕੁਲਵੰਤ ਨੇਂ ਆਪਣੀ ਧੀ ਦੀਆਂ ਅੱਖਾਂ ਵਿੱਚ ਝਾਕਦੇ ਪੁੱਛਿਆ ।

'' ਮੰਮੀਂ ਤੇਰੇ ਕੋਲੋ ਕੁਝ ਲੁਕੋਣਾਂ ਆਪਣੇ ਆਪ ਨਾਲ ਧੋਖਾ ਆ ਪਰ ਕੀ ਤੂੰ ਮੈਨੂੰ ਕੁਝ ਹੋਰ ਸਮਾਂ ਦੇਵੇਂਗੀ ?''। ਲਾਡੀ ਆਪਣੀ ਮਾਂ ਕੋਲੋ ਕੁਝ ਵੀ ਨਹੀਂ ਸੀ ਲੁਕੋਣਾਂ ਚਾਹੁੰਦੀ ਪਰ ਹਾਲੇ ਸੋਚਣ ਲਈ ਕੁਝ ਸਮਾਂ ਚਾਹੁੰਦੀ ਸੀ, ਲਾਡੀ ਵਾਸਤੇ ਭਾਂਵੇ ਦਿਲ ਦੀ ਅਵਾਜ ਗਲਤ ਨਹੀਂ ਸੀ ਪਰ ਫਿਰ ਵੀ ਉਹ ਆਖਰੀ ਫੈਸਲੇ ਤੋਂ ਪਹਿਲਾ ਆਪਣੀ ਅਕਲ ਦੀ ਵਰਤੋ ਕਰ ਕੇ ਅਕਲ ਦੀ ਸਲਾਹ ਵੀ ਲੈਣੀ ਚਾਹੁੰਦੀ ਸੀ ।
'' ਠੀਕ ਆ ਧੀਏ, ਸੋਚ ਲੈ, ਜਦ ਤੱਕ ਖੁਦ ਤੇ ਭਰੋਸਾ ਨਹੀਂ ਉਦੋ ਤੱਕ ਕੀਤੀ ਹਰ ਗੱਲ ਅਧੂਰੀ ਆ ਤੇ ਅਧੂਰੀਆਂ ਗੱਲਾਂ ਕਿਸੇ ਮੰਜਿਲ ਤੇ ਨਹੀਂ ਪਹੁੰਚਾਉਦੀਆਂ''।
ਕੁਲਵੰਤ ਨੇਂ ਧੀ ਨੂੰ ਕੁਝ ਹੋਰ ਸੋਚਣ ਦਾ ਮੌਕਾ ਦਿੱਤਾ, ਉਹ ਕਿਸੇ ਕਿਸਮ ਦੇ ਦਬਾਅ ਵਿੱਚ ਯਕੀਨ ਨਹੀਂ ਸੀ ਕਰਦੀ, ਇਸ ਤੋ ਇਲਾਵਾ ਉਸ ਨੂੰ ਆਪਣੀਆ ਧੀਆਂ ਤੇ ਪੂਰਾ ਯਕੀਨ ਸੀ, ਤੇ ਯਕੀਂਨ ਵੀ ਸਿਰਫ ਇਸ ਲਈ ਨਹੀਂ ਸੀ ਕਿ ਉਹ ਉਸ ਦੀਆਂ ਧੀਆ ਸਨ, ਸਗੋਂ ਯਕੀਂਨ ਇਸ ਲਈ ਸੀ ਕਿ ਉਸਨੇਂ ਆਪਣੀਆਂ ਧੀਆਂ ਨੂੰ ਇਹ ਸਾਬਤ ਕਰ ਦਿੱਤਾ ਸੀ ਕਿ ਉਨਾਂ ਨੂੰ ਆਪਣੀ ਮਾਂ ਕੋਲੋਂ ਕੁਝ ਵੀ ਲੁਕੋਣ ਦੀ ਲੋੜ ਨਹੀਂ ।
ਕੁਲਵੰਤ ਨੂੰ ਹਰਦੇਵ ਦੇ ਘਰ ਲਾਡੀ ਦੇ ਵਿਵਹਾਰ ਤੇ ਕੁਝ ਸ਼ੱਕ ਵੀ ਹੋ ਗਿਆ ਸੀ, ਤੇ ਉਸ ਨੇ ਧੀ ਦੀਆਂ ਨਜਰਾ ਦੇਖੀਆਂ ਸਨ ਜਿਨਾਂ ਨਜਰਾਂ ਨਾਲ ਉਹ ਹਰਦੇਵ ਵੱਲ ਦੇਖ ਰਹੀ ਸੀ, ਪਰ ਉਸ ਨੂੰ ਕੋਈ ਜਲਦੀ ਨਹੀਂ ਸੀ ।
ਕੁਲਜੀਤ ਤੇ ਸੰਨੀ ਦੇ ਪੇਪਰ ਹੋ ਚੁੱਕੇ ਸਨ, ਹੁਣ ਉਹ ਆਪਣੇ ਨਤੀਜੇ ਦੀ ਉਡੀਕ ਕਰ ਰਹੇ ਸਨ, ਚਿੱਠੀ ਪੱਤਰ ਚੱਲ ਰਿਹਾ ਸੀ, ਸਾਰਾ ਸਮਾਂ ਉਨਾ ਨੇਂ ਕੁਲਵੰਤ ਮਾਂ ਨੂੰ ਦਿੱਤੇ ਵਾਅਦੇ ਦੀ ਪਾਲਣਾਂ ਕੀਤੀ ਸੀ, ਇੱਕ ਵਾਰ ਕੁਲਜੀਤ ਨੇਂ ਉਸ ਨੂੰ ਪਰਖਣ ਲਈ ਕਹਿ ਦਿੱਤਾ ਸੀ...।

'' ਚਲੋ ਅੱਜ ਕੋਈ ਫਿਲਮ ਦੇਖ ਕੇ ਆਉਦੇ ਆ, ਕਿਸੇ ਨੂੰ ਘਰ ਪਤਾ ਨਹੀਂ, ਕੋਈ ਨਹੀਂ ਦੇਖ ਰਿਹਾ''।
'' ਸੋਹਣੀ ਕੁੜੀ ਧੋਖੇ ਵਿੱਚ ਆ, ਮੈਨੂੰ ਤਾਂ ਇਵੇਂ ਜਾਪਦਾ ਜਿਵੇ ਮਾਂ ਹਰ ਪਲ ਮੇਰੇ ਅੰਦਰ ਹੀ ਬੈਠੀ ਹੋਵੇ ਤੇ ਮੈ ਜੋ ਸੋਚ ਰਿਹਾ ਹਾਂ, ਜੋ ਦੇਖ ਰਿਹਾ ਹਾਂ ਉਸਨੂੰ ਸਭ ਪਤਾ ਲਗਦਾ ਹੋਵੇ, ਜਿਸ ਦਿਨ ਉਸਦੀ ਸ਼ਰਤ ਦਾ ਆਖਰੀ ਦਿਨ ਹੋਵੇਗਾ ਤੇ ਉਹ ਪੁੱਛੇਗੀ ਕਿ ਮੇਰੀ ਗੱਲ ਮੰਨੀ

ਗਈ ਤੇ ਉਸ ਵੇਲੇ ਜਦ ਮੇਰੀ ਨਜਰ ਝੁਕੇਗੀ ਤੇ ਮੇਰੀ ਅਵਾਜ ਕੰਬੇਗੀ ਉਸ ਨੇਂ ਮਾਂ ਨੂੰ ਸਭ ਕੁਝ ਦੱਸ ਦੇਣਾ, ਤੇ ਉਸ ਤੋ ਬਾਅਦ ਮਾਂ ਫਿਰ ਵੀ ਮਾਫ ਕਰ ਦੇਵੇ ਤਾਂ ਵੀ ਪੂਰੀ ਉਮਰ ਉਹ ਮੁੜ ਮੇਰੇ ਤੇ ਵਿਸ਼ਵਾਸ਼ ਨਹੀਂ ਕਰ ਪਾਏਗੀ ਅਤੇ ਬੇਵਿਸ਼ਵਾਸ਼ਾ ਹੋ ਕੇ ਮੈਂ ਜੀ ਨਹੀਂ ਸਕਦਾ, ਤੇਰੀ ਹਰ ਗੱਲ ਮੰਨਣ ਨੂੰ ਤਿਆਰ ਹਾਂ ਪਰ ਮਾਂ ਦੀ ਕੋਈ ਗੱਲ ਮੋੜ ਨਹੀਂ ਸਕਦਾ, ਇਹ ਕੋਈ ਸਧਾਰਨ ਮਾਂ ਹੈ ਵੀ ਨਹੀਂ, ਰੱਬ ਦਾ ਤੋਹਫਾ ਆ, ਮਸਾਂ ਮਿਲਿਆ, ਹੁਣ ਕੋਈ ਖੋਹ ਨੀ ਸਕਦਾ''।

ਜਿਵੇਂ ਜਿਵੇਂ ਸੰਨੀ ਕੁਲਜੀਤ ਨੂੰ ਕਹਿ ਰਿਹਾ ਸੀ ਉਵੇਂ ਉਵੇਂ ਕੁਲਜੀਤ ਦੀਆਂ ਅੱਖਾਂ ਵਿੱਚ ਹੈਰਾਂਨੀ ਵਧੀ ਜਾ ਰਹੀ ਸੀ, ਏਨਾ ਵਿਸ਼ਵਾਸ਼?

ਉਹ ਵੀ ਅੱਜ ਦੇ ਯੁੱਗ ਵਿੱਚ ? ਹਰ ਬੰਦੇ ਦੀ ਇਹ ਸੋਚ ਹੋ ਗਈ ਆ ਕਿ ਨੌਜਵਾਂਨ ਇਤਬਾਰ ਯੋਗ ਨਹੀਂ ਹੋ ਸਕਦੇ ਪਰ ਜਿਸ ਦਿਨ ਐਸੇ ਮਨੁੱਖ ਖਤਮ ਹੋ ਗਏ ਉਸ ਦਿਨ ਦੁਨੀਆਂ ਖਤਮ ਨਹੀਂ ਹੋ ਜਾਵੇਗੀ ?

ਘਰ ਆ ਕੇ ਜਦੋ ਕੁਲਜੀਤ ਨੇਂ ਕੁਲਵੰਤ ਨੂੰ ਦੱਸਿਆ ਤਾਂ ਉਸ ਦੀਆਂ ਅੱਖਾਂ ਭਰ ਆਈਆ, ਐਨਾਂ ਆਗਿਆਕਾਰੀ ? ਸਕਾ ਪੁੱਤ ਹੁੰਦਾ ਤਾ ਚਿੰਤਾ ਦਾ ਕਾਰਨ ਬਣਿਆ ਰਹਿੰਦਾ, ਹਰ ਰੋਜ ਮਾਂ ਦੀਆ ਬੇਨਤੀਆ ਨੂੰ ਠੋਕਰਾਂ ਮਾਰਦਾ, ਤੇ ਇਹ ਸੰਨੀਂ ?

ਇੱਕ ਜੁਬਾਂਨ ਨਾਲ ਕਹੀ ਗੱਲ ਤੇ ਐਨੀਂ ਪਹਿਰੇਦਾਰੀ ? ਹੁਣ ਕੁਲਵੰਤ ਉਡੀਕ ਰਹੀ ਸੀ ਕਿ ਕਦੋ ਉਨਾਂ ਦਾ ਨਤੀਜਾ ਆਉਦਾ ਆ ।

ਅੱਜ ਉਹ ਭਾਗਾਂ ਵਾਲਾ ਦਿਨ ਆ ਗਿਆ ਸੀ, ਇਸ ਦਿਨ ਦੀ ਬਹੁਤ ਦਿਲਾਂ ਨੂੰ ਉਡੀਕ ਸੀ, ਅੱਜ ਨਤੀਜਾ ਆ ਗਿਆ ਸੀ, ਕੁਲਜੀਤ ਦੇ ਪੈਰ ਭੁੰਜੇ ਨਹੀਂ ਸੀ ਲੱਗਦੇ, ਫਸਟ ਡਵੀਜਨ ਆਈ ਸੀ ਪਰ ਹਾਲੇ ਕਿਸੇ ਨੂੰ ਦੱਸਣਾਂ ਨਹੀਂ ਸੀ, ਰੀਜਲਟ ਵਾਲੀ ਪਰਚੀ ਲਿਫਾਫੇ ਵਿੱਚ ਸੀ, ਅੱਜ ਫੇਰ ਉਹੀ ਗੁਰਦਵਾਰਾ ਤੇ ਉਹੀ ਥੜਾ, ਦੂਜੀ ਮੁਲਾਕਾਤ, ਸੰਨੀਂ ਫੇਰ ਉਡੀਕ ਰਿਹਾ ਸੀ, ਕੁਲਵੰਤ ਤੇ ਕੁਲਜੀਤ ਅੱਜ ਕੱਲੀਆਂ ਨਹੀਂ ਸਨ, ਅੱਜ ਪੂਰਾ ਪਰਵਾਰ ਸੀ, ਗੁਰਮੀਤ ਤੇ ਸੁਰਜੀਤ ਵੀ ਨਾਲ ਆਈਆਂ ਸਨ, ਉਨਾ ਨੂੰ ਦੇਖ ਕੇ ਸੰਨੀਂ ਦੇ ਮੂੰਹ ਤੇ ਰੌਂਣਕ ਆ ਗਈ, ਉਹ ਉੱਠ ਕੇ ਖੜਾ ਹੋ ਗਿਆ, ਕੁਲਵੰਤ ਦੇ ਪੈਰੀ ਹੱਥ ਲਾਏ, ਗਲ ਨਾਲ ਲਾ ਲਿਆ ਸੰਨੀ ਨੂੰ, ਸੰਨੀ ਨੂੰ ਇਸ ਗੱਲਵੱਕੜੀ ਦੀ ਸਭ ਤੋ ਵੱਧ ਖੁਸ਼ੀ ਸੀ, ਇਹ ਗੱਲਵੱਕੜੀ ਬਹਤ ਕੀਮਤੀ ਸੀ, ਆਪਣੀ ਧੀ ਨੂੰ ਪਸੰਦ ਕਰਨ ਵਾਲੇ ਦੇ ਪੰਜਾਬੀ ਲੋਕ ਹੱਥ ਪੈਰ ਤੋੜ ਦਿੰਦੇ ਆ, ਇਹ ਬਹੁਤ ਵੱਡਾ ਗੁਨਾਹ ਹੈ, ਨਫਰਤ ਕਰਨ ਦੀ ਕੋਈ ਸਜਾ ਨਹੀਂ, ਪਰੇਮ ਕਰਨ ਤੇ ਸਿਰ ਵੀ ਲੱਥ ਸਕਦੇ ਆ, ਪਰ ਸੰਨੀਂ ਦੇ ਭਾਗ ਸੀ ਕਿ ਗਲਵੱਕੜੀ ਪੈ ਰਹੀ ਸੀ, ਇਸ ਲਈ ਇਸ ਦੀ ਕੀਮਤ ਅਦਾ ਨਹੀਂ ਸੀ ਕੀਤੀ ਜਾ ਸਕਦੀ ।

" ਮੇਰੀ ਉਡੀਕ ਪੂਰੀ ਹੋਈ ਮਾਂ''। ਸੰਨੀਂ ਦੇ ਸਬਦ ।

" ਮਾਂ ਦੇ ਬਣਾਏ ਨਿਯਮ ਦੀ ਪਾਲਣਾਂ ਹੋਈ ਕਿ ਉਲੰਘਣਾਂ ?''। ਮੁਸਕਰਾਉਦੀ ਕੁਲਵੰਤ ਨੇਂ ਪੁੱਛਿਆ । " ਮਾਂ ਦਾ ਦਿਲ ਕੀ ਕਹਿੰਦਾ?''। ਸੰਨੀ ਦੀ ਖੁਸ਼ੀ ਦੀ ਹੱਦ ਨਹੀਂ ਸੀ ।

“ ਦਿਲ ਤਾਂ ਕਹਿੰਦਾ ਕਿ ਉਲੰਘਣਾਂ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ’’। ਕੁਲਵੰਤ ਦੇ ਚਿਹਰੇ ਤੇ ਮਾਂ ਦਾ ਨੂਰ ਹੋਰ ਗੂੜਾ ਹੋ ਗਿਆ ਸੀ ।

“ ਮਾਂ ਦੇ ਦਿਲ ਤੋ ਵੱਡੀ ਗਵਾਹੀ ਫਿਰ ਹੋਰ ਕੀ ਹੋ ਸਕਦੀ ਆ ? ਆਪ ਦਾ ਦਿਲ ਠੀਕ ਕਹਿੰਦਾ ਹੈ’’। ਸੰਨੀ ਹੁਣ ਗੱਲ ਨੂੰ ਅੱਗੇ ਵਧਾਉਣਾਂ ਚਾਹੁੰਦਾ ਸੀ ।

“ ਤੇ ਨੰਬਰ ਕਿੰਨੇ ਕੁ ਲਏ ਆ ਬੇਟਾ ਜੀ ?’’ । ਕੁਲਵੰਤ ਹੁਣ ਅਗਲੇ ਪਰਦੇ ਨੂੰ ਚੁੱਕਣਾਂ ਚਾਹੁੰਦੀ ਸੀ ।

“ ਲੇਡੀਜ ਫਸਟ,ਪਹਿਲਾਂ ਕੁਲਜੀਤ ’’। ਸੰਨੀ ਨੇਂ ਕੁਲਜੀਤ ਵੱਲ ਇਸ਼ਾਰਾ ਕੀਤਾ, ਕੁਲਜੀਤ ਨੇਂ ਬੜੀ ਸਾਂਨ ਨਾਲ ਆਪਣਾ ਲਿਫਾਫਾ ਮਾਂ ਵੱਲ ਵਧਾ ਦਿੱਤਾ, ਕੁਲਵੰਤ ਨੇਂ ਲਿਫਾਫਾ ਖੋਲਿਆ ਤੇ ਸਭ ਦੇ ਮੋਹਰੇ ਕਰ ਦਿੱਤਾ, ਬੀ ਏ ਫਾਈਨਲ ਵਿੱਚੋ ਫਸਟ ਡਵੀਜਨ, ਸੰਨੀ ਨੇਂ ਤਾਲੀਆਂ ਮਾਰੀਆ, ਉਹ ਫਸਟ ਡਵੀਜਨ ਦੇਖ ਕੇ ਕੁਲਜੀਤ ਦੀ ਮਿਹਨਤ ਨੂੰ ਸਲਾਂਮ ਕਰ ਗਿਆ ਸੀ, ਕੁਲਵੰਤ ਨੇਂ ਧੀ ਨੂੰ ਗਲ ਨਾਲ ਲਾਇਆ, ਭੈਣਾਂ ਨੇਂ ਵਧਾਈ ਦਿੱਤੀ, ਹੁਣ ਸੰਨੀਂ ਦੀ ਵਾਰੀ ਸੀ, ਉਸ ਨੇਂ ਜੇਬ ਵਿਚੋ ਇੱਕ ਪੇਪਰ ਕੱਢ ਕੇ ਕੁਲਵੰਤ ਨੂੰ ਫੜਾ ਦਿੱਤਾ, ਹੁਣ ਸਭ ਦੇ ਦਿਲ ਧੜਕ ਰਹੇ ਸਨ, ਸਿਰਫ ਸੰਨੀਂ ਹੀ ਸਾਂਤ ਸੀ, ਪੇਪਰ ਦੀ ਤਹਿ ਖੋਲੀ ਗਈ, ਸਭ ਦੇ ਸਾਹਮਣੇ ਕੀਤਾ, ਫਸਟ ਡਵੀਜਨ ਪਰ ਨੰਬਰ ਕੁਲਜੀਤ ਤੋਂ ਵੀ ਵੱਧ, ਹਲਕੀ ਤੇ ਲੁਕਵੀਂ ਫਲਾਈਂਗ ਕਿੱਸ ਸੰਨੀ ਨੂੰ “ ਵਾਹ ਸੋਹਣਿਆਂ ” ਕਹਿ ਗਈ, ਕੁਲਵੰਤ ਨੇਂ ਸੰਨੀ ਦੇ ਮੱਥੇ ਤੇ ਇੱਕ ਮਮਤਾ ਦਾ ਚੁੰਮਣ ਦਿੱਤਾ ।

“ ਸਭ ਤੋ ਵੱਡਾ ਇਨਾਮ ਮਾਂ ਨੇ ਦਿੱਤਾ ਆ’’। ਇਹ ਚੁੰਮਣ ਸੰਨੀ ਵਾਸਤੇ ਸੁਪਰੀਮ ਸੀ ।

“ ਇਹ ਤੇਰੀ ਕਮਾਈ ਆ ਕਾਕਾ, ਮੁਫਤ ਵਿੱਚ ਨਹੀਂ ਮਿਲਿਆ, ਦੋ ਇਮਤਿਹਾਂਨ ਪਾਸ ਕੀਤੇ ਆ, ਇੱਕ ਦਾ ਨਤੀਜਾ ਤਾਂ ਮਿਲ ਗਿਆ ਦੂਜੇ ਵਿੱਚ ਕਿੰਨੇ ਨੰਬਰ ਆ ਇਹ ਜਾਂਨਣਾ ਚਾਹੇਗਾ ?’’ । ਕੁਲਵੰਤ ਨੇਂ ਕਿਹਾ, ਉਹ ਜਾਂਣਦੀ ਸੀ ਕਿ ਇੱਕ ਨੌਜਵਾਂਨ ਲਈ ਫਸਟ ਡਵੀਜਨ ਲੈਣੀ ਓਨੀ ਔਖੀ ਨਹੀਂ ਜਿੰਨੀ ਕਿ ਪਰੇਮਿਕਾ ਦੇ ਕੋਲ ਹੋਣ ਤੇ ਵੀ ਦੂਰੀ ਨੂੰ ਬਰਦਾਸ਼ਤ ਕਰਨਾਂ, ਉਹ ਜਾਂਣ ਗਈ ਸੀ ਕਿ ਜਿਸ ਪਰਵਾਰ ਵਿੱਚ ਇਹ ਮੁੰਡਾ ਪਲਿਆ ਹੈ ਉਹ ਪਰਵਾਰ ਵੀ ਮਾੜਾ ਨਹੀਂ ਹੋ ਸਕਦਾ, ਤੇ ਜੇ ਐਸਾ ਹੋ ਵੀ ਗਿਆ ਤਾਂ ਇਸ ਹੀਰੇ ਦੀ ਚਮਕ ਦੇ ਸਹਾਰੇ ਉਸ ਦੀ ਧੀ ਦਾ ਰਾਹ ਰੁਸ਼ਨਾ ਜਾਵੇਗਾ ।

“ ਇਹ ਜਾਂਨਣ ਲਈ ਤਾਂ ਪਸੀਨਾਂ ਆਈ ਜਾ ਰਿਹਾ ਮਾਂ, ਜਰਾ ਜਲਦੀ ਦੱਸੋ ’’। ਸੰਨੀਂ ਦੀ ਕਿਸਮਤ ਦਾ ਹੁਣ ਫੈਸਲਾ ਹੋਣਾਂ ਸੀ, ਕੁਲਵੰਤ ਨੇਂ ਕੁਲਜੀਤ ਦਾ ਹੱਥ ਫੜ ਕੇ ਸੰਨੀ ਦੇ ਹੱਥ ਵਿੱਚ ਦੇ ਦਿੱਤਾ ਤੇ ਕਹਿਣ ਲੱਗੀ............।
“ ਇਹ ਹੱਥ ਹੁਣ ਤੇਰਾ ਆ, ਦੱਸ ਆਪਣੇ ਪਿਤਾ ਜੀ ਨਾਲ ਕਦੋਂ ਮਿਲਾਵੇਗਾ ?’’ ।

ਕੁਲਵੰਤ ਇਹ ਗੱਲ ਕਹਿ ਕੇ ਖੁਦ ਨੂੰ ਚਿੰਤਾ ਮੁਕਤ ਜਿਹੀ ਮਹਿਸੂਸ ਕਰ ਰਹੀ ਸੀ, ਕੁਲਜੀਤ ਦੀਆਂ ਅੱਖਾਂ ਦੀ ਚਮਕ ਦਸੂਣੀ ਹੋ ਗਈ ਸੀ, ਸੰਨੀਂ ਮਾਂ ਦੇ ਕਦਮਾਂ ਵਿੱਚ ਝੁਕ

ਗਿਆ ਸੀ, ਲਾਡੀ ਤੇ ਦੂਜੀਆਂ ਭੈਣਾ ਸੰਨੀ ਨੂੰ ਹੁਣ ਜੀਜੇ ਦੀ ਨਜਰ ਨਾਲ ਦੇਖ ਰਹੀਆਂ ਸਨ ।

" ਜੇ ਇਹ ਹੱਥ ਮੇਰਾ ਹੋ ਗਿਆ ਤਾਂ ਮੈ ਸਾਰੇ ਦਾ ਸਾਰਾ ਤੁਹਾਡਾ, ਭਾਪਾ ਜੀ ਨੂੰ ਅੱਜ ਹੀ ਪੁੱਛ ਕੇ ਦੱਸਦਾ ਆ, ਇਸ ਖੁਸ਼ੀ ਵਿੱਚ ਅੱਜ ਤਾਂ ਕੋਈ ਮੂੰਹ ਮਿੱਠਾ ਹੋ ਜਾਵੇ ?"।

ਸੰਨੀਂ ਅੱਜ ਉਨਾਂ ਨੂੰ ਇਸ ਤਰਾਂ ਖਾਲੀ ਨਹੀਂ ਸੀ ਤੋਰਨਾ ਚਾਹੁੰਦਾ ।

" ਜਿਵੇ ਤੇਰੀ ਮਰਜੀ ਬੇਟਾ, ਚਲੋ ਕਿਸੇ ਦੁਕਾਂਨ ਤੇ ਚਲਦੇ ਆਂ"। ਕੁਲਵੰਤ ਹੁਣ ਸੰਨੀ ਨੂੰ ਨਾਂਹ ਕਰ ਵੀ ਨਹੀਂ ਸੀ ਕਰਨੀਂ ਚਾਹੁੰਦੀ ।

" ਨਹੀਂ, ਕਿਸੇ ਦੁਕਾਂਨ ਤੇ ਨਹੀਂ, ਏਥੇ ਹੀ ਬੈਠਦੇ ਆਂ, ਸਾਂਤੀ ਆ, ਦੁਕਾਂਨਾ ਤੇ ਲੋਕ ਤੇ ਮੱਖੀਆਂ ਦੋਵੇ ਈ ਪਰੇਸ਼ਾਨ ਕਰਦੇ ਆ, ਤੁਸੀ ਕੁਝ ਦੇਰ ਰੁਕੋ"। ਏਨੀ ਗੱਲ ਕਹਿ ਕੇ ਸੰਨੀਂ ਗੇਟ ਵੱਲ ਨੂੰ ਤੁਰ ਪਿਆ, ਕੁਲਵੰਤ ਹੋਰੀ ਸਮਝਦੀਆਂ ਸਨ ਕਿ ਕੁਝ ਲੈਣ ਗਿਆ ਹੋਵੇਗਾ, ਪੰਜ ਕੁ ਮਿੰਟ ਬਾਅਦ ਹੀ ਸੰਨੀਂ ਤੁਰਿਆ ਆ ਰਿਹਾ ਸੀ, ਪਰ ਹੁਣ ਉਹ ਕੱਲਾ ਨਹੀਂ ਸੀ, ਉਸਦੇ ਨਾਲ ਜਰਨੈਲ ਵੀ ਸੀ, ਤੇ ਜਰਨੈਲ ਦੇ ਹੱਥ ਵਿੱਚ ਮਿਠਾਈ ਦੇ ਡੱਬੇ, ਉਸਦੇ ਪਿੱਛੇ ਇੱਕ ਦੁਕਾਂਨ ਦਾ ਬੈਰਾ ਚਾਹ ਲਈ ਆ ਰਿਹਾ ਸੀ, ਨੇੜੇ ਆ ਕੇ ਜਰਨੈਲ ਨੇਂ ਕੁਲਵੰਤ ਦੇ ਪੈਰੀ ਹੱਥ ਲਾਏ, ਕੁਲਵੰਤ ਨੇਂ ਵੀ ਉਸਨੂੰ ਪਛਾਂਣ ਲਿਆ ਸੀ ।

" ਵੀਰ ਜੀ ਤੁਸੀਂ ?"। ਲਾਡੀ ਨੇਂ ਹੈਰਾਂਨੀ ਨਾਲ ਕਿਹਾ ।

" ਲਗਦਾ ਤਾਂ ਮੈ ਈ ਆਂ, ਕੀ ਗੱਲ ਪਹਿਚਾਂਣ ਨਹੀਂ ਰਹੇ ?" ।ਜਰਨੈਲ ਮਜਾਕ ਦੇ ਮੂਢ ਵਿੱਚ ਸੀ । " ਨਹੀਂ ਮੇਰਾ ਮਤਲਬ ਤੁਸੀ ਸੰਨੀ ਭਾਜੀ ਨਾਲ ?"।ਲਾਡੀ ਲਈ ਇਹ ਸਰਪਰਾਈਜ ਸੀ ਕਿ ਜਰਨੈਲ ਦਾ ਸੰਨੀ ਨਾਲ ਕੋਈ ਸਬੰਧ ਹੈ ।

" ਸੰਨੀ ਤੇ ਮੈਂ ਇੱਕ ਜਾਂਨ ਤੇ ਦੋ ਸਰੀਰ ਆ"। ਜਰਨੈਲ ਨੇਂ ਭੇਦ ਖੋਲਿਆ ।
" ਤੁਸੀ ਕਦੇ ਦੱਸਿਆ ਨਹੀਂ "। ਕੁਲਜੀਤ ਨੇ ਸੰਨੀ ਨੂੰ ਕਿਹਾ ।
" ਜਨਾਬ ਨੇਂ ਕਦੇ ਪੁੱਛਿਆ ਨਹੀਂ "। ਸੰਨੀ ਨੇਂ ਮੋੜਾ ਕੀਤਾ ।
" ਤੇ ਜੇ ਚਾਹ ਠੰਡੀ ਹੋਣ ਤੋ ਪਹਿਲਾ ਪੀ ਲਈ ਜਾਵੇ ਤਾਂ ਠੀਕ ਨਹੀਂ ਰਹੇਗਾ ?" । ਕੁਲਵੰਤ ਨੇਂ ਸਭ ਦਾ ਧਿਆਂਨ ਆਪਣੇ ਵੱਲ ਕੀਤਾ ।
" ਮਾਤਾ ਜੀ ਦਾ ਹੁਕਮ, ਬੈਠੋਂ ਬਈ ਸਭ"। ਸੰਨੀਂ ਨੇਂ ਇਸ ਅੰਦਾਜ ਨਾਲ ਕਿਹਾ ਕਿ ਕੁਲਵੰਤ ਸਮੇਤ ਸਭ ਦਾ ਹਾਸਾ ਫੁੱਟ ਪਿਆ, ਹੁਣ ਉਹ ਸਭ ਨਾਲੇ ਚਾਹ ਦੀਆਂ ਚੁਸਕੀਆ ਲੈ ਰਹੇ ਸਨ ਤੇ ਨਾਲੇ ਜਰੂਰੀ ਸੂਚਨਾਵਾ ਦਾ ਆਦਾਨ ਪ੍ਰਦਾਂਨ ਕਰ ਰਹੇ ਸਨ, ਵਿੱਚ ਵਾਰ ਹਾਸਾ ਛਿੜ ਜਾਂਦਾ, ਕੁਲਜੀਤ ਤੇ ਸੰਨੀਂ ਦੀਆ ਨਜਰਾ ਟਕਰਾ ਜਾਂਦੀਆ ਤੇ ਫਿਰ ਸ਼ਰਮਾ ਕੇ ਇਧਰ ਓਧਰ ਹੋ ਜਾਂਦੀਆ, ਜਰਨੈਲ ਨੇਂ ਦੱਸਿਆ ਸੀ ਕਿ ਉਹ ਇਸ ਸਾਲ ਐਮ ਕਾਂਮ ਪਾਸ ਕਰ ਚੁੱਕਾ ਸੀ ਤੇ ਸ਼ਹਿਰ ਵਿੱਚ ਇੱਕ ਬੈਂਕ ਵਿੱਚ ਵਧੀਆ ਨੌਕਰੀ ਉਸ ਲਈ ਪੱਕੀ ਸੀ,

ਕੁਲਵੰਤ ਅੱਜ ਬਹੁਤ ਦੇਰ ਬਾਅਦ ਏਨੀ ਖੁਸ਼ ਹੋਈ ਸੀ, ਉਸਦੀ ਇੱਕ ਧੀ ਲਈ ਯੋਗ ਵਰ ਮਿਲ ਗਿਆ ਸੀ ।

ਦੋ ਦਿਨ ਬਾਅਦ ਹੀ ਸੰਨੀ ਦਾ ਸੁਨੇਹਾ ਆ ਗਿਆ ਸੀ ਕਿ ਇਸ ਐਤਵਾਰ ਉਸ ਸਭ ਸੰਨੀਂ ਦੇ ਘਰ ਆ ਕੇ ਉਸਦੇ ਪਿਤਾ ਨਾਲ ਮਿਲ ਲੈਣ, ਜਰਨੈਲ ਦੇ ਪਿਤਾ ਜੀ ਨੂੰ ਵਿੱਚ ਵਿਚੋਲਾ ਬਣਾ ਲਿਆ ਗਿਆ ਸੀ, ਭਾਂਵੇ ਕੇਵਲ ਸਿੰਘ ਦੀਆਂ ਇਹ ਸ਼ੇਰਨੀਆਂ ਕਿਸੇ ਦੀ ਪਰਵਾਹ ਨਹੀਂ ਸੀ ਕਰਦੀਆ ਪਰ ਫਿਰ ਵੀ ਸੁੱਤੇ ਹੋਏ ਕੁੱਤੇ ਉਠਾਉਣੇ ਕੋਈ ਸਿਆਂਣਪ ਨਹੀਂ ਸੀ, ਐਤਵਾਰ ਕੁਲਵੰਤ, ਦੋਵੇ ਮਾਂਮੇ, ਮਾਂਮੀਆ ਤੇ ਸੁਰਜੀਤ ਸਾਰੇ ਸੰਨੀਂ ਦੇ ਘਰ ਗਏ, ਘਰ ਵਿੱਚ ਕੁਝ ਨੇੜਲੇ ਰਿਸ਼ਤੇਦਾਰ ਵੀ ਆਏ ਹੋਏ ਸਨ, ਘਰ ਦੀ ਹਾਲਤ ਦੇਖ ਕੇ ਪਤਾ ਲਗਦਾ ਸੀ ਕਿ ਰੁਪਏ ਆਦਿ ਦੀ ਇਸ ਘਰ ਵਿੱਚ ਕਦੇ ਕਮੀਂ ਨਹੀਂ ਰਹੀ ਹੋਵੇਗੀ, ਸੰਨੀ ਦਾ ਪਿਓ ਬਹੁਤਾ ਹੀ ਵਧੀਆ ਬੰਦਾ ਨਿਕਲਿਆ, ਦੇਖਣ ਨੂੰ ਲਗਦਾ ਸੀ ਕਿ ਸਖਤ ਸੁਭਾਅ ਦਾ ਹੋਵੇਗਾ, ਪਹਿਲਾਂ ਹੈ ਵੀ ਸੀ, ਪਰ ਐਕਸੀਡੈਂਟ ਤੋਂ ਬਾਅਦ ਉਹ ਪਹਿਲਾਂ ਵਾਲਾ ਨਹੀਂ ਸੀ ਰਿਹਾ, ਨਿਮਰ ਹੋ ਗਿਆ ਸੀ, ਪੁਲਸੀਆਂ ਵਾਲੀਆਂ ਗਾਲਾਂ ਛੱਡ ਗਿਆ ਸੀ, ਮਾਮਿਆਂ ਨੂੰ ਸੰਨੀ ਬਹੁਤ ਪਸੰਦ ਆਇਆ ਸੀ, ਉਹ ਸੰਨੀਂ ਨੂੰ ਪਿਆਰ ਦੇ ਆਏ ਤੇ ਅਗਲੇ ਐਤਵਾਰ ਪਿੰਡ ਆਉਣ ਦਾ ਸੱਦਾ ਦੇ ਆਏ ।

" ਮੈਂ ਆਪਣੀ ਇਸ ਧੀ ਦਾ ਵੀ ਵਿਚੋਲਾ ਬਣਨਾਂ ਆ, ਦੇਖਿਓ ਮੇਰੇ ਤੋ ਬਿਨਾਂ ਨਾਂ ਕੁਝ ਕਰਿਓ"। ਜਰਨੈਲ ਦਾ ਪਿਓ ਸੁਰਜੀਤ ਵੱਲ ਇਸ਼ਾਰਾ ਕਰ ਕੇ ਬੋਲਿਆ, ਸੁਰਜੀਤ ਸ਼ਰਮਾ ਗਈ ਤੇ ਬਾਕੀ ਹੱਸ ਪਏ ।

" ਹੋਰ ਸਾਨੂੰ ਕੀ ਚਾਹੀਦਾ ਭਾਜੀ , ਸੰਨੀ ਵਰਗਾ ਕੋਈ ਸਾਊ ਮੁੰਡਾ ਹੋਰ ਲੱਭ ਦਿਓ, ਅਸੀਂ ਵਿਆਹ ਇਕੱਠੇ ਕਰ ਲਵਾਂਗੇ"। ਕੁਲਵੰਤ ਨੇਂ ਜਰਨੈਲ ਦੇ ਪਿਓ ਨੂੰ ਕਿਹਾ ।

ਸੰਨੀਂ ਦੇ ਘਰਦੇ ਵੀ ਆ ਕੇ ਪਿਆਰ ਦੇ ਗਏ ਤੇ ਸੰਨੀ ਦੇ ਪਿਓ ਦੇ ਜੋਰ ਦੇਣ ਤੇ ਅਗਲੇ ਮਹੀਨੇ ਦਾ ਵਿਆਹ ਵੀ ਰੱਖ ਗਏ, ਦਾਜ ਦਹੇਜ ਦਾ ਉਹ ਪਹਿਲਾਂ ਹੀ ਮਨਾਂ ਕਰ ਗਏ ਸਨ ਤੇ ਜਾਂਣ ਲੱਗਾ ਸੰਨੀ ਦਾ ਪਿਓ ਕਹਿ ਗਿਆ ਸੀ......

" ਭੈਂਣ ਜੀ, ਅਸੀਂ ਦਸ ਬੰਦੇ ਆਵਾਂਗੇ ਤੇ ਨੂੰਹ ਰਾਣੀ ਨੂੰ ਲੈ ਜਾਵਾਗੇ, ਕੋਈ ਬਹੁਤਾ ਉਚੇਚ ਕਰਨ ਦੀ ਲੋੜ ਨਹੀਂ, ਮੇਰੇ ਘਰ ਬੱਸ ਇੱਕ ਇਸ ਬੱਚੀ ਦੀ ਕਮੀਂ ਆ, ਅਸੀ ਬਹੁਤ ਕੱਲੇ ਰਹਿ ਗਏ ਸੀ, ਘਰ ਖਾਂਣ ਨੂੰ ਆਉਦਾ ਸੀ "।

ਕੁਲਵੰਤ ਨੇਂ ਹੱਥ ਜੋੜ ਕੇ ਉਸਦੀ ਗੱਲ ਮੰਨ ਲਈ ਸੀ, ਸੰਨੀਂ ਹਾਲੇ ਵਿਆਹ ਨਹੀਂ ਸੀ ਕਰਨਾਂ ਚਾਹੁੰਦਾ, ਉਹ ਚਾਹੁੰਦਾ ਸੀ ਕਿ ਕੁਲਜੀਤ ਅੱਗੇ ਪੜੇ, ਪਰ ਸੰਨੀਂ ਦੇ ਪਿਓ ਨੇ ਕਿਹਾ ਸੀ ਕਿ ਪੜਾਈ ਜਾਰੀ ਰਹਿ ਸਕਦੀ ਆ, ਪਰ ਉਹ ਚਾਹੁੰਦਾ ਆ ਕਿ ਉਸ ਦੀ ਨੂੰਹ ਜਲਦੀ ਤੋ ਜਲਦੀ ਘਰ ਆ ਜਾਵੇ, ਅਚਾਂਨਕ ਹੀ ਬਿਨਾਂ ਪਲੈਨਿੰਗ ਵਿਆਹ ਹੋ ਰਿਹਾ ਸੀ, ਪੰਜਾਬੀ ਵੈਸੇ ਵੀ ਬਥੇਰੇ ਕੰਮ ਬਿਨਾਂ ਪਲੈਨਿੰਗ ਦੇ ਕਰਦੇ ਆ, ਖਾਸ ਤੌਰ ਤੇ ਝੱਟ ਮੰਗਣੀ ਪੱਟ ਵਿਆਹ ਆਂਮ ਹੀ ਗੱਲ ਸੀ , ਤਿਆਰੀਆਂ ਸ਼ੁਰੂ ਹੋ ਗਈਆ, ਵਿਆਹ ਦੇ ਚੱਕਰ ਵਿੱਚ ਲਾਡੀ ਮਾਮਿਆ ਦੇ ਪਿੰਡ ਵੀ ਨਾਂ ਜਾ ਸਕੀ, ਭਾਂਵੇ ਉਨਾਂ ਨੇਂ ਵਿਆਹ ਤੇ ਕੋਈ ਬਹੁਤਾ ਅਡੰਬਰ ਨਹੀਂ ਸੀ ਕਰਨਾਂ ਪਰ ਫਿਰ ਵੀ ਵਿਆਹ ਦਾ ਬਥੇਰਾ ਕੰਮ ਸੀ, ਸਿਵਾਏ ਮਾਮਿਆ ਤੋ ਹੋਰ ਕਿਸਨੇ ਮਦਦ ਕਰਨੀਂ ਸੀ ?

ਵਿਆਹ ਦਾ ਦਿਨ ਵੀ ਆ ਗਿਆ, ਮਿਲਣੀ ਹੋ ਗਈ, ਚਾਹ ਪਾਂਣੀ ਪੀ ਲਿਆ, ਫੇਰਿਆ ਤੋ ਕੁਝ ਦੇਰ ਪਹਿਲਾਂ ਜਰਨੈਲ ਦਾ ਤੇ ਸੰਨੀ ਦਾ ਪਿਓ ਕੁਲਵੰਤ ਕੋਲ ਆਏ ਤੇ ਜਰਨੈਲ ਦਾ ਪਿਓ ਕਹਿਣ ਲੱਗਾ......।

" ਭੈਂਣ ਜੀ ਬਾਕੀ ਤਾਂ ਸਭ ਠੀਕ ਆ ਪਰ ਸਾਡੀ ਇੱਕ ਮੰਗ ਆ"।

" ਦੱਸੋ ਭਾਜੀ ...।?

ਕੁਲਵੰਤ ਹੈਰਾਂਨ ਹੋ ਗਈ ਕਿ ਪਹਿਲਾਂ ਕਿਸੇ ਚੀਜ ਦਾ ਨਾਂ ਨਹੀ ਲਿਆ ਹੁਣ ਅਚਾਂਨਕ ਕਿਹੜੀ ਮੰਗ ਹੋ ਸਕਦੀ ਆ ?

" ਜੇ ਤੁਸੀ ਕਿਰਪਾ ਕਰੋ ਤਾਂ ਅਸੀ ਦੂਜੀ ਧੀ ਨੂੰ ਵੀ ਨਾਲ ਲਿਜਾਣਾਂ ਚਾਹੁੰਦੇ ਆ"।

ਜਰਨੈਲ ਦੇ ਬਾਪੂ ਨੇਂ ਕਹਿ ਕੇ ਕੁਲਵੰਤ ਨੂੰ ਹੈਰਾਂਨ ਕਰ ਦਿੱਤਾ ।

" ਕੀ ਮਤਲਬ ਭਾਜੀ, ਦੂਸਰੀ ਧੀ ਨੂੰ ਕਿਵੇਂ ?"।

ਕੁਲਵੰਤ ਕੁਝ ਸਮਝੀ ਨਹੀਂ ਸੀ ।

" ਮੈਂ ਤੁਹਾਨੂੰ ਕਿਹਾ ਸੀ ਕਿ ਮੈ ਦੂਸਰੀ ਧੀ ਦੀ ਵਿਚੋਲਗੀਰੀ ਕਰਨੀ ਆਂ, ਬਾਅਦ ਵਿੱਚ ਮੈਂ ਸੋਚਿਆ ਬਈ ਜੇ ਸਾਰੀਆ ਚੰਗੀਆਂ ਕੁੜੀਆ ਕਿਤੇ ਹੋਰ ਵਿਆਹੀਆਂ ਗਈਆਂ ਤਾਂ ਮੇਰਾ ਜਰਨੈਲ ਕਿਤੇ ਕਵਾਰਾ ਈ ਨਾਂ ਰਹਿ ਜਾਵੇ, ਜੇ ਤੁਸੀ ਤੇ ਧੀ ਰਾਣੀ ਸਹਿਮਤ ਆ ਤਾਂ ਅਸੀ ਦੋਵੇਂ ਫੇਰੇ ਕੱਠੇ ਕਰਾਉਣੇ ਚਾਹੁੰਦੇ ਆਂ "।

ਜਰਨੈਲ ਦਾ ਬਾਪੂ ਖੁਸ਼ੀ ਵਿੱਚ ਸਮਾ ਨਹੀਂ ਸੀ ਰਿਹਾ, ਅਸਲ ਵਿੱਚ ਜਰਨੈਲ ਨੇਂ ਜਦੋ ਸੁਰਜੀਤ ਨੂੰ ਦੇਖਿਆ ਸੀ ਉਦੋ ਹੀ ਸੰਨੀ ਨੂੰ ਕਹਿ ਦਿੱਤਾ ਸੀ ਕਿ ਉਸ ਦੀ ਗੱਲ ਬਣ ਗਈ ਤਾਂ ਉਹ ਉਨਾਂ ਦੀ ਵਿਚੋਲਗੀਰੀ ਕਰੇ, ਪਰ ਬਾਪੂ ਨੇ ਸ਼ਾਰਟ ਕੱਟ ਮਾਰ ਕੇ ਆਪਣੇ ਪੁੱਤ ਦੀ ਆਪੇ ਵਿਚੋਲਗੀਰੀ ਕਰ ਲਈ, ਕੁਲਵੰਤ ਨੇਂ ਮਾਮੇ ਤੇ ਮਾਮੀਆਂ ਨੂੰ ਬੁਲਾ ਲਿਆ, ਸੁਰਜੀਤ ਨੂੰ ਸੱਦ ਲਿਆ, ਸਭ ਨੇਂ ਸਲਾਹ ਕੀਤੀ, ਸੁਰਜੀਤ ਨੂੰ ਜਰਨੈਲ ਪਹਿਲਾਂ ਹੀ ਪਸੰਦ ਸੀ, ਫੇਰੇ ਇੱਕ ਘੰਟਾ ਲੇਟ ਹੋ ਗਏ ਪਰ ਫੇਰੇ ਲੈਣ ਵਾਲਿਆ ਦੀ ਗਿਣਤੀ ਦੁੱਗਣੀ ਹੋ ਗਈ ।

ਪਿੰਡ ਦੇ ਲੋਕ ਇਸ ਕੌਤਕ ਨੂੰ ਦੇਖ ਹੈਰਾਂਨ ਹੋਈ ਜਾ ਰਹੇ ਸਨ, ਡੋਲੀਆਂ ਤੁਰ ਗਈਆਂ, ਕੁਲਵੰਤ ਅੱਜ ਧੀਆਂ ਨੂੰ ਤੋਰ ਕੇ ਬਹੁਤ ਰੋਈ, ਉਸਦਾ ਮਨ ਪਤਾ ਨਹੀਂ ਕਦੋਂ ਦਾ ਭਰਿਆ ਹੋਇਆ ਸੀ, ਬਹੁਤ ਨੀਰ ਵਹਾਇਆ ਅੱਖਾਂ ਵਿੱਚੋ, ਸੁਰਜੀਤ ਹਾਲੇ ਵੀ ਵਿਸ਼ਵਾਸ਼ ਨਹੀਂ ਸੀ ਕਰ ਪਾ ਰਹੀ ਕਿ ਉਹ ਸੱਚ ਹੀ ਸੁਸਰਾਲ ਜਾ ਰਹੀ ਆ ਤੇ ਉਸਦਾ ਜੀਵਨ ਸਾਥੀ ਜਰਨੈਲ ਵਰਗਾ ਹੈਡਸੰਮ ਤੇ ਵਧੀਆ ਮੁੰਡਾ ਆ ।

ਸਾਰਿਆਂ ਲਈਂ ਇਹ ਇੱਕ ਸੁਪਨਾਂ ਜਿਹਾ ਹੀ ਸੀ, ਲਾਡੀ ਨੇਂ ਵੀ ਅੱਜ ਹੰਝੂ ਵਹਾਏ ਸਨ, ਉਹ ਸਮਝਦੀ ਸੀ ਕਿ ਰੋਣਾਂ ਕਮਜੋਰੀ ਹੈ ਤੇ ਲਾਡੀ ਕਦੇ ਕਮਜੋਰ ਨਹੀਂ ਹੋ ਸਕਦੀ ਪਰ ਭੈਣਾਂ ਨੂੰ ਵਿਦਾ ਹੁੰਦੇ ਦੇਖ ਉਸਦੇ ਬਣਾਏ ਹੋਏ ਸਭ ਬੰਨ ਟੁੱਟ ਗਏ, ਬੱਚਿਆ ਵਾਂਗ ਹਟਕੋਰੇ ਲੈ ਰਹੀ ਸੀ, ਬਲਵਿੰਦਰ ਮਾਂਮਾ ਉਸ ਨੂੰ ਚੁੱਪ ਕਰਾ ਰਿਹਾ ਸੀ, ਸਭ ਤੋ ਵੱਧ ਹੌਸਲਾ ਗੁਰਮੀਤ ਨੇਂ ਰੱਖਿਆ ਸੀ, ਘਰ ਵਿਚੋਂ ਅਚਾਂਨਕ ਹੀ ਦੋ ਜੀਅ ਘਟ ਗਏ ਸਨ, ਅੱਜ ਉਨਾਂ ਦੀ ਗਿਣਤੀ ਅੱਧੀ ਰਹਿ ਗਈ ਸੀ, ਕੁਲਵੰਤ ਇੱਕ ਪਾਸੇ ਤੋ ਕੁਝ ਸੁਰਖੁਰੂ ਵੀ ਹੋਈ ਸੀ ਤੇ ਦੂਜੇ ਪਾਸੇ ਉਦਾਸ ਵੀ ਸੀ, ਪਰ ਕੁਝ ਵੀ ਸੀ, ਬਹੁਤ ਚੰਗੀ ਕਿਸਮਤ ਸੀ ਦੋਵਾਂ ਜੋੜੀਆਂ ਦੀ, ਕੱਠੀਆ ਪੈਦਾ ਹੋਈਆ ਤੇ ਘਰੋਂ ਡੋਲੀਆਂ ਵੀ ਇੱਕੋ ਵੇਲੇ ਤੁਰੀਆਂ ।

ਵਿਆਹ ਤੋ ਕੁਝ ਦਿਨ ਬਾਅਦ ਲਾਡੀ ਨੇਂ ਕੁਲਵੰਤ ਨੂੰ ਕਿਹਾ ...

“ ਮੰਮੀਂ ਕੁਝ ਦਿਲ ਫੋਲਣਾਂ ਆ ਤੇਰੇ ਕੋਲ”।
“ ਬੋਲ ਧੀਏ ਮੈ ਤਾਂ ਕਦੋ ਦੀ ਉਡੀਕ ਰਹੀ ਆ”।
ਕੁਲਵੰਤ ਨੂੰ ਪਤਾ ਸੀ ਕਿ ਲਾਡੀ ਕੀ ਕਹਿਣ ਵਾਲੀ ਆ ।
“ ਮੰਮੀ ਮੈਂ ਹਰਦੇਵ ਨੂੰ ਆਪਣਾ ਜੀਵਨ ਸਾਥੀ ਬਣਾਉਣਾ ਚਾਹੁੰਦੀ ਆ, ਜੇ ਤੁਹਾਡੀ ਆਗਿਆ ਹੋਵੇ”। ਲਾਡੀ ਨੇ ਬਿਨਾਂ ਕਿਸੇ ਭੂਮਿਕਾ ਦੇ ਕਹਿ ਦਿੱਤਾ ।
“ ਮੁੰਡੇ ਵਿੱਚ ਕੋਈ ਕਮੀ ਨਹੀਂ, ਪਰ ਉਨਾ ਦਾ ਗੁਜਾਰਾ ਬਹੁਤਾ ਵਧੀਆ ਨਹੀਂ ਧੀਏ, ਤੇਰੀਆਂ ਦੋਵੇ ਭੈਣਾਂ ਸੌਖੇ ਘਰ ਗਈਆਂ ਫਿਰ ਕਹੇਗੀ ਮੈਨੂੰ ਗਰੀਬ ਘਰ ਵਿਆਹ ਦਿੱਤਾ ”। ਕੁਲਵੰਤ ਨੇਂ ਕੌੜੀ ਸਚਾਈ ਦੱਸੀ ।
“ ਉਹ ਘਰ ਗਰੀਬ ਨਹੀਂ ਮਾਂ, ਤੇ ਜੇ ਹੈ ਵੀ ਤਾਂ ਮੇਰੇ ਜਾਂਣ ਤੋ ਬਾਅਦ ਗਰੀਬ ਨਹੀਂ ਰਹਿ ਜਾਵੇਗਾ, ਮੈਨੂੰ ਆਪਣੇ ਦਿਲ ਦੇ ਸਕੂੰਨ ਦੀ ਜਿਆਦਾ ਲੋੜ ਆ, ਅਸੀਂ ਦੋਵੇ ਆਪਣਾ ਗੁਜਾਰਾ ਕਰ ਲਵਾਂਗੇ, ਮੇਰਾ ਮਨ ਕਹਿੰਦਾ ਮੈਂ ਉਥੇ ਬਹੁਤ ਖੁਸ਼ ਰਹਾਂਗੀ, ਬੱਸ ਤੇਰਾ ਅਸ਼ੀਰਵਾਦ ਚਾਹੀਦਾ ਮੰਮੀ ”।
ਲਾਡੀ ਸਮਝਦੀ ਸੀ ਕਿ ਰੁਪਏ ਦੀ ਗਰੀਬੀ ਖਤਮ ਕੀਤੀ ਜਾ ਸਕਦੀ ਆ ਪਰ ਚਰੱਤਿਰ ਦੀ ਗਰੀਬੀ ਕਦੇ ਨਹੀਂ ਖਤਮ ਹੁੰਦੀ , ਉਹ ਹਰਦੇਵ ਦੇ ਨਾਲ ਹਰ ਮੁਸ਼ਕਿਲ ਨਾਲ ਲੜ ਸਕਦੀ ਸੀ ।
“ ਮੇਰਾ ਆਸ਼ੀਰਵਾਦ ਤਾਂ ਹੈ ਈ ਧੀਏ, ਤੇਰੇ ਮਾਂਮੇ ਨਾਲ ਗੱਲ ਕਰਦੀ ਆ, ਦੇਖਦੇ ਆ ਕੀ ਕਹਿੰਦਾ ”। ਕੁਲਵੰਤ ਆਪਣੇ ਭਰਾ ਦੀ ਹਰ ਹਾਲਤ ਸਲਾਹ ਲੈਣੀ ਚਾਹੁੰਦੀ ਸੀ ।
“ ਇੱਕ ਬੇਨਤੀ ਹੋਰ ਆ ਮੰਮੀ ”। ਲਾਡੀ ਹੁਣ ਸੱਚ ਹੀ ਝਿਝਕ ਗਈ ਸੀ ।
“ ਰੁਕ ਜਾ ਦੋ ਦਿਨ ਕੱਠੀਆ ਚੱਲਾਗੀਆ, ਸਾਰੀ ਗੱਲ ਨਿੱਬੜ ਹੀ ਜਾਵੇ”।
ਕੁਲਵੰਤ ਨੇਂ ਧੀ ਨੂੰ ਹੈਰਾਂਨ ਕਰ ਦਿੱਤਾ ।
“ ਸੱਚ ਮੰਮੀ ?”। ਤੇ ਲਾਡੀ ਆਪਣੀ ਮਾਂ ਨੂੰ ਚੁੰਬੜ ਗਈ ।
“ ਪਰ ਇੱਕ ਗੱਲ ਹੋਰ ਆ ਮੰਮੀ, ਜੇ ਉਹ ਵਿਆਹ ਵਿਊਹ ਦਾ ਕਹਿਣ ਤਾਂ ਮੇਰੀ ਬੀ ਏ ਹੋਣ ਤੋ ਪਹਿਲਾਂ ਨਹੀਂ, ਵੱਡੀ ਦੀਦੀ ਦੇ ਵਿਆਹ ਤੋ ਬਾਅਦ ਕੋਈ ਗੱਲ ਹੋ ਸਕਦੀ ਆ, ਪਰ ਮੈਂ ਤੈਨੂੰ ਛੱਡ ਕੇ ਵੀ ਕਿਵੇ ਜਾ ਸਕਦੀ ਆਂ, ਕੌਣ ਰਹੇਗਾ ਤੇਰੇ ਕੋਲ ? ਮੰਮੀ ਹਰਦੇਵ ਘਰ ਜਵਾਈ ਨਹੀਂ ਬਣ ਸਕਦਾ ?”।
ਲਾਡੀ ਨੂੰ ਹੁਣ ਹੋਰ ਹੀ ਫਿਕਰ ਲੱਗ ਗਈ ਸੀ ।
“ ਦੋ ਚਲੀਆਂ ਗਈਆ, ਤੁਸੀਂ ਵੀ ਕਿੰਨੀ ਕੁ ਦੇਰ ਬੈਠੀਆਂ ਰਹੋਗੀਆ ? ਮੈਂ ਪਹਿਲਾਂ ਕਦੇ ਸੋਚਿਆ ਨਹੀਂ ਸੀ ਪਰ ਹੁਣ ਜਦੋ ਉਹ ਦਿਨ ਆਵੇਗਾ ਤਾਂ ਪਤਾ ਨਹੀਂ ਐਨੇ ਵੱਡੇ ਘਰ ਵਿੱਚ ਕੀ ਕਰਿਆ ਕਰਾਂਗੀ”।
ਕੁਲਵੰਤ ਆਪਣੇ ਕੱਲੇ ਰਹਿ ਜਾਂਣ ਬਾਰੇ ਹੁਣ ਅਕਸਰ ਹੀ ਸੋਚਦੀ ਸੀ, ਉਸਦਾ ਕਿਹੜਾ ਕੋਈ ਪੁੱਤ ਸੀ ਜੋ ਨੂੰਹ ਆ ਜਾਂਦੀ ।
“ ਮੰਮੀ ਮਾਮਾ ਜੀ ਨੂੰ ਕਹੋ ਕਿ ਉਹ ਹਰਦੇਵ ਨੂੰ ਮਨਾਉਣ ਕਿ ਅਸੀ ਸਾਰੇ ਕੱਠੇ ਰਹਿ ਸਕੀਏ”। ਲਾਡੀ ਨੇਂ ਬੱਚਿਆ ਵਾਗ ਜਿਦ ਜਿਹੀ ਕੀਤੀ ।
“ ਧੀਏ ਉਸਦੀ ਵੀ ਮਾਂ ਆ, ਉਹ ਕਿਸ ਕੋਲ ਰਹੇਗੀ ?”।
ਕੁਲਵੰਤ ਨੇਂ ਹਰਦੇਵ ਦੀ ਮਾਂ ਬਾਰੇ ਦੱਸਿਆ ।

 ਹੁਣ ਲਾਡੀ ਨੂੰ ਕੁਝ ਸੁੱਝ ਨਹੀਂ ਸੀ ਰਿਹਾ ਤੇ ਆਪਣੀ ਮਾਂ ਨੂੰ ਕੱਲੇ ਉਹ ਕਿਸੇ ਵੀ ਕੀਮਤ ਤੇ ਨਹੀਂ ਸੀ ਛੱਡਣਾਂ ਚਾਹੁੰਦੀ, ਉਹ ਸੋਚ ਰਹੀ ਸੀ ਕੋਈ ਨਾਂ ਕੋਈ ਹੱਲ ਤਾ ਮਿਲ ਹੀ ਜਾਵੇਗਾ ਜਿਸ ਨਾਲ ਉਸਦੀ ਮਾਂ ਦੇ ਬਾਕੀ ਦਿਨ ਏਨੀ ਉਦਾਸੀ ਵਿੱਚ ਨਾਂ ਬੀਤਣ, ਉਹ ਹਾਲੇ ਗੱਲਾਂ ਹੀ ਕਰ ਰਹੀਆਂ ਸਨ ਕਿ ਭਾਗ ਸਿੰਘ ਦੇ ਘਰੋ ਕਿਸੇ ਦੇ ਚੀਕਾਂ ਮਾਰਨ ਦੀ ਅਵਾਜ ਸੁਣੀ , ਲਾਡੀ ਓਨੀ ਪੈਰੀ ਹੀ ਓਧਰ ਨੂੰ ਭੱਜ ਤੁਰੀ, ਕੁਲਵੰਤ ਵੀ ਮਗਰੇ ਹੀ, ਗੁਰਮੀਤ ਹਾਲੇ ਖ਼ੂਹ ਤੇ ਹੀ ਸੀ ।

“ ਬੇਬੇ ਮੇਰੇ ਨਾਲ ਇਸ ਤਰਾਂ ਨਾਂ ਕਰੋ, ਮੈਂ ਕਿੱਥੇ ਜਾਊਗੀ ?”।

 ਭਾਗ ਸਿੰਘ ਦੀ ਨੂੰਹ ਉਸਦੀ ਘਰਵਾਲੀ ਦੇ ਪੈਰ ਫੜੀ ਬੈਠੀ ਸੀ ਤੇ ਭਾਗ ਸਿੰਘ ਕਰੋਧਿਤ ਹੋਇਆ ਕੋਲ ਖੜਾ ਸੀ, ਭਾਗ ਸਿੰਘ ਦੀ ਵਿਆਹੀ ਹੋਈ ਧੀ ਤੇ ਜਵਾਈ ਵੀ ਕੋਲ ਖੜੇ ਸਨ ।

“ ਸਾਡੇ ਵੱਲੋ ਪੈ ਢੱਠੇ ਖ਼ੂਹ ਚ, ਤੂੰ ਜੇ ਚੱਜ ਦੀ ਹੁੰਦੀ ਤਾਂ ਸਾਡਾ ਮੁੰਡਾ ਨਾਂ ਮੁੜ ਕੇ ਆਉਂਦਾ ? ”। ਭਾਗ ਸਿੰਘ ਦੀ ਘਰਵਾਲੀ ਟੱਸ ਤੋ ਮੱਸ ਨਹੀਂ ਸੀ ਹੋ ਰਹੀ, ਆਂਢ ਗੁਆਂਢ ਕੰਧਾਂ ਨਾਲ ਲੱਗੇ ਖੜੇ ਸਨ ।

ਉਨਾ ਦੇ ਘਰ ਇਹ ਚੱਕਰ ਮਹੀਨੇ ਚ ਇੱਕ ਦੋ ਵਾਰ ਚਲਦਾ ਹੀ ਸੀ, ਭਾਗ ਸਿੰਘ ਦਾ ਇੱਕੋ ਮੁੰਡਾ ਸੀ, ਪੰਜ ਸਾਲ ਪਹਿਲਾਂ ਬੜੇ ਚਾਵਾਂ ਨਾਲ ਵਿਆਇਆ ਸੀ, ਵਿਆਹ ਤੋਂ ਦੋ ਮਹੀਂਨੇ ਬਾਅਦ ਹੀ ਉਸਦਾ ਬਾਹਰ ਦਾ ਕੰਮ ਬਣ ਗਿਆ ਤੇ ਉਹ ਇੰਗਲੈਂਡ ਚਲੇ ਗਿਆ, ਪਹਿਲੇ ਸਾਲ ਤਾਂ ਕੁਝ ਪੈਸੇ ਭੇਜਦਾ ਰਿਹਾ ਤੇ ਚਿੱਠੀ ਪੱਤਰ ਵੀ ਕਰਦਾ ਰਿਹਾ ਪਰ ਹੌਲੀ ਹੌਲੀ ਉਸਦੇ ਪੈਸੇ ਆਉਣੇ ਵੀ ਬੰਦ ਹੋ ਗਏ ਤੇ ਚਿੱਠੀਆ ਵੀ, ਅੱਜ ਪੂਰੇ ਪੰਜ ਸਾਲ ਹੋ ਗਏ ਸਨ ਉਸ ਨੂੰ ਗਿਆਂ, ਹੁਣ ਇਹ ਵੀ ਨਹੀਂ ਸੀ ਪਤਾ ਕਿ ਉਹ ਰਹਿ ਕਿੱਥੇ ਰਿਹਾ ਆ, ਪਹਿਲਾ ਸਾਲ ਪੂਰਾ ਹੋਣ ਤੋ ਪਹਿਲਾਂ ਹੀ ਉਸ ਨੇਂ ਜਸਮੀਤ ਕੋਲੋਂ ਤਲਾਕ ਦੇ ਪੇਪਰ ਇਹ ਕਹਿ ਕੇ ਮੰਗਵਾ ਲਏ ਸਨ ਕਿ ਉਹ ਕੁਝ ਪੈਸੇ ਖਰਚ ਕੇ ਇਕ ਮੇਂਮ ਨਾਲ ਵਿਆਹ ਕਰਵਾ ਕੇ ਸੈਟ ਹੋ ਜਾਵਗਾ ਤੇ ਫਿਰ ਉਸ ਨੂੰ ਵੀ ਬਾਹਰ ਮੰਗਵਾ ਲਊ, ਜਸਮੀਤ ਨੇਂ ਪੇਪਰ ਸਾਈਨ ਕਰ ਦਿੱਤੇ ਸਨ, ਹੁਣ ਜਦੋ ਉਹ ਮੁੜ ਲੱਭਿਆ ਹੀ ਨਹੀਂ ਤਾ ਭਾਗ ਸਿੰਘ ਤੇ ਉਸਦੇ ਪਰਵਾਰ ਦਾ ਗੁੱਸਾ ਜਸਮੀਤ ਤੇ ਨਿਕਲਣ ਲੱਗ ਪਿਆ, ਤਾਂਹਨੇ ਮਿਹਣੇ ਆਮ ਹੀ ਸਨ, ਕਈ ਵਾਰ ਸੱਸ ਕੰਜਰੀ ਕੁੱਤੀ ਵੀ ਕਹਿ ਦਿੰਦੀ ।

ਜਸਮੀਤ ਦੇ ਮਾਪੇ ਸਧਾਰਨ ਜਿਮੀਂਦਾਰ ਸਨ, ਕਈ ਵਾਰ ਜਸਮੀਤ ਦੇ ਪਿਓ ਨੇਂ ਆ ਕੇ ਭਾਗ ਸਿੰਘ ਦੇ ਅੱਗੇ ਹੱਥ ਜੋੜੇ ਸਨ ਪਰ ਭਾਗ ਸਿੰਘ ਉਸਨੂੰ ਕਹਿੰਦਾ ਸੀ ਆਪਣੀ ਧੀ ਨੂੰ ਨਾਲ ਲੈ ਜਾਵੇ, ਜਸਮੀਤ ਦਾ ਪਿਓ ਜਿੰਨੀ ਵਾਰ ਵੀ ਜਸਮੀਤ ਨੂੰ ਮਿਲਣ ਆਇਆ ਬੇਇਜਤੀ ਕਰਵਾ ਕੇ ਮੁੜਿਆ, ਇੱਕ ਵਾਰ ਜਸਮੀਤ ਦਾ ਛੋਟਾ ਭਰਾ ਭਾਗ ਸਿੰਘ ਦੇ ਮੋਹਰੇ ਬੋਲ ਪਿਆ ਕਿ ਉਸ ਦੀ ਭੈਂਣ ਦਾ ਕੋਈ ਕਸੂਰ ਨਹੀਂ, ਜੇ ਉਨਾਂ ਦਾ ਮੁੰਡਾ ਵਾਪਸ ਨਹੀਂ ਮੁੜਦਾ ਤਾਂ ਇਸ ਵਿੱਚ ਜਸਮੀਤ ਕੀ ਕਰੇ, ਬੱਸ ਏਨੀ ਗੱਲ ਤੇ ਹੀ ਭਾਗ ਸਿੰਘ ਨੇ ਉਸਨੂੰ ਗਾਲਾਂ ਕੱਢਣੀਆ ਸੁਰੂ ਕਰ ਦਿੱਤੀਆ, ਉਹ ਵਿਚਾਰਾ ਆਪਣੀ ਭੈਂਣ ਕਰਕੇ ਚੱਪ ਰਿਹਾ, ਮੁੜ ਉਹ ਕਦੇ ਨਾਂ ਆਇਆ, ਸਦਾਂ ਹੀ ਪਿਓ ਨੂੰ ਘੱਲਦਾ ਤੇ ਕਹਿੰਦਾ ਕਿ ਉਹ ਜਸਮੀਤ ਨੂੰ ਘਰ ਲੈ ਆਵੇ ਉਹ ਖ਼ੁਦ ਆਪਣੀ ਭੈਂਣ ਨੂੰ ਕਮਾ ਕੇ ਖਵਾ ਲਊ ਪਰ

ਜਸਮੀਤ ਦੇ ਪਿਓ ਨੂੰ ਪਤਾ ਸੀ ਕਿ ਧੀਆਂ ਨੂੰ ਘਰ ਰੱਖਣਾ ਕਿੰਨਾਂ ਔਖਾ ਆ, ਅੱਜ ਫੇਰ ਕਿਸੇ ਗੱਲ ਤੋ ਲੜਾਈ ਹੋ ਗਈ ਸੀ ਤੇ ਗੱਲ ਜਸਮੀਤ ਨੂੰ ਘਰੋ ਕੱਢਣ ਤੇ ਪਹੁੰਚ ਗਈ ਸੀ, ਭਾਗ ਸਿੰਘ ਦੀ ਘਰਵਾਲੀ ਨੇਂ ਜਸਮੀਤ ਦੇ ਕੱਪੜੇ ਚੁੱਕ ਕੇ ਬਾਹਰ ਮਾਰੇ ਸਨ ਤੇ ਕਹਿ ਰਹੀ ਸੀ ਕਿ ਉਹ ਦਫਾ ਹੋ ਜਾਵੇ ।

“ ਭਾਬੀ ਨੂੰ ਕਿੱਥੇ ਭੇਜ ਰਹੇ ਹੋ ਤਾਈ ਜੀ ?”।

ਲਾਡੀ ਨੇਂ ਵਿੱਚ ਆ ਟੰਗ ਅੜਾਈ, ਉਸਨੇ ਬੁਢੜੀ ਦੇ ਪਿਛਲੇ ਸਬਦ ਸੁਣ ਲਏ ਸਨ ।

“ ਨਾਂ ਤੈ ਕੀ ਲੈਣਾ, ਜਿੱਥੇ ਮਰਜੀ ਘੱਲੀਏ”।

ਲਾਡੀ ਨੂੰ ਆਈ ਦੇਖ ਟੱਬਰ ਸਾਵਧਾਂਨ ਵੀ ਹੋ ਗਿਆ ਤੇ ਕਰੋਧਤ ਵੀ, ਕੁਲਵੰਤ ਵੀ ਅੰਦਰ ਆ ਚੁੱਕੀ ਸੀ, ਬਾਕੀ ਗੁਰਮੁਖ ਗਵਾਂਢੀ ਹਾਲੇ ਆਪੋ ਆਪਣੇ ਘਰ ਤਮਾਸ਼ਾ ਦੇਖ ਰਹੇ ਸਨ ।

“ ਤੁਸੀ ਮਾਵਾਂ ਧੀਆਂ ਕਿੱਧਰ ਮੂੰਚ ਚੱਕੀ ਆਉਦੀਆਂ, ਕਿਸੇ ਦੇ ਘਰ ਕੋਈ ਵੀ ਗੱਲ ਹੋਵੇ ਥੋਡਾ ਠੇਕਾ ਲਿਆ ਪੰਗੇ ਪਾਉਣ ਦਾ ?’’।

ਭਾਗ ਸਿੰਘ ਦੀ ਘਰਵਾਲੀ ਕੁਲਵੰਤ ਨੂੰ ਸਾਹਮਣੇ ਖੜੀ ਦੇਖ ਕੇ ਆਪੇ ਤੋ ਬਾਹਰ ਹੋ ਗਈ ।

“ ਭੈਂਣ ਜਰਾ ਠੰਡੀ ਹੋ, ਆਪਣੇ ਘਰ ਦਾ ਤਮਾਸ਼ਾ ਨਾਂ ਬਣਾ, ਜਿਹੜੀ ਵੀ ਗੱਲ ਆ ਬਹਿ ਕੇ ਨਜਿੱਠ ਲਓ”। ਕੁਲਵੰਤ ਨੇਂ ਫਿਰ ਵੀ ਹਲੀਮੀ ਵਰਤੀ ।

“ ਮੈਂ ਕਹਿੰਨੀ ਆ ਦਫਾ ਹੋਜੋ, ਅਸੀ ਜੋ ਮਰਜੀ ਕਰੀਏ”।

ਬੁਢੜੀ ਹੋਰ ਵੀ ਕਹਿਰਵਾਂਨ ਹੋ ਗਈ ।

“ ਤਾਈ ਜੇ ਭਾਬੀ ਨੂੰ ਹੁਣ ਕੁਝ ਬੁਰਾ ਭਲਾ ਕਿਹਾ ਜਾਂ ਮੇਰੀ ਮਾਂ ਦੀ ਤੌਹੀਨ ਕੀਤੀ ਤਾਂ ਜਬਾਂਨ ਖਿੱਚ ਲੂ ਫੇਰ ਨਾਂ ਕਹੀ ਦੱਸਿਆ ਨਹੀਂ ”।

ਲਾਡੀ ਨੇਂ ਤਾਈ ਵਾਲੀ ਭਾਸ਼ਾ ਬੋਲਣੀ ਸੁਰੂ ਕਰ ਦਿੱਤੀ ।

“ ਨੀਂ ਤੂੰ ਕਿੱਧਰਲੀ ਜਥੇਦਾਰਨੀ ਆਂ, ਨਾਂ ਸੱਦੀ ਨਾਂ ਬੁਲਾਈ ,ਮੈ ਲਾੜੇ ਦੀ ਤਾਈ ?”।

ਭਾਗ ਸਿੰਘ ਦੀ ਕੁੜੀ ਬੋਲੀ, ਭਾਗ ਸਿੰਘ ਦਾ ਜਵਾਈ ਉਸ ਨੂੰ ਰੋਕ ਰਿਹਾ ਸੀ, ਸਾਰੇ ਖਾਂਨਦਾਨ ਵਿੱਚ ਇਹੀ ਬੰਦਾ ਸੀ ਜਿਸ ਨੂੰ ਜਸਮੀਤ ਨਾਲ ਕੁਝ ਹਮਦਰਦੀ ਸੀ, ਇਸ ਗੱਲ ਤੋ ਭਾਗ ਸਿੰਘ ਦੀ ਘਰਵਾਲੀ ਤੇ ਉਸਦੀ ਧੀ ਬਹੁਤ ਖਫਾ ਸਨ, ਉਹ ਸੋਚਦੀਆਂ ਸਨ ਕਿ ਜਸਮੀਤ ਘਰ ਦੇ ਜਵਾਈ ਤੇ ਡੋਰੇ ਪਾਉਦੀ ਆ, ਇਸ ਲਈ ਉਹ ਇਸ ਕੰਡੇ ਨੂੰ ਕੱਢਣਾਂ ਚਾਹੁੰਦੀਆਂ ਸਨ ਕਿ ਮਾੜੀ ਕਿਸਮਤ ਨੂੰ ਲਾਡੀ ਤੇ ਕੁਲਵੰਤ ਗਵਾਂਢ ਰਹਿੰਦੀਆਂ ਸਨ, ਬਾਕੀ ਗਵਾਂਢੀਆਂ ਦੀ ਉਹ ਬਹੁਤੀ ਪਰਵਾਹ ਵੀ ਨਹੀਂ ਸੀ ਕਰਦੇ ।

“ ਭੈਂਣੇ ਤੂੰ ਇਹ ਭੁੱਲ ਗਈ ਆਂ ਕਿ ਤੂੰ ਵੀ ਇੱਕ ਨੂੰਹ ਆ ਜੇ ਤੇਰੀ ਸੱਸ ਤੈਨੂੰ ਘਰੋ ਬਾਹਰ ਕਰੇ ਤਾਂ ਤੂੰ ਕੀ ਕਰੇਂਗੀ ?”। ਲਾਡੀ ਨੇਂ ਪਿੰਡ ਦੀ ਕੁੜੀ ਨੂੰ ਕਿਹਾ ।

“ ਮੈਨੂੰ ਘਰੋ ਕੱਢਣ ਵਾਲਿਆ ਨੂੰ ਕਬਰੀ ਨਾਂ ਪੁਚਾ ਦੂ ?’’।

ਉਹ ਨਾਸਾਂ ਫੁਲਾ ਕੇ ਬੋਲੀ , ਇਸ ਤੋ ਪਹਿਲਾਂ ਕਿ ਲਾਡੀ ਕੁਝ ਕਹਿੰਦੀ ਭਾਗ ਸਿੰਘ ਦਾ ਜਵਾਈ ਬੋਲ ਪਿਆ, ਉਦੇ ਕੋਲੋ ਹੋਰ ਬਰਦਾਸਤ ਨਹੀਂ ਸੀ ਹੋ ਰਿਹਾ ।

“ ਕਬਰੀਂ ਫੇਰ ਪੁਚਾਵੀਂ, ਤੂੰ ਪਹਿਲਾਂ ਪੇਕਾ ਘਰ ਸੰਭਾਲ, ਤੂੰ ਰਹਿ ਏਥੇ, ਜੇ ਜਸਮੀਤ ਘਰੋ ਚਲੀ ਗਈ ਤਾਂ ਆਪਣੀ ਮਾਂ ਦੀ ਰੋਟੀ ਇਥੇ ਤੂੰ ਪਕਾਈ, ਜਦੋ ਇਹ ਵਾਪਸ ਆ ਗਈ ਤਾਂ ਤੂੰ ਵੀ ਮੁੜ ਆਈ, ਮੈਂ ਚੱਲਿਆ ”।

ਤੇ ਉਹ ਸੱਚ ਹੀ ਮੋਟਰਸਾਈਕਲ ਤੇ ਆ ਕੇ ਬਹਿ ਗਿਆ, ਜਵਾਈ ਨੂੰ ਨਰਾਜ ਹੁੰਦਾ ਦੇਖ ਭਾਗ ਸਿੰਘ ਤੇ ਉਸਦੀ ਘਰਵਾਲੀ ਦੇ ਹੋਸ਼ ਫਾਖਤਾ ਹੋ ਗਏ, ਇਸ ਗੱਲ ਦੀ ਉਨਾਂ ਨੂੰ ਆਸ ਹੀ ਨਹੀਂ ਸੀ, ਭਾਗ ਸਿੰਘ ਦੀ ਕੁੜੀ ਕਹਿੰਦੀ ਹੁੰਦੀ ਸੀ ਕਿ ਉਸਦਾ ਪੂਰੇ ਘਰ ਤੇ ਕੰਟਰੋਲ ਆ ਕੋਈ ਉਸਦੇ ਵਿਰੋਧ ਵਿੱਚ ਨਹੀਂ ਜਾ ਸਕਦਾ ਪਰ ਏਥੇ ਤਾਂ ਮਾਮਲਾ ਉਲਟਾ ਹੀ ਹੋ ਗਿਆ, ਝਗੜਾ ਅੱਜ ਸਵੇਰ ਦਾ ਹੀ ਚੱਲ ਰਿਹਾ ਸੀ, ਮਾੜੀ ਕਿਸਮਤ ਨੂੰ ਕੁੜੀ ਨੂੰ ਛੱਡਣ ਜਵਾਈ ਵੀ ਆ ਗਿਆ, ਝਗੜਾ ਹੁੰਦਾ ਦੇਖ ਉਹ ਉਥੇ ਹੀ ਰੁਕ ਗਿਆ, ਉਹ ਜਸਮੀਤ ਦੀ ਕੁਝ ਮਦਦ ਕਰਨੀ ਚਾਹੁੰਦਾ ਸੀ, ਪਰ ਬੁੱਢੀ ਵਾਰੇ ਨਹੀਂ ਸੀ ਆਉਣ ਦਿੰਦੀ, ਉਸਦੇ ਮੂੰਹ ਵਿੱਚ ਦੰਦ ਘੱਟ ਹੀ ਸੀ ਬੱਸ ਜਬਾਂਨ ਹੀ ਆਰੇ ਵਾਂਗ ਚਲਦੀ ਦਿਸਦੀ ਸੀ ।

“ ਵੇ ਪੁੱਤ ਤੂੰ ਕਾਨੂੰ ਗੁੱਸਾ ਖਾਨਾ, ਆ ਬੈਹ ਮੇਰਾ ਪੁੱਤ ਤੂੰ ਜਿਵੇ ਕਹੇ ਆਪਾ ਉਵੇਂ ਕਰ ਲੈਨੇ ਆਂ”।

ਜਵਾਈ ਨੂੰ ਗੁੱਸੇ ਹੁੰਦੇ ਦੇਖ ਕੇ ਮਾਤਾ ਦਾ ਕਰੋਧ ਹਵਾਈ ਬੱਦਲ ਬਣ ਗਿਆ ਤੇ ਚੇਹਰੇ ਤੇ ਪਰੇਮ ਚਮਕਣ ਲੱਗ ਪਿਆ, ਚਮਕਦਾ ਵੀ ਕਿਵੇ ਨਾਂ ?

ਹੁਣ ਆਪਣੀ ਸਕੀ ਧੀ ਦੇ ਜੀਵਨ ਦਾ ਮਸਲਾ ਸੀ ।

“ ਤੁਹਾਡੀ ਬੇਇਨਸਾਫੀ ਤੋਂ ਮੈਂ ਤੰਗ ਆ ਗਿਆ ਹਾਂ, ਆਪਣੇ ਨਿਕੰਮੇ ਪੁੱਤ ਦੀ ਖਬਰ ਲੈਂਣ ਦੀ ਬਜਾਏ ਦੇਵੀ ਵਰਗੀ ਨੂੰਹ ਦਾ ਲਹੂ ਪੀਈ ਜਾ ਰਹੇ ਓ, ਕਿੰਨੇ ਸਾਲਾਂ ਦਾ ਦੇਖ ਰਿਹਾਂ, ਇੱਕ ਤਾਂ ਉਹ ਘਰਵਾਲੇ ਦੇ ਹੁੰਦਿਆਂ ਰੰਡੇਪਾ ਭੋਗਣ ਡਹੀ ਆ, ਖਰਚ ਵਿਚਾਰੀ ਨੂੰ ਤੁਸੀ ਕੋਈ ਦਿੰਦੇ ਨਹੀਂ, ਸਾਰਾ ਦਿਨ ਤੁਹਾਡੀ ਸੇਵਾ ਕਰਦੀ ਆ ਤੇ ਉਤੋ ਹੋਰ ਜੁਲਮ ? ਮੈਂ ਐਸੇ ਪਾਪ ਦਾ ਭਾਗੀ ਨਹੀ ਬਣ ਸਕਦਾ, ਤੁਹਾਡੇ ਵਰਗੇ ਜਾਲਮ ਰਿਸ਼ਤੇਦਾਰਾਂ ਦੀ ਮੈਨੂੰ ਕੋਈ ਲੋੜ ਨਹੀਂ ”।

ਤੇ ਏਨੀਂ ਗੱਲ ਕਹਿ ਕੇ ਭਾਗ ਸਿੰਘ ਦੇ ਜਵਾਈ ਨੇਂ ਮੋਟਰਸਾਈਕਲ ਤੇ ਲੱਤ ਦਿੱਤੀ ਤੇ ਘਰੋਂ ਬਾਹਰ ਹੋ ਗਿਆ ।

“ ਤੁਹਾਡੇ ਵਰਗੇ ਗਵਾਂਢੀ ਰੱਬ ਹਰ ਕਿਸੇ ਨੂੰ ਦੇਵੇ”।

ਜਾਂਦਾ ਜਾਂਦਾ ਉਹ ਲਾਡੀ ਤੇ ਕੁਲਵੰਤ ਨੂੰ ਕਹਿ ਗਿਆ ਸੀ, ਭਾਗ ਸਿੰਘ ਦਾ ਸਾਰਾ ਟੱਬਰ ਉਸਨੂੰ ਰੋਕਦਾ ਹੀ ਰਹਿ ਗਿਆ, ਭਾਗ ਸਿੰਘ ਦੀ ਧੀ ਦੇ ਮੂੰਹ ਤੇ ਹਵਾਈਆਂ ਉਡ ਰਹੀਆਂ ਸਨ, ਓਧਰ ਆਪਣੇ ਨਣਦੋਈਏ ਦੇ ਏਨੇ ਹਮਦਰਦੀ ਭਰੇ ਬੋਲ ਸੁਣ ਕੇ ਜਸਮੀਤ ਦੇ ਅੰਦਰਲੇ ਬੰਨ ਹੋਰ ਵੀ ਟੁੱਟ ਗਏ ਸਨ, ਬੱਚਿਆਂ ਵਾਂਗ ਉਸਦੇ ਹਟਕੋਰੇ ਨਿਕਲ ਰਹੇ ਸਨ, ਨਣਦੋਈਏ ਵਿੱਚ ਉਸਨੂੰ ਰੱਬ ਨਜਰ ਆਉਦਾ ਸੀ, ਉਸਦਾ ਵੀਰ ਜਿਸਦੇ ਉਹ ਹਰ ਸਾਲ ਰੱਖੜੀ ਬੰਨਦੀ ਸੀ ਉਹ ਅੱਜ ਉਸਦੀ ਕੀ ਮਦਦ ਕਰ ਸਕਦਾ ਸੀ ?

ਪੰਜਾਬ ਦੇ ਇਹ ਗੁਰਮਖ ਲੋਕ ਆਪਣੀਆਂ ਨੂੰਹਾਂ ਨਾਲ ਬੇਇਨਸਾਫੀ ਕਰ ਕੇ ਜੋ ਆਪਣੇ ਹੀ ਘਰ ਵਿੱਚ ਅੱਗ ਲਗਾ ਰਹੇ ਹਨ ਤੇ ਫਿਰ ਸਤਗੁਰ ਅੱਗੇ ਸੁੱਖ ਦੀ ਅਰਦਾਸ ਕਰਕੇ ਸੁੱਖ ਦੀ ਆਸ ਕਰਨ ਲੱਗੇ ਐਂਨੀ ਗੱਲ ਨਹੀਂ ਸਮਝ ਸਕਦੇ ਕਿ ਸੁੱਖ ਸਿਰਫ ਉਥੇ ਹੁੰਦਾ ਹੈ ਜਿੱਥੇ

ਇਨਸਾਫ ਹੋਵੇ, ਕੋਈ ਸੁਖਮਨੀ ਸਾਹਿਬ ਦਾ ਪਾਠ ਜਾਂ ਕੋਈ ਅਖੰਡ ਪਾਠ ਇਸ ਹੱਥੀ ਲਾਈ ਅੱਗ ਤੋਂ ਨਹੀਂ ਬਚਾ ਸਕਦਾ ।

ਆਂਢ ਗੁਆਂਢ ਹੁਣ ਤੱਕ ਕਾਫੀ ਭੀੜ ਹੋ ਚੁੱਕੀ ਸੀ, ਪਰ ਮਜਲੂਮ ਦੀ ਰੱਖਿਆ ਲਈ ਉਥੇ ਕੋਈ ਬਹੁਤੇ ਲੋਕ ਨਹੀਂ ਸਨ, ਬਹੁਤੇ ਤਮਾਸ਼ਾ ਦੇਖ ਰਹੇ ਸਨ, ਭਾਗ ਸਿੰਘ ਦਾ ਵਕੀਲ ਭਤੀਜਾ ਸੁਖਦੇਵ ਵੀ ਹਿੰਮਤ ਕਰ ਕੇ ਭਾਗ ਸਿੰਘ ਦੇ ਘਰ ਆ ਗਿਆ ਸੀ, ਵੈਸੇ ਭਾਗ ਸਿੰਘ ਦਾ ਆਪਣੇ ਭਰਾ ਨਾਲ ਜਮੀਨ ਦੀ ਵੰਡ ਵੇਲੇ ਦਾ ਹੋਇਆ ਝਗੜਾ ਹਾਲੇ ਮੁੱਕਾ ਨਹੀਂ ਸੀ ਤੇ ਇਹ ਆਪਸ ਵਿੱਚ ਬੋਲਦੇ ਨਹੀ ਸਨ ।

**(ਇਹ ਵੀ ਸਿਆਂਣੇ ਬਯੁਰਗਾਂ ਦੀ ਮਿਹਰਬਾਂਨੀ ਸੀ, ਉਹ ਇਸ ਤਰਾਂ ਕਿ ਬਯੁਰਗ ਜਿਊਂਦੇ ਜੀਅ ਆਪਣੀ ਜਾਇਦਾਦ ਦੀ ਵੰਡ ਦਾ ਕੋਈ ਕਾਗਜ ਤਿਆਰ ਨਹੀਂ ਕਰਦੇ, ਬਯੁਰਗ ਸਮਝਦੇ ਹਨ ਕਿ ਉਨਾਂ ਨੇ ਦੋ ਸੌ ਸਾਲ ਜੀਣਾਂ ਹੈ, ਕੋਈ ਨੀ, ਕਰ ਦਿਆਂਗੇ ਵੰਡ, ਐਨੀ ਵੀ ਕੀ ਕਾਹਲੀ ਆ, ਤੇ ਫੇਰ ਜਦੋਂ ਮੌਤ ਬਿਨ ਪੁੱਛੇ ਆ ਜਾਂਦੀ ਹੈ ਤਾਂ ਬਾਪੂ ਦੇ ਜਾਂਣ ਪਿੱਛੋ ਫਿਰ ਭਰਾ ਇੱਕ ਦੂਜੇ ਤੋਂ ਵੱਧ ਹਿੱਸਾ ਲੈਂਣ ਲਈ ਜਾਂ ਨਿਆਂਈ ਵਾਲੀ ਜਮੀਂਨ ਲੈਂਣ ਲਈ ਚਾਲਾਂ ਚੱਲਦੇ ਹਨ, ਮਾਸੜਾਂ ਫੁੱਫੜਾਂ ਨੂੰ ਆਪਣੇਂ ਵੱਲ ਕਰਕੇ ਬੇਇਨਸਾਫੀ ਕਰਦੇ ਹਨ, ਜਿਹੜਾ ਜਾਦਾ ਸ਼ੈਤਾਂਨ ਹੁੰਦਾ ਹੈ ਉਹ ਸਕੇ ਭਰਾ ਕੋਲੋਂ ਕੋਈ ਦੋ ਚਾਰ ਮਰਲੇ ਵੱਧ ਲੈ ਜਾਂਦਾ ਹੈ ਪਰ ਫਿਰ ਸਾਰੀ ਉਮਰ ਦੇ ਸ਼ਰੀਕੇ ਵਿੱਚ ਉਹ ਕਿੰਨੇ ਕੁ ਦੁੱਖ ਭੋਗਦਾ ਹੈ ਇਸ ਗੱਲ ਦੀ ਵੰਡ ਕਰਨ ਵੇਲੇ ਨਹੀਂ ਸੋਚਦਾ, ਇਸ ਤਰਾਂ ਵੰਡ ਵੇਲੇ ਹੋਂਣ ਵਾਲੇ ਹਰ ਝਗੜੇ ਦੇ ਸਿੱਧੇ ਕਸੂਰਵਾਰ ਸਿਆਂਣੇ ਬਯੁਰਗ ਹਨ ਜੋ ਆਪਣੀ ਜਮੀਂਨ ਆਦਿ ਨੂੰ ਸਹੀ ਤਰੀਕੇ ਨਾਲ ਵੰਡ ਕੇ ਨਹੀਂ ਗਏ, ਇਸ ਤਰਾਂ ਦੇ ਸਾਰੇ ਬਾਪੂ, ਜਿੰਦਾਬਾਦ ?)**

ਸੁਖਦੇਵ ਨੌਜਵਾਂਨ ਸਭਾ ਦਾ ਸੈਕਟਰੀ ਸੀ ਤੇ ਆਪਣੇ ਭਾਈਚਾਰੇ ਦੇ ਐਸੇ ਦੁਖਾਂਤਾਂ ਤੋ ਬਹੁਤ ਦੁਖੀ ਸੀ, ਉਹ ਲਾਡੀ ਦੇ ਹੌਸਲੇ ਦੀ ਬਹੁਤ ਕਦਰ ਕਰਦਾ ਸੀ, ਅੱਜ ਫੇਰ ਅਚਾਂਨਕ ਤਾਏ ਦੇ ਘਰ ਹੋਣ ਵਾਲੇ ਝਗੜੇ ਵਿੱਚ ਲਾਡੀ ਦੇ ਰੋਲ ਨੇਂ ਉਸ ਦੇ ਕਮਜੋਰ ਹੋਏ ਮਨ ਨੂੰ ਝੰਝੋੜਿਆ ਸੀ ਕਿ ਉਹ ਅੱਲੜ ਜਿਹੀ ਕੁੜੀ ਏਨਾਂ ਹੌਸਲਾ ਕਰ ਰਹੀ ਆ ਤੇ ਮੈਂ ਪੜਿਆ ਲਿਖਿਆ ਵਕੀਲ ਹੋ ਕੇ ਆਪਣੇ ਸਮਾਜਿਕ ਫਰਜ ਤੋਂ ਭੱਜ ਰਿਹਾਂ ? ਉਹ ਆਪਣੇ ਤਾਏ ਦਾ ਦਿਲੋ ਵਿਰੋਧੀ ਵੀ ਨਹੀਂ ਸੀ ਤੇ ਇਸ ਲੜਾਈ ਦਾ ਸਵਾਦ ਵੀ ਨਹੀਂ ਸੀ ਲੈ ਰਿਹਾ, ਉਸ ਨੂੰ ਬਹੁਤ ਅਫਸੋਸ ਸੀ ਕਿ ਉਸ ਦੀ ਖੂਬਸੂਰਤ ਭਰਜਾਈ ਦੀ ਜਵਾਂਨੀ ਭੰਗ ਦੇ ਭਾੜੇ ਜਾ ਰਹੀ ਸੀ ।

“ ਤਾਈ ਜੀ, ਭਾਬੀ ਨਾਲ ਇਸ ਤਰਾਂ ਨਾਂ ਕਰੋ, ਸਾਨੂੰ ਰਲ ਕੇ ਕੋਈ ਹੱਲ ਕੱਢਣਾਂ ਚਾਹੀਦਾ ਆ’’। ਸੁਖਦੇਵ ਆਪਣੀ ਤਾਈ ਅੱਗੇ ਹੱਥ ਜੋੜੀ ਖੜਾ ਸੀ ।

“ ਬੱਸ ਤੇਰੀ ਕਮੀਂ ਸੀ, ਤਮਾਸ਼ਾ ਦੇਖਣ ਆ ਗਿਆ ਸਾਡੇ ਘਰ ਦਾ ?’’।

ਤਾਈ ਚਾਰੇ ਖੁਰ ਚੁੱਕ ਕੇ ਪੈ ਗਈ ।

“ ਮੈਂ ਤਮਾਸ਼ਾ ਦੇਖਣ ਨਹੀਂ ਆਇਆ ਤਾਈ ਜੀ, ਮੈਂ ਇਹੀ ਚਾਹੁੰਦਾ ਆ ਕਿ ਅਸੀਂ ਸਾਰੇ ਰਲ ਮਿਲ ਕੇ ਸੁਖੀ ਵਸੀਏ, ਭਰਜਾਈ ਦਾ ਤੁਹਾਡੇ ਤੋਂ ਬਿਨਾਂ ਹੋਰ ਕੌਣ ਸਹਾਰਾ ਆ ?’’। ਸੁਖਦੇਵ ਹੋਰ ਨਿਮਾਣਾਂ ਜਿਹਾ ਬਣ ਗਿਆ ।

" ਬਹੁਤਾ ਤਰਸ ਆਉਦਾ ਆ ਤਾਂ ਤੂੰ ਬਣ ਜਾ ਸਹਾਰਾ, ਮੈਂ ਸਭ ਜਾਂਣਦੀ ਆਂ ਤੇਰੀ ਮਾਂ ਨੇਂ ਸਿਖਾ ਕੇ ਘੱਲਿਆ ਸਾਡੀ ਮਿੱਟੀ ਰੋਲਣ ਲਈ"।
ਤਾਈ ਦੇ ਰੰਗ ਵਿੱਚ ਕੋਈ ਫਰਕ ਨਹੀਂ ਸੀ ਪਿਆ, ਆਪਣੇ ਜਵਾਈ ਦੇ ਜਾਂਣ ਪਿੱਛੋ ਹੁਣ ਉਸਨੂੰ ਇਹ ਪਿੰਡ ਵਾਲੇ ਜਹਿਰ ਦਿਖਾਈ ਦੇ ਰਹੇ ਸਨ ।
" ਵੀਰ ਜੀ ਤੁਹਾਡੀ ਮਿੱਟੀ ਨਹੀਂ ਰੋਲ ਰਹੇ, ਆਪਣੇ ਸਿਰ ਖੇਹ ਤੁਸੀ ਆਪ ਪਾ ਰਹੇ ਓ"।
ਲਾਡੀ ਕੋਲੋ ਸੁਖਦੇਵ ਦੀ ਨਹੱਕੀ ਬੇਇੱਜਤੀ ਸਹਾਰੀ ਨਹੀਂ ਗਈ ।
" ਮੈਨੂੰ ਤਾਂ ਤੁਹਾਡੇ ਦੋਵਾਂ ਤੇ ਈ ਸ਼ੱਕ ਆ, ਤੁਹਾਡੇ ਆਪਣੇ ਚੱਜ ਕੋਈ ਚੰਗੇ ਨੀਂ ਤੇ ਮੇਰੀ ਨੂੰਹ ਨਾਲ ਰਲ ਕੇ ਸਾਡੇ ਘਰ ਅੱਗ ਲਾਉਦੇ ਓ, ਪਰ ਮੈਂ ਤੁਹਾਡੀ ਇੱਕ ਨੀ ਚੱਲਣ ਦੇਣੀ, ਦੌੜੋ ਏਥੋਂ"। ਤਾਈ ਨੇਂ ਲਾਡੀ ਨੂੰ ਬਾਹੋ ਫੜ ਕੇ ਬਾਹਰ ਕੱਢਣ ਦੀ ਕੀਤੀ, ਲਾਡੀ ਨੇਂ ਝਟਕਾ ਮਾਰ ਕੇ ਹੱਥ ਛੁਡਾ ਲਿਆ ਤੇ ਜਖਮੀ ਸ਼ੇਰਨੀ ਵਾਂਗ ਦਹਾੜੀ ।
" ਮਾਤਾ ਇਹ ਨਾਂ ਸੋਚ ਬਈ ਅਸੀਂ ਆਪਣੀ ਇੱਜਤ ਬਚਾਉਣ ਦੇ ਮਾਰੇ ਦੌੜ ਜਾਵਾਂਗੇ, ਜਦ ਤੱਕ ਭਰਜਾਈ ਦੇ ਭਵਿੱਖ ਦਾ ਕੋਈ ਫੈਸਲਾ ਨਹੀਂ ਹੁੰਦਾ ਤਦ ਤੱਕ ਅਸੀ ਏਥੇ ਹੀ ਖੜੇ ਆਂ, ਤੁਸੀ ਹੁਣ ਬਿਗਾਂਨੀਆਂ ਧੀਆਂ ਤੇ ਹੋਰ ਜੁਲਮ ਨਹੀਂ ਕਰ ਸਕਦੇ, ਕਿਓ ਵੀਰ ਜੀ ?"।
ਲਾਡੀ ਨੇਂ ਆਪਣੀ ਗੱਲ ਪੂਰੀ ਕੀਤੀ ।
ਭਾਗ ਸਿੰਘ ਦੇ ਵਿਰੋਧੀ ਲੜਾਈ ਦਾ ਪੂਰਾ ਆਨੰਦ ਲੈ ਰਹੇ ਸਨ, ਉਹ ਇਹ ਗੱਲ ਭੁੱਲ ਗਏ ਸਨ ਕਿ ਇਸ ਇਸ ਆਨੰਦ ਲਈ ਕਿਸੇ ਮਨੁੱਖ ਨੂੰ ਕਿੰਨੀ ਪੀੜ ਹੋ ਰਹੀ ਹੈ ਅਤੇ ਇਹ ਆਨੰਦ ਲੈਣ ਵਾਲੇ ਤਮਾਸ਼ਬੀਨ ਰੱਬ ਦੇ ਘਰ ਵਿੱਚ ਭਾਗ ਸਿੰਘ ਦੀ ਲਾਈਨ ਵਿੱਚ ਹੀ ਖੜੇ ਕਰ ਦਿੱਤੇ ਗਏ ਸਨ, ਇਨਾਂ ਦਾ ਗੁਨਾਹ ਇਹ ਸੀ ਕਿ ਇਨਾਂ ਨੇ ਜੁਲਮ ਹੁੰਦਾ ਦੇਖ ਕੇ ਰੋਕਿਆ ਨਹੀਂ, ਇਸ ਤਰਾਂ ਇਨਾਂ ਨੇਂ ਜੁਲਮ ਦੇ ਬਰਕਰਾਰ ਰਹਿਣ ਵਿੱਚ ਮਦਦ ਕੀਤੀ, ਇਨਾਂ ਨੇਂ ਜਾਲਮ ਭਾਗ ਸਿੰਘ ਤੇ ਉਸਦੇ ਪਰਵਾਰ ਦਾ ਸਮਾਜਕ ਬਾਈਕਾਟ ਨਹੀਂ ਕੀਤਾ, ਇਸ ਬੇਇਨਸਾਫੀ ਦੀ ਸਜਾ ਇਹ ਸਾਰੇ ਪਾਉਣਗੇ, ਜਿਵੇਂ ਇਹ ਭਾਗ ਸਿੰਘ ਦੇ ਘਰ ਦੀ ਲੜਾਈ ਦਾ ਸਵਾਦ ਲੈ ਰਹੇ ਹਨ ਬਿਲਕੁਲ ਇਸ ਤਰਾਂ ਹੀ ਪੰਜਾਬ ਦੇ ਕੁਝ ਹੋਰ ਹਿੱਸਿਆਂ ਵਿੱਚ ਇਨਾਂ ਦੀਆਂ ਆਪਣੀਆਂ ਧੀਆਂ ਦੀ ਦੁਰਦਸ਼ਾ ਉਹਨਾਂ ਦੇ ਸਹੁਰਿਆਂ ਦੇ ਗਰਮੁਖ ਗਵਾਂਢੀ ਕੁਝ ਇਸ ਤਰਾਂ ਹੀ ਦੇਖ ਰਹੇ ਹਨ ।

ਸਮਾਜਿਕ ਤੌਰ ਤੇ ਸਾਰਾ ਪੰਜਾਬ ਕਾਇਰ ਹੋ ਚੁੱਕਾ, ਸਭ ਨੇਂ ਗੁਰੂ ਗੋਬਿੰਦ ਸਿੰਘ ਦੇ ਅਸੂਲਾਂ ਨੂੰ ਬੇਦਾਵਾ ਦੇ ਦਿੱਤਾ ਹੈ, ਵੰਡ ਖਾਂਣ ਦੇ ਹੁਕਮ ਦੀਆਂ ਧੱਜੀਆਂ ਉਡਾ ਰਹੇ ਆ, ਸਹਿਜਧਾਰੀ ਤੇ ਅਮਰਿਤਧਾਰੀ । ਇਨਾਂ ਪੰਜਾਬੀਆਂ ਕੋਲ ਮਨੋਰੰਜਨ ਦੇ ਸਾਧਨਾਂ ਦੀ ਕਮੀ ਹੋਣ ਕਾਰਨ ਹੁਣ ਇਹ ਇੱਕ ਦੂਜੇ ਦੀ ਬੇਇੱਜਤੀ ਕਰ ਕੇ ਅਤੇ ਹੁੰਦੀ ਦੇਖ ਕੇ ਹੀ ਕੁਝ ਪਲ ਖੁਸ਼ ਹੋ ਲੈਂਦੇ ਹਨ, ਇਹ ਹੈ ਪੰਜਾਬੀਆਂ ਦੀ ਸਮੂਹਿਕ ਗਰੀਬੀ, ਇਸੇ ਲਈ ਇਸ ਆਤਮਿਕ ਗਰੀਬੀ ਨੂੰ ਲੁਕੋਣ ਲਈ ਆਏ ਪਰਾਹੁਣਿਆਂ ਅੱਗੇ ਕਾਜੂ ਪਿਸਤੇ ਰੱਖਦੇ ਓ, ਧੀਆਂ ਦੇ ਵਿਆਹਾਂ ਤੇ ਆਪਣੇ ਸਕੇ ਪੁੱਤਾਂ ਦਾ ਹੱਕ ਲੋਕਾਂ ਨੂੰ ਖੁਸ਼ ਕਰਨ ਲਈ ਉਨਾਂ ਦੇ ਢਿੱਡਾਂ ਵਿੱਚ ਧੱਕੇ ਨਾਲ ਭਰਦੇ ਓ, ਜਿਸ ਨੱਕ ਦੀ ਰੱਖਿਆ ਲਈ ਐਂਨੇ ਪਾਪ ਕਰਦੇ ਓ ਉਹ ਹੈ ਹੀ ਨਹੀਂ, ਅੰਤਰਰਾਸ਼ਟਰੀ ਲੈਵਲ ਤੇ ਬਹੁਤ ਦੇਰ ਦਾ ਵੱਢਿਆ ਜਾ ਚੁੱਕਾ, ਜੋ ਇੱਜਤ ਹੈ ਹੀ ਨਹੀਂ ਉਸ ਨੂੰ ਕਿਸ ਤਰਾਂ ਬਚਾਇਆ ਜਾ ਸਕਦਾ ਆ ? ਇਹ ਤਾਂ ਛੋਟੇ ਛੋਟੇ ਸ਼ਰੀਕੇ ਹਨ, ਭੈਂਣ ਭਰਾਵਾਂ ਨੂੰ ਨੀਵਾਂ ਦਿਖਾਉਣ ਲਈ, ਸ਼ਰੀਕਾਂ ਨੂੰ ਗੁੱਠੇ

ਲਾਉਣ ਲਈ, **ਬੱਸ ਡਟੇ ਰਹੋ, ਸਤਗੁਰੂ ਸਹਾਈ ਹੋਵੇਗਾ, ਤੁਹਾਡਾ ਬਾਬਾ ਨਾਂਨਕ ਬਾਹਾਂ ਖਲਾਰੀ ਖੜਾ, ਤੁਹਾਡੇ ਵਰਗੇ ਇਨਸਾਫ ਦੇ ਥੰਮਾਂ ਨੂੰ ਜੀ ਆਇਆਂ ਕਹਿਣ ਲਈ ਸਵਰਗ ਦੇ ਬੂਹੇ ਮੋਹਰੇ ਖੜਾ ਮਿਲੇਗਾ।**

ਹਰ ਪਿੰਡ ਵਿੱਚ ਇੱਕ ਸਰਪੰਚ ਹੈ, ਇੱਕ ਪੰਚਾਇਤ ਵੀ ਹੈ ਪਰ ਇਹ ਸਰਪੰਚ ਤੇ ਪੰਚਾਇਤ ਕੁਝ ਵੀ ਨਹੀਂ ਕਰ ਰਹੇ, ਇਨਾਂ ਪਿੰਡਾਂ ਦੀ ਪੰਚਾਇਤਾਂ ਦੇ ਆਪਣੇ ਬਣਾਏ ਕੋਈ ਕਾਇਦੇ ਕਾਨੂੰਨ ਨਹੀਂ ਹਨ, ਸਰਕਾਰੀ ਕਨੂੰਨ ਦੀ ਕੋਈ ਮਾਨਤਾ ਵੈਸੇ ਵੀ ਨਹੀਂ ਹੈ, ਦਸਾਂ ਗੁਰੂਆਂ ਦੀ ਜੋਤ ਤੋ ਇਹ ਸਭ ਵੈਸੇ ਵੀ ਆਕੀ ਹੋ ਚੁੱਕੇ ਹਨ, ਪੰਚਾਇਤ ਦੀ ਕੋਈ ਮੀਟਿੰਗ ਨਹੀਂ ਹੁੰਦੀ, ਕੋਈ ਤਰਤੀਬ ਨਹੀਂ ਉਲੀਕੀ ਜਾਂਦੀ, ਬੇਸ਼ੁਮਾਰ ਸਮੱਸਿਆਵਾਂ ਵਿੱਚ ਉਲਝੇ ਇਸ ਪੰਜਾਬ ਦੇ ਸਿਆਂਣੇ ਪੁੱਤਰਾਂ ਕੋਲ ਇਨਾਂ ਸਮੱਸਿਆਵਾਂ ਦੇ ਹੱਲ ਲਈ ਕੋਈ ਸਮਾਂ ਹੀ ਨਹੀਂ, ਪਿੰਡਾਂ ਦੇ ਸਕੂਲ ਖੰਡਰ ਬਣ ਚੁੱਕੇ ਹਨ, ਉਥੇ ਬੱਚਿਆਂ ਦੇ ਬੈਠਣ ਲਈ ਡੈਸਕ ਤਾਂ ਦੂਰ ਟਾਟ ਤੱਕ ਨਹੀਂ ਹਨ, ਤੇ ਇਨਾਂ ਗੁਰਮੁਖਾਂ ਨੇ ਪਿੰਡ ਦੇ ਗੁਰਦਵਾਰੇ ਤੇ ਸੋਨੇ ਦੇ ਗੁੰਬਦ ਬਣਾ ਲਏ ਹਨ, ਗੁਰਦਵਾਰੇ ਨੂੰ ਤਾਂ ਡਰ ਕੇ ਦਾਂਨ ਹੋਈ ਜਾ ਰਿਹਾ, ਸਕੂਲ ਤਾਂ ਸਰਕਾਰੀ ਆ, ਇਨਾਂ ਲੋਕਾਂ ਦਾ ਥੋੜੀ ਆ, ਨਾਲੇ ਇਨਾਂ ਸਰਦਾਰਾਂ ਦੇ ਬੱਚੇ ਤਾਂ ਈਸਾਈ ਮਾਡਲ ਸਕੂਲਾਂ ਵਿੱਚ ਪੜਦੇ ਆ, ਕਹਿੰਦੇ ਉਥੇ ਅਨੁਸ਼ਾਸ਼ਨ ਬਹੁਤ ਚੰਗਾ ਆ, ਬਹੁਤ ਖੂਭ, ਮਹਿੰਗੇ ਸਕੂਲਾਂ ਵਿੱਚ ਵੀ ਪੜਾਓ ਤੇ ਨਾਲੇ ਆਪਣੇ ਬੱਚਿਆਂ ਨੂੰ ਪੈਸੇ ਖਰਚ ਕੇ ਈਸਾਈ ਧਰਮ ਦੀ ਸਿੱਖਿਆ ਵੀ ਦੇਵੋ, ਔਰੰਗਜੇਬ ਦਾ ਕੰਮ ਸਿਆਂਣੇ ਪੰਜਾਬੀ ਖੁਦ ਕਰ ਰਹੇ ਆ, ਹੁਣ ਕਿਸੇ ਮੀਰ ਮੰਨੂੰ ਨੂੰ ਸਿੰਘਾਂ ਦੇ ਸਿਰਾਂ ਦੇ ਮੁੱਲ ਪਾਉਣ ਦੀ ਵੀ ਲੋੜ ਨਹੀਂ ਪੈਣੀਂ, ਸਿੱਖੀ ਨੂੰ ਖਤਮ ਕਰਨ ਲਈ ਸਿੱਖ ਖੁਦ ਹੀ ਯਤਨਸ਼ੀਲ ਹਨ , ਬਯੁਰਗ ਸਾਹਿਬਾਨੋਂ ਪਰੇਮ ਦਾ ਗਲ ਘੁਟਣਾਂ ਛੱਡੋ, ਆਪਸੀ ਦੁਸ਼ਮਣੀਆਂ ਤੇ ਰੋਕ ਲਾਓ, ਨੋਜਵਾਂਨ ਆਪ ਦਾ ਕਿਹਾ ਨਹੀਂ ਮੰਨਦੇ ? ਇੱਜਤ ਨਹੀਂ ਕਰਦੇ ? ਨਹੀਂ ਹੋਵੇਗੀ ਇੱਜਤ, ਇੱਜਤ ਕਰਾਉਣ ਲਈ ਚੰਗੇ ਕਰਮ ਤੇ ਪਰੇਮ ਹੋਣਾਂ ਜਰੂਰੀ ਹੈ ਤੇ ਆਪ ਸਭ ?
ਪਰੇਮ ਦੇ ਵੈਰੀਓ, ਤੁਹਾਡਾ ਗੁਰੂ ਪਰੇਮ ਨੂੰ ਰੱਬ ਦਾ ਦਰਜਾ ਦੇ ਰਿਹਾ ਤੇ ਤੁਸੀਂ ਹਰ ਪਲ ਪਰੇਮ ਦੇ ਕਾਤਲ ਬਣ ਕੇ ਕਿਸ ਨੂੰ ਖੁਸ਼ ਕਰ ਰਹੇ ਹੋ ?

" ਚਲੋ ਫਿਰ ਅੱਜ ਫੈਸਲਾ ਹੋ ਈ ਜਾਵੇ, ਕੁੜੀਏ ਕਰ ਆਵਦੇ ਜਣਦਿਆਂ ਨੂੰ ਫੋਂਨ, ਅੱਜ ਇੱਕ ਪਾਸਾ ਹੋ ਈ ਜਾਵੇ "। ਭਾਗ ਸਿੰਘ ਕਜੀਆ ਨਬੇੜਨਾਂ ਚਾਹੁੰਦਾ ਸੀ।
" ਤਾਇਆ ਜੀ ਠੀਕ ਕਹਿੰਦੇ ਆ, ਵੀਰ ਜੀ ਤੁਸੀ ਭਾਬੀ ਦੇ ਪੇਕਿਆਂ ਨੂੰ ਫੋਨ ਕਰੋ, ਰੋਜ ਦਾ ਕਲੇਸ਼ ਕਿਸੇ ਲਈ ਵੀ ਠੀਕ ਨਹੀਂ "।
ਲਾਡੀ ਨੇਂ ਸੁਖਦੇਵ ਨੂੰ ਕਿਹਾ, ਸੁਖਦੇਵ ਨੇਂ ਜਸਮੀਤ ਕੋਲੋ ਉਨਾਂ ਦਾ ਫੋਨ ਨੰਬਰ ਮੰਗਿਆ, ਡਰੀ ਜਿਹੀ ਜਸਮੀਤ ਨੇਂ ਆਪਣੇਂ ਭਰਾ ਦਾ ਮੋਬਾਈਲ ਨੰਬਰ ਦੇ ਦਿੱਤਾ, ਸੁਖਦੇਵ ਨੇਂ ਜਦੋਂ ਉਸ ਦੇ ਭਰਾ ਨੂੰ ਰਿੰਗ ਕੀਤੀ ਤਾਂ ਉਹ ਪਹਿਲਾਂ ਹੀ ਆਪਣੀਂ ਭੈਂਣ ਦੇ ਸਹੁਰਿਆਂ ਤੋਂ ਅੱਕਿਆ ਹੋਇਆ ਸੀ, ਉਸ ਨੇਂ ਕਿਹਾ ਕਿ ਉਹ ਇੱਕ ਘੰਟੇ ਤੱਕ ਪਹੁੰਚ ਰਹੇ ਆ।

ਸਰਪੰਚ ਨੂੰ ਸੱਦ ਲਿਆ ਗਿਆ, ਪਿੰਡ ਦੇ ਹੋਰ ਪਤਵੰਤੇ ਵੀ ਆ ਗਏ, ਜਸਮੀਤ ਨੂੰ ਕੋਈ ਸਮਝ ਨਹੀਂ ਸੀ ਆ ਰਹੀ ਕਿ ਇਹ ਕਿਸ ਗੁਨਾਹ ਦੀ ਸਜਾ ਹੈ ਜੋ ਉਸ ਨੂੰ ਮਿਲ ਰਹੀ ਆ, ਜੇ ਉਸਦਾ ਘਰਵਾਲਾ ਆਪਣਾਂ ਫਰਜ ਨਹੀਂ ਨਿਭਾ ਰਿਹਾ

ਤਾਂ ਹਰ ਕਿਸੇ ਦਾ ਗੁੱਸਾ ਉਸ ਤੇ ਹੀ ਕਿਓ ਨਿਕਲ ਰਿਹਾ ਆ, ਉਹ ਕਦੋਂ ਚਾਹੁੰਦੀ ਸੀ ਕਿ ਉਸਦਾ ਘਰਵਾਲਾ ਕਦੇ ਮੁੜੇ ਹੀ ਨਾਂ ?
ਉਸਦੀਆਂ ਸਾਰੀਆਂ ਸੱਧਰਾਂ ਮਿੱਟੀ ਹੋ ਗਈਆਂ ਸਨ, ਜਵਾਂਨ ਔਰਤ ਸੀ, ਕਈ ਵਾਰ ਮਨ ਡੋਲ ਡੋਲ ਜਾਂਦਾ ਸੀ, ਘਰਵਾਲੇ ਦਾ ਸਾਲਾਂ ਤੋਂ ਸਾਥ ਨਹੀਂ ਸੀ, ਪੇਕੇ, ਸਹੁਰੇ, ਰਿਸ਼ਤੇਦਾਰ ਤੇ ਹੋਰ ਪਿੰਡ ਵਾਲੇ ਇਸ ਇਸ ਗੱਲ ਨੂੰ ਜਾਂਣਦੇ ਸਨ ਪਰ ਇਹ ਤਾਂ ਜਸਮੀਤ ਦੀ ਕਿਸਮਤ ਸੀ, ਜੋ ਉਸਦਾ ਘਰਵਾਲਾ ਇੱਕ ਚਿੱਠੀ ਤੱਕ ਵੀ ਨਹੀਂ ਸੀ ਲਿਖਦਾ, ਹੁਣ ਐਸੀ ਔਰਤ ਕੀ ਕਰੇ ?
ਮੁਸ਼ਟੰਡਿਆਂ ਅੱਗੇ ਆਪਣੀਂ ਇੱਜਤ ਹਾਰ ਜਾਵੇ ?
ਫਿਰ ਤਾਂ ਇਹ ਪੇਕੇ, ਸਹੁਰੇ, ਤੇ ਪਿੰਡ ਦੇ ਸਭ ਮੋਹਰੇ ਹੋ ਹੋ ਕੇ ਕੁਲੱਛਣੀਂ ਦਾ ਖਿਤਾਬ ਦੇਂਣਗੇ, ਜਾਂ ਫਿਰ ਮਹਾਂਬਲੀ ਕਾਂਮ ਨੂੰ ਦਬਾ ਦੇਵੇ ?
ਇਹ ਨਹੀਂ ਦੱਬਦਾ, ਸਮਾਜ ਤੋਂ ਵੀ ਡਾਢਾ ਆ, ਆਪਣਾਂ ਹੱਕ ਮੰਗਦਾ ਆ !
ਭਰੀ ਜਵਾਂਨੀ ਦਾ ਕੀ ਕਰੇ ? ਜਿਸ ਦੇ ਨਾਂਮ ਕੀਤੀ ਉਹ ਭਗੌੜਾ ਹੋ ਗਿਆ, ਹੁਣ ਇਸ ਪੰਜਾਬੀ ਸਮਾਜ ਦੇ ਕਾਨੂੰਨਾਂ ਵਿੱਚ ਐਸੀ ਕੋਈ ਸੰਭਾਵਨਾਂ ਰੱਖੀ ਹੀ ਨਹੀਂ ਗਈ ਕਿ ਜੇ ਕਿਸੇ ਮੁਟਿਆਰ ਦਾ ਸਾਥੀ ਉਸਦਾ ਇਸ ਤਰਾਂ ਸਾਥ ਛੱਡ ਦੇਵੇ ਤਾਂ ਫਿਰ ਐਸੀ ਹਾਲਤ ਵਿੱਚ ਉਹ ਮੁਟਿਆਰ ਕੀ ਕਰੇ ? ਕੁਰਬਾਂਨੀ ਦੇਵੇ ?
ਔਰਤ ਹੀ ਕਿਓ ਸਦਾਂ ਕੁਰਬਾਂਨੀ ਦੇਵੇ ?
ਤੇ ਐਸੀ ਕੁਰਬਾਂਨੀ ਦਾ ਮੁੱਲ ਵੀ ਕੀ ਆ, ਸਹੁਰੇ ਘਰ ਵੱਲੋਂ ਠੋਕਰਾਂ ?
ਹਾਉਕੇ, ਹੰਝੂ, ਦੂਜਿਆਂ ਵੱਲ ਦੇਖ ਕੇ ਝੁਰਨਾਂ ?
ਕੀ ਅੱਜ ਤੱਕ ਪੰਜਾਬੀ ਸਮਾਜ ਨੇਂ ਕਿਸੇ ਐਸੀ ਔਰਤ ਨੂੰ ਸਨਮਾਂਨਤ ਕੀਤਾ ਹੈ ਜਿਸ ਨੇ ਜਵਾਂਨ ਉਮਰ ਤੋਂ ਲੈ ਕੇ ਅੰਤ ਤੱਕ ਰੰਡੇਪਾ ਕੱਟਿਆ ?
ਕੀ ਇਹ ਜਸਮੀਤ ਦੇ ਪਿਛਲੇ ਕਰਮ ਸਨ ?
ਕੀ ਸਿਰਜਣਹਾਰ ਜਸਮੀਤ ਨੂੰ ਕੋਈ ਸਜਾ ਦੇ ਰਿਹਾ ?
ਜਾਂ ਫਿਰ ਜਸਮੀਤ ਦੀ ਮਾੜੀ ਕਿਸਮਤ ਇਹ ਸੀ ਕਿ ਉਹ ਪੰਜਾਬ ਵਿੱਚ ਪੈਦਾ ਹੋਈ ?
ਇਹ ਸਾਰੇ ਲੋਕ ਜੋ ਅੱਜ ਜਸਮੀਤ ਤੇ ਹੋ ਰਹੇ ਇਸ ਜੁਲਮ ਨੂੰ ਦੇਖ ਰਹੇ ਆ, ਇਹ ਜੋ ਸਮੂਹਿਕ ਹਿੰਸਾ ਜਸਮੀਤ ਨਾਲ ਹੋ ਰਹੀ ਆ, ਇਹ ਜੋ ਸਮੂਹਿਕ ਬੇਇਨਸਾਫੀ ਕੀਤੀ ਜਾ ਰਹੀ ਆ, ਇਸ ਦਾ ਕੋਈ ਹਿਸਾਬ ਨਹੀਂ ?
ਕੌਂਣ ਪੂਰਾ ਤੋਲੇਗਾ ?
ਕੌਂਣ ਤਰਾਜੂ ਹੱਥ ਵਿੱਚ ਲੈ ਕੇ ਕਹੇਗਾ ਕਿ ਨਹੀਂ, ਹੁਣ ਹੋਰ ਪਾਸਕੂ ਨਹੀਂ ਪੈ ਸਕਦੇ, ਹੁਣ ਸਾਚ ਕੀ ਬੇਲਾ ਹੈ, ਹੁਣ ਪੂਰਾ ਤੋਲਣ ਦਾ ਵੇਲਾ ਹੈ ?
ਮੈਂ ਜੋ ਇਸ ਵੇਲੇ ਜਸਮੀਤ ਦੇ ਘਰ ਦੀ ਕੰਧ ਨਾਲ ਲੱਗਾ ਸਭ ਕੁਝ ਦੇਖ ਰਿਹਾ ਹਾਂ, ਤੇ ਮੈਂ ਕਿਉਕਿ ਉਥੇ ਆਤਮਿਕ ਰੂਪ ਵਿੱਚ ਖੜਾ ਹਾਂ ਇਸ ਲਈ ਹੋਰ ਕੋਈ ਮੈਨੂੰ ਦੇਖ ਨਹੀਂ ਸਕਦਾ, ਸਰੀਰ ਰਹਿਤ ਹਾਂ, ਮੈਂ ਸਭ ਕੁਝ ਸੁਣ, ਦੇਖ ਤੇ ਮਹਿਸੂਸ ਕਰ ਸਕਦਾ ਹਾਂ, ਇਥੇ ਮੌਜੂਦ ਲੋਕਾਂ ਦੀ ਅੰਦਰਲੀ ਸੋਚ ਦਾ ਅਨੁਮਾਂਨ ਵੀ ਲਾ ਸਕਦਾ ਆ, ਮੈਂ ਦੇਖ ਰਿਹਾ ਹਾਂ ਕਿ ਕੋਈ ਦੋ ਚਾਰ ਨਿਰਪੱਖ ਕਿਸਮ ਦੇ ਮਨੁੱਖ ਇਥੇ ਮੌਜੂਦ ਹਨ, ਬਾਕੀ ਸਭ ਆਪੋ ਆਪਣੇ ਹੁਕਮ ਚਲਾਉਂਣ ਦੀ ਕੋਸਿਸ਼ ਕਰ ਰਹੇ ਹਨ, ਲਾਡੀ ਦਾ ਨਰਮ ਦਿਲ ਜਸਮੀਤ ਨੂੰ ਆਪਣੀਂ

ਬੁੱਕਲ ਵਿੱਚ ਛੁਪਾ ਲੈਣਾਂ ਚਾਹੁੰਦਾ ਹੈ, ਕਿਤੇ ਦੂਰ ਉਡ ਜਾਣਾਂ ਚਾਹੁੰਦਾ ਹੈ, ਪਰ ਕਿੱਥੇ ਜਾਇਆ ਜਾ ਸਕਦਾ ਆ ?
ਦੂਰ ਗਿਆ ਕੋਈ ਹੱਲ ਵੀ ਨਹੀਂ ਹੋ ਸਕਦਾ, ਸੁਖਦੇਵ ਆਪਣੀਂ ਵੱਡੀ ਭਾਬੀ ਦੇ ਜਖਮਾਂ ਤੇ ਮਲਮ ਬਣ ਕੇ ਲੱਗ ਜਾਣਾਂ ਚਾਹੁੰਦਾ ਆ, ਪਰ ਇਸ ਨੂੰ ਕੋਈ ਹੱਕ ਨਹੀਂ, ਇਹ ਸ਼ਰੀਕੇ ਵਿੱਚੋਂ ਲੱਗਦਾ ਦਿਓਰ ਇਸ ਭਾਬੀ ਦਾ ਸਾਥ ਕਿਓ ਦੇ ਰਿਹਾ ?
ਕੀ ਦਾਲ ਵਿੱਚ ਕੁਝ ਕਾਲਾ ਤਾਂ ਨਹੀ ? ਕਿਧਰੇ ਇਨਾਂ ਦੋਵਾਂ ਦੇ......ਤਾਂ ਨਹੀ ?
ਸੁਖਦੇਵ ਖੁੱਲ ਕੇ ਮਦਦ ਨਹੀਂ ਕਰ ਸਕਦਾ ਤੇ ਜਸਮੀਤ ਖੁੱਲ ਕੇ ਮਦਦ ਮੰਗ ਨਹੀਂ ਸਕਦੀ, ਇਹ ਕੈਸੇ ਮਨੁੱਖ ਵਸਦੇ ਹਨ ਇਸ ਦੇਸ਼ ਵਿੱਚ ?
ਜਿਸ ਤਨ ਲੱਗੇ ਸੋਈ ਜਾਂਣੇ ?
ਕੀ ਦੇਖ ਕੇ ਪਰਾਈ ਪੀੜ ਮਹਿਸੂਸ ਕਰਨ ਦੀ ਤਾਕਤ ਗਵਾ ਚੁੱਕੇ ਹਨ, ਗੁਰਮੁਖ ਪੰਜਾਬੀ ?
ਜੇ ਹਾਂ ਤਾਂ ਫਿਰ ਲਾਹਨਤ ਹੈ !

ਜਸਮੀਤ ਚਾਰ ਚੁਫੇਰੇ ਦੇਖ ਰਹੀ ਆ, ਉਸਦੇ ਦੋ ਤਿੰਨ ਦਰਦੀ ਉਸ ਨੂੰ ਰੱਬ ਵਰਗੇ ਜਾਪਦੇ ਆ, ਪਰ ਉਸ ਦੇ ਸਹੁਰੇ ਤੇ ਉਸਦੇ ਫਰਜ, ਤੇ ਉਸਦੀ ਸਮਾਜਿਕ ਸਥਿਤੀ ਉਸ ਅੱਗੇ ਇੱਕ ਦੈਂਤ ਦੀ ਤਰਾਂ ਖੜੀ ਆ, ਜੋ ਕਿਸੇ ਵੀ ਵੇਲੇ ਉਸ ਨੂੰ **ਬੇਕਸੂਰ** ਹੋਂਣ ਦੇ ਦੋਸ਼ ਵਿੱਚ ਦਫਾ 302, ਤਾਜੀਰਾਤੇ ਹਿੰਦ ਦੇ ਤਹਿਤ ਕੋਈ ਭਿਆਂਨਕ ਸਜਾ ਸੁਣਾ ਸਕਦੀ ਆ, ਜਸਮੀਤ ਦੇ ਪੇਕੇ ਕੋਈ ਬਹੁਤੀ ਦੂਰ ਨਹੀਂ ਰਹਿੰਦੇ, ਚਾਲੀ ਕੁ ਮਿੰਟ ਬਾਅਦ ਹੀ ਜਸਮੀਤ ਦਾ ਭਰਾ, ਪਿਓ ਤੇ ਦੋ ਕੁ ਹੋਰ ਰਿਸ਼ਤੇਦਾਰ ਆ ਗਏ ਹਨ, ਜਸਮੀਤ ਪਿਓ ਦੇ ਗਲ ਲੱਗੀ ਹੁਬਕੀਆਂ ਲਈ ਜਾਂਦੀ ਆ, ਜਸਮੀਤ ਦੇ ਭਰਾ ਦੀਆਂ ਅੱਖਾਂ ਵਿਚਲੀ ਜਵਾਲਾ ਮੈਂਨੂੰ ਸਾਫ ਨਜਰ ਆ ਰਹੀ ਆ, ਉਹ ਆਪਣੀਂ ਕਲਪਨਾਂ ਵਿੱਚ ਆਪਣੀ ਭੈਂਣ ਦੇ ਸਹੁਰਿਆਂ ਨੂੰ ਸਾੜ ਕੇ ਸਵਾਹ ਕਰ ਰਿਹਾ ਹੈ, ਪਰ ਉਸਦੀ ਮਜਬੂਰੀ ਜਸਮੀਤ ਤੋਂ ਵੀ ਵੱਡੀ ਹੈ, ਜਸਮੀਤ ਔਰਤ ਆ, ਜੁਲਮ ਦੀ ਆਦੀ ਹੈ, ਸਹਿ ਸਕਦੀ ਆ ਪਰ ਉਸਦਾ ਭਰਾ ਕੁਲਦੀਪ ਉਹ ਜੁਲਮ ਸਹਿ ਨਹੀਂ ਸਕਦਾ, ਉਸਦਾ ਪਿਓ ਵਾਰ ਵਾਰ ਉਸਨੂੰ ਅੱਖਾਂ ਰਾਹੀ ਸ਼ਾਂਤ ਰਹਿਣ ਦੀ ਤਾੜਨਾਂ ਕਰ ਰਿਹਾ ਹੈ, ਪਰ ਭਰਾ ਦਾ ਦਿਲ ਸਭ ਕੁਝ ਮਲੀਆਮੇਟ ਕਰ ਦੇਣਾਂ ਚਾਹੁੰਦਾ ਆ ।

ਹੁਣ ਸਭ ਦੇ ਆ ਜਾਂਣ ਤੇ ਭਾਗ ਸਿੰਘ ਦੀ ਬਯੁਰਗ ਪਤਨੀ ਦੀ ਜੁਬਾਂਨ ਨੇ ਫਿਰ ਅੱਗ ਉਗਲਣੀ ਸ਼ੁਰੂ ਕਰ ਦਿੱਤੀ ਹੈ, ਉਹ ਬਯੁਰਗ ਔਰਤ ਜਿਸ ਨੂੰ ਹੁਣ ਸਮਾਜਿਕ ਅਸੂਲਾਂ ਅਨੁਸਾਰ ਰੱਬ ਰੱਬ ਕਰਨਾਂ ਚਾਹੀਦਾ ਸੀ, ਸ਼ਬਦਾਂ ਦੇ ਤੀਰ ਦਿਲਾਂ ਦੇ ਵਿੱਚ ਦੀ ਅੱਗ ਲਾਉਦੇ ਜਾ ਰਹੇ ਹਨ, ਹੁਣ ਲਾਡੀ ਦੀ ਕੋਈ ਗੱਲ ਨਹੀਂ ਸੁਣੀਂ ਜਾ ਰਹੀ, ਹੁਣ **ਸਿਆਂਣੇ ਬੰਦੇ** ਗੱਲ ਕਰ ਰਹੇ ਹਨ, ਉਹ **ਸਿਆਂਣੇ** ਜਿਨਾਂ ਨੇ ਇਨਾਂ ਮੁਸ਼ਕਲਾਂ ਦਾ ਪਹਿਲਾਂ ਕੋਈ ਹੱਲ ਨਹੀਂ ਸੋਚਿਆ, **ਬੀਬੀਆਂ ਦਾਹੜੀਆਂ** ਤੇ ਹੱਥ ਫੇਰੇ ਜਾ ਰਹੇ ਹਨ, ਜਸਮੀਤ ਦੇ ਭਵਿੱਖ ਨੂੰ **ਫੁੱਟਬਾਲ** ਬਣਾ ਕੇ ਠੋਕਰਾਂ ਮਾਰੀਆਂ ਜਾ ਰਹੀਆਂ ਹਨ, ਇਹ ਕੋਈ ਗੱਲਬਾਤ ਹੈ ਵੀ ਨਹੀਂ, ਇਹ ਇੱਕ ਜੰਗ ਹੈ, ਬੱਸ ਜਿੱਤਣਾਂ ਹੈ, ਹਰ ਹਾਲਤ ਤੇ, ਕੀਮਤ ਕੋਈ ਤਾਰਨੀ ਪਵੇ, ਕਰੋਧ ਤੇ ਨਫਰਤ ਦੇ ਦੇਵਤੇ ਆਪਣੇ ਜੋਬਨ ਤੇ ਹਨ, ਪਰੇਮ ਦੇ ਦੇਵਤੇ ਦੀਆਂ ਮੁਸ਼ਕਾਂ ਬੰਨ ਕੇ ਉਸਨੂੰ ਇੱਕ ਗੁੱਠੇ ਲਾ ਰੱਖਿਆ ਹੈ, ਉਹ ਅਜਾਦ ਹੋਂਣ ਦੀ ਕੋਸਿਸ਼

ਕਰ ਰਿਹਾ ਹੈ, ਪਰ ਇਸ ਸਮਾਜ ਦੇ ਕਮਜੋਰ ਮਨੁੱਖ ਕਰੋਧ ਅੱਗੇ ਗੋਡੇ ਟੇਕੀ ਬੈਠੇ ਹਨ, ਦੋ ਘੰਟੇ ਬੀਤ ਗਏ ਹਨ, ਗੱਲ ਕਿਸੇ ਪਾਸੇ ਨਹੀਂ ਲੱਗੀ, ਸਰਪੰਚ ਦੀ ਕੋਈ ਸੁਣ ਨਹੀਂ ਰਿਹਾ, ਭਾਗ ਸਿੰਘ ਦੀ ਘਰਵਾਲੀ ਨੇ ਦੋ ਵਾਰ ਪੰਚਾਇਤ ਨੂੰ ਦਫਾ ਹੋ ਜਾਂਣ ਲਈ ਵੀ ਕਹਿ ਦਿੱਤਾ ਆ, ਪਿੰਡ ਦੇ ਪਤਵੰਤੇ ਉਠ ਕੇ ਖੜੇ ਹੋ ਗਏ ਹਨ, ਉਹ ਹੋਰ ਬੇਇਜਤੀ ਕਰਾਉਣ ਲਈ ਤਿਆਰ ਨਹੀਂ ।

ਜਸਮੀਤ ਦਾ ਦਮ ਘੁੱਟ ਰਿਹਾ ਹੈ, ਉਸਦਾ ਭਰਾ ਭਾਗ ਸਿੰਘ ਦਾ ਸਿਰ ਪਾੜਨ ਨੂੰ ਫਿਰਦਾ ਆ, ਅਸੱਭਿਅਤਾ ਤੇ ਪਸ਼ੂ ਪੁਣੇਂ ਦਾ ਨਾਚ ਹੋ ਰਿਹਾ ਆ, ਕਾਇਨਾਤ ਪੰਜਾਬੀ ਸਮਾਜ ਦੀ **ਗੁਰਮੁਖਤਾ ਨੂੰ**, **ਸਿਆਣਪ ਨੂੰ**, ਦੂਰ ਅੰਦੇਸ਼ੀ ਨੂੰ ਤੇ ਇਨਾਂ ਦੇ ਇਨਸਾਫ ਨੂੰ ਲਾਹਨਤਾਂ ਪਾ ਰਹੀ ਆ, ਹੁਣ ਸੁਖਦੇਵ ਤੇ ਲਾਡੀ ਕੋਲੋਂ ਹੋਰ ਨਹੀਂ ਦੇਖ ਹੋ ਰਿਹਾ, ਉਹ ਕੁਝ ਕਰਨਾਂ ਚਾਹੁੰਦੇ ਹਨ, ਪਰ ਹਾਲੇ ਨਿਆਂਣੇ ਹਨ, ਕੀ ਕਰਨ ?
ਲਾਡੀ ਉੱਠ ਕੇ ਜਸਮੀਤ ਕੋਲ ਆ ਗਈ ਤੇ ਕਹਿਣ ਲੱਗੀ,
" ਦੇਖ ਭਾਬੀ, ਤੇਰੇ ਰੋਂਣ ਦਾ ਏਥੇ ਕਿਸੇ ਤੇ ਕੋਈ ਅਸਰ ਨਹੀਂ, ਇਹ ਤੇਰਾ ਜੀਵਨ ਹੈ, ਕਿਸੇ ਨੂੰ ਕੋਈ ਹੱਕ ਨਹੀਂ ਕਿ ਤੈਨੂੰ ਬੇਕਸੂਰੀ ਨੂੰ ਕੋਈ ਸਜਾ ਦੇਂਣ, ਕਿਸੇ ਪੰਚਾਇਤ ਨੇਂ ਤੈਨੂੰ ਕੋਈ ਨਿਆਂ ਨਹੀਂ ਦੇਣਾਂ, ਆਪਣਾਂ ਜੀਵਨ ਆਪਣੇਂ ਹੱਥ ਵਿੱਚ ਲੈ, ਆਪਣਾਂ ਫੈਸਲਾ ਖੁਦ ਕਰ"।
" ਪਰ ਮੈਂ ਕਰ ਕੀ ਸਕਦੀ ਆਂ"। ਕੰਬਦੀ ਜਿਹੀ ਜਸਮੀਤ ਨੇਂ ਪੁੱਛਿਆ ।
" ਪਹਿਲਾਂ ਤਾਂ ਇਹ ਫੈਸਲਾ ਕਰ ਕਿ ਤੂੰ ਇਸ ਹਾਲਤ ਵਿੱਚ ਇਸ ਘਰ ਵਿੱਚ ਰਹਿਣਾਂ ਚਾਹੁੰਦੀ ਹੈਂ?"। ਲਾਡੀ ਦੋ ਟੁੱਕ ਫੈਸਲਾ ਚਾਹੁੰਦੀ ਸੀ ।
" ਹੋਰ ਮੈਂ ਕਿੱਥੇ ਜਾ ਸਕਦੀ ਆਂ ?"।
ਜਸਮੀਤ ਨੂੰ ਪਤਾ ਸੀ ਕਿ ਉਸ ਦਾ ਹੋਰ ਕੋਈ ਟਿਕਾਣਾਂ ਵੀ ਨਹੀਂ ਸੀ ।
" ਕਿਓ ਮੈਂ ਮਰ ਗਿਆਂ ਆ, ਤੇਰੇ ਜੋਗੀ ਰੋਟੀ ਮੈਂ ਕਮਾ ਸਕਦਾ ਆਂ"।
ਜਸਮੀਤ ਦਾ ਭਰਾ ਉਨਾਂ ਦੇ ਕੋਲ ਸਭ ਸੁਣ ਰਿਹਾ ਸੀ, ਬਾਕੀ **ਸਿਆਂਣੇ** ਵੀ ਹੁਣ ਸਾਰਾ ਜੋਰ ਲਾ ਕੇ ਕੁਝ ਥੱਕ ਚੁੱਕੇ ਸਨ ਅਤੇ ਉਨਾਂ ਦੇ ਵਾਰਤਾਲਾਪ ਵਿੱਚ ਦਿਲਚਸਪੀ ਦਿਖਾ ਰਹੇ ਸਨ ।
" ਨਹੀਂ ਵੀਰ ਜੀ, ਭਾਬੀ ਹੁਣ ਸਾਡੇ ਪਿੰਡ ਦੀ ਬਹੂ ਹੈ, ਜੇ ਇਸ ਨਿਕਰਮੇਂ ਪਰਵਾਰ ਨੂੰ ਇਸ ਦੀ ਲੋੜ ਨਹੀਂ ਤਾਂ ਅਸੀਂ ਵੀ ਪਿੰਡ ਵਿੱਚ ਵਸਦੇ ਆਂ, ਹੁਣ ਜੇ ਇਸ ਪਿੰਡ ਦੀ ਪੰਚਾਇਤ ਕੋਲ, ਇਥੋਂ ਦੇ ਅਖੌਤੀ ਧਾਰਮਿਕ ਤੇ ਇੱਜਤਦਾਰ ਲੋਕਾਂ ਕੋਲ ਇਸ ਦੁਖਿਆਰੀ ਦੀ ਸਮੱਸਿਆ ਦਾ ਕੋਈ ਹੱਲ ਨਹੀਂ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਇਸ ਦੀ ਕੋਈ ਬਾਂਹ ਨਹੀਂ ਫੜੇਗਾ "।
ਲਾਡੀ ਇਸ ਤਰਾਂ ਕਹਿ ਰਹੀ ਸੀ ਜਿਵੇਂ ਪਿੰਡ ਦੇ ਹਰ ਦੁਖੀ ਬੰਦੇ ਦੇ ਦੁੱਖ ਦੀ ਨਵਿਰਤੀ ਕਰਨੀ ਸਿਰਫ ਉਸਦਾ ਹੀ ਫਰਜ ਹੋਵੇ ।
" ਜੇ ਬਾਹਲਾ ਹੇਜ ਆਉਦਾ ਤਾਂ ਨਾਲ ਕਿਓ ਨਹੀਂ ਲੈ ਜਾਂਦੀ ?"।
ਭਾਗ ਸਿੰਘ ਦੀ ਘਰਵਾਲੀ ਕੋਲੋਂ ਰਿਹਾ ਨਾਂ ਗਿਆ, ਅੱਜ ਤੱਕ ਕਿਸੇ ਗਵਾਂਢੀ ਨੇਂ ਬਿਗਾਂਨੇ ਘਰ ਦੇ ਮਾਮਲੇ ਵਿੱਚ ਇਸ ਹੱਦ ਤੱਕ ਦਖਲ ਨਹੀਂ ਸੀ ਦਿੱਤਾ, ਆਂਮ ਤੌਰ ਤੇ ਲੋਕ ਇਹ ਕਹਿ ਕੇ ਖੁਦ ਨੂੰ ਬਰੀ ਕਰ ਲੈਂਦੇ ਸਨ ਕਿ ਚਲੋ, ਸਾਨੂੰ ਕੀ, ਤੇ ਇਸ ਕੱਲ ਦੀ ਛੋਕਰੀ ਨੇ

ਇਨਾਂ ਬਯੁਰਗਾਂ ਨਾਲ ਪੰਗਾ ਲੈ ਰੱਖਿਆ ਸੀ, ਉਹ ਬਯੁਰਗ ਜਿਨਾਂ ਦੀ ਸਿਰਫ ਇੱਜਤ ਕੀਤੀ ਜਾ ਸਕਦੀ ਆ, ਪੈਰੀਂ ਹੱਥ ਲਾਇਆ ਜਾ ਸਕਦਾ ਆ, ਜਿਨਾਂ ਦੇ ਸਿਰਫ ਦਬਕੇ ਸੁਣੇਂ ਜਾ ਸਕਦੇ ਆ ।

" ਨਾਲ ਲੈ ਕੇ ਹੀ ਜਾਵਾਂਗੀ, ਕੁਝ ਦੇਰ ਹੋਰ ਸਬਰ ਕਰੋ "।

ਲਾਡੀ ਨੇਂ ਬੁੱਢੜੀ ਵੱਲ ਕੌੜਾ ਜਿਹਾ ਦੇਖਿਆ ।

ਪਤਵੰਤੇ, ਸਰਪੰਚ ਅਤੇ ਜਸਮੀਤ ਦੇ ਘਰਦੇ ਇਸ ਬਿਗਾਂਨੀ ਕੁੜੀ ਦੀ ਐਨੀਂ ਦਿਲਚਸਪੀ ਨੂੰ ਸਮਝਣ ਦੀ ਕੋਸਿਸ਼ ਕਰ ਰਹੇ ਸਨ ।

" ਲਾਡੀ ਤੇਰਾ ਇਰਾਦਾ ਕੀ ਆ ?"।

ਸੁਖਦੇਵ ਨੂੰ ਲਗਦਾ ਸੀ ਕਿ ਲਾਡੀ ਨੇਂ ਇਸ ਕੇਸ ਨੂੰ ਬਹੁਤਾ ਦਿਲ ਨਾਲ ਲਾ ਲਿਆ ਆ ।

" ਵੀਰ ਜੀ, ਆਪਾਂ ਹਰ ਹਾਲਤ ਇਸ ਘਰ ਨੂੰ ਬਰਬਾਦ ਹੋਂਣ ਤੋਂ ਬਚਾਉਣਾਂ ਆ, ਤਾਈ ਤੇ ਕਿਸੇ ਗੱਲ ਦਾ ਅਸਰ ਨਹੀਂ ਹੋ ਰਿਹਾ, ਜਸਮੀਤ ਬੇਕਸੂਰੀ ਹੈ, ਸਾਡੇ ਖੁਦਗਰਜ ਸਮਾਜ ਨੂੰ ਕਿਸੇ ਦੇ ਦਰਦ ਨਾਲ ਕੋਈ ਲੈਣਾਂ ਦੇਣਾਂ ਨਹੀਂ, ਇੱਕ ਧੀ ਜਿਹੜੀ ਘਰ ਤੋਂ ਵਿਆਹੀ ਆ ਗਈ ਹੁਣ ਉਸ ਦੀ ਕੋਈ ਬਾਂਹ ਨਹੀਂ ਫੜਨ ਲੱਗਾ, ਮਾਪਿਆਂ ਦੇ ਘਰ ਵੀ ਉਸਦਾ ਕੋਈ ਜਿਊਣਾਂ ਨਹੀਂ, ਭਾਬੀ ਦਾ ਜੀਵਨ ਕੁਦਰਤ ਦੀ ਦੇਂਣ ਆ, ਭਾਬੀ ਦਾ ਆਪਣੇਂ ਜੀਵਨ ਤੇ ਪੂਰਾ ਹੱਕ ਆ ਤੇ ਉਸ ਨੂੰ ਉਸਦਾ ਵਧੀਆ ਜੀਵਨ ਵਾਪਸ ਦੇਣਾਂ ਬਤੌਰ ਸਮਾਜ ਸਾਡਾ ਫਰਜ ਆ, ਕੀ ਤੁਸੀ ਮੇਰੇ ਨਾਲ ਹੋ ?"।

ਲਾਡੀ ਨੇਂ ਸੁਖਦੇਵ ਨੂੰ ਟੋਹਿਆ, ਉਸ ਨੂੰ ਇਹ ਵੀ ਪਤਾ ਸੀ ਕਿ ਉਸ ਦੀ ਕੱਲੀ ਦੀ ਕੋਈ ਵਾਹ ਨਹੀਂ ਚੱਲਣੀ ।

" ਛੋਟੀ ਭੈਂਣ, ਤੂੰ ਆਪਣੀ ਉਮਰ ਤੋਂ ਵੱਡੀਆਂ ਗੱਲਾਂ ਕਰਦੀ ਹੈਂ, ਮੈਂ ਜਾਣਦਾ ਆ ਕਿ ਤੂੰ ਹਰ ਕਿਸੇ ਲਈ ਇਨਸਾਫ ਚਾਹੁੰਦੀ ਆ, ਮੈਂ ਹਰ ਹਾਲਤ ਤੇਰੇ ਨਾਲ ਆ, ਤੂੰ ਆਪਣੀ ਗੱਲ ਖੋਲ"।

ਸੁਖਦੇਵ ਲਾਡੀ ਨਾਲ ਕਦਮ ਤੇ ਅਵਾਜ ਮਿਲਾਉਣ ਵਿੱਚ ਫਖਰ ਮਹਿਸੂਸ ਕਰਦਾ ਸੀ ।

" ਭਾਬੀ ਦੇ ਮਾਪੇ, ਤੁਸੀਂ,ਸਰਪੰਚ ਤਾਇਆ ਅਤੇ ਮੰਮੀਂ, ਅਸੀਂ ਅਲੱਗ ਕੁਝ ਗੱਲ ਕਰਨੀ ਹੈ, ਇਸ ਲਈ ਤੁਸੀਂ ਇਨਾਂ ਨੂੰ ਮਨਾਓ, ਮੈਨੂੰ ਯਕੀਂਨ ਆ ਕਿ ਇਹ ਸਭ ਮੇਰੀ ਗੱਲ ਨੂੰ ਖੁਸ਼ੀ ਖੁਸ਼ੀ ਮੰਨ ਲੈਂਣਗੇ"।

ਲਾਡੀ ਦੇ ਅੰਦਰ ਇੱਕ ਜਬਰਦਸਤ ਸਕੀਮ ਬਣ ਰਹੀ ਸੀ ।

ਸੁਖਦੇਵ ਨੇਂ ਇਹ ਗੱਲ ਬਾਕੀ ਸਭ ਨੂੰ ਦੱਸੀ ਤੇ ਉਹ ਵੀ ਲਾਡੀ ਦੇ ਪਲੈਨ ਨੂੰ ਸੁਣਨ ਦੇ ਇਛੁੱਕ ਸਨ, ਵੈਸੇ ਵੀ ਤਾਂ ਇਨੀ ਦੇਰ ਹੋਏ ਬਕਵਾਸ ਦਾ ਕੋਈ ਨਤੀਜਾ ਨਹੀਂ ਸੀ ਨਿਕਲਿਆ, ਕੁਝ ਦੇਰ ਬਾਅਦ ਉਹ ਸਾਰੇ ਇੱਕ ਪਾਸੇ ਹੋ ਕੇ ਖੜੇ ਸਨ ਤੇ ਲਾਡੀ ਦੀ ਗੱਲ ਸੁਣਨ ਲਈ ਤਿਆਰ ਸਨ ।

" ਮੇਰੇ ਪਿਤਾ ਸਮਾਂਨ ਸਰਪੰਚ ਤਾਇਆ ਜੀ, ਭਾਬੀ ਦੇ ਪਿਤਾ ਤੇ ਵੀਰ ਜੀ, ਮੇਰੀ ਗੱਲ ਧੀਰਜ ਨਾਲ ਸੁਣ ਕੇ ਉਸ ਤੇ ਵਿਚਾਰ ਕਰਨ ਉਪਰੰਤ ਹੀ ਕੋਈ ਜਵਾਬ ਦੇਣਾਂ, ਕਾਹਲ ਨਹੀਂ ਕਰਨੀਂ, ਅਸੀਂ ਸਾਰੇ ਇਹ ਜਾਂਣਦੇ ਹਾਂ ਕਿ ਇਸ ਘਰ ਦੇ ਮੈਂਬਰ ਭਾਬੀ ਦੇ ਦੁਸ਼ਮਣੀ ਦੀ ਹੱਦ ਤੱਕ ਵਿਰੋਧੀ ਹਨ, ਇਨਾਂ ਦਾ ਸਮਝੌਤਾ ਹੋਣਾਂ ਸੰਭਵ ਨਹੀਂ, ਇਸ ਲਈ ਇਨਾਂ ਦਾ ਅਲੱਗ ਹੋਣਾਂ ਹੀ ਇੱਕ ਵੱਡੇ ਦੁਖਾਂਤ ਤੋਂ ਬਚਣ ਦਾ ਤਰੀਕਾ ਆ, ਮੇਰੀ ਇਹ ਬੇਨਤੀ ਆ ਕਿ

ਕੁਝ ਦਿਨਾਂ ਲਈ ਭਾਬੀ ਆਪਣੇਂ ਪੇਕੇ ਚਲੀ ਜਾਵੇ ਤੇ ਮੈਨੂੰ ਇੱਕ ਹਫਤੇ ਦਾ ਸਮਾਂ ਦਿੱਤਾ ਜਾਵੇ, ਮੈਂ ਕਿਸੇ ਨਾਲ ਭਾਬੀ ਦਾ ਦੁਬਾਰਾ ਵਿਆਹ ਕਰਾਉਣਾਂ ਚਾਹੁੰਦੀ ਹਾਂ''।

ਲਾਡੀ ਨੇਂ ਆਪਣਾਂ ਇਰਾਦਾ ਦੱਸਿਆ ।

ਸੁਣਨ ਵਾਲਿਆਂ ਦੀਆਂ ਦੂਜਾ ਵਿਆਹ ਸੁਣ ਕੇ ਅੱਖਾਂ ਅੱਡੀਆਂ ਗਈਆਂ, ਸਾਰੇ ਇੱਕ ਦੂਜੇ ਦਾ ਮੂੰਹ ਦੇਖ ਰਹੇ ਸਨ ।

'' ਪਰ ਭੈਂਣ ਜੀ, ਦੀਦੀ ਤਾਂ ਹਾਲੇ ਸ਼ਾਦੀ ਸ਼ੁਦਾ ਆ ''।

ਜਸਮੀਤ ਦੇ ਭਰਾ ਨੂੰ ਲਾਡੀ ਦੀ ਗੱਲ ਕੋਈ ਬੁਰੀ ਨਹੀਂ ਸੀ ਲੱਗੀ ਪਰ ਉਹ ਇਸ ਦੂਜੇ ਵਿਆਹ ਦੀ ਗੱਲ ਉਸ ਲਈ ਬਹੁਤ ਨਵੀਂ ਸੀ, ਐਸੀ ਗੱਲ ਬਾਰੇ ਸੁਣਨਾਂ ਤੇ ਫਿਰ ਫੈਸਲਾ ਲੈਂਣਾਂ ਕਿਸੇ ਵੀ ਪਿਓ ਤੇ ਭਰਾ ਲਈ ਅਸਾਂਨ ਨਹੀਂ ਹੋ ਸਕਦਾ ।

'' ਵੀਰਿਆ ਤੂੰ ਕਿਸ ਚੀਜ ਨੂੰ ਵਿਆਹ ਮੰਨਦਾ ਹੈਂ, ਚਾਰ ਲਾਵਾਂ ਨੂੰ ? ਜਾਂ ਆਪਣੇਂ ਪਤੀ ਨਾਲ ਵਸਦੀ ਸੁਖੀ ਸੁਹਾਗਣ ਨੂੰ, ਤੇਰੀ ਭੈਂਣ ਦਾ ਤਾਂ ਕਾਗਜਾਂ ਵਿੱਚ ਤਲਾਕ ਵੀ ਹੋ ਚੁੱਕਾ ਆ, ਇਹ ਪਰਵਾਰ ਕਨੂੰਨੀਂ ਤੌਰ ਤੇ ਜਦੋਂ ਚਾਹੇ ਤੇਰੀ ਭੈਂਣ ਨੂੰ ਬਾਹਰ ਦਾ ਰਾਹ ਦਿਖਾ ਸਕਦਾ ਆ, ਮੈਂ ਇਹ ਵੀ ਜਾਂਣਦੀ ਆਂ ਕਿ ਇਹ ਤਲਾਕ ਫਰਜੀ ਆ ਅਤੇ ਧੋਖਾਧੜੀ ਦਾ ਕੇਸ ਹੋ ਸਕਦਾ ਆ, ਇਨਾਂ ਸਾਰਿਆਂ ਨੂੰ ਲੈਣੇ ਦੇ ਦੇਣੇਂ ਪੈ ਸਕਦੇ ਆ, ਬਲਦੇਵ ਭਾਜੀ ਨੂੰ ਭਾਰਤੀ ਸਫਾਰਤਖਾਂਨੇ ਦੀ ਮਦਦ ਨਾਲ ਲੱਭਿਆ ਜਾ ਸਕਦਾ ਆ, ਉਸਦਾ ਇੰਗਲੈਂਡ ਵਿੱਚ ਹੋਇਆ ਵਿਆਹ ਖਾਰਜ ਹੋ ਸਕਦਾ ਆ, ਕੁਝ ਮਨੁੱਖ ਜੇਲ ਭੇਜੇ ਜਾ ਸਕਦੇ ਆ, ਦੁਸ਼ਮਣੀਂ ਹੋਰ ਵਧਾਈ ਜਾ ਸਕਦੀ ਆ, ਪਰ ਕੀ ਇਹ ਸਭ ਹੋਣ ਨਾਲ ਤੇਰੀ ਭੈਂਣ ਦਾ ਜੀਵਨ ਸੁਖੀ ਹੋ ਸਕਦਾ ਆ ? ਕੀ ਬਲਦੇਵ ਭਾਜੀ ਆ ਕੇ ਇਸ ਨੂੰ ਕੋਈ ਸੁਖ ਦੇਵੇਗਾ ? ਆਪਣੇਂ ਫਰਜ ਨਿਭਾਉਣ ਲਈ ਕਿਸੇ ਨੂੰ ਮਜਬੂਰ ਕੀਤਾ ਜਾ ਸਕਦਾ ਆ ?''।

ਲਾਡੀ ਹੌਲੀ ਹੌਲੀ ਸਮੱਸਿਆ ਦੀ ਜੜ ਤੇ ਉਸਦੇ ਲਾਇਲਾਜ ਹੋਂਣ ਬਾਰੇ ਦੱਸ ਰਹੀ ਸੀ ।

'' ਧੀਏ ਤੇਰੀ ਗੱਲ ਤਾਂ ਖਰੀ ਆ, ਪਰ ਇੱਕ ਵਿਆਹੀ ਕੁੜੀ ਨੂੰ ਸਹਾਰਾ ਕੌਂਣ ਦੇਊ ?''।

ਜਸਮੀਤ ਦਾ ਪਿਓ ਆਪਣੇ ਕੁੜਮਾਂ ਦੇ ਅਤਿਆਚਾਰ ਤੋਂ ਪਹਿਲਾਂ ਹੀ ਦੁਖੀ ਸੀ ਤੇ ਸੋਚਦਾ ਸੀ ਕਿ ਇਸ ਤੋਂ ਚੰਗਾ ਸੀ ਜੇ ਉਹ ਆਪਣੀ ਧੀ ਨੂੰ ਕਿਸੇ ਹੋਰ ਲੋੜਵੰਦ ਦੇ ਬਿਠਾ ਦੇਵੇ, ਪਰ ਐਸਾ ਘਰ ਪੰਜਾਬ ਵਿੱਚ ਲੱਭਣਾਂ ਕਿਤੇ ਸੌਖਾ ਪਿਆ ?

ਇਸ ਤਰਾਂ ਉਹ ਆਪਣੇਂ ਇਹ ਖਿਆਲ ਦਬਾਈ ਬੈਠਾ ਸੀ, ਹੁਣ ਲਾਡੀ ਦੀ ਗੱਲ ਸੁਣ ਕੇ ਉਸ ਨੂੰ ਆਸ ਦੀ ਕਿਰਨ ਦਿਖਾਈ ਦਿੱਤੀ ਸੀ ।

'' ਬਯੁਰਗੋ ਇਹ ਬਾਅਦ ਦੀ ਗੱਲ ਆ, ਪਹਿਲਾਂ ਇਹ ਤੈਅ ਹੋ ਜਾਵੇ ਕਿ ਅਸੀਂ ਇਸ ਗੱਲ ਨਾਲ ਸਹਿਮਤ ਹਾਂ ? ਤੇ ਕੀ ਭਾਬੀ ਵੀ ਐਸਾ ਕਰਨਾਂ ਚਾਹੁੰਦੀ ਆ ?''।

ਲਾਡੀ ਨੇਂ ਜਵਾਬ ਦਿੱਤਾ, ਉਹਦੇ ਲਈ ਪਹਿਲਾਂ ਇਹ ਜਰੂਰੀ ਸੀ ਕਿ ਜਸਮੀਤ ਨਾਲ ਕੋਈ ਜਬਰਦਸਤੀ ਨਾਂ ਹੋਵੇ ਤੇ ਉਹ ਆਪਣੀਂ ਗੱਲ ਕਰਨ ਲਈ ਪੂਰਨ ਅਜਾਦ ਹੋਵੇ ।

'' ਮੇਰੇ ਵੱਲੋਂ ਤਾਂ ਮੇਰੀ ਭੈਂਣ ਇਸ ਘਰ ਨੂੰ ਕੱਲ ਛੱਡਦੀ ਅੱਜ ਛੱਡ ਦੇਵੇ, ਕਿਓ ਦੀਦੀ ਤੇਰਾ ਕੀ ਖਿਆਲ ਆ ?''।

ਜਸਮੀਤ ਦਾ ਭਰਾ ਹੁਣ ਪਹਿਲੀ ਵਾਰ ਜਸਮੀਤ ਨੂੰ ਸੰਬੋਧਨ ਹੋਇਆ ਸੀ, ਸਾਰੇ ਹੁਣ ਉਸਦੇ ਮੂੰਹ ਵੱਲ ਦੇਖ ਰਹੇ ਸਨ ।

“ ਵੀਰ, ਮੇਰਾ ਕੀ ਆ, ਜਿੱਥੇ ਸਿਰ ਛੁਪਾਉਣ ਦੀ ਥਾਂ ਮਿਲ ਗਈ ਜੀ ਲਊਂਗੀ, ਪਰ ਇਹ ਜੁਲਮ ਜੋ ਮੇਰੇ ਨਾਲ ਹੁਣ ਹੋ ਰਿਹਾ ਇਹ ਮੈਂ ਬਹੁਤਾ ਚਿਰ ਬਰਦਾਸ਼ਤ ਨਹੀਂ ਕਰ ਸਕਦੀ”।

ਜਸਮੀਤ ਹੁਣ ਤੱਕ ਸੰਭਲ ਚੁੱਕੀ ਸੀ ਤੇ ਇਹ ਵੀ ਸਮਝ ਰਹੀ ਸੀ ਕਿ ਇਹ ਸਾਰੇ ਮਨੁੱਖ ਅੱਜ ਉਸਦੇ ਭਵਿੱਖ ਦਾ ਫੈਸਲਾ ਕਰ ਰਹੇ ਆ ਤੇ ਜੇ ਉਸਦੀ ਕਿਸੇ ਕਮਜੋਰੀ ਕਾਰਨ ਕੋਈ ਗੱਲ ਅਧੂਰੀ ਰਹਿ ਗਈ ਤਾਂ ਇਹ ਮੁੜ ਇਹ ਸਾਰੇ ਉਸ ਲਈ ਪਤਾ ਨਹੀਂ ਕੋਈ ਕਦਮ ਚੁੱਕਣ ਕਿ ਨਾਂ, ਉਸਦੇ ਘਰਵਾਲੇ ਨਾਲ ਉਸਦੀ ਸੁਹਾਗ ਰਾਤ ਤੋਂ ਹੀ ਅਣਬਣ ਸ਼ੁਰੂ ਹੋ ਗਈ ਸੀ, ਬਲਦੇਵ ਕਈ ਤਰਾਂ ਦੇ ਨਸ਼ੇ ਕਰਦਾ ਸੀ ਤੇ ਅਸਲ ਵਿੱਚ ਕਿਸੇ ਔਰਤ ਦੇ ਯੋਗ ਵੀ ਨਹੀਂ ਸੀ, ਇਸ ਸੱਚ ਦਾ ਬਲਦੇਵ ਦੇ ਘਰਦਿਆਂ ਨੂੰ ਵੀ ਨਹੀਂ ਸੀ ਪਤਾ, ਜਸਮੀਤ ਵਿਆਹੀ ਵੀ ਸੁਹਾਗਣ ਨਹੀਂ ਸੀ ਤੇ ਸ਼ਰਮਦੀ ਨੇਂ ਕਿਸੇ ਨੂੰ ਦੱਸਿਆ ਵੀ ਨਹੀਂ ਸੀ, ਜੇ ਉਸਦਾ ਘਰਵਾਲਾ ਛੇਤੀ ਬਾਹਰ ਨਾਂ ਜਾਂਦਾ ਤਾਂ ਕਿਸੇ ਬੱਚੇ ਦੇ ਪੈਦਾ ਨਾਂ ਹੋਂਣ ਦੀ ਸੂਰਤ ਵਿੱਚ ਸਭ ਨੂੰ ਪਤਾ ਲੱਗ ਜਾਣਾਂ ਸੀ, ਪਰ ਇਸ ਗੱਲ ਦੀ ਨੌਬਤ ਹੀ ਨਹੀਂ ਸੀ ਆਈ।

ਜਸਮੀਤ ਸੋਚਦੀ ਸੀ ਕਿ ਜੇ ਉਸਦਾ ਘਰਵਾਲਾ ਉਸ ਨੂੰ ਬਾਹਰ ਲੈ ਜਾਵੇ ਤਾਂ ਉਹ ਬਾਹਰ ਜਾ ਕੇ ਪੰਜਾਬੀ ਸਮਾਜ ਤੋਂ ਦੂਰ ਆਪਣਾਂ ਗੁਜਾਰਾ ਕਰ ਲਵੇਗੀ, ਜੇ ਉਸ ਦੀ ਕਿਸਮਤ ਵਿੱਚ ਵਿਆਹੁਤਾ ਸੁਖ ਨਹੀ, ਤਾਂ ਵੀ ਉਹ ਕਿਵੇਂ ਨਾਂ ਕਿਵੇ ਜੀ ਲਵੇਗੀ, ਪਰ ਉਸਦੀ ਕੋਈ ਸਕੀਂਮ ਸਿਰੇ ਨਹੀਂ ਸੀ ਚੜਦੀ ਤੇ ਏਧਰ ਜਦੋਂ ਬਲਦੇਵ ਨੇਂ ਘਰ ਕੋਈ ਪੈਸਾ ਨਾਂ ਭੇਜਿਆ ਤਾਂ ਸੱਸ ਦੇ ਕਹਿਰ ਦਾ ਰੁੱਖ ਜਸਮੀਤ ਵੱਲ ਹੋ ਗਿਆ, ਜਸਮੀਤ ਦੀ ਸੱਸ ਦਾ ਸੋਚਣਾਂ ਸੀ ਕਿ ਜੇ ਜਸਮੀਤ ਦੀ ਕਿਸਮਤ ਚੰਗੀ ਹੁੰਦੀ ਤਾਂ ਉਸਦਾ ਪੁੱਤ ਕਦੇ ਇਸ ਤਰਾਂ ਨਹੀਂ ਸੀ ਕਰ ਸਕਦਾ, ਉਸ ਨੂੰ ਇੱਕ ਪੰਡਤ ਨੇਂ ਵੀ ਕਿਹਾ ਸੀ ਕਿ ਤੁਹਾਡੇ ਘਰ ਇੱਕ ਜੀਅ ਐਸਾ ਹੈ ਜਿਸਦੇ ਕਰਮ ਚੰਗੇ ਨਹੀਂ, ਤੇ ਉਸ ਦਿਨ ਤੋਂ ਹੀ ਜਸਮੀਤ ਨਾਲ ਵਿਵਹਾਰ ਹਰ ਰੋਜ ਬੁਰਾ ਹੋਈ ਜਾਂਦਾ ਸੀ, ਜਸਮੀਤ ਤੋਂ ਬਿਨਾਂ ਹੋਰ ਕੌਣ ਹੋ ਸਕਦਾ ਆ ਜਿਸ ਦੇ ਕਰਮ ਚੰਗੇ ਨਾਂ ਹੋਣ, ਕਿਸੇ ਇੱਕ ਪੁੱਛਾਂ ਦੇਣ ਵਾਲੇ ਦੇ ਇੱਕ ਵਾਕ ਨੇਂ ਜਸਮੀਤ ਦਾ ਜੀਵਨ ਨਰਕ ਬਣਾ ਦਿੱਤਾ ਸੀ, ਉਹ ਜੀ ਵੀ ਕਿੱਥੇ ਰਹੀ ਸੀ, ਬੱਸ ਦਿਨ ਗੁਜਾਰ ਰਹੀ ਸੀ, ਪੱਚੀ ਸਾਲ ਦੀ ਸੀ ਤੇ ਲਗਦੀ ਸੀ ਚਾਲੀਆਂ ਤੋਂ ਉੱਪਰ, ਜੇ ਉਸ ਕੋਲ ਸੰਭਾਵਨਾਂ ਹੁੰਦੀ ਤਾਂ ਕਿਸੇ ਅਪਾਹਜ ਨਾਲ ਵੀ ਰਹਿ ਲੈਂਦੀ ਪਰ ਇਸ ਰੋਜ ਦੀ ਕਲੇਸ਼ ਤੋਂ ਬਚ ਜਾਂਦੀ।

“ ਮੈਂ ਬਹੁਤ ਹੈਰਾਂਨ ਆਂ ਤੇਰੇ ਹੌਂਸਲੇ ਤੇ ਧੀਏ, ਅਸੀਂ ਬਹੁਤੀ ਵਾਰ ਮਰਦ ਹੋ ਕੇ, ਸਰਪੰਚ ਹੋ ਕੇ, ਤਾਕਤਵਾਰ ਹੋ ਕੇ ਵੀ ਇਨਸਾਫ ਨਹੀਂ ਕਰ ਪਾਉਂਦੇ, ਕਈ ਵਾਰ ਅਸੀਂ ਕਿਸੇ ਦੇ ਪਰੈਸ਼ਰ ਅਧੀਂਨ ਜਾਂ ਪੱਖਪਾਤ ਵਿੱਚ ਆ ਕੇ ਗਲਤ ਫੈਸਲੇ ਕਰ ਲੈਂਨੇ ਆਂ, ਪਰ ਤੂੰ ਇਸ ਛੋਟੀ ਉਮਰ ਵਿੱਚ ਐਨੀਆਂ ਵੱਡੀਆਂ ਗੱਲਾਂ ਕਿਵੇਂ ਕਰ ਲੈਂਨੀ ਆਂ ?”।

ਸਰਪੰਚ ਲਾਡੀ ਦੇ ਹੁਣ ਤੱਕ ਦੇ ਕੰਮਾਂ ਤੋਂ ਪਰਭਾਵਿਤ ਹੈ ਹੀ ਸੀ, ਤੇ ਅੱਜ ਉਹ ਉਸਦਾ ਹੋਰ ਵੀ ਕਾਇਲ ਹੋ ਗਿਆ ਸੀ।

“ ਤਾਇਆ ਜੀ ਯਕੀਂਨ ਕਰੋ, ਮੈਂ ਕੋਈ ਵੱਡੀ ਗੱਲ ਨਹੀਂ ਕਰ ਰਹੀ, ਇਹ ਸਧਾਰਨ ਗੱਲਾਂ ਹਨ, ਹਰ ਕੋਈ ਕਰ ਸਕਦਾ ਆ, ਬੱਸ ਇੱਕ ਚੀਜ ਦੀ ਲੋੜ ਆ, ਤੇ ਉਹ ਹੈ ਮਨੁੱਖਤਾ ਲਈ ਪਰੇਂਮ, ਤੁਸੀਂ ਹੀ ਦੱਸੋ ਤਾਇਆ ਜੀ, ਕੀ ਸਾਡਾ ਸਾਰਾ ਸਮਾਜ ਏਨਾਂ ਹੀ ਖੁਦਗਰਜ

ਹੋ ਗਿਆ ਹੈ ਕਿ ਸਾਰੇ ਪਿੰਡ ਨੂੰ ਇੱਕ ਜਿਉਂਦੀ ਲਾਸ਼ ਬਣੀਂ ਇਹ ਮੁਟਿਆਰ ਨਜਰ ਨਹੀਂ ਆਉਦੀ ? ਕੀ ਇਸ ਲਈ ਕਿ ਇਹ ਸਾਡੀ ਧੀ ਨਹੀਂ ?

ਤੇ ਸਾਡੀਆਂ ਧੀਆਂ ਦੂਜੇ ਪਿੰਡਾਂ ਵਿੱਚ ਇਸ ਤਰਾਂ ਹੀ ਦੂਸਰਿਆਂ ਨੂੰ ਨਜਰ ਇਸ ਲਈ ਨਹੀਂ ਆਉਦੀਆਂ ਕਿ ਉਹ ਉਨਾਂ ਦੀਆਂ ਧੀਆਂ ਨਹੀਂ ?

ਕੀ ਅਸੀਂ ਸਾਰੇ ਸਿਰਫ ਆਪੋ ਆਪਣੀਆਂ ਧੀਆਂ ਦੀ ਰਾਖੀ ਲਈ ਹੀ ਅੱਗੇ ਆ ਸਕਦੇ ਹਾਂ ? ਤੇ ਗੁਰੂ ਸਾਹਿਬਾਂ ਦੀ ਇਸ ਧਰਤੀ ਤੇ ਅੱਜ ਉਹ ਸਿੱਖ ਜੁਲਮ ਕਰ ਰਹੇ ਆ ਜਿਨਾਂ ਨੂੰ ਗੁਰੂ ਨੇਂ ਜੁਲਮ ਰੋਕਣ ਲਈ ਪੈਦਾ ਕੀਤਾ ਸੀ, ਤੇ ਇਸ ਜੁਲਮ ਦੀ ਮਾਡਰਨ ਕਿਸਮ ਤਾਂ ਦੇਖੋ ਇਹ ਸਭ ਆਪੋ ਆਪਣੀਆਂ ਨੂੰਹਾਂ ਤੇ ਪੁੱਤਾਂ ਤੇ ਜੁਲਮ ਕਰ ਰਹੇ ਆ, ਹੁਣ ਕਿਸੇ ਬਾਹਰਲੇ ਦੁਸ਼ਮਣ ਦੀ ਕੀ ਲੋੜ ਆ ?''।

ਲਾਡੀ ਦੀਆਂ ਗੱਲਾ ਨੇਂ ਜਸਮੀਤ ਦੇ ਬੰਨੇ ਹੁੰਝੂਆਂ ਦੇ ਬੰਨ ਫੇਰ ਖੋਲ ਦਿੱਤੇ ਸਨ, ਤਾਇਆ ਸਰਪੰਚ ਅਫਸੋਸ ਵਿੱਚ ਸਿਰ ਹਿਲਾ ਰਿਹਾ ਸੀ ਤੇ ਸੋਚ ਰਿਹਾ ਸੀ, ਕਿ ਇਹ ਕੈਸੀ ਮੁਢਲੀ ਭੁੱਲ ਹੈ ਕਿ ਪਿੰਡ ਦੀ ਪੰਚਾਇਤ ਨੇਂ ਐਸੇ ਮਸਲੇ ਲਈ ਕੋਈ ਕਾਇਦਾ ਕਾਨੂੰਨ ਬਣਾਉਣ ਦੀ ਗੱਲ ਅੱਜ ਤੱਕ ਸੋਚੀ ਕਿਓ ਨਹੀਂ, ਫਿਰ ਵੀ ਤਾਂ ਫੈਸਲਾ ਪੰਚਾਇਤ ਵਿੱਚ ਹੀ ਨਿੱਬੜਨਾਂ ਆ ਤੇ ਜੇ ਇਸ ਨੂੰ ਐਨਾ ਗੰਭੀਰ ਨਾਂ ਹੋਣ ਦਿੱਤਾ ਜਾਵੇ ਤਾਂ ਇਸਦਾ ਹੱਲ ਵੀ ਮਿਲ ਸਕਦਾ ਆ ।

ਉਹ ਅੰਦਰੋ ਹੀ ਅੰਦਰੀ ਇਸ ਗੱਲ ਨੂੰ ਮੰਨ ਰਿਹਾ ਸੀ ਕਿ ਉਸਦਾ ਸਰਪੰਚ ਹੋਣਾਂ ਵੀ ਕਿਸੇ ਹੱਦ ਤੱਕ ਬੇਇਨਸਾਫੀ ਸੀ, ਉਸਨੂੰ ਯਾਦ ਆ ਰਿਹਾ ਸੀ ਕਿ ਇਲੈਕਸ਼ਨ ਦੀ ਆਖਰੀ ਰਾਤ ਜਦੋ ਉਸਨੇ ਨੋਟਾਂ ਦੀ ਇੱਕ ਥਹੀ ਨਾਲ ਇੱਕ ਵੱਡੇ ਟੱਬਰ ਦੀਆਂ ਸੱਤ ਵੋਟਾਂ ਖਰੀਦੀਆਂ ਸਨ ਤੇ ਦੋ ਵੋਟਾਂ ਤੇ ਉਹ ਜਿੱਤਿਆ ਸੀ, ਤੇ ਹੁਣ ਇਹ ਪਰਵਾਰ ਪੈਸੇ ਲੈ ਕੇ ਵੀ ਸਰਪੰਚ ਤਾਏ ਤੇ ਅਹਿਸਾਂਨ ਕਰੀ ਜਾ ਰਿਹਾ ਕਿ ਅਸੀਂ ਤੈਨੂੰ ਸਰਪੰਚ ਬਣਾਇਆ ਹੈ, ਤੇ ਹੁਣ ਐਸੇ ਪਰਵਾਰ ਦੀ ਗਲਤੀ ਵੀ ਸਰਪੰਚ ਨੂੰ ਅੱਖੋਂ ਪਰੋਖੇ ਕਰਨੀਂ ਪਵੇਗੀ, ਐਸਾ ਸਰਪੰਚ ਕੁਦਰਤ ਦੇ ਘਰ ਵਿੱਚ ਦੋਹਰੀ ਸਜਾ ਭੋਗੇਗਾ, ਇੱਕ ਤਾਂ ਵੋਟ ਖਰੀਦਣ ਦਾ ਦੋਸ਼ ਤੇ ਦੂਜਾ ਕਿਸੇ ਝਗੜੇ ਆਦਿ ਵੇਲੇ ਪੱਖਪਾਤ ਦਾ ਦੋਸ਼, ਵਿਚਾਰਾ ਸਰਪੰਚ, ਹੁਣ ਇਹ ਫਸ ਗਿਆ, ਅਸਲ ਵਿੱਚ ਕੁਦਰਤ ਦੀ ਨਜਰ ਵਿੱਚ ਉਹ ਸਰਪੰਚ ਹੈ ਵੀ ਨਹੀਂ ਸੀ, ਇਸ ਲਈ ਕੁਦਰਤ ਨੇਂ ਉਸ ਨੂੰ ਕਿਸੇ ਸਹੀ ਫੈਸਲਾ ਕਰ ਸਕਣ ਦੀ ਸਮਰੱਥਾ ਵੀ ਨਹੀਂ ਸੀ ਦਿੱਤੀ ਤੇ ਇਸੇ ਲਈ ਹੀ ਇੱਕ ਅੱਲੜ ਜਿਹੀ ਮੁਟਿਆਰ ਨੂੰ ਆਪਣੀਂ ਹੱਦ ਵਧਾ ਕੇ ਸਰਪੰਚ ਦੀ ਸਰਪੰਚੀ ਤੋਂ ਵੀ ਅੱਗੇ ਕਰਨੀਂ ਪੈ ਰਹੀ ਸੀ, ਸਰਪੰਚ ਦਾ ਮਨ ਕਰਦਾ ਸੀ ਉਹ ਜਾ ਕੇ ਦੀਦਾਰ ਸਿੰਘ ਦੇ ਚਰਨੀਂ ਜਾ ਪਵੇ ਤੇ ਕਹੇ ਕਿ ਭਰਾਵਾ ਆਹ ਰਹੀ ਤੇਰੀ ਹੱਕ ਦੀ ਸਰਪੰਚੀ, ਦੀਦਾਰ ਸਿੰਘ ਅਸਲੀਅਤ ਵਿੱਚ ਜਿੱਤ ਰਿਹਾ ਸੀ ਪਰ ਸਰਪੰਚ ਤਾਏ ਨੇਂ ਦੌਲਤ ਨਾਲ ਦੀਦਾਰ ਸਿੰਘ ਦੀ ਜਿੱਤ ਹਾਰ ਵਿੱਚ ਬਦਲ ਦਿੱਤੀ ਸੀ, ਪਰ ਹੁਣ ਆਪਣੇਂ ਇਸ ਗੁਨਾਹ ਨੂੰ ਜੱਗ ਜਾਹਰ ਕਰਨ ਦੀ ਉਸ ਵਿੱਚ ਹਿੰਮਤ ਵੀ ਨਹੀਂ ਸੀ, ਤੇ ਉਹ ਮਨ ਹੀ ਮਨ ਸੋਚ ਰਿਹਾ ਸੀ ਕਿ ਉਹ ਇੱਕ ਯੋਗ ਸਰਪੰਚ ਬਣ ਕੇ ਦਿਖਾਵੇਗਾ ਤੇ ਨੌਜਵਾਂਨ ਮੁੰਡੇ ਤੇ ਕੁੜੀਆਂ ਦੇ ਸਾਥ ਨੂੰ ਸਿਰਫ ਇਹ ਕਹਿ ਕੇ ਹੀ ਨਹੀਂ ਠੁਕਰਾ ਦੇਵੇਗਾ ਕਿ ਉਹ ਤਾਂ ਹਾਲੇ ਕੱਲ ਦੇ ਨਿਆਂਣੇ ਆ, ਏਨਾਂ ਨੂੰ ਕੀ ਪਤਾ.........॥

" ਤਾਇਆ ਜੀ, ਕੀ ਗੱਲ, ਕੀ ਸੋਚਣ ਲੱਗ ਪਏ ?''।

ਸਰਪੰਚ ਨੂੰ ਸੋਚੀਂ ਪਏ ਦੇਖ ਕੇ ਲਾਡੀ ਨੇਂ ਕਿਹਾ ।
" ਨਹੀਂ, ਧੀਏ, ਤੂੰ ਜਰਾ ਰੁਕ, ਅੱਜ ਹਰ ਹਾਲਤ ਇਨਸਾਫ ਹੋਵੇਗਾ, ਮੈਨੂੰ ਕਿਸੇ ਦੀ ਕੋਈ ਪਰਵਾਹ ਨਹੀਂ, ਤੂੰ ਦੱਸ ਬਹੂ ਰਾਣੀ, ਜੇ ਇਸ ਘਰ ਵਿੱਚ ਰਹਿਣਾਂ ਆ ਤਾਂ ਸਾਨੂੰ ਸਾਰਿਆਂ ਨੂੰ ਬਹੁਤ ਮੇਹਨਤ ਕਰਨੀ ਪੈਣੀਂ ਆਂ, ਤੇ ਜੇ ਤੂੰ ਆਪਣਾਂ ਜੀਵਨ ਨਵੇ ਸਿਰੇ ਤੋਂ ਸ਼ੁਰੂ ਕਰਨਾਂ ਹੈ ਤਾਂ ਮੈਂ ਲਾਡੀ ਪੁੱਤ ਤੇ ਪੂਰਾ ਯਕੀਂਨ ਕਰਦਾ ਆਂ ਕਿ ਜੇ ਇਸ ਨੇਂ ਤੇਰੀ ਬਾਂਹ ਫੜੀ ਤਾਂ ਕਿਸੇ ਪਾਰ ਵੀ ਲਾਊਗੀ ਤੇ ਮੈਂ ਇਸ ਪਿੰਡ ਦਾ ਸਰਪੰਚ ਹੋਂਣ ਦੇ ਨਾਤੇ ਤੇਰਾ ਧਰਮ ਪਿਓ ਹਾਂ, ਤੇਰੇ ਲਈ ਹਰ ਥਾਂ ਹਾਜਰ ਆਂ, ਤੂੰ ਬੱਸ ਆਪਣੇ ਮਨ ਦੀ ਗੱਲ ਨਿਸੰ਼ਗ ਹੋ ਕੇ ਦੱਸ"।
ਸਰਪੰਚ ਤਾਇਆ, ਅੱਜ ਮਹਾਂਰਾਜੇ ਰਣਜੀਤ ਸਿੰਘ ਵਰਗਾ ਇਨਸਾਫ ਕਰਨਾਂ ਲੋਚਦਾ ਸੀ, ਲਾਡੀ ਤਾਏ ਦੇ ਬੋਲ ਸੁਣ ਕੇ ਗਿੱਠ ਉੱਚੀ ਹੋਈ ਜਾ ਰਹੀ ਸੀ ਤੇ ਕੁਲਵੰਤ ਜਾਂਣ ਬੁੱਝ ਕੇ ਚੁੱਪ ਬੈਠੀ ਸੀ, ਉਹ ਦੇਖਣਾਂ ਚਾਹੁੰਦੀ ਸੀ ਕਿ ਕੀ ਉਸ ਦੀ ਧੀ ਦੀ ਜਬਾਂਨ ਥਿੜਕਦੀ ਹੈ ਜਾਂ ਫਿਰ ਉਹ ਕਹਿਣੀ ਤੇ ਕਰਨੀ ਦੀ ਇੱਕ ਹੋਂਣ ਲਈ ਕਿਸ ਹੱਦ ਤੱਕ ਪਹੁੰਚ ਸਕਦੀ ਹੈ ।
" ਤਾਇਆ ਜੀ, ਮੈ ਇਸ ਘਰ ਵਿੱਚ ਆ ਕੇ ਕਦੇ ਵੀ ਸੁਹਾਗਣ ਨਹੀਂ ਰਹੀ, ਇਹ ਭੇਤ ਮੈਂ ਅੱਜ ਇਸ ਲਈ ਖੋਲ ਰਹੀ ਆਂ ਕਿ ਮੈਨੂੰ ਤੁਹਾਡੇ ਇਨਸਾਫ ਤੇ ਪੂਰਾ ਯਕੀਂਨ ਆ, ਮੇਰਾ ਪਤੀ ਵਿਆਹ ਦੇ ਯੋਗ ਨਹੀਂ ਸੀ ਤੇ ਇਸੇ ਨਮੋਸ਼ੀ ਦਾ ਮਾਰਿਆ ਹੀ ਉਹ ਮੁੜਿਆ ਨਹੀਂ, ਤੇ ਮੈ ਇਸ ਸੱਸ ਸਹੁਰੇ ਦੇ ਸਹਾਰੇ ਸਾਰੀ ਉਮਰ ਨਹੀਂ ਬਿਤਾ ਸਕਦੀ, ਲਾਡੀ ਮੇਰੀ ਗਵਾਂਢਣ ਨਹੀਂ, ਮੇਰੇ ਲਈ ਰੱਬ ਬਹੁੜਿਆ ਆ, ਇਹ ਜੋ ਕਹੇ ਮੈਂ ਕਰ ਸਕਦੀ ਆਂ "।
ਜਸਮੀਤ ਦੀਆਂ ਭਿੱਜੀਆਂ ਅੱਖਾਂ ਵਿੱਚ ਦਰਿੜਤਾ ਵੀ ਚਮਕ ਰਹੀ ਸੀ, ਉਸ ਨੇਂ ਕਈ ਸਾਲਾਂ ਦਾ ਸ਼ਰਮ ਦਾ ਪਿੰਜਰਾ ਵਗਾਹ ਮਾਰਿਆ ਸੀ ।
ਸੁਣਨ ਵਾਲਿਆਂ ਦੇ ਹੋਸ਼ ਉਡ ਗਏ, ਪੰਜ ਸਾਲ ਇਸ ਦੇਵੀ ਨੇਂ ਪਤੀ ਦੀ ਨਾਮਰਦੀ ਦਾ ਕਿਸੇ ਕੋਲ ਭੇਤ ਤੱਕ ਨਹੀਂ ਖੋਲਿਆ, ਕੀ ਇਹ ਕੁਰਬਾਂਨੀ ਸੀ, ਜਾਂ ਕੋਈ ਡਰ ਜਾਂ ਕਮਜੋਰੀ ? ਕੁਝ ਵੀ ਸੀ, ਜਸਮੀਤ ਨਾਲ ਬੁਰੀ ਹੋਈ ਸੀ, ਹੁਣ ਜਸਮੀਤ ਦਾ ਭਰਾ ਤੇ ਪਿਓ ਹਰ ਹਾਲਤ ਆਪਣੀ ਧੀ ਨੂੰ ਇਸ ਨਰਕ ਵਿੱਚ ਨਹੀਂ ਸੀ ਰਹਿਣ ਦੇਣਾਂ ਚਾਹੁੰਦੇ ।
" ਧੀਏ ਤੂੰ ਦੱਸ, ਜਿਵੇਂ ਕਹੇਗੀ ਉਵੇਂ ਹੀ ਹੋਵੇਗਾ"।
ਜਸਮੀਤ ਦੇ ਪਿਓ ਦਾ ਆਖਰੀ ਫੈਸਲਾ ਸੀ ।
" ਬਾਪੂ ਜੀ, ਤੁਸੀਂ ਭਾਬੀ ਨੂੰ ਹੁਣੇਂ ਨਾਲ ਲੈ ਜਾਓ, ਮੈਂ ਇਸ ਹਫਤੇ ਵਿੱਚ ਹੀ ਫੋਨ ਤੇ ਤੁਹਾਨੂੰ ਬੁਲਾਵਾਂਗੀ, ਇਸ ਘਰਦੇ ਮੈਂਬਰਾਂ ਨਾਲ ਕੋਈ ਝਗੜਾ ਨਹੀਂ ਕਰਨਾਂ, ਭਾਬੀ ਦਾ ਕਾਨੂੰਨੀ ਹੱਕ ਬਹੁਤ ਬਣਦਾ ਆ, ਪਰ ਜੇ ਅਸੀਂ ਐਸਾ ਕਰਦੇ ਆਂ ਤਾਂ ਤਾਏ ਭਾਗ ਸਿੰਘ ਦਾ ਆਰਥਿਕ ਤੌਰ ਤੇ ਲੱਕ ਟੁੱਟ ਜਾਵੇਗਾ ਅਤੇ ਸਾਡੇ ਪਿੰਡ ਦਾ ਇੱਕ ਘਰ ਸਦਾਂ ਲਈ ਦੁਖੀ ਹੋ ਜਾਵੇਗਾ, ਮੈਂ ਬੇਨਤੀ ਕਰਦੀ ਹਾਂ ਕਿ ਜੋ ਸੋਨਾਂ ਆਦਿ ਤੁਸੀ, ਭਾਬੀ ਨੂੰ ਪਾਇਆ ਸੀ ਉਹ ਲੈ ਜਾਓ ਤੇ ਬਾਕੀ ਰੱਬ ਤੇ ਸੁੱਟ ਦਿਓ, ਤੁਹਾਡੀ ਧੀ ਲਈ ਉਸ ਨੇਂ ਕੁਝ ਬਹੁਤ ਚੰਗਾ ਸੋਚ ਰੱਖਿਆ ਆ"।
ਲਾਡੀ ਨੇਂ ਹੱਥ ਬੰਨ ਕੇ ਜਸਮੀਤ ਦੇ ਪਿਓ ਨੂੰ ਕਿਹਾ ।

" ਹੈ ਤਾਂ ਮੇਰੇ ਤੋਂ ਛੋਟੀ ਪਰ ਤੇਰੇ ਲੋਕ ਪਰੇਮ ਨੂੰ ਦੇਖ ਕੇ ਤੇਰੇ ਪੈਰੀਂ ਹੱਥ ਲਾਉਣ ਨੂੰ ਦਿਲ ਕਰਦਾ, ਜਿਸ ਤਾਈ ਤੇ ਤਾਏ ਨੇਂ ਤੇਰੀ ਐਨੀ ਬੇਇਜਤੀ ਕੀਤੀ ਉਨਾਂ ਦੀ ਬਿਨ ਕਹੀ ਵਕਾਲਤ ਕਰ ਰਹੀ ਆਂ ?"।

ਸੁਖਦੇਵ ਲਾਡੀ ਦੇ ਇਨਸਾਫ ਅੱਗੇ ਦਿਲ ਹਾਰ ਗਿਆ ਸੀ ।

" ਵੀਰ ਜੀ, ਜੇ ਇਨਸਾਫ ਕਰਨਾਂ ਹੈ ਤਾਂ ਹਰ ਕਿਸੇ ਨਾਲ ਕਰਨਾਂ ਆ, ਤਾਂ ਹੀ ਅਸੀਂ ਸਾਰੇ ਆਪਣੇ ਆਪ ਨਾਲ ਇਨਸਾਫ ਕਰ ਸਕਦੇ ਆਂ, ਤਾਇਆ ਭਾਗ ਸਿੰਘ ਵੀ ਸੁਖੀ ਨਹੀਂ, ਜੇ ਉਸਦੇ ਇਕਲੋਤੇ ਪੁੱਤ ਨੇਂ ਆਪਣਾਂ ਫਰਜ ਪੂਰਾ ਨਹੀਂ ਕੀਤਾ ਤਾਂ ਇਸ ਗੱਲ ਦੀ ਤਾਏ ਨੂੰ ਕਿੰਨੀ ਸੱਟ ਵੱਜੀ ਹੋਵੇਗੀ, ਤੇ ਇਸ ਸੱਟ ਦਾ ਬਦਲਾ ਉਹ ਸਿਵਾਏ ਇਸ ਬਿਗਾਂਨੀ ਧੀ ਤੋ ਹੋਰ ਕਿਸ ਤੋਂ ਲਵੇ ? ਜੇ ਤਾਇਆ ਦੁਖੀ ਰਿਹਾ ਤਾਂ ਇਹ ਦੁੱਖ ਸਾਡੇ ਇਸ ਪਿੰਡ ਵਿੱਚ ਹੈ ਤੇ ਇਸਦਾ ਕੁਝ ਹਿੱਸਾ ਸਾਨੂੰ ਵੀ ਮਿਲਦਾ ਰਹੇਗਾ ਅਤੇ ਸਾਡਾ ਸਾਰਿਆਂ ਦਾ ਕਸੂਰ ਇਹ ਸੀ ਕਿ ਅਸੀਂ ਇਸ ਬੇਜੁਬਾਂਨ ਧੀ ਦੀ ਖਾਮੋਸ਼ ਪੁਕਾਰ ਨਹੀਂ ਸੁਣੀ, ਤੇ ਕੁਦਰਤ ਨੇਂ ਹੁਣ ਇਸ ਦੀ ਅਵਾਜ ਤਾਈ ਰਾਹੀਂ ਸੁਣਾ ਦਿੱਤੀ ਆ, ਜੇ ਅਸੀਂ ਅੱਜ ਵੀ ਇਨਸਾਫ ਨਹੀਂ ਕਰਦੇ ਤਾਂ ਇਸ ਦੇ ਨਤੀਜੇ ਹੋਰ ਵੀ ਬੁਰੇ ਹੋਂਣਗੇ, ਤੇ ਇਹੀ ਗੱਲ ਤਾਏ ਦੇ ਪਰਵਾਰ ਤੇ ਵੀ ਲਾਗੂ ਹੁੰਦੀ ਹੈ, ਜੇ ਉਹ ਅਗਿਆਂਨ ਵਿੱਚ ਆਪਣੇਂ ਘਰ ਖੁਦ ਅੱਗ ਲਾ ਰਹੇ ਹਨ ਤਾਂ ਸਾਡਾ ਫਰਜ ਅੱਗ ਸੇਕਣ ਦਾ ਨਹੀਂ ਸਗੋਂ ਹੋਣ ਵਾਲੇ ਨੁਕਸਾਂਨ ਨੂੰ ਘੱਟ ਤੋਂ ਘੱਟ ਕਰਨਾਂ ਹੈ, ਇਸ ਲਈ ਤਾਏ ਦਾ ਖਿਆਲ ਰੱਖਿਆ ਜਾਣਾਂ ਵੀ ਜਰੂਰੀ ਹੈ "।

ਲਾਡੀ ਨਾਂ ਚਾਹੁੰਦੀ ਹੋਈ ਵੀ ਕੁਝ ਜਿਆਦਾ ਬੋਲ ਗਈ ।

" ਚੱਲ ਫੇਰ ਪੁੱਤ, ਅੱਜ ਦੇ ਇਸ ਫੈਸਲੇ ਦੀ ਤੂੰ ਹੀ ਸਰਪੰਚ ਹੈਂ, ਚਲੋ ਕਰੀਏ ਗੱਲ ਭਾਗ ਸਿੰਘ ਨਾਲ"।

ਏਨੀ ਗੱਲ ਕਹਿ ਕੇ ਸਰਪੰਚ ਤਾਇਆ ਉਠ ਖੜਾ ਹੋਇਆ ।

ਭਾਗ ਸਿੰਘ ਤੇ ਉਸਦਾ ਪਰਵਾਰ ਇਸ ਲੰਬੀ ਵਿਚਾਰ ਤੇ ਤਰਲੋਮੱਛੀ ਹੋ ਰਿਹਾ ਸੀ, ਉਹ ਉਡੀਕ ਰਹੇ ਸਨ ਕਿ ਇਹ ਐਨੀ ਦੇਰ ਕਿਸ ਗੱਲ ਤੇ ਲਾ ਰਹੇ ਆ, ਹੁਣ ਸਭ ਨੂੰ ਆਪਣੇਂ ਵੱਲ ਆਉਦੇ ਦੇਖ ਕੇ ਸਾਵਧਾਂਨ ਹੋ ਗਏ ।

" ਤਾਇਆ ਜੀ ਤੇ ਤਾਈ ਜੀ, ਕੀ ਤੁਸੀਂ ਆਪਣੀ ਬਹੂ ਨੂੰ ਬਿਲਕੁਲ ਨਹੀਂ ਰੱਖਣਾਂ ਚਾਹੁੰਦੇ ?"। ਲਾਡੀ ਨੇਂ ਇੱਕ ਵਾਰ ਉਨਾਂ ਨੂੰ ਫੇਰ ਪੁੱਛਿਆ ।

" ਨਾਂ ਤੈਨੂੰ ਹਾਲੇ ਤੱਕ ਸੁਣਿਆਂ ਨਹੀਂ, ਸਰਪੰਚਣੀਏਂ "।

ਭਾਗ ਸਿੰਘ ਦੀ ਘਰਵਾਲੀ ਇਸ ਛੋਕਰੀ ਦੇ ਦਖਲ ਤੋਂ ਬਹੁਤੀ ਹੀ ਖਫਾ ਸੀ ।

" ਠੀਕ ਹੈ, ਜਿਵੇਂ ਤੁਹਾਡੀ ਇੱਛਾ, ਭਾਬੀ ਜੀ ਤੁਸੀ ਆਪਣੇਂ ਕੱਪੜੇ ਪਾਓ ਤੇ ਤਿਆਰ ਹੋਵੋ, ਇਸ ਘਰ ਵਿੱਚ ਇਹ ਤੁਹਾਡੇ ਆਖਰੀ ਮਿੰਟ ਹਨ, ਆਪਣਾਂ ਟੂੰਮ ਛੱਲਾ ਜੋ ਪੇਕਿਆਂ ਦੇ ਘਰੋਂ ਆਇਆ ਹੈ ਨਾਲ ਲੈ ਲਓ ਤੇ ਹੋਰ ਕਿਸੇ ਚੀਜ ਨੂੰ ਹੱਥ ਨਹੀਂ ਲਾਉਣਾਂ, ਵੀਰ ਸੁਖਦੇਵ ਜੀ ਤੁਸੀ ਇੱਕ ਕਾਗਜ ਤਿਆਰ ਕਰੋ ਤੇ ਇਸ ਫੈਸਲੇ ਨੂੰ ਲਿਖ ਕੇ ਸਭ ਦੇ ਦਸਤਖਤ ਕਰਵਾ ਲਓ, ਭਾਗ ਸਿੰਘ ਦੇ ਪਰਵਾਰ ਦਾ ਇੱਕ ਮਹੀਨੇਂ ਦਾ ਸਮਾਜਿਕ ਬਾਈਕਾਟ ਕੀਤਾ ਜਾਵੇਗਾ, ਸਿਰਫ ਇਹ ਦੱਸਣ ਲਈ ਕਿ ਇਨਾਂ ਨੇ ਆਪਣੀ ਬਹੂ ਨਾਲ ਇਨਸਾਫ ਨਹੀਂ ਕੀਤਾ, ਇਸ ਬਾਈਕਾਟ ਨੂੰ ਸਹੀ ਤਰਾਂ ਲਾਗੂ ਕਰਵਾਉਣਾਂ ਸਰਪੰਚ ਸਾਹਿਬ ਦਾ ਕੰਮ ਹੈ, ਇਸ ਬਾਈਕਾਟ ਨਾਲ ਅਸੀਂ ਬਾਕੀ ਘਰਾਂ ਨੂੰ ਵੀ ਚਿਤਾਵਨੀਂ ਦੇਣੀਂ

ਚਾਹੁੰਦੇ ਹਾਂ ਕਿ ਉਹ ਆਪੋ ਆਪਣੇਂ ਘਰ ਇਨਸਾਫ ਕਰਨ ਨੂੰ ਨਾਂ ਭੁੱਲਣ, ਜੋ ਘਰ ਇਸ ਬਾਈਕਾਟ ਵਿੱਚ ਹਿੱਸਾ ਨਹੀਂ ਲਵੇਗਾ ਉਸ ਨੂੰ ਇਸ ਮਹੀਨੇ ਦੇ ਬਾਈਕਾਟ ਵਿੱਚ ਸ਼ਾਮਿਲ ਕਰ ਲਿਆ ਜਾਵੇਗਾ, ਪਰ ਬਾਈਕਾਟ ਲਾਗੂ ਹੋਣ ਤੋਂ ਪਹਿਲਾਂ ਪਿੰਡ ਦੇ ਹਰ ਜੀਅ ਨੂੰ ਇਸ ਬਾਰੇ ਦੱਸਿਆ ਜਾਵੇਗਾ ਕਿ ਐਸਾ ਕਰਨਾਂ ਜਰੂਰੀ ਕਿਓ ਹੈ''।

ਲਾਡੀ ਨੇਂ ਆਪਣੀ ਗੱਲ ਪੂਰੀ ਕੀਤੀ ਤਾਂ, ਤਾਈ ਤੇ ਤਾਇਆ ਉਸ ਵੱਲ ਇਸ ਤਰਾਂ ਦੇਖ ਰਹੇ ਸਨ ਜਿਵੇਂ ਕਿਸੇ ਭੂਤ ਨੂੰ ਦੇਖ ਲਿਆ ਹੋਵੇ ।

'' ਨਾਂ ਤੂੰ ਕਦੋਂ ਦੀ ਫੈਸਲੇ ਸੁਣਾਉਣ ਲੱਗ ਪੀ, ਵੋਟਾਂ ਅਸੀਂ ਤੈਨੂੰ ਨੀ ਪਾਈਆਂ''।

ਤਾਈ ਦੀ ਨਫਰਤ ਲਾਡੀ ਲਈ ਹਰ ਪਲ ਵਧ ਰਹੀ ਸੀ ।

'' ਭਰਜਾਈ ਇਹ ਹੱਕ ਇਸ ਬਹਾਦਰ ਧੀ ਨੂੰ ਮੈਂ ਦਿੱਤਾ ਆ, ਤੇ ਤੂੰ ਇਹ ਸ਼ੁਕਰ ਕਰ ਕਿ ਇਹ ਫੈਸਲਾ ਇਹ ਕੁੜੀ ਕਰ ਰਹੀ ਆ, ਜੇ ਪੰਚਾਇਤ ਨੂੰ ਕਰਨਾਂ ਪਿਆ ਤਾਂ, ਸਮੇਤ ਹਰਜਾਂਨੇ ਦੇ ਜੇਲ ਵੀ ਜਾਣਾਂ ਪੈ ਸਕਦਾ ਆ, ਲਾਡੀ ਨੇਂ ਤੁਹਾਨੂੰ ਬਚਾ ਲਿਆ ਆ, ਜੇ ਨਹੀਂ ਮਨਜੂਰ ਤਾਂ ਆਪਾਂ ਨਵੇਂ ਸਿਰੇ ਤੋਂ ਪੰਚਾਇਤ ਬਿਠਾ ਲੈਂਦੇ ਆਂ, ਹਾਂ ਬਈ ਸੁਖਦੇਵ ਜੇ ਬਹੂ ਇਸ ਘਰ ਵਿੱਚ ਕਨੂੰਨੀ ਤੌਰ ਤੇ ਆਪਣਾਂ ਹਿੱਸਾ ਲੈਣਾਂ ਚਾਹੇ ਤਾਂ ਕਨੂੰਨ ਕੀ ਕਹਿੰਦਾ ?''।

ਸਰਪੰਚ ਨੂੰ ਪਤਾ ਸੀ ਕਿ ਭਾਗ ਸਿੰਘ ਦਾ ਟੱਬਰ ਛੇਤੀ ਮੰਨਣ ਵਾਲਾ ਨਹੀਂ ।

'' ਤਾਇਆ ਜੀ, ਪਹਿਲਾਂ ਤਾਂ ਗੈਰ ਕਨੂੰਨੀ ਤਲਾਕ ਦਾ ਮੁਕੱਦਮਾਂ ਚੱਲੇਗਾ, ਫਿਰ ਭਾਬੀ ਦਾ ਜਾਇਦਾਦ ਵਿੱਚ ਹਿੱਸਾ, ਉਸ ਬਾਰੇ ਜੱਜ ਦੀ ਮਰਜੀ ਆ ਕੁਝ ਵੀ ਕਰ ਸਕਦਾ ਆ, ਜੁਰਮਾਨਾਂ ਤੇ ਕੈਦ ਤੱਕ ਹੋ ਸਕਦੇ ਆ ''। ਸੁਖਦੇਵ ਨੇਂ ਦੱਸਿਆ ।

ਜੁਰਮਾਨਾਂ ਤੇ ਕੈਦ ਦੀ ਗੱਲ ਸੁਣ ਕੇ ਦੋਵੇਂ ਜੀਅ ਕੁਝ ਢੈਲੇ ਪੈ ਗਏ ਤੇ ਇਸ ਤੋਂ ਇਲਾਵਾ ਉਨਾਂ ਦੀ ਆਤਮਾਂ ਤਾਂ ਜਾਂਣਦੀ ਸੀ ਕਿ ਜਸਮੀਤ ਬੇਕਸੂਰੀ ਆ, ਉਨਾਂ ਨੇ ਅੱਖਾਂ ਹੀ ਅੱਖਾਂ ਵਿੱਚ ਇਸ ਗੱਲ ਨੂੰ ਮੰਨਣ ਵਿੱਚ ਹੀ ਭਲਾਈ ਸਮਝੀ, ਭਾਗ ਸਿੰਘ ਨੇਂ ਫੈਸਲਾ ਮਨਜੂਰ ਕਰ ਲਿਆ, ਉਸਦਾ ਸਸਤੇ ਵਿੱਚ ਸਰ ਗਿਆ ਸੀ, ਜਸਮੀਤ ਨੂੰ ਉਸਦੇ ਘਰਦੇ ਲੈ ਗਏ, ਲਾਡੀ ਨੇਂ ਛੇਤੀ ਹੀ ਸੁਨੇਹਾ ਭੇਜਣ ਦਾ ਵਾਅਦਾ ਕੀਤਾ, ਪਿੰਡ ਵਿੱਚ ਅੱਜ ਫੇਰ ਸਭ ਆਪੋ ਆਪਣੇਂ ਕੰਮ ਛੱਡ ਕੇ ਇਸ ਅਜੀਬ ਕੇਸ ਦੇ ਅਜੀਬ ਨਿਪਟਾਰੇ ਦੀਆਂ ਹੀ ਗੱਲਾਂ ਕਰ ਰਹੇ ਸਨ, ਪੰਜਾਬ ਦੇ ਲੋਕ ਸਿਰਫ ਦੋ ਤਰਾਂ ਦੇ ਫੈਸਲੇ ਹੀ ਜਾਂਣਦੇ ਸਨ, ਇੱਕ ਤਾਂ ਪੰਚਾਇਤ ਦਾ ਫੈਸਲਾ ਜਿਸ ਵਿੱਚ ਕਿਸੇ ਨਾਂ ਕਿਸੇ ਨਾਲ ਧੱਕਾ ਹੋ ਜਾਂਦਾ ਸੀ ਤੇ ਦੂਜਾ ਥਾਣਿਓ ਥਾਂਣੀ ਹੋ ਕੇ ਕਚਿਹਰੀ ਵਿੱਚ ਰੁਲ ਕੇ, ਆਰਥਕਿ ਤੌਰ ਤੇ ਆਪਣਾਂ ਦਿਵਾਲਾ ਕਢਵਾ ਕੇ ਅਤੇ ਜਾਤੀ ਦੁਸ਼ਮਣੀਆਂ ਬਣਾ ਕੇ , ਜੱਜ ਨੂੰ ਰਿਸ਼ਵਤ ਦੇ ਕੇ, ਬੇਇਨਸਾਫੀ ਕਰਵਾ ਕੇ ਕੀਤੇ ਜਾਂਦੇ ਫੈਸਲੈ ।

ਇਕ ਅੱਲੜ ਜਿਹੀ ਮੁਟਿਆਰ ਵੱਲੋਂ ਕੀਤੇ ਕਿਸੇ ਫੈਸਲੇ ਨੂੰ ਇਹ ਸਭ ਅੱਜ ਪਹਿਲੀ ਵਾਰ ਦੇਖ ਰਹੇ ਸਨ, ਸਰਪੰਚ ਤਾਇਆ ਅੱਜ ਪੂਰੀ ਤਰਾਂ ਨਿਰਪੱਖ ਹੋ ਕੇ ਖੁਦ ਨੂੰ ਇਨਸਾਫ ਪਰੇਮੀਂ ਮਹਿਸੂਸ ਕਰ ਰਿਹਾ ਸੀ, ਉਸਦੀ ਆਤਮਾਂ ਉਸਨੂੰ ਸ਼ਾਬਾਸ਼ ਕਹਿ ਰਹੀ ਸੀ, ਉਹ ਵੀ ਆਂਮ ਸਰਪੰਚਾਂ ਵਾਗੂੰ ਲਾਡੀ ਨੂੰ ਦਬਕਾ ਮਾਰ ਕੇ ਕਹਿ ਸਕਦਾ ਸੀ......।।

'' ਕੁੜੀਏ ਤੇਰਾ ਕੋਈ ਕੰਮ ਨੀਂ, ਸਿਆਣਿਆਂ ਦੇ ਕੰਮ ਵਿੱਚ ਦਖਲ ਦੇਣ ਦਾ, ਜਾ ਗੁੱਡੀਆਂ ਪਟੋਲਿਆਂ ਨਾਲ ਖੇਡ ਜਾ ਕੇ ''।

ਪਰ ਤਾਏ ਨੇਂ ਅੱਜ ਇੱਕ ਮਾਅਰਕਾ ਮਾਰ ਲਿਆ ਸੀ, ਆਪਣੇਂ ਸਰਪੰਚ ਹੋਣ ਦੇ ਹੰਕਾਰ ਨੂੰ ਉਹ ਦਬਾ ਗਿਆ ਸੀ, ਤੇ ਇਸ ਤਰਾਂ ਇੱਕ ਦੁਖਦਾਈ ਘਟਨਾਂ ਹੋਣ ਤੋਂ ਬਚ ਗਈ ਸੀ, ਲਾਡੀ ਘਰ ਆ ਕੇ ਗੁਰੂ ਨਾਂਨਕ ਦੇ ਚਰਨਾਂ ਵਿੱਚ ਅਰਦਾਸ ਕਰ ਰਹੀ ਸੀ ਤੇ ਧੰਨਵਾਦ ਕਰ ਰਹੀ ਸੀ ਕਿ ਇਸ ਔਖੀ ਘੜੀ ਵਿੱਚ ਗੁਰੂ ਨੇਂ ਉਸ ਨੂੰ ਸ਼ਕਤੀ ਦਿੱਤੀ, ਕੁਲਵੰਤ ਫਿਰ ਕੇਵਲ ਸਿੰਘ ਦੀ ਫੋਟੋ ਮੋਹਰੇ ਖੜੀ ਆਪਣੀ ਧੀ ਦੀ ਬਹਾਦਰੀ ਦੇ ਕਿੱਸੇ ਸੁਣਾ ਰਹੀ ਸੀ ਜਿਵੇ ਕੇਵਲ ਸਿੰਘ ਨੂੰ ਇਹ ਸਭ ਦੱਸਣਾਂ ਉਸਦਾ ਮੁਢਲਾ ਧਰਮ ਹੋਵੇ, ਕੁਲਵੰਤ ਜਾਂਣਦੀ ਤਾਂ ਨਹੀ ਸੀ ਕਿ ਲਾਡੀ ਕੋਲ ਐਸੀ ਕਿਹੜੀ ਗਿੱਦੜਸਿੰਗੀ ਆ ਜਿਸ ਨਾਲ ਉਹ ਹਫਤੇ ਵਿੱਚ ਜਸਮੀਤ ਦੇ ਜੀਵਨ ਵਿੱਚ ਖੁਸ਼ੀਆਂ ਲਿਆ ਸਕਦੀ ਆ ਪਰ ਉਹ ਜਾਂਣਦੀ ਸੀ ਕਿ ਕੁਝ ਨਾਂ ਕੁਝ ਉਸਨੇ ਜਰੂਰ ਸੋਚਿਆਂ ਹੋਵੇਗਾ ਤੇ ਉਹ ਲਾਡੀ ਨੂੰ ਪੁੱਛਣਾਂ ਵੀ ਨਹੀਂ ਸੀ ਚਾਹੁੰਦੀ ਕਿ ਉਸ ਦਾ ਕੀ ਪਲੈਂਨ ਆ ।

" ਮੰਮੀਂ ਤੂੰ ਵੀ ਬਾਕੀਆਂ ਨਾਲ ਸਰਪਰੀਜਡ ਹੋਣਾਂ ਚਾਹੁੰਦੀ ਆਂ ?"।

ਲਾਡੀ ਨੇਂ ਕੁਲਵੰਤ ਨੂੰ ਘਰ ਆ ਕੇ ਪੁੱਛਿਆ, ਲਾਡੀ ਨੂੰ ਮਹਿਸੂਸ ਹੋ ਗਿਆ ਸੀ ਕਿ ਜੇ ਮੰਮੀਂ ਨੇ ਹਾਲੇ ਤੱਕ ਨਹੀਂ ਪੁੱਛਿਆਂ ਤਾਂ ਇਸ ਦਾ ਕੀ ਕਾਰਨ ਹੋ ਸਕਦਾ ਆ ।

" ਹਾਂ ਧੀਏ, ਮੈਂ ਵੀ ਸਮੇਂ ਤੋ ਪਹਿਲਾਂ ਨਹੀਂ ਜਾਨਣਾਂ ਚਾਹੁੰਦੀ, ਜਦੋਂ ਬਾਕੀਆਂ ਨੂੰ ਪਤਾ ਲੱਗੂ ਉਸ ਵੇਲੇ ਹੀ ਮੈਂ ਵੀ ਖੁਸ਼ ਹੋ ਲਵਾਂਗੀ "। ਕੁਲਵੰਤ ਦਾ ਜਵਾਬ ਸੀ ।

" ਐਨਾਂ ਯਕੀਂਨ ਆ ਆਪਣੀ ਧੀ ਤੇ ? ਜੇ ਮੇਰੇ ਕੋਲੋਂ ਕੁਝ ਗਲਤ ਹੋ ਗਿਆ ਜਾਂ ਪੂਰਾ ਨਾਂ ਹੋ ਸਕਿਆ ਤਾਂ ਫੇਰ ?"।

ਲਾਡੀ ਆਪਣੀ ਮਾਂ ਵੱਲੋ ਉਸ ਤੇ ਕੀਤੇ ਵਿਸ਼ਵਾਸ਼ ਦੇ ਸਦਕੇ ਜਾ ਰਹੀ ਸੀ ।

" ਜੇ ਮੈਨੂੰ ਹਾਲੇ ਵੀ ਤੇਰੇ ਤੇ ਸ਼ੱਕ ਰਹੀ ਤਾਂ ਫਿਰ ਮੈਂ ਜਰੂਰ ਅੰਨੀਂ ਹੋਵਾਂਗੀ, ਜੇ ਕੁਝ ਗਲਤ ਹੋ ਵੀ ਗਿਆ ਤਾਂ ਇਸ ਲਈ ਨਹੀਂ ਹੋਵੇਗਾ ਕਿ ਤੇਰੇ ਇਰਾਦੇ ਨੇਕ ਨਹੀਂ, ਗਲਤ ਹੋ ਜਾਣਾਂ ਜਾਂ ਪੂਰਾ ਨਾਂ ਹੋਣਾਂ ਵੀ ਕਦਰਤ ਵੱਲੋਂ ਇੱਕ ਸੁਨੇਹਾ ਹੈ ਕਿ ਹੇ ਮਨੁੱਖ ਤੂੰ ਹਾਲੇ ਪੂਰਾ ਦਰਿੜ ਨਹੀਂ, ਜਾਂ ਤੇਰਾ ਗਿਆਂਨ ਹਾਲੇ ਘੱਟ ਹੈ, ਇਸ ਨੂੰ ਹੋਰ ਵਧਾ, ਕੁੱਲ ਮਿਲਾ ਕੇ ਹਰ ਅਸਫਲਤਾ ਆਉਣ ਵਾਲੀ ਸਫਲਤਾ ਨੂੰ ਪੁਖਤਾ ਕਰਦੀ ਆ, ਬੰਦੇ ਦਾ ਫਰਜ ਸਿਰਫ ਕੋਸ਼ਿਸ਼ ਕਰਨਾਂ ਹੈ "। ਕੁਲਵੰਤ ਨੇਂ ਧੀ ਨੂੰ ਆਪਣੇ ਰਾਹ ਤੇ ਪੱਕੀ ਰਹਿਣ ਲਈ ਪਰੇਰਿਆ ।

" ਸੱਚੀ ਮੰਮੀਂ, ਜੇ ਤੇਰੇ ਥਾਂ ਮੇਰੀ ਕੋਈ ਹੋਰ ਮਾਂ ਹੁੰਦੀ ਤਾਂ ਹੁਣ ਤੱਕ ਕਈ ਵਾਰ ਮੇਰੀ ਗੁੱਤ ਪੁੱਟ ਕੇ ਹੱਥ ਵਿੱਚ ਫੜਾਈ ਹੁੰਦੀ, ਤੇਰੇ ਵੱਲੋਂ ਮਿਲਦੀ ਸਲਾਹ ਅਤੇ ਮਦਦ ਸਿੱਧੀ ਰੱਬ ਦੇ ਘਰੋਂ ਆ ਰਹੀ ਆ, ਇਸ ਲਈ ਕਿਸੇ ਅਸਫਲਤਾ ਦਾ ਕੋਈ ਚਾਂਨਸ ਨਹੀਂ, ਇੱਕ ਗੱਲ ਹੋਰ ਮਾਂ, ਮੈਨੂੰ ਕਦੇ ਵੀ ਕਿਸੇ ਅਜੀਬ ਜਿਹੇ ਫੈਸਲੇ ਨੂੰ ਲੈਣਾਂ ਪਵੇ ਤਾਂ ਪਹਿਲਾ ਮੈਨੂੰ ਤੁਹਾਡੀ ਇਜਾਜਤ ਲੈਣੀ ਪਵੇਗੀ ਜਾਂ ਫਿਰ ਮੈਨੂੰ ਇਸ ਗੱਲ ਦੀ ਖੁੱਲ ਹੈ ਕਿ ਕਿਸੇ ਵੀ ਸਮੇਂ ਕੋਈ ਵੀ ਫੈਸਲਾ ਲੈ ਸਕਾਂ ?"

ਲਾਡੀ ਇੱਕ ਹੋਰ ਖੁੱਲ ਮਾਂ ਕੋਲੋਂ ਲੈਣੀ ਚਾਹੁੰਦੀ ਸੀ, ਇਸ ਗੱਲ ਨੂੰ ਮੱਦੇ ਨਜਰ ਰੱਖਦੇ ਹੋਏ ਕਿ ਕਦੇ ਕੋਈ ਤਤਕਾਲ ਫੈਸਲਾ ਲੈਣਾਂ ਪਵੇ ਤੇ ਮਾਂ ਕੋਲ ਨਾਂ ਹੋਵੇ ਤਾਂ ਐਸੀ ਹਾਲਤ ਵਿੱਚ ਕੀ ਹੋ ਸਕਦਾ ਆ ।

“ ਜੋ ਤੇਰੀ ਆਤਮਾਂ ਦਾ ਫੈਸਲਾ ਹੋਵੇਗਾ ਉਹ ਮੇਰੇ ਤੋਂ ਬਾਹਰ ਨਹੀਂ ਹੋ ਸਕਦਾ, ਕਿਸੇ ਵੀ ਫੈਸਲੇ ਨੂੰ ਲੈਂਣ ਤੋਂ ਪਹਿਲਾਂ ਸਤਗੁਰੂ ਨੂੰ ਧਿਆਉਣਾਂ ਹੈ ਤੇ ਫਿਰ ਜੋ ਆਤਮਾਂ ਕਹੇ ਉਹ ਮੰਨ ਲੈਣਾਂ ਹੈ, ਤੂੰ ਸਾਰਾ ਜੀਵਨ ਮੇਰੇ ਫੈਸਲਿਆਂ ਨਾਲ ਨਹੀਂ ਬਿਤਾ ਸਕਦੀ, ਮੈਂ ਤੇਰੇ ਕੋਲ ਸਦਾਂ ਨਹੀਂ ਰਹਿਣਾਂ, ਗੁਰੂ ਸਦਾਂ ਨਾਲ ਹੈ, ਬੱਸ ਉਸ ਨੂੰ ਪੁੱਛਣਾਂ ਆ ਤੇ ਖੁਦ ਤੇ ਵਿਸ਼ਵਾਸ਼ ਰੱਖਣਾਂ ਆ ।”
ਏਨੀ ਗੱਲ ਕਹਿ ਕੇ ਕੁਲਵੰਤ ਨੇਂ ਲਾਡੀ ਨੂੰ ਅਜਾਦ ਕਰ ਦਿੱਤਾ, ਲਾਡੀ ਬੱਚਿਆਂ ਵਾਂਗ ਇਸ ਦੇਵੀ ਵਰਗੀ ਮਾਂ ਦੇ ਸੀਨੇ ਨਾਲ ਲੱਗ ਕੇ ਮਮਤਾ ਦੀ ਸ਼ਕਤੀ ਲੈਂਣ ਲੱਗ ਪਈ ।

## ਕਾਂਡ 11

ਹਰਦੇਵ ਅੱਜ ਫਿਰ ਬੂਹੇ ਵੱਲ ਦੇਖ ਰਿਹਾ ਸੀ, ਉਸ ਨੂੰ ਲਗਦਾ ਸੀ ਕਿ ਕਿਸੇ ਵੀ ਪਲ ਲਾਡੀ ਖੁਦ ਜਾ ਉਸ ਦਾ ਕੋਈ ਸੁਨੇਹਾਂ ਆ ਸਕਦਾ ਆ, ਪਰ ਹਰ ਵਾਰ ਨਿਰਾਸ਼ ਮੁੜਦੀ ਨਜਰ ਉਸ ਦੇ ਮਨ ਵਿੱਚ ਸ਼ੰਕਾ ਪੈਦਾ ਕਰ ਰਹੀ ਸੀ ਕਿ ਕਿਧਰੇ ਲਾਡੀ ਉਸ ਨਾਲ ਕੋਈ ਖੇਡ ਤਾਂ ਨਹੀਂ ਖੇਡ ਗਈ ?
ਤੇ ਨਾਲ ਹੀ ਦਿਲ ਵਿੱਚ ਇਸ ਆਪਣੀ ਹੀ ਸੋਚ ਦੇ ਵਿਦਰੋਹ ਵਿੱਚ ਇੱਕ ਜਜਬਾ ਖੜਾ ਹੋ ਜਾਂਦਾ ਸੀ ਤੇ ਕਹਿੰਦਾ ਸੀ, “ਅਸੰਭਵ” “ਐਸਾ ਹੋ ਹੀ ਨਹੀਂ ਸਕਦਾ, ਉਸਦੀ ਕੋਈ ਮਜਬੂਰੀ ਹੋਵੇਗੀ” ਤੇ ਇਸ ਤਰਾਂ ਉਹ ਕਈ ਦਿਨ ਉਡੀਕਦਾ ਰਿਹਾ, ਚੰਨੀ ਆਪਣੇ ਵੀਰ ਦੀ ਬਦਲੀ ਹਾਲਤ ਦੇਖ ਰਹੀ ਸੀ ਪਰ ਸ਼ਰਮ ਦੀ ਮਾਰੀ ਕੁਝ ਪੁੱਛ ਨਹੀਂ ਸੀ ਰਹੀ, ਉਹ ਸੋਚਦੀ ਸੀ ਕਿ ਹੋ ਸਕਦਾ ਆ ਕਿ ਲਾਡੀ ਨੂੰ ਉਸਦਾ ਵੀਰ ਚੰਗਾ ਲੱਗਾ ਹੋਵੇ ਪਰ ਬਾਅਦ ਵਿੱਚ ਘਰ ਦੀ ਗਰੀਬੀ ਦੇਖ ਕੇ ਉਸ ਦਾ ਮਨ ਬਦਲ ਗਿਆ ਹੋਵੇ, ਲਾਡੀ ਨੂੰ ਆਪਣੀ ਭਰਜਾਈ ਦੇ ਰੂਪ ਵਿੱਚ ਦੇਖਣ ਲਈ ਉਹ ਹਰ ਕੁਰਬਾਂਨੀ ਕਰ ਸਕਦੀ ਸੀ, ਪਰ ਜਦੋ ਉਸ ਨੂੰ ਆਪਣੇ ਘਰ ਦੀ ਗਰੀਬੀ ਦਿਸਦੀ ਤਾਂ ਉਸਦਾ ਚਿਹਰਾ ਬੁਝ ਜਾਂਦਾ, ਅੱਜ ਜਦੋਂ ਉਸਦਾ ਵੀਰ ਫਿਰ ਉਦਾਸ ਜਿਹਾ ਬੈਠਾ ਸੀ ਤਾਂ ਉਸ ਕੋਲੋ ਰਹਿ ਨਹੀਂ ਹੋਇਆ ਤੇ ਉਹ ਹਰਦੇਵ ਕੋਲ ਆ ਕੇ ਕਹਿਣ ਲੱਗੀ.........
“ ਵੀਰੇ ਇਸ ਤਰਾਂ ਕੁਝ ਨਹੀਂ ਬਣਨਾਂ, ਕੋਈ ਸੁਨੇਹਾਂ ਭੇਜ ਕੇ ਦੇਖਲਾ”।
“ ਸੁਨੇਹਾਂ ? ਕਿਸਨੂੰ ? ਕਿਓ ?”।
ਹਰਦੇਵ ਸੰਨ ਤੇ ਫਸੇ ਚੋਰ ਵਰਗਾ ਹੋਇਆ ਪਿਆ ਸੀ ।
“ ਮੈਂ ਕੋਈ ਬੱਚੀ ਨਹੀਂ ਵੀਰੇ, ਮੈਂ ਲਾਡੀ ਦੀ ਗੱਲ ਕਰਦੀ ਆਂ, ਉਹ ਤੇਰੇ ਹਰ ਤਰਾਂ ਯੋਗ ਆ, ਤੇ ਮੈਂ ਤੈਨੂੰ ਇਨਾਂ ਉਦਾਸ ਨਹੀਂ ਦੇਖ ਸਕਦੀ ”।
ਚੰਨੀ ਨੇਂ ਬੇਝਿਝਕ ਕਹਿ ਦਿੱਤਾ, ਹਰਦੇਵ ਵੀ ਸਮਝ ਗਿਆ ਸੀ ਕਿ ਹੁਣ ਕਿਸੇ ਗੱਲ ਨੂੰ ਲੁਕੋਣਾਂ ਨਹੀਂ ਚਾਹੀਦਾ ।
“ ਲਾਡੀ ਵੱਲੋਂ ਕੋਈ ਸੁਨੇਹਾਂ ਨਹੀਂ ਆਇਆ, ਇਸ ਲਈ ਮੈਂ ਕੁਝ ਫਿਕਰਮੰਦ ਆਂ”।
ਹਰਦੇਵ ਨੇਂ ਆਪਣੀ ਮੁਸ਼ਕਿਲ ਦੱਸੀ ।

“ ਉਸਦੀ ਕੋਈ ਮਜਬੂਰੀ ਹੋਵੇਗੀ, ਵੀਰੇ ਜੇ ਕਹੇਂ ਤਾਂ ਮੈ ਲਾਡੀ ਨੂੰ ਮਿਲ ਕੇ ਆਵਾਂ ?”
ਚੰਨੀਂ ਨੇਂ ਪੁੱਛ ਹੀ ਲਿਆ , ਉਹ ਖੁਦ ਵੀ ਲਾਡੀ ਨੂੰ ਛੇਤੀ ਦੇਖਣਾਂ ਚਾਹੁੰਦੀ ਸੀ ।
“ ਤੂੰ ਜਾਵੇਗੀ ? ਕੀ ਕਹੇਂਗੀ, ਸਾਡੀ ਉਨਾਂ ਨਾਲ ਕਿਹੜੀ ਆਉਣੀ ਜਾਣੀ ਆਂ ”।
ਹਰਦੇਵ ਚਾਹੁੰਦਾ ਸੀ ਕਿ ਕੋਈ ਉਸਦਾ ਸੁਨੇਹਾਂ ਲੈ ਕੇ ਜਾਵੇ ਪਰ ਚੰਨੀਂ ਦਾ ਜਾਣਾਂ ਉਸ ਨੇਂ ਨਹੀਂ ਸੀ ਸੋਚਿਆ ।
“ ਲੈ ਆਉਣ ਜਾਂਣ ਦੀ ਕਿਹੜੀ ਗੱਲ ਆ, ਜਦੋਂ ਕਿਸੇ ਦੇ ਘਰ ਜਾਵਾਂਗੇ ਤਾਂ ਕੋਈ ਸਾਡੇ ਵੀ ਆਊ, ਨਾਲੇ ਉਹ ਤਾਂ ਸਾਡੇ ਘਰ ਰਾਤ ਵੀ ਰਹਿ ਗਏ ਆ, ਮੈਨੂੰ ਜਾਂਣ ਦੇ ਵੀਰੇ , ਨਾਲੇ ਜੋ ਗੱਲ ਮੈਂ ਲਾਡੀ ਨਾਲ ਕਰ ਸਕਦੀ ਆਂ ਉਹ ਹੋਰ ਕੌਣ ਕਰੇਗਾ ?” ।
ਚੰਨੀਂ ਉਡ ਕੇ ਲਾਡੀ ਕੋਲ ਪਹੁੰਚ ਜਾਣਾਂ ਚਾਹੁੰਦੀ ਸੀ ।
“ ਜੇ ਆਪਾਂ ਚਾਚੇ ਹੁਣਾਂ ਕੋਲੋ ਫੋਨ ਨੰਬਰ ਲੈ ਕੇ ਫੋਨ ਕਰ ਲਈਏ ?”।
ਹਰਦੇਵ ਨੂੰ ਫੋਨ ਕਰਨਾਂ ਅਸਾਨ ਲਗਦਾ ਸੀ ।
“ ਜੋ ਗੱਲ ਮਿਲ ਕੇ ਹੋ ਸਕਦੀ ਆ ਉਹ ਫੋਨ ਤੇ ਨਹੀਂ ਹੋ ਸਕਦੀ, ਨਾਲੇ ਮੈਨੂੰ ਆਈ ਨੂੰ ਦੇਖ ਕੇ ਜੋ ਉਸਦੇ ਚਿਹਰੇ ਤੇ ਭਾਵ ਆਉਣਗੇ ਉਨਾਂ ਨੇਂ ਮੈਨੂੰ ਸਭ ਕੁਝ ਦੱਸ ਦੇਣਾਂ”।
ਚੰਨੀ ਸਮਝਦੀ ਸੀ ਕਿ ਇਸ ਸੰਵੇਦਨਸ਼ੀਲ ਮਸਲੇ ਨੂੰ ਫੋਨ ਰਾਹੀ ਹੱਲ ਨਹੀਂ ਕੀਤਾ ਜਾ ਸਕਦਾ ।
“ ਫੇਰ ਕਦੋਂ ਜਾਣਾਂ ?”। ਹਰਦੇਵ ਸਹਿਮਤ ਹੋ ਗਿਆ ।
“ ਸੂਟ ਬਦਲਣ ਲਈ ਮੈਨੂੰ ਪੰਜ ਮਿੰਟ ਚਾਹੀਦੇ ਆ ਤੇ ਦਸ ਵਾਲੀ ਬੱਸ ਫੜ ਕੇ ਮੈਂ ਦੁਪਹਿਰ ਤੱਕ ਲਾਡੀ ਦੇ ਘਰ ਤੇ ਸ਼ਾਂਮ ਤੱਕ ਮੁੜ ਆਪਣੇ ਵੀਰ ਕੋਲ”।
ਚੰਨੀ ਲਈ ਹਰ ਪਲ ਕੀਮਤੀ ਸੀ, ਹਰਦੇਵ ਉਸ ਦੀ ਬੇਸਬਰੀ ਤੇ ਮਨ ਹੀ ਮਨ ਹੱਸਿਆ ਤੇ ਉਸ ਨੂੰ ਤਿਆਰ ਹੋਂਣ ਲਈ ਕਹਿ ਕੇ ਆਪਣੀ ਮਾਂ ਨੂੰ ਇਹ ਦੱਸਣ ਲੱਗ ਪਿਆ ਕਿ ਚੰਨੀ ਨੇਂ ਆਪਣੀ ਕਿਸੇ ਸਹੇਲੀ ਨੂੰ ਮਿਲਣ ਜਾਣਾਂ ਆ ।

ਉਸਦੇ ਹਿਸਾਬ ਨਾਲ ਇਹ ਇੱਕ ਝੂਠ ਸੀ ਪਰ ਉਸਦਾ ਮੰਨਣਾਂ ਸੀ ਕਿ ਇਸ ਝੂਠ ਨਾਲ ਕਿਸੇ ਦਾ ਕੋਈ ਨੁਕਸਾਂਨ ਨਹੀਂ ਹੋ ਰਿਹਾ ਇਸ ਲਈ ਉਸਨੇ ਆਪਣੇਂ ਮਨ ਤੋਂ ਇਹ ਇਜਾਜਤ ਲੈ ਲਈ ਸੀ ਕਿ ਉਹ ਆਪਣੀ ਮਾਂ ਨਾਲ ਝੂਠ ਬੋਲ ਸਕੇ, ਚੰਨੀ ਨੂੰ ਉਹ ਸਾਈਕਲ ਤੇ ਬਿਠਾ ਕੇ ਬੱਸੇ ਚੜਾਉਣ ਚਲੇ ਗਿਆ, ਚੰਨੀ ਨੂੰ ਬੱਸੇ ਚੜਾ ਕੇ ਉਹ ਜਾਂਦੀ ਬੱਸ ਵੱਲ ਦੇਖਦਾ ਰਿਹਾ, ਹੁਣ ਉਸਨੂੰ ਇੰਤਜਾਰ ਸੀ ਉਸ ਦੇ ਵਾਪਸ ਆਉਣ ਦਾ, ਚੰਨੀ ਅੱਡੇ ਤੋਂ ਰਿਕਸ਼ਾ ਫੜ ਕੇ ਲਾਡੀ ਦੇ ਪਿੰਡ ਵੱਲ ਚੱਲ ਪਈ, ਦੁਪਿਹਰ ਦਾ ਢੇਡ ਵੱਜ ਚੁੱਕਾ ਸੀ, ਚੰਨੀਂ ਧੜਕਦੇ ਦਿਲ ਨਾਲ ਜਦੋ ਲਾਡੀ ਦੇ ਘਰ ਦਾਖਲ ਹੋਈ ਤਾਂ ਘਰ ਕੁਲਵੰਤ ਕੱਲੀ ਸੀ, ਉਸ ਨੇਂ ਚੰਨੀ ਨੂੰ ਪਛਾਂਣ ਲਿਆ ਸੀ ਤੇ ਉਸ ਦੇ ਆਉਣ ਤੇ ਬਹੁਤ ਹੈਰਾਂਨ ਤੇ ਖੁਸ਼ ਵੀ ਹੋਈ ਸੀ, ਉਹ ਸਮਝ ਗਈ ਸੀ ਕਿ ਉਸਨੂੰ ਹਰਦੇਵ ਨੇਂ ਹੀ ਭੇਜਿਆ ਹੋਣਾਂ, ਚੰਨੀ ਇਹ ਸੁਣ ਕੇ ਕਿ ਲਾਡੀ ਕਾਲਜ ਗਈ ਹੈ ਕੁਝ ਉਦਾਸ ਜਿਹੀ ਹੋ ਗਈ ਸੀ, ਉਸਨੇ ਕਾਹਲੀ ਵਿੱਚ ਚੰਨੀ ਦੇ ਕਾਲਜ ਬਾਰੇ ਸੋਚਿਆ ਹੀ ਨਹੀਂ ਸੀ, ਨਹੀਂ ਤਾਂ ਕਾਲਜ ਮਿਲਣਾਂ ਹੋਰ ਵੀ ਅਸਾਂਨ ਸੀ ।

ਉਹ ਹੁਣ ਹਰ ਪਲ ਲਾਡੀ ਨੂੰ ਉਡੀਕ ਰਹੀ ਸੀ, ਪਹਿਲਾਂ ਤਾਂ ਉਸ ਦਾ ਮਨ ਕੀਤਾ ਕਿ ਵਾਪਿਸ ਚਲੀ ਜਾਵੇ ਪਰ ਲਾਡੀ ਨੂੰ ਮਿਲੇ ਬਿਨਾਂ ਵਾਪਸ ਵੀ ਕਿਵੇਂ ਜਾ

ਸਕਦੀ ਸੀ, ਜੇ ਲਾਡੀ ਸਾਢੇ ਚਾਰ ਵਜੇ ਘਰ ਆਉਂਦੀ ਸੀ ਤਾਂ ਉਸ ਤੋਂ ਬਾਅਦ ਚੰਨੀ ਸਮੇਂ ਤੇ ਘਰ ਨਹੀਂ ਸੀ ਪਹੁੰਚ ਸਕਦੀ ਪਰ ਉਹ ਇਹ ਰਿਸਕ ਲੈਂਣ ਲਈ ਵੀ ਤਿਆਰ ਹੋ ਗਈ, ਮਸਾਂ ਕਿਤੇ ਸਾਢੇ ਚਾਰ ਹੋਏ ਤੇ ਲਾਡੀ ਘਰ ਦੇ ਅੰਦਰ ਦਾਖਲ ਹੋਈ, ਚੰਨੀ ਨੂੰ ਆਪਣੇ ਘਰ ਬੈਠੇ ਦੇਖ ਕੇ ਉਸਦੀਆਂ ਖੂਬਸੂਰਤ ਤੇ ਮੋਟੀਆਂ ਅੱਖਾਂ ਹੈਰਾਂਨੀ ਨਾਲ ਹੋਰ ਵੀ ਮੋਟੀਆਂ ਹੋ ਗਈਆਂ ਤੇ ਉਹ ਉਡ ਕੇ ਚੰਨੀ ਦੇ ਕੋਲ ਆ ਗਈ ਤੇ ਇਸ ਤਰਾਂ ਘੁੱਟ ਕੇ ਜੱਫੀ ਪਾ ਲਈ ਜਿਵੇ ਦੋ ਸਹੇਲੀਆਂ ਮੁੱਦਤਾਂ ਬਾਅਦ ਇੱਕ ਦੂਸਰੀ ਨੂੰ ਮਿਲੀਆਂ ਹੋਂਣ, ਕੁਲਵੰਤ ਉਨਾਂ ਨੂੰ ਦੇਖ ਕੇ ਮੁਸਕਰਾ ਰਹੀ ਸੀ, ਕਿੰਨੀ ਹੀ ਦੇਰ ਉਹ ਇੱਕ ਦੂਜੀ ਨੂੰ ਘੁੱਟੀ ਖੜੀਆਂ ਰਹੀਆਂ ।

" ਤੁਸੀਂ ਬੈਠੋ ਮੈਂ ਜਰਾ ਚੌਕੇ ਵਿੱਚ ਕੁਝ ਕਰ ਲਵਾਂ"। ਏਨੀ ਗੱਲ ਕਹਿ ਕੇ ਉਨਾਂ ਨੂੰ ਕੱਲੇ ਬੈਠਣ ਦਾ ਮੌਕਾ ਦੇ ਗਈ ਕੁਲਵੰਤ, ਸਿਆਂਣੀ ਮਾਂ ਜਾਂਣਦੀ ਸੀ ਕਿ ਉਸ ਦੀ ਹਾਜਰੀ ਵਿੱਚ ਉਹ ਖੁੱਲ ਕੇ ਗੱਲ ਨਹੀਂ ਕਰ ਸਕਦੀਆਂ ।

" ਚੰਨੀਂ ਤੈਨੂੰ ਦੇਖ ਕੇ ਜਿੰਨੀ ਮੈਨੂੰ ਹੈਰਾਂਨੀ ਹੋਈ ਉਸਤੋ ਵੱਧ ਖੁਸ਼ੀ ਹੋਈ ਆ "।

ਲਾਡੀ ਹਾਲੇ ਵੀ ਉਸ ਨੂੰ ਘੁੱਟੀ ਬੈਠੀ ਸੀ ।

" ਮੇਰੇ ਵੱਸ ਹੁੰਦਾ ਤਾਂ ਹੁਣ ਤੱਕ ਪਤਾ ਨਹੀਂ ਕਿੰਨੀ ਵਾਰ ਆ ਗਈ ਹੁੰਦੀ, ਜਿਸ ਦਿਨ ਦੀ ਤੂੰ ਆਈ ਹੈ ਸਾਰਾ ਪਿੰਡ ਉਦਾਸ ਹੋ ਗਿਆ"।

ਚੰਨੀਂ ਨੇਂ ਉਹਦਾ ਹੱਥ ਫੜ ਕੇ ਕਿਹਾ ।

" ਸਾਰਾ ਪਿੰਡ ਕਿ ਤੇਰਾ ਵੀਰ "।

ਸ਼ਰਾਰਤ ਨਾਲ ਭਰ ਗਈਆਂ ਸਨ ਸੋਹਣੀਆਂ ਅੱਖਾਂ ।

" ਉਦਾਸ ਤਾਂ ਸਾਰਾ ਪਿੰਡ ਹੋ ਗਿਆ ਪਰ ਮੇਰੇ ਵੀਰ ਦੀ ਦਸ਼ਾ ਉਦਾਸੀ ਤੋਂ ਬਹੁਤ ਦੂਰ ਦੀ ਆ, ਪਰਸੋਂ ਪੱਠਿਆਂ ਦੀ ਭਰੀ ਲੈ ਕੇ ਸੋਚਾਂ ਸੋਚਦਾ ਆਪਣੇ ਘਰ ਦਾ ਬੂਹਾ ਲੰਘ ਗਿਆ, ਮੈਂ ਪਿੱਛਿਓ ਵਾਜ ਮਾਰੀ ਤੇ ਸ਼ਰਮਿੰਦਾ ਹੋਇਆ ਮੇਰੇ ਨਾਲ ਅੱਖ ਨਾਂ ਮਿਲਾਵੇ"।

ਚੰਨੀਂ ਨੇਂ ਦੱਸਿਆ ਤਾਂ ਲਾਡੀ ਦਾ ਹਾਸਾ ਨਿਕਲ ਗਿਆ ਤੇ ਕੁਝ ਹੀ ਪਲਾਂ ਬਾਅਦ ਚਿਹਰੇ ਤੇ ਵੇਦਨਾਂ ਦੇ ਬੱਦਲ ਮੰਡਰਾਉਣ ਲੱਗ ਪਏ, ਹਰਦੇਵ ਦੀ ਇਸ ਦਸ਼ਾ ਬਾਰੇ ਸੁਣ ਕੇ ਉਹ ਵੀ ਉਦਾਸ ਹੋ ਗਈ ਸੀ ।

" ਉਹ, ਮੈਂ ਸ਼ਰਮਿੰਦਾ ਆਂ, ਵਿਆਹ ਤੋਂ ਆ ਕੇ ਅਸੀਂ ਦੀਦੀ ਹੁਣਾਂ ਦੇ ਵਿਆਹ ਵਿੱਚ ਰੁੱਝ ਗਏ ਤੇ ਹੁਣ ਕੁਝ ਸਮਾਂ ਸੀ ਤੇ ਸਾਡੇ ਪਿੰਡ ਦੀ ਇੱਕ ਬਹੂ ਦਾ ਕੇਸ ਸੀ, ਕੁਝ ਉਹਦੇ ਵਿੱਚ ਉਲਝੀ ਰਹੀ, ਮੇਰੀ ਗਲਤੀ ਆ ਕਿ ਆਉਣ ਲੱਗੀ ਤੁਹਾਡਾ ਫੋਨ ਨੰਬਰ ਵੀ ਨਹੀਂ ਲੈ ਕੇ ਆਈ, ਵੈਸੇ ਮੈਂ ਤੇ ਮੰਮੀ ਅੱਜ ਭਲਕ ਆਉਣ ਹੀ ਵਾਲੀਆਂ ਸੀ "।

ਲਾਡੀ ਨੇਂ ਕਿਹਾ, ਉਹ ਸਮਝ ਰਹੀ ਸੀ ਕਿ ਐਨੇ ਦਿਨ ਹਰਦੇਵ ਨੇ ਇਸ ਦੋਚਿੱਤੀ ਵਿੱਚ ਕਿਵੇ ਲੰਘਾਏ ਹੋਂਣਗੇ ।

" ਮੇਰੇ ਵੀਰ ਹੀਰਾ ਆ ਲਾਡੀ, ਪਰ ਸਾਡੀ ਗਰੀਬੀ......।"

ਚੰਨੀ ਕੁਝ ਕਹਿਣ ਹੀ ਲੱਗੀ ਸੀ ਕਿ ਲਾਡੀ ਨੇਂ ਉਸਨੂੰ ਚੁੱਪ ਕਰਾ ਦਿੱਤਾ ਤੇ ਕਹਿਣ ਲੱਗੀ ।

" ਜੇ ਤੇਰਾ ਵੀਰ ਹੀਰਾ ਆ ਤਾਂ ਫਿਰ ਉਹ ਗਰੀਬ ਕਿਵੇਂ ਹੋਇਆ ? ਪਰਖਣ ਵਾਲੇ ਪਰਖ ਵੀ ਗਏ, ਦਿਲ ਵਿੱਚ ਵੀ ਵਸਾ ਲਿਆ ਤੇ ਮੁਹੱਬਤ ਦੀ ਚੇਂਨ ਵਿੱਚ ਪਰੋ ਕੇ ਸੀਨੇ ਨਾਲ ਵੀ ਲਾ ਲਿਆ"।

ਪਰੇਮ ਦਾ ਹੜ ਅੱਖਾਂ ਵਿੱਚ ਠਾਠਾਂ ਮਾਰ ਉਠਿਆ ।

“ ਸੱਚੀ……???”। ਪੂਰੇ ਜੋਰ ਨਾਲ ਘੁੱਟ ਲਿਆ ਚੰਨੀਂ ਨੇਂ ਲਾਡੀ ਨੂੰ ।
“ ਦੇਖ ਮੇਰੀਆਂ ਅੱਖਾ ਵਿੱਚ ਆਪਣੇ ਵੀਰ ਦੀ ਤਸਵੀਰ”।
ਕਹਿ ਕੇ ਲਾਡੀ ਨੇ ਚੰਨੀ ਨੂੰ ਪੂਰਾ ਯਕੀਂਨ ਦਿਵਾ ਦਿੱਤਾ, ਚੰਨੀਂ ਆਪਣੇ ਜੀਵਨ ਦੇ ਕੁੱਲ ਸਮੇਂ ਵਿੱਚ ਵੀ ਐਨੀਂ ਖੁਸ਼ ਨਹੀਂ ਸੀ ਹੋਈ ਜਿੰਨੀ ਕਿ ਇਨਾਂ ਕੁਝ ਮਿੰਟਾਂ ਵਿੱਚ, ਉਸਦੇ ਕੋਮਲ ਮਨ ਕੋਲੋਂ ਇਹ ਝਾਲ ਝੱਲ ਨਹੀਂ ਹੋਈ ਤੇ ਅੱਖਾਂ ਨੇ ਬਰਸਾਤ ਸ਼ੁਰੂ ਕਰ ਦਿੱਤੀ, ਉਹ ਇਹ ਵੀ ਭੁੱਲ ਗਈ ਸੀ ਕਿ ਜੇ ਲਾਡੀ ਦੀ ਮਾਂ ਇਹ ਦੇਖ ਲੈਂਦੀ ਤਾਂ ਕੀ ਕਹਿੰਦੀ ।
ਲਾਡੀ ਨੂੰ ਪਤਾ ਸੀ ਕਿ ਚੰਨੀ ਕੋਲੋ ਇਹ ਖੁਸ਼ੀ ਸਹਾਰ ਨਹੀਂ ਹੋ ਰਹੀ, ਉਸ ਨੇ ਚੰਨੀ ਨੂੰ ਬੁੱਕਲ ਵਿੱਚ ਲੈ ਲਿਆ, ਕੁਲਵੰਤ ਚੋਰ ਅੱਖ ਨਾਲ ਸਭ ਕੁਝ ਦੇਖ ਰਹੀ ਸੀ ਪਰ ਉਹ ਜਾਂਣਦੀ ਸੀ ਕਿ ਲਾਡੀ ਨੇਂ ਸਭ ਸੰਭਾਲ ਲੈਣਾਂ ਆ, ਉਹ ਸਗੋਂ ਚੌਂਕੇ ਵਿੱਚੋ ਉਠ ਕੇ ਅੰਦਰ ਚਲੀ ਗਈ, ਕੁਝ ਦੇਰ ਬਾਅਦ ਚੰਨੀਂ ਕੁਝ ਨਾਰਮਲ ਹੋਈ ।
“ ਜੇ ਕੁਝ ਹਿੰਮਤ ਹੈ ਤਾਂ ਕੁਝ ਹੋਰ ਦੱਸਾਂ ਜਾਂ ਹਾਲੇ ਹੋਰ ਰੋਣਾਂ ਆਂ ?”।
ਲਾਡੀ ਆਪਣੀ ਹੋਣ ਵਾਲੀ ਨਣਾਂਨ ਦੀ ਇਸ ਹਾਲਤ ਦਾ ਅਨੰਦ ਵੀ ਲੈ ਰਹੀ ਸੀ ਤੇ ਉਸ ਦੇ ਪਰੇਂਮ ਦੇ ਸਦਕੇ ਵੀ ਜਾ ਰਹੀ ਸੀ ।
“ ਨਹੀਂ, ਮੈਂ ਹੁਣ ਕਾਇਮ ਆਂ, ਜਲਦੀ ਕੁਝ ਹੋਰ ਵੀ ਦੱਸੋ”।
ਚੰਨੀ ਦਾ ਦਿਲ ਇੱਕ ਅਣਜਾਂਣੀ ਖੁਸ਼ੀ ਵਿੱਚ ਸਪੀਡ ਵਧਾ ਰਿਹਾ ਸੀ ।
“ ਸਾਡਾ ਵਿਚੋਲਾ ਕੌਣ ਬਣੂ ?” ।
ਲਾਡੀ ਨੇਂ ਅਸਲੀ ਗੱਲ ਕਿਸ਼ਤਾਂ ਵਿੱਚ ਦੱਸਣੀ ਸ਼ੁਰੂ ਕੀਤੀ ।
“ ਭੂਆ ਸਹਿਮਤ ਆ……???”।
ਚੰਨੀਂ ਦੇ ਤੌਰ ਚੁੱਕੇ ਗਏ, ਉਹ ਤਾਂ ਸਿਰਫ ਨਿੱਕੀ ਜਿਹੀ ਆਸ ਲੈ ਕੇ ਹੀ ਆਈ ਸੀ ਪਰ ਏਥੇ ਤਾਂ ਬਿਨ ਪਾਇਆਂ ਲਾਟਰੀ ਨਿਕਲ ਰਹੀ ਸੀ, ਲਾਡੀ ਨੇ ਹਾਂ ਵਿੱਚ ਸਿਰ ਹਿਲਾਇਆ ਤੇ ਚੰਨੀਂ ਦੇ ਅੱਖਾਂ ਦੇ ਮੋਤੀ ਫੇਰ ਵਹਿਣ ਲੱਗ ਪਏ, ਉਹ ਉਡ ਕੇ ਵੀਰ ਕੋਲ ਪਹੁੰਚ ਜਾਣਾਂ ਚਾਹੁੰਦੀ ਸੀ ਤੇ ਉਸਨੂੰ ਦੱਸਣਾਂ ਚਾਹੁੰਦੀ ਸੀ, ਏਨੇਂ ਨੂੰ ਕੁਲਵੰਤ ਵੀ ਕੋਲ ਆ ਗਈ, ਲਾਡੀ ਨੇਂ ਉਸ ਨੂੰ ਇਸ਼ਾਰੇ ਨਾਲ ਕੋਲ ਆਉਣ ਦੀ ਬੇਨਤੀ ਕੀਤੀ ਸੀ, ਚੰਨੀਂ ਸੁਭਕਦੀ ਕੁਲਵੰਤ ਦੇ ਗਲ ਜਾ ਲੱਗੀ, ਕੁਲਵੰਤ ਜਿਵੇਂ ਜਿਵੇਂ ਉਸਦੇ ਸਿਰ ਤੇ ਹੱਥ ਫੇਰ ਰਹੀ ਸੀ, ਚੰਨੀ ਦੀ ਗਲਵੱਕੜੀ ਉਨੀ ਹੀ ਘੁੱਟਵੀਂ ਹੋਈ ਜਾ ਰਹੀ ਸੀ, ਕੁਲਵੰਤ ਉਸਦੇ ਅੰਦਰਲਾ ਪਰੇਂਮ ਅਤੇ ਧੰਨਵਾਦ ਦਾ ਭਾਵ ਮਹਿਸੂਸ ਕਰ ਰਹੀ ਸੀ, ਕਾਫੀ ਦੇਰ ਬਾਅਦ ਚੰਨੀ ਸੰਭਲੀ ਤੇ ਮੂੰਹ ਹਨੇਰਾ ਹੁੰਦਾ ਦੇਖ ਕੇ ਉਸ ਨੂੰ ਸਮੇਂ ਦਾ ਖਿਆਲ ਆਇਆ ।
“ ਮੈਨੂੰ ਤਾਂ ਹੁਣ ਤੱਕ ਘਰ ਪਹੁੰਚ ਜਾਣਾਂ ਚਾਹੀਦਾ ਸੀ, ਮੈਂ ਬਹੁਤ ਲੇਟ ਹੋ ਗਈ ਆ, ਵੀਰ ਤੇ ਮਾਂ ਉਡੀਕਦੇ ਹੋਣੇ ਆਂ”।
ਚੰਨੀ ਦੀ ਅਵਾਜ ਵਿੱਚ ਹੁਣ ਘਬਰਾਹਟ ਵੀ ਸ਼ਾਮਲ ਸੀ ।
“ ਹੁਣ ਕੋਈ ਜਾਂਣ ਦਾ ਵਕਤ ਨਹੀਂ, ਆਪਾਂ ਘਰ ਫੋਨ ਕਰ ਕੇ ਦੱਸ ਦਿੰਨੇ ਆਂ, ਹੁਣ ਤੂੰ ਸਵੇਰ ਨੂੰ ਜਾਵੀ, ਆਪਣੇ ਘਰ ਆਈ ਆਂ ਕਿਤੇ ਕਥਾਰੇ ਨਹੀਂ ਆਈ, ਲਾਡੀ ਲਿਆ ਕੁੜੀ ਨੂੰ ਫੋਨ ਦੇ ਘਰ ਦੱਸ ਦੇਵੇ, ਜਿਆਦਾ ਗੱਲ ਹੋਈ ਤਾਂ ਮੇਰੀ ਗੱਲ ਕਰਾ ਦੇਵੀਂ”।
ਏਨੀਂ ਗੱਲ ਕਹਿ ਕੁਲਵੰਤ ਨੇਂ ਚੰਨੀ ਦੇ ਜਾਂਣ ਦੇ ਸਾਰੇ ਰਾਹ ਬੰਦ ਕਰ ਦਿੱਤੇ ।

ਚੰਨੀ ਨੇਂ ਲਾਡੀ ਦੇ ਮੋਬਾਈਲ ਤੋਂ ਫੋਨ ਤੋਂ ਹਰਦੇਵ ਦਾ ਨੰਬਰ ਮਿਲਾਇਆ, ਹਾਲੇ ਰਿੰਗ ਜਾ ਹੀ ਰਹੀ ਸੀ ਕਿ ਲਾਡੀ ਨੇਂ ਫੋਂਨ ਫੜ ਲਿਆ ਤੇ ਇਸ਼ਾਰੇ ਨਾਲ ਕਹਿਣ ਲੱਗੀ ਕਿ ਉਹ ਗੱਲ ਕਰੇਗੀ, ਕੁਲਵੰਤ ਅੰਦਰ ਜਾ ਚੁੱਕੀ ਸੀ ।

" ਹੈਲੋ "। ਹਰਦੇਵ ਦੀ ਅਵਾਜ ।

" ਹੈਲੋ ਜੀ, ਨਾਂਮ ਦੱਸਾਂ ਜਾਂ ਪਤਾ ਲੱਗ ਗਿਆ "।

ਬਹੁਤ ਹੀ ਮਧੁਰ ਅਵਾਜ ਸੀ, ਪਿਆਰੇ ਨਾਲ ਫੋਨ ਤੇ ਪਹਿਲੀ ਵਾਰ ਗੱਲ ਹੋ ਰਹੀ ਸੀ ।

" ਗੁੱਝੀ ਹੀਰ ਰਹੇ ਨਾਂ, ਮੇਰੀ ਵਿੱਚ ਹਜਾਰਾਂ ਚੋ……"।

ਹਰਦੇਵ ਨੇਂ ਬਹੁਤ ਹੀ ਲੈਅ ਵਿੱਚ ਮਾਣਕ ਦੀ ਕਲੀ ਦੀ ਇੱਕ ਲਾਈਨ ਗਾਈ, ਲਾਡੀ ਦੀ ਅਵਾਜ ਨੂੰ ਉਹ ਕਿਵੇਂ ਨਾਂ ਪਛਾਂਣਦਾ, ਜਿਹੜੀ ਹਰ ਵੇਲੇ ਕੰਨਾਂ ਵਿੱਚ ਗੂੰਜਦੀ ਰਹਿੰਦੀ ਸੀ ।

" ਸਦਕੇ ਜਾਵਾਂ ਪੰਜਾਂ ਪੀਰਾਂ ਦੇ ਜਿਨਾਂ ਤਖਤ ਹਜਾਰਾ ਮੇਰੇ ਨਾਂਮ ਕਰ ਦਿੱਤਾ"।

ਲਾਡੀ ਦਾ ਉਸੇ ਟੋਨ ਵਿੱਚ ਜਵਾਬ ।

" ਕੰਨਾਂ ਵਿੱਚ ਘੁਲਦੇ ਇਸ ਸ਼ਹਿਦ ਲਈ ਬਹੁਤ ਉਡੀਕ ਕਰਵਾਈ ਸਰਕਾਰ ਨੇਂ "।

ਹਲਕਾ ਜਿਹਾ ਗਿਲਾ ਸੀ ਹਰਦੇਵ ਦੀ ਅਵਾਜ ਵਿੱਚ ।

" ਐਸਾ ਗੁਨਾਹ ਫੇਰ ਕਦੇ ਨਹੀਂ ਹੋਵੇਗਾ"।

ਸੰਖੇਪ ਤੇ ਫੈਸਲਾਕੁਨ ਜਵਾਬ ਲਾਡੀ ਦਾ ।

" ਇੱਕ ਬੇਨਤੀ ਆ ਜੀ, ਮੇਰੀ ਨਣਦ ਪਹਿਲੀ ਵਾਰ ਮੇਰੇ ਘਰ ਆਈ ਆ, ਅੱਜ ਦੀ ਰਾਤ ਕੋਲ ਰੱਖ ਲਵਾਂ ?"

ਇਹ ਰੱਬੀ ਸ਼ਬਦ ਸਨ ਜੋ ਲਾਡੀ ਦੇ ਮੂੰਹੋ ਚਮੇਲੀ ਦੇ ਫੁੱਲ ਬਣ ਕੇ ਨਿਕਲ ਰਹੇ ਸਨ ਤੇ ਤੀਹ ਕਿਲੋਮੀਟਰ ਦੂਰ ਖੜੇ ਹਰਦੇਵ ਦੀ ਰੂਹ ਨੂੰ ਮਹਿਕਾ ਰਹੇ ਸਨ ।

" ਮੈਂ ਕਿਤੇ ਪਾਗਲ ਤਾਂ ਨਹੀ, ਹੋ ਗਿਆ ? ਮੈ ਜੋ ਸੁਣਿਆ ਉਹ ਮੇਰਾ ਵਹਿਮ ਤਾਂ ਨਹੀਂ ?"।

ਹਰਦੇਵ ਐਸੀ ਗੱਲ ਦੀ ਕਲਪਨਾਂ ਵੀ ਨਹੀਂ ਸੀ ਕਰ ਸਕਦਾ, ਘਰ ਦੀ ਗਰੀਬੀ ਨੇਂ ਉਸ ਦੇ ਮਨ ਵਿੱਚ ਇਹ ਗੱਲ ਬੈਠਾ ਦਿੱਤੀ ਸੀ ਕਿਸੇ ਚੰਗੇ ਘਰ ਦੀ ਕੁੜੀ ਉਸਨੂੰ ਜੀਵਨ ਸਾਥੀ ਨਹੀਂ ਬਣਾਵੇਗੀ ਤੇ ਉਹ ਵੀ ਲਾਡੀ ਵਰਗੀ ਜਬਰਦਸਤ ਕੁੜੀ ?

ਤੇ ਹੁਣ ਜਦ ਉਹ ਲਾਡੀ ਦੇ ਮੂਹੋਂ ਇਹ ਸ਼ਬਦ ਸੁਣ ਰਿਹਾ ਸੀ ਤਾਂ ਯਕੀਂਨ ਨਹੀਂ ਸੀ ਕਰ ਪਾ ਰਿਹਾ ਕਿ ਐਸਾ ਟੀਸੀ ਦਾ ਬੇਰ ਉਸਦੀ ਝੋਲੀ ਬਿਨਾਂ ਮਿਹਨਤ ਆ ਡਿੱਗੇਗਾ ?

ਜਿਸ ਕੰਮ ਨੂੰ ਇਨਸਾਂਨ ਅਸੰਭਵ ਸਮਝਦਾ ਹੋਵੇ ਤੇ ਉਹ ਕੰਮ ਬਿਨਾਂ ਕਿਸੇ ਮਿਹਨਤ ਦੇ ਹੀ ਹੋ ਜਾਵੇ ਤਾਂ ਇਨਸਾਂਨ ਨੂੰ ਜਬਰਦਸਤ ਧੱਕਾ ਲਗਦਾ ਆ, ਐਸੇ ਹੀ ਧੱਕੇ ਦਾ ਸ਼ਿਕਾਰ ਇਸ ਵੇਲੇ ਹਰਦੇਵ ਹੋ ਰਿਹਾ ਸੀ ।

" ਕੀ ਗੱਲ ਜੀ, ਜਵਾਂਨੀ ਵਿੱਚ ਹੀ ਬੋਲੇ ਹੋਈ ਜਾ ਰਹੇ ਓ, ਆਪਣੀ ਐਨੀਂ ਪਿਆਰੀ ਨਣਦ ਨੂੰ ਨਣਦ ਨਹੀਂ ਕਹਾਂਗੀ ਤਾਂ ਹੋਰ ਕੀ ਕਹਾਂ ? ਹੁਣ ਕੁਝ ਠੀਕ ਸੁਣਾਈ ਦਿੱਤਾ ਜਾਂ ਮੈਨੂੰ ਕੁਝ ਗਵਾਹ ਪੇਸ਼ ਕਰਨੇਂ ਪੈਂਣਗੇ ?"।

ਹੈਰਾਂਨ ਹੋਏ ਹਰਦੇਵ ਨੂੰ ਹੁਣ ਇਹ ਪਤਾ ਲੱਗ ਗਿਆ ਸੀ ਕਿ ਜੋ ਕੁਝ ਵੀ ਉਹ ਸੁਣ ਰਿਹਾ ਹੈ ਉਹ ਵਹਿਮ ਨਹੀਂ, ਤੇ ਜੇ ਲਾਡੀ ਵਰਗੀ ਜਿੰਮੇਦਾਰ ਕੁੜੀ ਇਹ ਗੱਲ ਕਹਿ ਰਹੀ ਹੈ ਤਾਂ ਇਸ ਦੀ ਸੱਚਾਈ ਵਿੱਚ ਕੋਈ ਸ਼ੱਕ ਨਹੀ ਹੋ ਸਕਦਾ, ਅਸਮਾਂਨ ਵੱਲ ਮੂੰਹ ਕਰ ਕੇ ਭਰੀਆਂ

ਅੱਖਾਂ ਨਾਲ ਖਾਮੋਸ਼ ਧੰਨਵਾਦ ਕਰ ਰਿਹਾ ਸੀ ਇਹ ਗਰੀਬ ਗੱਭਰੂ ਆਪਣੇਂ ਸਿਰਜਣਹਾਰ ਦਾ, ਇੱਕ ਮੁਟਿਆਰ ਦੇ ਇਹਨਾਂ ਸ਼ਬਦਾਂ ਨੇਂ ਉਸ ਦਾ ਜੀਵਨ ਇੱਕ ਪਲ ਵਿੱਚ ਹੀ ਬਦਲ ਦਿੱਤਾ ਸੀ, ਉਸ ਨੂੰ ਆਪਣਾਂ ਆਪ ਅਸਮਾਂਨ ਵਿੱਚ ਉਡਦਾ ਪਰਤੀਤ ਹੋ ਰਿਹਾ ਸੀ, ਐਸਾ ਜਜਬਾਤੀ ਤੇ ਆਨੰਦਿਤ ਪਲ ਉਸਦੇ ਜੀਵਨ ਵਿੱਚ ਪਹਿਲੀ ਵਾਰ ਆਇਆ ਸੀ, ਕੀ ਇਹ ਸਵਰਗੀ ਜੀਵਨ ਦੀ ਸ਼ੁਰੂਆਤ ਹੈ ?
ਕੀ ਉਸਦੇ ਕਰਮ ਐਨੇ ਬਲਸ਼ਾਲੀ ਹਨ ਜੋ ਲਾਡੀ ਵਰਗੀ ਚੰਡੀ ਦੀ ਦੇਵੀ ਉਸਦੀ ਸਾਥਣ ਬਣ ਰਹੀ ਹੈ ? ਇਹ ਖਿਆਲ ਉਸਦੇ ਮਨ ਵਿੱਚ ਦੀ ਵਿਚਰ ਰਹੇ ਸਨ ।
"ਜਨਾਬ ਦਾ ਜਵਾਬ ਉਡੀਕਿਆ ਜਾ ਰਿਹਾ ਹੈ ਜੀ, ਕੀ ਹੁਕਮ ਹੈ ? ਕਹੋ ਤਾਂ ਹੁਣੇ ਛੱਡਣ ਆ ਜਾਵਾਂ ?"। ਲਾਡੀ ਨੇਂ ਦੂਜੇ ਬੰਨੇ ਦੀ ਖਾਮੋਸ਼ੀ ਨੂੰ ਤੋੜਿਆ ।
" ਮੈਂ ਹੁਕਮ ਦੇਣ ਦੀ ਸਥਿਤੀ ਵਿੱਚ ਨਹੀਂ, ਬੱਸ ਸਦਕੇ ਜਾ ਸਕਦਾ ਆਂ ਤੁਹਾਡੀ ਇਸ ਮੰਗ ਦੇ, ਜੇ ਇਹ ਤੁਹਾਡੀ ਨਣਦ ਹੈ ਤਾਂ ਫਿਰ ਪੁੱਛਦੇ ਕਿਓ ਹੋ, ਜੋ ਤੁਹਾਡਾ ਆ ਉਸ ਨੂੰ ਜਿੰਨਾ ਚਿਰ ਮਰਜੀ ਕੋਲ ਰੱਖੋ, ਪਰ ਮੈਨੂੰ ਇਹ ਵੀ ਦੱਸ ਦੇਵੋ ਕਿ ਅੱਜ ਮੈਂ ਨੀਂਦ ਦੀਆਂ ਕਿੰਨੀਆਂ ਕੁ ਗੋਲੀਆਂ ਖਾਵਾਂ ?"।
ਹਰਦੇਵ ਜਾਂਣਦਾ ਸੀ ਕਿ ਅੱਜ ਕੁਝ ਵੀ ਹੋ ਜਾਵੇ ਨੀਂਦ ਨੇੜੇ ਨਹੀਂ ਫਟਕ ਸਕਦੀ ।
" ਕੋਈ ਗੋਲੀ ਨਾਂ ਖਾਇਓ, ਏਧਰ ਵੀ ਕਿਹੜਾ ਅੱਜ ਕਿਸੇ ਨੇਂ ਸੌਣਾਂ ਆ, ਇਕੱਠੇ ਹੀ ਜਗਰਾਤਾ ਕਰਦੇ ਆਂ, ਤੁਸੀ ਅੱਜ ਕੋਈ ਸੋਹਣੀ ਜਿਹੀ ਕਵਿਤਾ ਲਿਖਿਓ ਤੇ ਜਦੋ ਅਸੀਂ ਕਿਤੇ ਮਿਲ ਬੈਠਾਗੇ ਤਾਂ ਫਿਰ ਸੁਣਾਇਓ "।
ਲਾਡੀ ਨੂੰ ਅਹਿਸਾਸ ਸੀ ਕਿ ਅੱਜ ਹਰਦੇਵ ਦੀ ਅੱਖ ਨਹੀਂ ਲੱਗਣੀ ।
" ਜੋ ਹੁਕਮ, ਪਰ ਜਿੰਨੀ ਛੇਤੀ ਹੋ ਸਕੇ ਮੇਰੇ ਪਿੰਡ ਨੂੰ ਫਿਰ ਭਾਗ ਲਾਇਓ, ਹੁਣ ਹੋਰ ਉਡੀਕ ਨਹੀਂ ਹੁੰਦੀ "। ਹਰਦੇਵ ਦਾ ਸਬਰ ਜਵਾਬ ਦੇ ਰਿਹਾ ਸੀ ।
" ਬੰਨੋਂ ਆਪਣੇਂ ਮਨ ਨੂੰ, ਸਹਿਜ ਪੱਕੇ ਸੋ ਮੀਠਾ ਹੋਇ, ਇਸ ਪਰੇਮ ਨੂੰ ਐਨਾਂ ਚਰਮ ਸੀਮਾਂ ਤੱਕ ਪਹੁੰਚਣ ਦਿਓ ਕਿ ਜਦੋਂ ਸਾਡਾ ਮੇਲ ਹੋਵੇ ਬੱਸ ਅਸੀਂ ਮੁੱਕ ਜਾਈਏ ਤੇ ਸਿਰਫ ਪਰੇਮ ਰਹਿ ਜਾਵੇ, ਹੁਣ ਇਜਾਜਤ ਦੇਵੋ, ਇੱਕ ਘੁੱਟਵੀਂ ਗੱਲਵੱਕੜੀ ਪਰਵਾਂਨ ਕਰੋ, ਜਲਦੀ ਮਿਲਦੇ ਆਂ"।
ਏਨੀਂ ਗੱਲ ਕਹਿ ਕੇ ਲਾਡੀ ਨੇਂ ਫੋਨ ਬੰਦ ਕਰ ਦਿੱਤਾ, ਹਰਦੇਵ ਚੰਨੀ ਨੂੰ ਬੱਸ ਅੱਡੇ ਤੇ ਉਡੀਕਦਾ ਹੀ ਸੀ ਕਿ ਲਾਡੀ ਦਾ ਫੋਨ ਆ ਗਿਆ, ਹੁਣ ਉਸ ਦੇ ਹੱਥ ਵਿੱਚ ਡਿਸਕਨੈਕਟ ਹੋਇਆ ਫੋਂਨ ਫੜਿਆ ਹੋਇਆ ਸੀ ਤੇ ਉਸ ਦਾ ਮਨ ਬੜੀ ਸ਼ਿੱਦਤ ਨਾਲ ਲਾਡੀ ਦੇ ਕੁਝ ਹੋਰ ਬੋਲ ਸੁਣਨ ਲਈ ਤੜਪ ਰਿਹਾ ਸੀ, ਇਹ ਸਧਾਰਨ ਜਿਹਾ ਬੱਸ ਅੱਡਾ ਉਹਦੇ ਲਈ ਤੀਰਥ ਬਣ ਗਿਆ ਸੀ, ਇਸ ਜਗਾ ਤੇ ਉਹ ਬਹੁਤ ਵਾਰ ਖੜਾ ਹੋਇਆ ਸੀ ਤੇ ਇਸ ਜਗਾ ਵਿੱਚ ਕੁਝ ਵੀ ਖਾਸ ਨਹੀਂ ਸੀ, ਅੱਜ ਉਸਦੇ ਡਾਵਾਂਡੋਲ ਪਰੇਮ ਨੂੰ ਪਰਬਤ ਵਰਗੀ ਮਜਬੂਤੀ ਮਿਲ ਗਈ ਸੀ, ਉਸ ਨੂੰ ਆਪਣਾਂ ਕੱਦ ਹਿਮਾਲੀਆਂ ਤੋ ਵੱਡਾ ਜਾਪਦਾ ਸੀ, ਕਿੰਨੀ ਹੀ ਦੇਰ ਉਹ ਉਥੇ ਹੀ ਖੁਸ਼ੀ ਵਿੱਚ ਝੂੰਮਦਾ ਰਿਹਾ, ਹੁਣ ਜਦ ਉਹ ਘਰ ਨੂੰ ਜਾ ਰਿਹਾ ਸੀ ਤਾਂ ਸਾਈਕਲ ਦੇ ਚੱਲਣ ਦੀ ਅਵਾਜ ਵੀ ਕਿਸੇ ਮੁਰਲੀ ਦੀ ਮਿੱਠੀ ਧੁਨ ਵਰਗੀ ਲਗਦੀ ਸੀ, ਸ਼ਾਂਮ ਹੋ ਰਹੀ ਸੀ ਪਰ ਹਰਦੇਵ ਲਈ ਸੂਰਜ ਉਦੈ ਹੋ ਰਿਹਾ ਸੀ, ਘਰ ਦੀ ਦਹਿਲੀਜ ਤੇ

ਪੈਰ ਰੱਖਦੇ ਹੀ ਉਸ ਨੂੰ ਜਾਪਿਆ ਜਿਵੇ ਲਾਡੀ ਸੂਹੇ ਜੋੜੇ ਵਿੱਚ ਪੈਰਾਂ ਵਿੱਚ ਪੰਜੇਬਾਂ ਪਾਈ ਉਸਦੇ ਵਿਹੜੇ ਵਿੱਚ ਧਮਾਲਾਂ ਪਾਉਦੀ ਫਿਰਦੀ ਹੋਵੇ ।

ਏਧਰ ਲਾਡੀ , ਗੁਰਮੀਤ ਤੇ ਚੰਨੀਂ ਪਹਿਰ ਦੇ ਤੜਕੇ ਤੱਕ ਗੱਲਾਂ ਕਰਦੀਆਂ ਰਹੀਆਂ, ਜਦੋਂ ਲੋਕਾਂ ਦੇ ਉਠਣ ਦਾ ਵੇਲਾ ਹੋਇਆ ਸੀ ਉਸ ਵੇਲੇ ਉਹ ਇੱਕੋ ਬੈਡ ਤੇ ਟੇਢੀਆਂ ਮੇਢੀਆਂ ਪਈਆਂ ਸਨ, ਕੁਲਵੰਤ ਉੱਠ ਕੇ ਉਨਾਂ ਤੇ ਰਜਾਈ ਦੇ ਰਹੀ ਸੀ ਤੇ ਨਾਲੇ ਉਨਾਂ ਦਾ ਪਰੇਂਮ ਦੇਖ ਕੇ ਖੁਸ਼ ਹੋ ਰਹੀ ਸੀ ।

ਦੂਜੇ ਦਿਨ ਭਰੀਆਂ ਅੱਖਾਂ ਨਾਲ ਚੰਨੀ ਵਿਦਾ ਹੋ ਗਈ, ਉਹ ਲਾਡੀ ਨੂੰ ਛੇਤੀ ਆਉਣ ਦੀ ਵਾਰ ਵਾਰ ਤਾਕੀਦ ਕਰਦੀ ਗਈ ਸੀ ।

ਅੱਜ ਲਾਡੀ ਨੇਂ ਵੀ ਇੱਕ ਖਾਸ ਕੰਮ ਕਰਨਾਂ ਸੀ, ਉਸਨੇ ਸੁਖਦੇਵ ਨੂੰ ਸ਼ਹਿਰ ਮਿਲਣ ਲਈ ਕਹਿ ਦਿੱਤਾ ਸੀ, ਸੁਖਦੇਵ ਮਿਥੇ ਸਮੇਂ ਤੇ ਕਚਿਹਰੀ ਦੇ ਬਾਹਰ ਲਾਡੀ ਦੀ ਉਡੀਕ ਕਰ ਰਿਹਾ ਸੀ, ਕਾਲਜ ਹਾਜਰੀ ਲਾ ਕੇ ਹੁਣ ਲਾਡੀ ਆਟੋ ਰਿਕਸ਼ੇ ਵਿੱਚੋ ਉੱਤਰ ਕੇ ਸੁਖਦੇਵ ਦੇ ਸਾਹਮਣੇਂ ਖੜੀ ਸੀ ।

“ ਵੀਰ ਜੀ ਆਪਾਂ ਇੱਕ ਕੈਦੀ ਦੀ ਮੁਲਾਕਾਤ ਕਰਨੀ ਆਂ”।

ਇਹ ਗੱਲ ਕਹਿ ਕੇ ਲਾਡੀ ਨੇਂ ਸੁਖਦੇਵ ਨੂੰ ਹੈਰਾਂਨ ਕਰ ਦਿੱਤਾ ।

“ ਕੈਦੀ ਦੀ ਮੁਲਾਕਾਤ ? ਕਿਧਰੇ ਹਰਿੰਦਰ ਦੀ ਗੱਲ ਤਾਂ ਨਹੀਂ ਕਰ ਰਹੀ ?”।

ਸੁਖਦੇਵ ਨੂੰ ਵੀ ਬਾਕੀ ਦੂਸਰੇ ਨਾਗਰਿਕਾਂ ਦੀ ਤਰਾਂ ਲਾਡੀ ਦੇ ਰੇਪ ਕਾਂਡ ਦਾ ਪੂਰੀ ਤਰਾਂ ਪਤਾ ਸੀ ।

“ ਹਾਂ ਵੀਰ ਜੀ, ਹਰਿੰਦਰ ਨੂੰ ਹੀ ਮਿਲਣਾਂ ਆ, ਮੇਰੇ ਨਾਲ ਚੱਲੋਗੇ ?” ।

ਲਾਡੀ ਨੇਂ ਸ਼ਪਸ਼ਟ ਕੀਤਾ ।

“ ਜੇ ਉਸ ਨੂੰ ਮਿਲਣਾਂ ਤੇਰੇ ਲਈ ਜਰੂਰੀ ਹੈ ਤਾ ਚੱਲ ਚਲਦੇ ਆਂ”।

ਸੁਖਦੇਵ ਨੂੰ ਵੀ ਪਤਾ ਸੀ ਕਿ ਲਾਡੀ ਦਾ ਹਰਿੰਦਰ ਨੂੰ ਮਿਲਣਾਂ ਬੇਸਬੱਬ ਨਹੀਂ ਹੋ ਸਕਦਾ । ਕੁਝ ਦੇਰ ਬਾਅਦ ਉਹ ਸੈਂਟਰਲ ਜੇਲ ਦੇ ਸਾਹਮਣੇਂ ਖੜੇ ਸਨ, ਸੁਖਦੇਵ ਨੇਂ ਮੁਲਾਕਾਤ ਦੇ ਸਮੇਂ ਦਾ ਇੰਤਜਾਮ ਕੀਤਾ, ਵਕੀਲ ਹੋਂਣ ਦੇ ਨਾਤੇ ਉਸਨੂੰ ਸਭ ਖਾਨਾਪੂਰੀਆਂ ਦਾ ਪਤਾ ਸੀ ਤੇ ਨਾਲੇ ਜੇ ਮੁਲਾਕਾਤ ਕਰਨ ਕੋਈ ਪਟਾਕੇ ਵਰਗੀ ਮੁਟਿਆਰ ਆਈ ਹੋਵੇ ਤਾਂ ਮੁਲਾਕਾਤ ਕਰਾਉਣ ਵਾਲਿਆਂ ਦੇ ਦਿਲ ਵੀ ਦਰਿਆ ਹੋ ਜਾਂਦੇ ਆ, ਚਲੋ ਇਸ ਬਹਾਂਨੇ ਇਹ ਜੇਲ ਕਰਮਚਾਰੀ ਵੀ ਕਿਸੇ ਦੇ ਹੁਸਨ ਦਾ ਮੁਫਤ ਜਲਵਾ ਦੇਖ ਲੈਦੇ ਆ, ਕੁਝ ਦੇਰ ਬਾਅਦ ਉਹ ਮੁਲਾਕਾਤੀ ਕਮਰੇ ਵਿੱਚ ਬੈਠੇ ਸਨ, ਤੇ ਹਰਿੰਦਰ ਦੀ ਉਡੀਕ ਹੋ ਰਹੀ ਸੀ, ਹਰਿੰਦਰ ਨੇਂ ਆਪਣੇ ਮਾਂ ਪਿਓ ਤੋਂ ਬਿਨਾਂ ਕਿਸੇ ਨੂੰ ਵੀ ਮਿਲਣ ਤੋਂ ਇਨਕਾਰ ਕੀਤਾ ਹੋਇਆ ਸੀ, ਹੁਣ ਜਦ ਜੇਲ ਦਾ ਕਰਮਚਾਰੀ ਵਾਪਸ ਮੁੜਿਆ ਤਾਂ ਉਹ ਕੱਲਾ ਹੀ ਸੀ, ਹਰਿੰਦਰ ਕਿਸੇ ਸੁਖਦੇਵ ਨਾਂ ਦੇ ਵਿਅਕਤੀ ਨੂੰ ਮਿਲਣ ਵਿੱਚ ਦਿਲਚਸਪੀ ਨਹੀਂ ਸੀ ਰੱਖਦਾ ।

“ ਭਾਅ ਜੀ ਇੱਕ ਰਿਕਵੈਸਟ ਆ, ਤੁਸੀ ਕਹਿਣਾਂ ਕਿ ਉਸਨੂੰ ਦਿਲਜੀਤ ਮਿਲਣ ਆਈ ਆ”। ਹੁਣ ਲਾਡੀ ਨੇਂ ਐਨੇ ਪਰੇਂਮ ਨਾਲ ਕਿਹਾ ਸੀ ਤਾਂ ਜੇਲ ਦੇ ਇਸ **ਜਿੰਮੇਵਾਰ ਕਰਮਚਾਰੀ** ਦੀ ਕੀ ਮਜਾਲ ਸੀ ਕਿ ਉਹ ਨਾਂ ਮੰਨਦਾ, ਕਰਮਚਾਰੀ ਫਿਰ ਚਲੇ ਗਿਆ, ਜਦੋਂ ਉਹ ਪੰਜ ਕੁ ਮਿੰਟ ਬਾਅਦ ਮੁੜਿਆ ਤਾਂ ਉਸਦੇ ਪਿੱਛੇ ਹਰਿੰਦਰ ਆ ਰਿਹਾ ਸੀ, ਪਹਿਲੀ

ਨਜਰੇ ਲਾਡੀ ਨੇਂ ਉਸ ਨੂੰ ਨਹੀ ਪਛਾਣਿਆ, ਕਿਸੇ ਫਿਲਮੀ ਹੀਰੋ ਵਰਗੀ ਟੌਹਰ ਵਿੱਚ ਰਹਿਣ ਵਾਲਾ ਹਰਿੰਦਰ ?
ਨਹੀ, ਇਹ ਹਰਿੰਦਰ ਨਹੀਂ ਹੋ ਸਕਦਾ, ਇਨਾਂ ਚਾਰ ਮਹੀਨਿਆਂ ਵਿੱਚ ਐਨੀਂ ਵੱਡੀ ਦਾਹੜੀ ਤੇ ਸਿਰ ਦੇ ਵਾਲ ਪਿੱਛੇ ਵੱਲ ਸੁੱਟੇ ਹੋਏ, ਆਪਣੇਂ ਆਪ ਤੋਂ ਬੇਖਬਰ ਜਿਹਾ ਹਰਿੰਦਰ ਕੋਈ ਸਾਧੂ ਜਿਹਾ ਲਗਦਾ ਸੀ, ਲਾਡੀ ਨੂੰ ਦੇਖਦੇ ਹੀ ਉਸਦੀਆਂ ਅੱਖਾਂ ਵਿੱਚ ਚਮਕ ਆ ਗਈ, ਉਹ ਬੇਸਬਰਾ ਜਿਹਾ ਜਲਦੀ ਨਾਲ ਲਾਡੀ ਦੇ ਕੋਲ ਆਇਆ ਤੇ ਦੋਵੇਂ ਹੱਥ ਜੋੜ ਕੇ ਕਹਿਣ ਲੱਗਾ ।
“ ਅੱਜ ਅਚਾਂਨਕ ਐਨੀ ਕਿਰਪਾ ਗੁਰਦੇਵ ?”।
“ ਤੈਨੂੰ ਦੇਖਣ ਨੂੰ ਮਨ ਕੀਤਾ, ਖੁਦ ਨੂੰ ਰੋਕ ਨਹੀਂ ਪਾਈ ”।
ਲਾਡੀ ਨੂੰ ਹਰਿੰਦਰ ਦੀ ਹਾਲਤ ਤੇ ਅਫਸੋਸ ਹੋ ਰਿਹਾ ਸੀ ਪਰ ਉਸਦਾ ਮਨ ਗਹਿਰੇ ਵਿੱਚ ਜਾਣਦਾ ਸੀ ਕਿ ਸੋਨਾਂ ਕੁਠਾਲੀ ਵਿੱਚ ਪੱਕ ਰਿਹਾ, ਤੇ ਹੁਣ ਇਹ ਚਮਕੇਗਾ ਵੀ ।
“ ਧੰਨਭਾਗ, ਜੇ ਤੁਹਾਡਾ ਮੈਨੂੰ ਦੇਖਣ ਲਈ ਮਨ ਕੀਤਾ, ਲਗਦਾ ਜੀਵਨ ਦਾ ਹਾਲੇ ਕੋਈ ਮਕਸਦ ਹੈਗਾ ”।
ਹਰਿੰਦਰ ਨੂੰ ਲਗਦਾ ਸੀ ਕਿ ਲਾਡੀ ਦਾ ਆਉਣਾਂ ਬੇਸਬੱਬ ਨਹੀਂ ਹੋ ਸਕਦਾ ।
“ ਜਦ ਤੱਕ ਜੀਵਨ ਹੈ ਤਾ ਤੱਕ ਇਸਦਾ ਮਕਸਦ ਵੀ ਹੈ, ਕੀ ਤੂੰ ਆਪਣੇ ਰਸਤੇ ਤੇ ਚੱਲਣ ਲਈ ਤਿਆਰ ਹੈ ਕਿ ਹਾਲੇ ਮਨ ਡੋਲ ਰਿਹਾ ?”
ਲਾਡੀ ਤੇ ਹਰਿੰਦਰ ਦੇ ਵਾਰਤਾਲਾਪ ਵਿੱਚੋ ਸੁਖਦੇਵ ਦੇ ਕੁਝ ਪੱਲੇ ਨਹੀਂ ਸੀ ਪੈ ਰਿਹਾ ।
“ ਤਿਆਰੀ ਵੀ ਹੈ, ਤੇ ਮਨ ਡੋਲ ਵੀ ਰਿਹਾ, ਜੇ ਗੁਰਦੇਵ ਦਾ ਸਹਾਰਾ ਹੋ ਜਾਵੇ ਤਾਂ ਤੁਰਨ ਦੀ ਥਾਂ ਉਡਿਆ ਵੀ ਜਾ ਸਕਦਾ ਆ”।
ਹਰਿੰਦਰ ਨੇਂ ਪਿਛਲੇ ਚਾਰ ਮਹੀਨੇ ਵਿੱਚ ਸਿਵਾਏ ਮਨੁੱਖੀ ਜੀਵਨ ਦੀ ਫਿਲਾਸਫੀ ਦਾ ਲਿਟਰੇਚਰ ਪੜਨ ਦੇ ਹੋਰ ਕੁਝ ਨਹੀਂ ਸੀ ਕੀਤਾ, ਅਟਵਾਲ ਦੀ ਪਹੁੰਚ ਸਦਕਾ ਹਰਿੰਦਰ ਨਾਲ ਆਂਮ ਕੈਦੀ ਵਾਲਾ ਵਿਵਹਾਰ ਨਹੀਂ ਸੀ ਕੀਤਾ ਜਾਂਦਾ, ਉਸਨੂੰ ਹਰ ਸਹੂਲਤ ਮਿਲ ਰਹੀ ਸੀ, ਪਹਿਲਾ ਤਾਂ ਹਰਿੰਦਰ ਨੇਂ ਖੁਦ ਇਨਾਂ ਸਹੂਲਤਾਂ ਤੋਂ ਇਨਕਾਰ ਕਰ ਦਿੱਤਾ ਸੀ ਪਰ ਬਾਅਦ ਵਿੱਚ ਉਸ ਨੂੰ ਇਹ ਜਾਪਿਆ ਕਿ ਇਹ ਜੇਲ ਦੇ ਛੇ ਮਹੀਨੇ ਉਹਦੇ ਲਈ ਬਹੁਤ ਕੀਮਤੀ ਹਨ, ਕਦੇ ਗੁਰਦਵਾਰੇ ਮੰਦਰ ਨਾਂ ਜਾਣ ਵਾਲਾ ਹਰਿੰਦਰ ਸਵੇਰੇ ਹੀ ਗੁਰਦਵਾਰੇ ਦੇ ਭਾਈ ਦੀ ਅਵਾਜ ਸੁਣ ਕੇ ਉਠ ਕੇ ਬੈਠ ਜਾਂਦਾ ਤੇ ਪੂਰਾ ਜਪੁਜੀ ਸਾਹਿਬ ਤੇ ਸ਼ਾਂਮ ਨੂੰ ਰਹਿਰਾਸ ਸੁਣਦਾ, ਫਿਰ ਸਾਰਾ ਦਿਨ ਧਾਰਮਿਕ ਲਿਟਰੇਚਰ ਪੜਦਾ ਰਹਿੰਦਾ, ਉਹ ਸੋਚਦਾ ਸੀ ਕਿ ਇਹ ਸਾਰਾ ਲਿਟਰੇਚਰ ਪਹਿਲਾਂ ਵੀ ਇਸ ਸ਼ਹਿਰ ਦੀਆਂ ਦੁਕਾਂਨਾ ਵਿੱਚ ਮੌਜੂਦ ਸੀ ਤੇ ਉਸ ਨੂੰ ਕਦੇ ਨਜਰ ਨਹੀਂ ਆਇਆ, ਹੁਣ ਇਸ ਲਿਟਰੇਚਰ ਤੋਂ ਬਿਨਾਂ ਉਸਦਾ ਜੀਵਨ ਅਧੂਰਾ ਲਗਦਾ ਸੀ, ਪਹਿਲਾ ਉਸਨੂੰ ਕਾਂਮ ਤੇ ਹੰਕਾਰ ਦਾ ਨਸ਼ਾ ਸੀ, ਹੁਣ ਜੀਵਨ ਦੇ ਸੱਚ ਨੂੰ ਜਾਂਨਣ ਦੀ ਧੁਨ, ਤੇ ਉਪਰੋਂ ਉਸਦਾ ਜਿੱਦੀ ਸੁਭਾਅ, ਜਿੰਨਾ ਕੁ ਲਿਟਰੇਚਰ ਆਂਮ ਆਦਮੀ ਦਸ ਸਾਲ ਵਿੱਚ ਵੀ ਨਹੀਂ ਪੜਦਾ ਓਨਾਂ ਕੁ ਮਟੀਰੀਅਲ ਉਹ ਚਾਰ ਮਹੀਨੇ ਵਿੱਚ ਪੜ ਚੁੱਕਾ ਸੀ, ਚਾਲ ਪਹਿਲਾਂ ਵਾਲੀ ਹੀ ਸੀ ਪਰ ਦਿਸ਼ਾ ਬਦਲ ਚੁੱਕੀ ਸੀ ।
“ ਗੁਰਦੇਵ ਤਾਂ ਹਰ ਪਲ ਨਾਲ ਹੈ, ਪਰ ਬਿਨਾਂ ਕੁਰਬਾਂਨੀ ਕੁਦਰਤ ਰੀਝਦੀ ਨਹੀਂ ”।
ਲਾਡੀ ਹੌਲੀ ਹੌਲੀ ਆਪਣੇ ਮਨੋਰਥ ਨੇੜੇ ਆ ਰਹੀ ਸੀ ।

“ ਗੁਰੂਦੇਵ ਪਰਖ ਲਵੇ, ਹੁਕਮ ਦੀ ਉਡੀਕ ਆ ”।
ਹਰਿੰਦਰ ਪੂਰਨ ਆਤਮਸਮਰਪਣ ਕਰ ਚੁੱਕਾ ਸੀ ।
“ ਸਜਾ ਪੂਰੀ ਹੁੰਦੇ ਹੀ ਇਹ ਦੇਵਦਾਸ ਦਾ ਜੀਵਨ ਨਹੀਂ ਜੀਣਾਂ, ਜੀਵਨ ਨੂੰ ਫਿਰ ਖੂਬਸੂਰਤ ਬਣਾਉਣਾਂ ਹੈ, ਕਿਸੇ ਦਾ ਹੋ ਕੇ ਰਹਿਣਾਂ ਆ”।
ਲੋਹਾ ਗਰਮ ਹੋ ਰਿਹਾ ਸੀ ਤੇ ਸੱਟ ਵੱਜਣ ਦੀ ਤਿਆਰੀ ਹੋ ਰਹੀ ਸੀ ।
“ ਗੁਰਦੇਵ ਤੋਂ ਬਿਨਾਂ ਕਿਸੇ ਹੋਰ ਦਾ ਹੋਣ ਦੀ ਕੋਈ ਇੱਛਾ ਮਨ ਵਿੱਚ ਨਹੀਂ”।
ਹਰਿੰਦਰ ਨੇਂ ਦਿਲ ਫੋਲ ਦਿੱਤਾ ।
“ ਗੁਰਦੇਵ ਦਾ ਤਾਂ ਤੂੰ ਹੋ ਹੀ ਚੁੱਕਾ ਹੈਂ ਪਰ ਕਿਸੇ ਹੋਰ ਨੂੰ ਵੀ ਤੇਰੀ ਲੋੜ ਹੈ, ਇੱਕ ਜੀਵਨ ਦੀ ਬੇੜੀ ਡੁੱਬਦੀ ਜਾ ਰਹੀ ਆ, ਉਸ ਦਾ ਤੈਨੂੰ ਮਲਾਹ ਬਣਨਾਂ ਪਵੇਗਾ, ਇਸ ਜਨਮ ਵਿੱਚ ਤਾਂ ਗੁਰਦੇਵ ਨੂੰ ਗੁਰਦੇਵ ਦੀ ਨਜਰ ਨਾਲ ਹੀ ਦੇਖ ਤੇ ਗੁਰਦੇਵ ਵੀ ਉਹ ਜੋ ਸਭ ਦਾ ਤਾਰਨਹਾਰ ਆ, ਮੈਨੂੰ ਇੱਕ ਸਧਾਰਨ ਪਰਾਣੀ ਨੂੰ ਇਸ ਸ਼ਬਦ ਨਾਲ ਨਾਂ ਪੁਕਾਰ, ਤੇਰਾ ਪਰੇਮ ਸੱਚਾ ਹੋਇਆ ਤਾਂ ਕਿਸੇ ਹੋਰ ਜਨਮ ਤੇਰੀ ਇਹ ਇੱਛਾ ਵੀ ਪੂਰੀ ਹੋਵੇਗੀ, ਹੁਣ ਸਿਰਫ ਸੁਪਨਿਆਂ ਦੀ ਦੁਨੀਆਂ ਵਿੱਚੋ ਬਾਹਰ ਆ ਤੇ ਆਪਣੇ ਜੀਵਨ ਨੂੰ ਮਨੁੱਖਤਾ ਦੇ ਭਲੇ ਲਈ ਅਰਪਣ ਕਰ”।
ਲਾਡੀ ਹਰਿੰਦਰ ਨੂੰ ਅਸਲੀ ਦੁਨੀਆਂ ਵਿੱਚ ਵਾਪਸ ਲਿਆਉਣਾ ਚਾਹੁੰਦੀ ਸੀ, ਉਹ ਜਾਂਣਦੀ ਸੀ ਕਿ ਹਰਿੰਦਰ ਵਰਗੇ ਮਨੁੱਖ ਕਿਸੇ ਕੁਰਬਾਂਨੀ ਤੋਂ ਪਿੱਛੇ ਹਟਣ ਵਾਲੇ ਨਹੀਂ ।
“ ਫਿਰ ਰਸਤਾ ਤਾਂ ਦਿਖਾਓ, ਘੁੰਮਣਘੇਰੀ ਵਿੱਚੋ ਬਾਹਰ ਤਾਂ ਕੱਢੋ ”।
ਹਰਦਿੰਰ ਹੁਣ ਸਧਾਰਨ ਸ਼ਬਦ ਵਰਤਣ ਲੱਗ ਪਿਆ ਸੀ, ਲਾਡੀ ਨੇਂ ਉਸ ਨੂੰ ਜਸਮੀਤ ਦੀ ਸਾਰੀ ਕਹਾਣੀ ਦੱਸੀ ਅਤੇ ਕਿਹਾ ਕਿ ਉਹ ਉਸ ਨਾਲ ਵਿਆਹ ਕਰ ਲਵੇ ।
“ ਵਾਹ, ਕੈਸਾ ਇਮਤਿਹਾਂਨ ਆ, ਇੱਕ ਦੁਖਿਆਰੀ ਨੂੰ ਫਿਰ ਇੱਕ ਖੋਟੇ ਸਿੱਕੇ ਦੇ ਨਾਲ ਬੰਨ ਰਹੇ ਓ, ਇਹ ਕਿੱਧਰਲਾ ਇਨਸਾਫ ਆ, ਪਹਿਲਾ ਵੀ ਨਾਮਰਦ ਤੇ ਹੁਣ ਦੂਜਾ ਵੀ, ਉਸ ਗਰੀਬੜੀ ਨਾਲ ਇਸ ਤੋਂ ਵੱਧ ਅਤਿਆਚਾਰ ਹੋਰ ਕੀ ਹੋ ਸਕਦਾ ਆ ?”।
ਸਾਰੀ ਗੱਲ ਜਾਨਣ ਤੋਂ ਬਾਅਦ ਹਰਿੰਦਰ ਨੇਂ ਕਿਹਾ ।
“ ਫਿਲਹਾਲ ਜਸਮੀਤ ਲਈ ਇੱਕ ਸਹਾਰੇ ਦੀ ਲੋੜ ਆ, ਸਮਾਜ ਦੀਆਂ ਨਜਰਾਂ ਵਿੱਚ ਉਸਦਾ ਕੋਈ ਜਿੰਮੇਦਾਰ ਚਾਹੀਦਾ, ਮੇਰੇ ਕੋਲ ਹੋਰ ਕੋਈ ਐਸਾ ਕੁਰਬਾਂਨੀ ਕਰਨ ਵਾਲਾ ਨਹੀਂ ਜਿਸਦੇ ਦੁਆਰੇ ਜਾ ਸਕਾਂ, ਇੱਕ ਤੂੰ ਹੀ ਹੈਂ ਜੋ ਉਸਨੂੰ ਸਮਾਜਿਕ ਸੁਰੱਖਿਆ ਦੇ ਸਕਦਾ ਆ, ਤੇ ਰਹੀ ਤੇਰੀ ਗਰਹਿਸਤ ਅਯੋਗਤਾ ਦੀ ਗੱਲ ਉਸ ਬਾਰੇ ਮੇਰਾ ਖਿਆਲ ਇਹ ਆ ਕਿ ਕੁਦਰਤ ਬਹੁਤ ਮਹਾਂਨ ਆ, ਕੁਦਰਤ ਦੇ ਹਰ ਕਰਮ ਵਿੱਚ ਕੋਈ ਰਾਜ ਹੁੰਦਾ ਆ ਜੋ ਛੇਤੀ ਸਾਡੀ ਸਮਝ ਨਹੀਂ ਆਉਦਾ, ਜਸਮੀਤ ਕੁਝ ਦੇਰ ਉਡੀਕ ਸਕਦੀ ਆ, ਘੱਟੋ ਘੱਟ ਉਸਦਾ ਜੀਵਨ ਤਾਂ ਸੁਰੱਖਿਅਤ ਹੋ ਹੀ ਜਾਓ, ਤੇ ਹੋ ਸਕਦਾ ਅਸੀਂ ਮਿਲ ਕੇ ਉਹਦੇ ਲਈ ਕੁਝ ਹੋਰ ਕਰ ਸਕੀਏ, ਉਸਦੇ ਸਹੁਰੇ ਘਰੋਂ ਤਾਂ ਅੱਜ ਭਲਕ ਉਸਦੀ ਅਰਥੀ ਹੀ ਉੱਠ ਸਕਦੀ ਆ, ਇਮਤਿਹਾਂਨ ਹਾਲੇ ਖਤਮ ਨਹੀਂ ਹੋਇਆ, ਜਿਸ ਦੌਲਤ ਨੂੰ ਤੂੰ ਦੂਜਿਆਂ ਨੂੰ ਪੀੜਤ ਕਰਨ ਲਈ ਵਹਾਉਦਾ ਰਿਹਾ ਹੈ ਉਸੇ ਦੋਲਤ ਨਾਲ ਤੂੰ ਇੱਕ ਨਾਰੀ ਨਿਕੇਤਨ ਸ਼ੁਰੂ ਕਰ ਤੇ ਜਸਮੀਤ ਉਸ ਦੀ ਦੇਖਭਾਲ ਕਰੇ ਅਤੇ ਆਪਣੇ ਵਰਗੀਆਂ ਹੋਰ ਦੁਖਿਆਰੀਆਂ ਦੀ

ਕੋਈ ਮਦਦ ਕਰੇ, ਬਾਕੀ ਸਭ ਕੁਦਰਤ ਤੇ ਛੱਡ ਦੇ, ਕੀ ਮੈਂ ਤੇਰੇ ਤੋਂ ਇਸ ਮਦਦ ਦੀ ਆਸ ਕਰ ਸਕਦੀ ਆਂ ?''।
ਹੁਣ ਫੈਸਲਾ ਸੁਣਨਾਂ ਚਾਹੁੰਦੀ ਸੀ ਲਾਡੀ ।
'' ਸੋਚਣਾਂ ਮੈਂ ਛੱਡਿਆ, ਸੋਚਣਾਂ ਗੁਰੂ ਦਾ ਕੰਮ, ਮੈ ਤਾਂ ਬੱਸ ਹੁਣ ਹੁਕਮ ਵਜਾਉਣੇ ਆ ਤੇ ਗੁਰੂ ਦਾ ਪਹਿਲਾ ਹੁਕਮ ਸਿਰ ਮੱਥੇ''।
ਮਨ ਦੀਆਂ ਗਹਿਰਾਈਆ ਤੱਕ ਝੁਕ ਗਿਆ ਹਰਿੰਦਰ, ਉਸ ਨੂੰ ਲਗਦਾ ਸੀ ਜਿਵੇ ਉਸਦਾ ਖੁਦ ਤੇ ਕੋਈ ਕੰਟਰੋਲ ਨਾਂ ਰਿਹਾ ਹੋਵੇ ਤੇ ਕੋਈ ਹੋਰ ਉਸ ਨੂੰ ਚਲਾ ਰਿਹਾ ਹੋਵੇ ।
'' ਤੇਰਾ ਇਹ ਕਰਜ ਰਿਹਾ ਮੇਰੇ ਤੇ, ਬਹੁਤ ਧੰਨਵਾਦ''।
ਹਰਿੰਦਰ ਦੇ ਹੱਥ ਫੜ ਕੇ ਘੁੱਟ ਲਏ ਲਾਡੀ ਨੇਂ ।
'' ਤੁਹਾਡੀ ਇਸ ਪਿਆਰੀ ਛੋਹ ਨੂੰ ਤਰਸ ਰਿਹਾ ਸਾਂ ਗੁਰਦੇਵ, ਬਾਹਰ ਆਉਦੇ ਹੀ ਹਾਜਰ ਹੋਵਾਂਗਾ''।
ਕਹਿ ਕੇ ਹਰਿੰਦਰ ਨੇਂ ਵਿਦਾ ਲਈ, ਲਾਡੀ ਨੂੰ ਅੱਜ ਇਸ ਸ਼ੈਤਾਨ ਵਿੱਚ ਦੇਵਤਾ ਨਜਰ ਆ ਰਿਹਾ ਸੀ, ਇਹ ਕੁਦਰਤ ਦੇ ਕੈਸੇ ਖੇਲ ਹਨ ?
ਕਿਧਰੇ ਸ਼ਕਲ ਦੇਖਣੀ ਵੀ ਗਵਾਰਾ ਨਹੀਂ ਤੇ ਕਿਧਰੇ ਪਰੇਮ ਕਰਨ ਯੋਗ ਲੱਗ ਰਿਹਾ ?
ਇਹ ਕੈਸੇ ਕੈਸੇ ਰੋਲ ਹਨ ਇਕ ਮਨੁੱਖ ਦੇ ?
ਕਿਧਰੇ ਠੱਗ ਤੋਂ ਸੱਜਣ ਬਣ ਰਿਹਾ, ਕਿਧਰੇ ਰਾਹਗੀਰ ਤੋਂ ਰਿਸ਼ੀ ਬਣ ਰਿਹਾ, ਕਿਧਰੇ ਛਲੀਏ ਤੋਂ ਬੰਦਾ ਬਹਾਦਰ ਬਣ ਰਿਹਾ, ਕਿਧਰੇ ਮੁਸੀਬਤ ਵਿੱਚ ਬੇਦਾਵੇ ਦੇ ਰਿਹਾ ਤੇ ਕਿਧਰੇ ਸਿਰ ਦੇ ਕੇ ਬੇਦਾਵੇ ਪੜਵਾ ਰਿਹਾ, ਕਿਧਰੇ ਰਾਜ ਹਾਸਲ ਕਰਨ ਲਈ ਪਿਓ ਤੇ ਭਰਾਵਾਂ ਦੇ ਲਹੂ ਪੀ ਰਿਹਾ ਤੇ ਕਿਧਰੇ ਰਾਜ ਨੂੰ ਠੋਕਰ ਮਾਰ ਕੇ ਫਕੀਰ ਬਣ ਰਿਹਾ, ਇਹ ਇੱਕ ਹੀ ਮਨ, ਇੱਕ ਹੀ ਮਨੁੱਖ, ਐਨਾਂ ਆਤਮ ਵਿਰੋਧੀ ?
ਪਲ ਵਿੱਚ ਸੋਕਾ ਪਲ ਵਿੱਚ ਡੋਬਾ ?
ਕਿਧਰੇ ਦਸ ਰੁਪਏ ਲਈ ਕਤਲ ਕਰ ਰਿਹਾ ਤੇ ਕਿਧਰੇ ਸਭ ਕੁਝ ਦਾਂਨ ਵਿੱਚ ਦੇ ਰਿਹਾ ?
**''ਕੁਦਰਤ ਕਵਣੁ ਕਹਾ ਵੀਚਾਰ, ਵਾਰਿਆ ਨਾਂ ਜਾਵਾਂ ਏਕ ਵਾਰ''**

ਲਾਡੀ ਦਾ ਸਿਰ ਕੁਦਰਤ ਦੇ ਸਜਦੇ ਵਿੱਚ ਝੁਕ ਰਿਹਾ, ਸੁਖਦੇਵ ਬੁੱਤ ਬਣਿਆਂ ਇਸ ਰੁਪਾਂਤਰ ਹੁੰਦੀ ਸ਼ਖਸ਼ੀਅਤ ਨੂੰ ਦੇਖ ਰਿਹਾ, ਉਸਦੀਆਂ ਸਾਰੀਆਂ ਦਲੀਲਾ ਲਾਡੀ ਦੇ ਨਿਰੋਲ ਪਰੇਮ ਦੀ ਤਾਕਤ ਅੱਗੇ ਆਪਣੇ ਸ਼ਬਦ ਖੋ ਚੁੱਕੀਆਂ ਹਨ, ਸੁਖਦੇਵ ਦਾ ਦਿਲ ਲਾਡੀ ਦੇ ਅੰਦਰ ਚਲਦੀ ਕੁਦਰਤ ਦੀ ਤਾਕਤ ਨੂੰ ਸਜਦੇ ਕਰਦਾ ਨਹੀਂ ਥੱਕਦਾ, ਤੇ ਇਸ ਸਾਰੇ ਖੇਲ ਦਾ ਜਨਮ ਦਾਤਾ ਉਹ ਸਿਰਜਣਹਾਰ ਇਸ ਖੇਲ ਨੂੰ ਚਲਦਾ ਦੇਖ ਖੁਸ਼ ਹੋ ਰਿਹਾ ।
ਘਰ ਆ ਕੇ ਲਾਡੀ ਮਾਂ ਨੂੰ ਅੱਜ ਦੀ ਸਫਲਤਾ ਦੀ ਰੀਪੋਰਟ ਦੇ ਰਹੀ ਆ, ਕੁਲਵੰਤ ਧੀ ਦੇ ਸਦਕੇ ਜਾ ਰਹੀ ਆ, ਉਸਨੂੰ ਲਗਦਾ ਹੈ ਕਿ ਹੁਣ ਜਸਮੀਤ ਦੇ ਜੀਵਨ ਵਿੱਚ ਵੀ ਕੋਈ ਮਕਸਦ ਆ ਜਾਵੇਗਾ, ਹਰਿੰਦਰ ਨੇਂ ਆਪਣੇ ਪਿਓ ਨੂੰ ਸੱਦ ਕੇ ਲਾਡੀ ਨੂੰ ਮਿਲਣ ਲਈ ਕਹਿ ਦਿੱਤਾ ਹੈ ਅਤੇ ਉਸਦੀ ਹਰ ਗੱਲ ਮੰਨਣ ਲਈ ਵੀ ਤਾਕੀਦ ਕਰ ਦਿੱਤੀ ਹੈ ।

ਹੁਣ ਸਾਰੀ ਕਹਾਂਣੀ ਜਾਂਣ ਕੇ ਅਟਵਾਲ ਦੀ ਖੋਪੜੀ ਦਾ ਘਣਚੱਕਰ ਬਣ ਚੁੱਕਾ ਆ, ਉਹ ਇੱਕ ਵਾਰ ਫਿਰ ਪਿੱਟ ਕੇ ਰਹਿ ਗਿਆ ਹੈ, ਉਹ ਕੁਝ ਵੀ ਸਮਝ

ਨਹੀਂ ਪਾ ਰਿਹਾ, ਇੱਕ ਸਧਾਰਨ ਜਿਹੀ ਕੁੜੀ ਤੇ ਉਹ ਵੀ ਪਹਿਲਾਂ ਵਿਆਹੀ ਹੋਈ ਨੂੰ ਉਹ ਆਪਣੀ ਨੂੰਹ ਮੰਨਣ ਤੋਂ ਇਨਕਾਰੀ ਹੈ, ਅਟਵਾਲ ਦੀ ਘਰਵਾਲੀ ਪੁੱਤਰ ਪਰੇਮ ਵਿੱਚ ਪਾਗਲ ਹੈ, ਉਸਦੇ ਵੱਡੇ ਸੁਪਨੇ ਚਕਨਾਂਚੂਰ ਹੋ ਚੁੱਕੇ ਹਨ ਉਹ ਸਿਰਫ ਆਪਣੇ ਪੁੱਤਰ ਦੀ ਸਲਾਂਮਤੀ ਦੀ ਅਰਦਾਸ ਕਰ ਰਹੀ ਆ, ਉਸਦੀ ਹਰ ਗੱਲ ਮੰਨਣ ਵਿੱਚ ਹੁਣ ਕੋਈ ਸ਼ਰਤ ਨਹੀਂ ਰੱਖਦੀ, ਵੈਸੇ ਵੀ ਗਰਹਿਸਤੀ ਦੇ ਅਯੋਗ ਪੁੱਤਰ ਦਾ ਜੇ ਰੁਪਏ ਦੇ ਜੋਰ ਤੇ ਕਿਤੇ ਵਿਆਹ ਕਰ ਵੀ ਦੇਵੇ ਤਾ ਬਣਨ ਵਾਲੀ ਬਹੂ ਨਾਲ ਹੋਣ ਵਾਲੀ ਬੇਇਨਸਾਫੀ ਤੇ ਉਸਤੋ ਬਾਅਦ ਹੋਣ ਵਾਲੇ ਕਲੇਸ਼ ਤੋਂ ਡਰਦੀ ਹੋਈ ਉਹ ਜਸਮੀਤ ਨੂੰ ਬਹੂ ਬਣਾਉਣ ਲਈ ਤਿਆਰ ਹੈ, ਜਸਮੀਤ ਜਿਸ ਨੇਂ ਆਪਣੀ ਕਿਸਮਤ ਨਾਲ ਪਹਿਲਾਂ ਹੀ ਸਮਝੌਤਾ ਕੀਤਾ ਹੋਇਆ ਹੈ, ਉਹ ਆਪਣੇ ਜੀਵਨ ਨੂੰ ਭੰਗ ਦੇ ਭਾੜੇ ਜਾਂਣ ਨਾਲੋ ਕਿਸੇ ਲੇਖੇ ਲੱਗਿਆ ਦੇਖ ਕੇ ਵਧੇਰੇ ਖੁਸ਼ ਹੈ, ਤੇ ਜੇ ਕਿਧਰੇ ਕੁਦਰਤ ਦੇ ਮਨ ਮੇਹਰ ਪੈ ਗਈ ਤਾਂ ਪੌਂ ਬਾਰਾਂ ਵੀ ਹੋ ਸਕਦੀਆਂ ਹਨ ।

ਜਸਮੀਤ ਦੇ ਘਰਦੇ ਹਰ ਸਮਝੌਤਾ ਕਰਨ ਲਈ ਤਿਆਰ ਹਨ, ਉਨਾਂ ਕੋਲ ਹੋਰ ਕੋਈ ਰਸਤਾ ਵੀ ਨਹੀਂ, ਇਸ ਸਾਰੇ ਘਣਚੱਕਰ ਵਿੱਚ ਲਾਡੀ ਦਾ ਢੇਡ ਮਹੀਨਾ ਲੱਗ ਗਿਆ ਹੈ, ਹੁਣ ਲਾਡੀ ਦੇ ਕਹਿਣ ਤੇ ਹਰਿੰਦਰ ਆਪਣੇ ਇਲਾਜ ਲਈ ਵੀ ਮੰਨ ਗਿਆ , ਅਟਵਾਲ ਆਪਣੀ ਦੌਲਤ ਨਾਲ ਹਾਰੀ ਹੋਈ ਬਾਜੀ ਜਿੱਤਣ ਲਈ ਦਿਨ ਰਾਤ ਇੱਕ ਕਰ ਰਿਹਾ ਹੈ, ਜੇਲ ਵਿੱਚ ਹੀ ਹਰਿੰਦਰ ਦਾ ਹਰ ਦੇਸੀ ਅੰਗਰੇਜੀ ਤਰੀਕੇ ਨਾਲ ਇਲਾਜ ਸ਼ੁਰੂ ਹੈ, ਜਸਮੀਤ ਦੇ ਦੂਜੇ ਵਿਆਹ ਦੀ ਤਿਆਰੀ ਸ਼ੁਰੂ ਹੈ, ਹਰਦੇਵ ਹਰ ਰੋਜ ਕੋਈ ਨਾਂ ਕੋਈ ਨਜਮ ਲਿਖ ਕੇ ਸ਼ਾਂਮ ਨੂੰ ਫੋਨ ਤੇ ਲਾਡੀ ਨੂੰ ਸੁਣਾ ਰਿਹਾ ਹੈ, ਉਸਦੀ ਹਰ ਨਜਮ ਵਿੱਚ ਬਿਰਹਾ ਦੀ ਪੀੜ ਵਧਦੀ ਜਾ ਰਹੀ ਹੈ, ਲਾਡੀ ਆਪਣੇ ਤੇ ਹਰਦੇਵ ਦੇ ਮਿਲਾਪ ਨੂੰ ਹੋਰ ਲੇਟ ਕਰੀ ਜਾ ਰਹੀ ਆ, ਉਸਦਾ ਜਵਾਂਨ ਦਿਲ ਮਹਿਬੂਬ ਦੀਆਂ ਬਾਹਾਂ ਵਿੱਚ ਜਾਂਣ ਲਈ ਤੜਪ ਰਿਹਾ ਪਰ ਉਹ ਇਸ ਤੜਪ ਨੂੰ ਹੋਰ ਸਿਖਰ ਤੇ ਪਹੁੰਚਾ ਰਹੀ ਆ, ਹਰ ਰੋਜ ਇੱਕ ਫੋਂਨ ਕਰ ਕੇ ਕੁਝ ਹੋਰ ਧੀਰਜ ਧਰਨ ਲਈ ਕਹਿ ਰਹੀ ਆ, ਹਰਦੇਵ ਦੀ ਸਮਝ ਤੋਂ ਬਾਹਰ ਹੈ ਕਿ ਪੂਰੀ ਅਜਾਦੀ ਹੋਂਣ ਦੇ ਬਾਵਜੂਦ ਵੀ ਲਾਡੀ ਉਨਾਂ ਦੇ ਮਿਲਾਪ ਨੂੰ ਲੇਟ ਕਿਓ ਕਰ ਰਹੀ ਆ ?

ਕੁਲਵੰਤ ਵੱਲ ਹਰ ਰੋਜ ਕੋਈ ਨਾਂ ਕੋਈ ਗੁਰਮੀਤ ਤੇ ਲਾਡੀ ਦੇ ਰਿਸ਼ਤੇ ਲਈ ਦੱਸ ਪਾ ਰਿਹਾ, ਗੁਰਮੀਤ ਨੂੰ ਕੰਮ ਕਰਦੀ ਦੇਖ ਕੇ ਪਿੰਡ ਦੀ ਹਰ ਸਿਆਂਣੀ ਔਰਤ ਉਸਨੂੰ ਆਪਣੇ ਕਿਸੇ ਭਰਾ ਭਤੀਜੇ ਨਾਲ ਵਿਆਹੁਣ ਲਈ ਕਾਹਲੀ ਪਈ ਜਾ ਰਹੀ ਆ, **ਕੇਵਲ ਸਿੰਘ ਦੀਆਂ ਉਹ ਧੀਆਂ ਜਿਨਾਂ ਦੇ ਵਿਆਹਾਂ ਦੇ ਫਿਕਰ ਵਿੱਚ ਦਾਦੀ ਮਾਂ ਸਮੇਂ ਤੋਂ ਪਹਿਲਾਂ ਹੀ ਕੂਚ ਕਰ ਗਈ ਉਨਾਂ ਲਈ ਲੋਕ ਰਿਸ਼ਤਿਆਂ ਦੀ ਲਾਈਨ ਲਾਈ ਖੜੇ ਹਨ ਤੇ ਕੇਵਲ ਸਿੰਘ ਦੀਆਂ ਇਹ ਧੀਆਂ ਹਾਲੇ ਵਿਆਹ ਦੀ ਗੱਲ ਕਰਨ ਵਾਲੇ ਨੂੰ ਘਰੋਂ ਬਾਹਰ ਭਜਾਉਣ ਤੱਕ ਜਾਦੀਆਂ**, ਕੁਲਜੀਤ ਤੇ ਸੁਰਜੀਤ ਦੇ ਜੀਵਨ ਵਿੱਚ ਕੋਈ ਕਮੀਂ ਨਹੀ, ਦੋਵੇ ਹਫਤੇ ਦਸੀ ਦਿਨੀ ਮਾਂ ਨੂੰ ਆ ਕੇ ਮਿਲ ਜਾਂਦੀਆਂ ਹਨ, ਕੁਲਵੰਤ ਦੇ ਜਵਾਈ ਉਸਦੇ ਅੱਗੇ ਪਿੱਛੇ ਫਿਰਦੇ ਰਹਿੰਦੇ, ਹਰ ਵਾਰ ਕੁਲਵੰਤ ਲਈ ਕੁਝ ਨਾਂ ਕੁਝ ਖਾਸ ਤੋਹਫਾ ਲੈ ਕੇ ਆਉਦੇ, ਉਹ ਰੋਕਦੀ ਰਹਿੰਦੀ, ਤੇ ਸੰਨੀਂ ਤੇ ਜਰਨੈਲ ਕਹਿੰਦੇ.........॥

" ਮਾਂ ਤੂੰ ਬਹੁਤ ਮਿਹਨਤ ਕੀਤੀ ਆ, ਹੁਣ ਆਪਣੇ ਜੀਵਨ ਦਾ ਆਨੰਦ ਲੈ, ਅਸੀਂ ਸਦਾਂ ਹੀ ਤੇਰੇ ਦੇਣਦਾਰ ਆ"।
ਕੁਲਵੰਤ ਦੀਆਂ ਅੱਖਾਂ ਭਰ ਆਉਦੀਆਂ, ਉਹ ਸੋਚਦੀ ਕਾਸ਼ ਕਿ ਉਸਦਾ ਪਤੀ ਆਪਣੀਆਂ ਧੀਆਂ ਦਾ ਖੁਸ਼ ਜੀਵਨ ਦੇਖ ਸਕਦਾ ।

ਹਰਿੰਦਰ ਦੀ ਸਜਾ ਖਤਮ ਹੋ ਗਈ, ਜਸਮੀਤ ਤੇ ਹਰਿੰਦਰ ਦਾ ਵਿਆਹ ਹੋ ਗਿਆ, ਜਸਮੀਤ ਦਾ ਨਰਕ ਵਾਲਾ ਜੀਵਨ ਖਤਮ ਹੋ ਗਿਆ, ਸ਼ਹਿਰ ਦੇ ਸਭ ਤੋਂ ਅਮੀਰ ਆਦਮੀ ਦੀ ਬਹੂ ਬਣ ਕੇ ਵੀ ਉਸ ਨੂੰ ਇਹ ਸੁਪਨਾਂ ਜਿਹਾ ਲਗਦਾ ਸੀ, ਹਰਿੰਦਰ ਦਿਨ ਰਾਤ ਬੇਸਹਾਰਾ ਔਰਤਾਂ ਲਈ ਬਣਨ ਵਾਲੇ ਆਸ਼ਰਮ ਦੇ ਕੰਮ ਵਿੱਚ ਮਗਨ ਰਹਿੰਦਾ, ਲਾਡੀ ਹਰ ਹਫਤੇ ਉਨਾਂ ਨੂੰ ਮਿਲਣ ਆਉਦੀ, ਗੁਰਮੀਤ ਦੇ ਰਿਸ਼ਤੇ ਲਈ ਲੋਕ ਹੁਣ ਬਰੂਹਾਂ ਤੋੜ ਤੋੜ ਖਾਂਣ ਲੱਗ ਪਏ, ਇੱਕ ਦਿਨ ਆਖਰ ਕੁਲਵੰਤ ਨੂੰ ਉਸ ਦੇ ਰਿਸ਼ਤੇ ਦੀ ਵੀ ਹਾਂ ਕਰਨੀ ਪਈ, ਰਿਸ਼ਤਾ ਹੋਂਣ ਤੋਂ ਬਾਅਦ ਮੁੰਡੇ ਵਾਲਿਆਂ ਨੇ ਵਿਆਹ ਲਈ ਜੋਰ ਪਾਉਣਾਂ ਸ਼ੁਰੂ ਕਰ ਦਿੱਤਾ, ਕੁਲਵੰਤ ਦੋਵਾਂ ਧੀਆਂ ਦੇ ਕੱਠੇ ਵਿਆਹ ਕਰਨਾਂ ਚਾਹੁੰਦੀ ਸੀ ਪਰ ਲਾਡੀ ਹਾਲੇ ਵਿਆਹ ਲਈ ਨਹੀਂ ਸੀ ਮੰਨਦੀ, ਆਖਰ ਗੁਰਮੀਤ ਦਾ ਕੱਲੀ ਦਾ ਵਿਆਹ ਕਰ ਦਿੱਤਾ ਗਿਆ, ਹੁਣ ਘਰ ਵਿੱਚ ਸਿਰਫ ਦੋ ਜੀਅ ਰਹਿ ਗਏ ਸਨ, ਜਮੀਨ ਠੇਕੇ ਤੇ ਦੇ ਦਿੱਤੀ ਗਈ, ਹੁਣ ਲਾਡੀ ਸਪੋਰਟ ਵਿੱਚ ਪੂਰਾ ਧਿਆਂਨ ਦੇ ਰਹੀ ਸੀ, ਬਹੁਤਾ ਸਮਾਂ ਗਰਾਉਂਡ ਵਿੱਚ ਬੀਤਦਾ, ਜਸਮੀਤ ਦੇ ਆਸ਼ਰਮ ਵਿੱਚ ਕਈ ਬਿਰਧ ਤੇ ਕਈ ਸਮੇਂ ਦੀਆਂ ਸਤਾਈਆਂ ਨੋਜਵਾਂਨ ਮੁਟਿਆਰਾਂ ਆ ਕੇ ਸ਼ਰਨ ਲੈ ਰਹੀਆਂ ਸਨ, ਹਰਿੰਦਰ ਆਸ਼ਰਮ ਦੇ ਨਾਲ ਪਿਓ ਦੇ ਬਿਜਨਸ ਵਿੱਚ ਵੀ ਹਿੱਸਾ ਲੈ ਰਿਹਾ ਸੀ, ਹੁਣ ਉਸਦੇ ਅੰਦਰ ਮੁੜ ਤੋਂ ਜੀਵਨ ਦੀ ਇੱਛਾ ਜਾਗ ਪਈ ਸੀ ।

ਜਸਮੀਤ ਦਿਨ ਰਾਤ ਉਸਦੀ ਤੇ ਸੱਸ ਸਹੁਰੇ ਦੀ ਸੇਵਾ ਵਿੱਚ ਰੁੱਝੀ ਰਹਿੰਦੀ, ਜਸਮੀਤ ਦੀ ਸੱਸ ਉਸਦੇ ਗੁਣ ਗਾਉਦੀ ਨਹੀਂ ਸੀ ਥੱਕਦੀ, ਜਸਮੀਤ ਦੇ ਚਿਹਰੇ ਦੀ ਬੇਰੋਣਕੀ ਫਿਰ ਤੋਂ ਕਿਸੇ ਸੱਜ ਵਿਆਹੀ ਮੁਟਿਆਰ ਵਾਂਗ ਚੜਦੇ ਜੋਬਨ ਵਿੱਚ ਬਦਲ ਗਈ ਸੀ, ਉਹ ਹਰ ਰੋਜ ਗੁਰਦਵਾਰੇ ਜਾ ਕੇ ਪਤੀ ਦੀ ਦੇਹ ਅਰੋਗਤਾ ਦੀ ਅਰਦਾਸ ਕਰਦੀ ਤੇ ਨਾਲ ਹੀ ਦਵਾਈਆਂ ਤੋਂ ਇਲਾਵਾ ਯੋਗਾ ਦੇ ਆਸਣ ਹਰਿੰਦਰ ਨੂੰ ਕਰਾਉਦੀ, ਲਾਡੀ ਦੇ ਭਾਸ਼ਨਾਂ ਨੇਂ ਉਸ ਨੂੰ ਇਹ ਸਮਝਾ ਦਿੱਤਾ ਸੀ ਕਿ ਮਨੁੱਖ ਦੀ ਕਿਸਮਤ ਉਸਦੇ ਆਪਣੇ ਹੱਥ ਹੈ ਅਤੇ ਜੇ ਪਤੀਬਰਤਾ ਨਾਰੀ ਚਾਹੇ ਤਾਂ ਰੱਬ ਦੇ ਘਰੋਂ ਉਸ ਦੇ ਮੁੱਕੇ ਜੀਵਨ ਦੀ ਤਾਰ ਮੁੜ ਜੁੜਵਾ ਸਕਦੀ ਆ, ਜਸਮੀਤ ਲਈ ਉਸਦੇ ਪਤੀ ਨੂੰ ਮੁੜ ਅਰੋਗ ਕਰਨਾਂ ਉਸਦੇ ਜੀਵਨ ਦਾ ਮੰਤਵ ਬਣ ਗਿਆ ਸੀ, ਅਤੇ ਇੱਕ ਭਗਤੀ ਦੀ ਤਰਾਂ ਉਹ ਇਸ ਮਿਸ਼ਨ ਵਿੱਚ ਜੁੱਟੀ ਰਹਿੰਦੀ, ਕਈ ਵਾਰ ਹਰਿੰਦਰ ਉਸ ਦੀ ਇਸ ਧੁਨ ਨੂੰ ਪਾਗਲਪਨ ਦਾ ਨਾਂਮ ਵੀ ਦੇ ਦਿੰਦਾ ਪਰ ਉਹ ਹਰ ਪਲ ਮਨੋਂ ਜਸਮੀਤ ਦੇ ਨੇੜੇ ਆ ਰਿਹਾ ਸੀ, ਜਸਮੀਤ ਦੀ ਮਿਹਨਤ ਦਾ ਰੰਗ ਦਿਨੋਂ ਦਿਨ ਚੜ ਰਿਹਾ ਸੀ, ਅਟਵਾਲ ਫੈਮਿਲੀ ਅਚਾਂਨਕ ਹੀ ਸਮਾਜ ਸੇਵਕ ਹੋ ਗਈ ਸੀ ।

ਅਜੈਪਾਲ ਖੁਦ ਵੀ ਪਹਿਲਾਂ ਵਾਲਾ ਨਹੀਂ ਸੀ ਰਿਹਾ, ਕਿਸਮਤ ਦੇ ਇਸ ਝਟਕੇ ਨੇਂ ਉਸ ਦੇ ਸਿਰ ਨੂੰ ਕੁਦਰਤ ਦੇ ਜੋਰ ਅੱਗੇ ਝੁਕਾ ਦਿੱਤਾ ਸੀ ਤੇ ਇੱਕ ਆਰਥਕ ਪੱਖ ਤੋਂ ਮਜਬੂਤ ਬੰਦਾ ਜਦੋਂ ਕੁਦਰਤ ਦੀ ਰਜਾ ਵਿੱਚ ਚਲਦਾ ਹੈ ਤਾਂ ਉਸ ਦਾ ਆਲਾ ਦੁਆਲਾ ਇਸ ਬਦਲਾਵ ਨੂੰ ਮਹਿਸੂਸ ਕਰਦਾ ਹੈ, ਇਸ ਤਰਾਂ ਹੀ ਅਜੈਪਾਲ ਹੁਣ ਆਪਣੇਂ

ਬਿਜਨਸ ਵਿਰੋਧੀਆਂ ਨੂੰ ਉਲਟੇ ਸਿੱਧੇ ਤਰੀਕੇ ਨਾਲ ਗੁੱਠੇ ਲਾਉਣ ਦੀ ਬਜਾਏ ਉਨਾਂ ਵੱਲ ਦੋਸਤੀ ਦੇ ਹੱਥ ਵਧਾ ਰਿਹਾ ਸੀ, ਸੜਕ ਤੇ ਜਾਂਦੇ ਕਿਸੇ ਗਰੀਬ ਨੂੰ ਪਹਿਲਾਂ ਉਸ ਦੀ ਅੱਖ ਨੇਂ ਕਦੇ ਦੇਖਿਆ ਹੀ ਨਹੀਂ ਸੀ, ਪਹਿਲਾਂ ਉਸ ਨੂੰ ਸਾਰਾ ਕਪੂਰਥਲਾ ਹੀ ਸੁਖੀ ਤੇ ਖੁਸ਼ਹਾਲ ਨਜਰ ਆਉਦਾ ਸੀ ਇਸ ਲਈ ਕਿਸੇ ਦੀ ਮਦਦ ਕਰਨ ਦੀ ਲੋੜ ਹੀ ਕਿੱਥੇ ਸੀ, ਪਰ ਹੁਣ ? ਹੁਣ ਉਸ ਨੂੰ ਹਰ ਕੋਈ ਕਿਸੇ ਨਾਂ ਕਿਸੇ ਦੁੱਖ ਦੀ ਲਪੇਟ ਵਿੱਚ ਉਲਝਿਆ ਨਜਰ ਆਉਦਾ, ਕਿਸੇ ਕੋਲ ਦੌਲਤ ਨਹੀਂ ਸੀ, ਕਿਸੇ ਕੋਲ ਔਲਾਦ ਨਹੀਂ ਸੀ, ਕਿਸੇ ਦੀ ਔਲਾਦ ਨਲਾਇਕ ਸੀ, ਕਿਸੇ ਕੋਲ ਦਵਾਈ ਖਰੀਦਣ ਲਈ ਪੈਸੇ ਨਹੀਂ ਸਨ ਤੇ ਕਿਸੇ ਦੀ ਬਿਮਾਰੀ ਦਾ ਕੋਈ ਇਲਾਜ ਨਹੀਂ ਸੀ।

ਆਪਣੇਂ ਸੁੱਖ ਦੀ ਤਲਾਸ਼ ਕਰਦੇ ਇਹ ਮਨੁੱਖ ਆਦਮ ਬੋਅ ਆਦਮ ਬੋਅ ਕਰਦੇ ਦਿਨ ਰਾਤ ਭੱਜੇ ਫਿਰਦੇ ਸਨ, ਬਹੁਤ ਸਫਰ ਕਰ ਰਹੇ ਸਨ ਪਰ ਪਹੁੰਚ ਕਿਤੇ ਵੀ ਨਹੀਂ ਸਨ ਰਹੇ, ਹੁਣ ਅਜੈਪਾਲ ਰੁਕ ਗਿਆ ਸੀ, ਦੇਖ ਰਿਹਾ ਸੀ ਇਸ ਭੱਜ ਦੌੜ ਨੂੰ, ਜਿਨਾਂ ਪੋਤੇ ਪੋਤੀਆ ਲਈ ਦੂਜਿਆਂ ਦਾ ਹਿੱਸਾ ਦਬਾ ਦਬਾ ਕੇ ਆਪਣਾਂ ਘਰ ਭਰ ਰਿਹਾ ਸੀ ਉਨਾਂ ਦੇ ਜਨਮ ਲੈਂਣ ਦੀ ਵੀ ਕੋਈ ਆਸ ਨਹੀਂ ਸੀ ਤੇ ਉਸਦਾ ਆਪਣਾਂ ਪੁੱਤ ਅੱਧਾ ਸੰਨਿਆਸੀ ਬਣਿਆ ਪਿਆ ਸੀ, ਹੁਣ ਅਜੈਪਾਲ ਨੂੰ ਆਪਣੇ ਛੋਟੇ ਵੱਡੇ ਗੁਨਾਹਾਂ ਦੀ ਗਠੜੀ ਦਾ ਭਾਰ ਮਹਿਸੂਸ ਹੋ ਰਿਹਾ ਸੀ ਤੇ ਉਹ ਇਹ ਵੀ ਸਮਝ ਗਿਆ ਸੀ ਕਿ ਇਨਾਂ ਪਾਪਾਂ ਲਈ ਕਿਸੇ ਨੇਂ ਉਸ ਨੂੰ ਮਜਬੂਰ ਨਹੀਂ ਸੀ ਕੀਤਾ, ਤੇ ਨਾਂ ਹੀ ਕਿਸੇ ਨੇ ਇਨਾਂ ਪਾਪਾਂ ਦੀ ਸਜਾ ਵਿੱਚ ਭਾਈਵਾਲ ਬਣਨਾਂ ਸੀ।

ਸ਼ਹਿਰ ਦਾ ਅਮੀਰ ਨੰਬਰ ਇੱਕ ਬਣੇਂ ਰਹਿਣ ਲਈ ਉਸ ਨੂੰ ਬਹੁਤ ਪਾਪੜ ਵੇਲਣੇਂ ਪਏ ਸਨ, ਰਾਤਾਂ ਦੀ ਨੀਂਦ ਅਕਸਰ ਹੀ ਉਡੀ ਰਹਿੰਦੀ ਸੀ, ਜਿੱਥੇ ਗਰੀਬ ਰਾਤ ਨੂੰ ਘੁਰਾੜੇ ਮਾਰ ਰਿਹਾ ਹੁੰਦਾ ਸੀ ਉਥੇ ਅਜੈਪਾਲ ਨੂੰ ਨੀਂਦ ਦੀ ਗੋਲੀ ਦਾ ਸਹਾਰਾ ਲੈਣਾਂ ਪੈ ਰਿਹਾ ਸੀ, ਜਿੱਥੇ ਆਪਣੇ ਪੁੱਤਰ ਵਾਲਾ ਕੇਸ ਉਸ ਨੂੰ ਸਰਵਨਾਸ਼ ਮਹਿਸੂਸ ਹੋ ਰਿਹਾ ਸੀ ਉਥੇ ਹੁਣ ਏਸੇ ਹੀ ਕੇਸ ਨੂੰ ਉਹ ਕੁਦਰਤ ਦਾ ਸੁੱਖ ਸੁਨੇਹਾ ਮੰਨ ਰਿਹਾ ਸੀ, ਜਿਸ ਲਾਡੀ ਦੀ ਜਾਂਨ ਲੈਂਣ ਲਈ ਉਹ ਉਤਾਵਲਾ ਹੋ ਗਿਆ ਸੀ ਉਸੇ ਲਾਡੀ ਨੂੰ ਹੁਣ ਉਹ ਕੁਦਰਤ ਵੱਲੋ ਭੇਜੀ ਦੇਵੀ ਮੰਨ ਰਿਹਾ ਸੀ, ਨਹੀਂ ਤਾਂ ਉਸਦੇ ਅਤੇ ਉਸਦੇ ਪੁੱਤ ਦੇ ਪਾਪਾਂ ਨੇ ਹਾਲੇ ਵੀ ਜਾਰੀ ਰਹਿਣਾਂ ਸੀ, ਅਜੈਪਾਲ ਵਿੱਚ ਸਿਆਂਣਪ ਦੀ ਕਮੀਂ ਨਹੀਂ ਸੀ, ਬੱਸ ਉਸਦਾ ਰਸਤਾ ਹੀ ਜਰਾ ਗਲਤ ਦਿਸ਼ਾ ਵਿੱਚ ਜਾਂਦਾ ਸੀ, ਹੁਣ ਜਦੋਂ ਦੂਜਿਆਂ ਦਾ ਦਰਦ ਉਸਨੂੰ ਆਪਣਾਂ ਲਗਦਾ ਸੀ ਤਾਂ ਇਸ ਦਰਦ ਵਿੱਚ ਵੀ ਕੋਈ ਪਰਮ ਆਨੰਦ ਛੁਪਿਆ ਲਗਦਾ, ਰਾਹ ਜਾਂਦੇ ਕਿਸੇ ਭਿਖਾਰੀ ਨੂੰ ਆਪਣੀ ਕਾਰ ਵਿੱਚ ਜਦੋਂ ਉਹ ਬਿਠਾ ਕੇ ਕਿਸੇ ਚੰਗੇ ਰੈਸਟੋਰੈਂਟ ਵਿੱਚ ਖਾਣਾਂ ਖਵਾ ਕੇ ਵਧੀਆ ਕੱਪੜੇ ਪਵਾ ਕੇ ਉਸਦੇ ਰੈਂਣ ਬਸੇਰੇ ਤੇ ਛੱਡਦਾ ਤੇ ਗਰੀਬ ਦੀਆਂ ਅੱਖਾਂ ਚੋ ਡੁੱਲਦੇ ਹੰਝੂਆਂ ਦੀ ਭਾਸ਼ਾ ਨੂੰ ਪੜ ਕੇ ਅਜੈਪਾਲ ਨੂੰ ਆਪਣਾਂ ਆਪ ਕਿਸੇ ਦੇਵਤੇ ਤੋਂ ਘੱਟ ਨਹੀਂ ਸੀ ਲਗਦਾ, ਹੁਣ ਅਜੈਪਾਲ ਪਰਵਾਰ ਇੱਕ ਵਾਰ ਫਿਰ ਚਰਚਾ ਦਾ ਵਿਸ਼ਾ ਬਣਿਆ ਹੋਇਆ ਸੀ, ਪਰ ਇਹ ਚਰਚਾ ਬਦਨਾਂਮੀ ਵਾਲੀ ਨਹੀਂ ਸੀ, ਐਸੀ ਚਰਚਾ ਲਈ ਹਰ ਮਨੁੱਖ ਤਰਸਦਾ ਪਿਆ, ਜਦੋਂ ਲਾਡੀ ਲੋਕਾਂ ਕੋਲੋ ਹਰਿੰਦਰ ਤੇ ਅਜੈਪਾਲ ਦੇ ਚੰਗੇ ਕੰਮਾਂ ਬਾਰੇ ਸੁਣਦੀ ਤਾਂ ਉਸ ਦਾ ਸਿਰ ਮਾਂਣ ਨਾਲ ਹੋਰ ਵੀ ਉੱਚਾ ਉਠ ਜਾਂਦਾ।

ਲਾਡੀ ਸਭ ਨਾਲ ਇਨਸਾਫ ਕਰਨ ਦੀ ਕੋਸ਼ਿਸ਼ ਵਿੱਚ ਸੀ ਪਰ ਆਪਣੇ ਮਹਿਬੂਬ ਨਾਲ ਹਾਲੇ ਵੀ ਉਹ ਬੇਇਨਸਾਫੀ ਕਰ ਰਹੀ ਸੀ, ਕਈ ਮਹੀਨੇ ਹੋ ਗਏ ਸਨ ਉਹ ਹਾਲੇ ਵੀ ਇੱਕ ਦੂਜੇ ਨੂੰ ਨਹੀਂ ਸਨ ਮਿਲੇ, ਹਰ ਰੋਜ ਕੁਝ ਪਲ ਫੋਨ ਤੇ ਗੱਲ ਹੁੰਦੀ ਸੀ ਤੇ ਲਾਡੀ ਹਰ ਵਾਰ ਕਹਿੰਦੀ

" ਥੋੜੀ ਧੀਰਜ ਹੋਰ''

ਹਰਦੇਵ ਨੂੰ ਇਸ ਗੱਲ ਦੀ ਸਮਝ ਨਹੀਂ ਸੀ ਪੈਂਦੀ ਪਰ ਉਹ ਇਹ ਮਹਿਸੂਸ ਕਰ ਰਿਹਾ ਸੀ ਕਿ ਹਰ ਰੋਜ ਉਸਦਾ ਪਰੇਮ ਲਾਡੀ ਲਈ ਉਚਾਈਆਂ ਵੱਲ ਸਫਰ ਕਰ ਰਿਹਾ ਸੀ, ਹੁਣ ਉਹ ਸਮਝ ਸਕਦਾ ਸੀ ਕਿ ਇਸ ਪਰੇਮ ਨੇਂ ਕਿਸ ਤਰਾਂ ਪਹਾੜਾਂ ਵਿੱਚ ਦੀ ਨਹਿਰ ਕਢਵਾਈ ਹੋਵੇਗੀ, ਹੁਣ ਉਹ ਸਮਝ ਸਕਦਾ ਸੀ ਕਿ ਕਿਵੇਂ ਕੋਈ ਰਾਜਕੁਮਾਰ ਮਜਨੂੰ ਬਣ ਗਿਆ ਹੋਵੇਗਾ, ਹੁਣ ਇਹ ਪਤਾ ਲੱਗ ਰਿਹਾ ਸੀ ਕਿ ਇਹ ਇਸ਼ਕ ਦਾ ਨਸ਼ਾ ਵਾਕਿਆ ਹੀ ਸਭ ਨਸ਼ਿਆਂ ਦਾ ਸਰਦਾਰ ਹੈ, ਬਾਕੀ ਨਸ਼ਿਆਂ ਵਾਂਗ ਇਸ ਦੇ ਉਤਰਨ ਦੀ ਕੋਈ ਸੰਭਾਵਨਾਂ ਨਹੀਂ, ਇਸ ਦੀ ਡਿਗਰੀ ਦੀ ਕੋਈ ਹੱਦ ਵੀ ਨਹੀਂ, ਪਤਾ ਨਹੀਂ ਕਿਥੇ ਜਾ ਕੇ ਇਸ ਦਾ ਅੰਤ ਹੁੰਦਾ ਹੋਵੇਗਾ, ਸ਼ਾਇਦ ਇਸ ਦਾ ਕੋਈ ਅੰਤ ਹੀ ਨਹੀਂ, ਸ਼ਾਇਦ ਇਹ ਹੀ ਸਿਰਜਣਹਾਰ ਦੇ ਦੁਆਰ ਤੱਕ ਪਹੁੰਚਾਉਣ ਦਾ ਸਾਧਨ ਹੋਵੇ ।

ਜਿਸ ਮਨੁੱਖ ਨਾਲ ਐਨਾਂ ਪਰੇਮ ਹੋ ਗਿਆ ਹੈ ਕੀ ਉਹ ਪਰੇਮ ਉਸ ਮਨੁੱਖ ਨੂੰ ਕੀਤਾ ਜਾ ਰਿਹਾ ਜਾਂ ਉਸ ਵਿੱਚ ਵਸਦੇ ਸਿਰਜਣਹਾਰ ਨੂੰ ?

ਹਰਦੇਵ ਨੂੰ ਇਹ ਵੀ ਮਹਿਸੂਸ ਹੋ ਰਿਹਾ ਸੀ ਕਿ ਲਾਡੀ ਖੁਦ ਨੂੰ ਬਿਨਾਂ ਕਿਸੇ ਮਜਬੂਰੀ ਦੇ ਕਿਵੇਂ ਅਨੁਸ਼ਾਸ਼ਨ ਵਿੱਚ ਬੰਨੀ ਖੜੀ ਹੈ, ਉਹ ਇੱਕ ਅੱਲੜ ਜਿਹੀ ਮੁਟਿਆਰ ਹੋ ਕੇ ਇਹ ਹੋਂਸਲਾ ਦਿਖਾ ਰਹੀ ਆ ਤੇ ਮੈਂ ਇੱਕ ਮਰਦ ਹੋ ਕੇ ਕਿਓ ਡੋਲੀ ਜਾ ਰਿਹਾ ?

ਮਸਲਾ ਤਾਂ ਪਰੇਮਿਕਾ ਨੂੰ ਮਿਲਣ ਦਾ ਹੀ ਆ, ਚੌਵੀ ਘੰਟੇ ਤਾਂ ਨਜਰਾਂ ਸਾਹਮਣੇ ਰਹਿੰਦੀ ਆ, ਜੇ ਇਹ ਮਿਲਾਪ ਨਹੀਂ ਤਾਂ ਫਿਰ ਹੋਰ ਮਿਲਾਪ ਕਿਸ ਨੂੰ ਕਹਿੰਦੇ ਹਨ ?

ਕੀ ਉਹ ਵੀ ਹੋਰ ਜਵਾਨਾ ਵਾਂਗ ਪਰੇਮਿਕਾ ਨੂੰ ਬਾਹਾਂ ਵਿੱਚ ਘੁੱਟਣ ਨੂੰ ਹੀ ਮਿਲਾਪ ਸਮਝਦਾ ਆ ?

ਨਹੀ, ਐਸਾ ਨਹੀਂ, ਲਾਡੀ ਦਾ ਇਹ ਖਾਮੋਸ਼ ਸੁਨੇਹਾਂ ਹੈ, ਇਸ ਨੂੰ ਬਿਨਾ ਕਹੇ ਹੀ ਸਮਝਣਾਂ ਜਰੂਰੀ ਹੈ, ਪਿਛਲੇ ਕਈ ਮਹੀਨੇ ਸਿਵਾਏ ਰੋਣੀਂ ਜਿਹੀ ਸੂਰਤ ਬਣਾਉਣ ਦੇ ਅਤੇ ਸੈਡ ਸੌਂਗ ਸੁਣਨ ਦੇ ਹੋਰ ਉਸਨੇਂ ਕੀਤਾ ਹੀ ਕੀ ਆ, ਇਸ ਤਰਾਂ ਤਾਂ ਮੈਂ ਲਾਡੀ ਦੇ ਯੋਗ ਹੀ ਨਹੀਂ, ਐਸੀ ਬਹਾਦਰ ਕੁੜੀ ਦੇ ਕਦਮਾਂ ਨਾਲ ਕਦਮ ਮਿਲਾਉਣ ਲਈ ਤਾਂ ਪਹਾੜ ਜਿੱਡਾ ਕਲੇਜਾ ਚਾਹੀਦਾ ਆ, ਮੈਨੂੰ ਆਪਣਾਂ ਕੱਦ ਉੱਚਾ ਕਰਨਾਂ ਹੋਵੇਗਾ, ਜਦ ਤੱਕ ਲਾਡੀ ਦੀ ਸੋਚ ਦਾ ਹਾਂਣ ਨਹੀਂ ਤਦ ਤੱਕ ਉਸ ਦੇ ਸਰੀਰਕ ਮਿਲਾਪ ਦਾ ਵੀ ਪੂਰਾ ਸੁਖ ਨਹੀਂ ਮਿਲਣਾਂ, ਹਰਦੇਵ ਅੰਦਰ ਸੁੱਤਾ ਸੂਝਵਾਂਨ ਤੇ ਮਿਹਨਤੀ ਨੌਜਵਾਂਨ ਅੰਗੜਾਈ ਭਰ ਕੇ ਉਠ ਗਿਆ, ਆਪਣੇਂ ਅੰਦਰ ਇੱਕ ਨਵੀਂ ਸ਼ਕਤੀ ਦਾ ਅਹਿਸਾਸ ਕਰ ਰਿਹਾ ਸੀ ।

ਨਹੀਂ, ਹੁਣ ਕਿਵੇਂ ਵੀ ਮਜਬੂਰ ਨਹੀਂ ਕਰਨਾਂ ਮਹਿਬੂਬਾ ਨੂੰ, ਫਲ ਦੇ ਪੱਕਣ ਨੂੰ ਸਮਾਂ ਲਗਦਾ ਆ, ਇਹ ਸਮਾਂ ਕੁਦਰਤ ਮਾਂ ਨੇ ਤਹਿ ਕਰਨਾਂ ਆ, ਉਸ ਨੂੰ ਪਤਾ ਹੈ ਕਿ ਕਦੋਂ ਮੇਰੀ ਝੋਲੀ ਇਸ ਫਲ ਦੀ ਹੱਕਦਾਰ ਹੋਵੇਗੀ, ਹਰਦੇਵ ਆਪਣੇ ਅੰਦਰਲੇ ਮਨੁੱਖ ਨੂੰ ਲੱਭਣ ਦੇ ਕੀਤੇ ਜਾਂਣ ਵਾਲੇ ਤਜਰਬਿਆਂ ਵਾਲੀ ਫਾਈਲ ਫਰੋਲਣ ਲੱਗ

ਪਿਆ, ਉਹ ਖਿਆਲ ਜੋ ਕਦੇ ਉਸ ਦੀ ਧੁਰ ਆਤਮਾਂ ਵਿੱਚੋ ਨਿਕਲਦੇ ਸਨ ਤੇ ਉਹ ਸਦਾਂ ਹੀ ਉਨਾਂ ਨੂੰ ਅੱਖੋ ਪਰੋਖੇ ਕਰਦਾ ਰਿਹਾ ਸੀ, ਸਿਰਫ ਇਹ ਸੋਚ ਕੇ ਕੀ ਉਹ ਕੋਈ ਗਿਆਂਨਵਾਂਨ ਬੰਦਾ ਨਹੀਂ, ਉਸਦੇ ਕਲਪਨਿਕ ਖਿਆਲ ਕੋਈ ਬਹੁਤ ਮਾਇਨੇਂ ਨਹੀਂ ਰੱਖਦੇ, ਪਰ ਹੁਣ ਇਹ ਵੀ ਲਗਦਾ ਸੀ ਕਿ ਉਹ ਖਿਆਲ ਉਸਦੇ ਆਪਣੇਂ ਹੈ ਵੀ ਕਿੱਥੇ ਸੀ, ਉਹ ਤਾਂ ਕੁਦਰਤ ਮਾਂ ਦੇ ਖਿਆਲ ਸਨ ਜੋ ਉਸਦੇ ਹਿਰਦੇ ਦੀ ਜਮੀਂਨ ਵਿੱਚ ਕੁਦਰਤ ਨੇਂ ਬੀਜੇ ਸਨ ਤੇ ਹੁਣ ਪੁੰਗਰਦੇ ਹੋਏ ਜਵਾਂਨ ਹੋਣ ਦੀ ਤਿਆਰੀ ਕਰ ਰਹੇ ਸਨ, ਉਹ ਕੁਦਰਤ ਦੇ ਇਸ ਸੁਨੇਹੇ ਨੂੰ ਸਮਝ ਰਿਹਾ ਸੀ, ਲਾਡੀ ਨਾਲ ਹੋਣ ਵਾਲੀ ਮੁਲਾਕਾਤ ਇਸ ਗੱਲ ਦਾ ਇਸ਼ਾਰਾ ਸੀ ਕਿ ਹੁਣ ਯੁੱਗ ਨੇਂ ਬਦਲਣਾਂ ਆ, ਕਰਾਂਤੀ ਉਸਦੇ ਅੰਦਰ ਉਸਲਵੱਟੇ ਲੈ ਰਹੀ ਸੀ, ਕੁਝ ਫੈਸਲਾ ਜਿਹਾ ਕਰ ਕੇ ਉਸਨੇ ਲਾਡੀ ਨੂੰ ਫੋਨ ਘੁਮਾ ਦਿੱਤਾ ।

" ਸੋਹਣਿਆਂ ਨੇਂ ਯਾਦ ਕੀਤਾ ?" । ਅੱਗਿਓ ਲਾਡੀ ਦੀ ਅਵਾਜ, ਬਿਨਾਂ ਕਿਸੇ ਸਾਸਰੀ ਕਾਲ ਦੀ ਖਾਨਾਂ ਪੂਰੀ ਤੋਂ ।

" ਨਹੀਂ, ਯਾਦ ਨਹੀਂ ਕੀਤਾ, ਯਾਦ ਤਾਂ ਤਾਂ ਕਰਾਂ ਜੇ ਭੁੱਲ ਗਿਆ ਹੋਵਾਂ, ਕੁਝ ਮੋਹਲਤ ਮੰਗਣ ਲਈ ਅਰਜ ਕਰਨੀਂ ਹੈ"। ਹਰਦੇਵ ਦੀ ਫੈਸਲਾਕੁਨ ਅਵਾਜ ਲਾਡੀ ਦੇ ਕੰਨੀਂ ਟਕਰਾਈ ।

" ਸਾਨੂੰ ਤਾਂ ਤੁਸੀਂ ਹੁਕਮ ਕਰ ਸਕਦੇ ਓ, ਫਿਰ ਅਰਜ ਦੀ ਕੀ ਲੋੜ ਪੈ ਗਈ ?"।

ਲਾਡੀ ਨੇਂ ਟਕੋਰ ਲਾਈ ।

" ਨਹੀਂ ਦਿਲਦਾਰੀਏ, ਹੁਕਮ ਕਰਨ ਦੀ ਅੰਦਰੂੰਨੀ ਹੈਸੀਅਤ ਮੇਰੀ ਨਹੀਂ ਹੈ, ਭਾਵੇ ਤੁਸੀ ਇਹ ਹੱਕ ਮੈਨੂੰ ਦੇ ਵੀ ਰਹੇ ਹੋ ਪਰ ਇਸ ਦੀ ਵਰਤੋਂ ਕਰਨ ਲਈ ਤੇਰੇ ਤੋਂ ਵੱਧ ਹੋਵਾਂਗਾ ਤਾਂ ਹੀ ਕਰ ਸਕਾਂਗਾ, ਇਸੇ ਲਈ ਹੀ ਕੁਝ ਮੋਹਲਤ ਚਾਹੁੰਦਾ ਹਾਂ"।

ਹਰਦੇਵ ਨੂੰ ਜਿਵੇਂ ਅਚਾਂਕਨ ਕੁਝ ਅਧੂਰਾ ਛੱਡਿਆ ਕੰਮ ਯਾਦ ਆ ਗਿਆ ਹੋਵੇ ।

" ਕੀ ਗੱਲ ਮੇਰੇ ਤੇ ਹੁਕਮ ਚਲਾਉਣ ਦੀ ਰਿਹੈਰਸਲ ਕਰਨੀ ਆਂ ?" ।

ਹੋਰ ਵੀ ਮਜਾਕੀਆ ਲਹਿਜਾ ਹੋ ਗਿਆ ਸੀ ਸ਼ੇਰਨੀ ਦਾ ।

" ਹੁਕਮ ਬੇਅਕਲੇ ਲੋਕਾਂ ਤੇ ਚਲਾਇਆ ਜਾਂਦਾ ਆ, ਸ਼ੀਹਣੀ ਦਾ ਤਾਂ ਸਾਥ ਹੀ ਹਕੂਮਤ ਆ, ਪਰ ਸ਼ੀਹਣੀ ਦੇ ਸਾਥ ਲਈ ਬੰਦੇ ਨੂੰ ਦੇਵਦਾਸ ਨਹੀਂ ਖੁਦ ਵੀ ਸ਼ੇਰ ਬਣਨਾਂ ਪਊ"।

ਹਰਦੇਵ ਗੱਲ ਸਾਫ ਕਰਨ ਦੀ ਤਿਆਰੀ ਕਰ ਰਿਹਾ ਸੀ ।

" ਤੇ ਫਿਰ ਦੇਰ ਕਿਸ ਗੱਲ ਦੀ, ਆਉਣ ਦਿਓ ਸ਼ੇਰ ਨੂੰ ਘੁਰਨੇ ਚੋ ਬਾਹਰ, ਦਰਵਾਜਾ ਕਿਓ ਬੰਦ ਕਰ ਰੱਖਿਆ ?"।

ਲਗਦਾ ਸੀ ਲਾਡੀ ਨੂੰ ਪਤਾ ਲੱਗ ਰਿਹਾ ਸੀ ਕਿ ਸੱਜਣ ਕੀ ਚਾਹੁੰਦਾ ਆ ।

" ਸ਼ੇਰ ਗਹਿਰੀ ਨੀਂਦੇ ਸੌਂ ਗਿਆ ਸੀ, ਹੁਣ ਜਾਗਿਆ ਆ ਤੇ ਇਹ ਦੇਖਣਾਂ ਚਾਹੁੰਦਾ ਆ ਕਿ ਕਿਧਰੇ ਉਸਦੀ ਸ਼ਾਹੀ ਚਾਲ ਵਿੱਚ ਫਰਕ ਤਾਂ ਨਹੀਂ ਪੈ ਗਿਆ ?" ।

ਹਰਦੇਵ ਦੀ ਨਸ ਨਸ ਵਿੱਚ ਕੋਈ ਜੋਸ਼ ਭੜਕ ਰਿਹਾ ਸੀ ।

" ਦੇਵਦਾਸ ਦੇ ਭੇਸ ਵਿਚ ਸ਼ੇਰ ਨੂੰ ਪਛਾਂਣ ਤਾਂ ਲਿਆ ਸੀ ਬੱਸ ਜਾਗਣ ਦੀ ਉਡੀਕ ਹੀ ਕਰ ਰਹੀ ਸੀ, ਦੱਸੋ ਕੀ ਇਰਾਦੇ ਆ ਜੰਗਲ ਦੇ ਰਾਜੇ ਦੇ ?"।

ਲਾਡੀ ਦੇ ਮਨ ਦੀ ਮੁਰਾਦ ਪੂਰੀ ਹੋ ਗਈ ਸੀ ।

ਉਹ ਹਰਦੇਵ ਨੂੰ ਕਿਸੇ ਭੜਕਦੀ ਅੱਗ ਬਣੇ ਦੇਖਣਾਂ ਚਾਹੁੰਦੀ ਸੀ, ਉਸ ਨੂੰ ਕਿਸੇ ਕਮਜੋਰ ਸਾਥੀ ਦੀ ਨਹੀਂ ਕਿਸੇ ਕਰਾਂਤੀਕਾਰੀ ਦੀ ਲੋੜ ਸੀ, ਹਰਦੇਵ ਨੂੰ ਨਾਂ ਮਿਲ ਕੇ ਉਸ ਨੂੰ ਖਾਮੋਸ਼ ਝਟਕੇ ਦੇ ਰਹੀ ਸੀ ਤੇ ਹੁਣ ਉਹ ਖੁਸ਼ ਸੀ ਕਿ ਹਰਦੇਵ ਇਸ ਸੁਨੇਹੇ ਨੂੰ ਸਮਝ ਗਿਆ ਹੈ, ਕਿਸੇ ਦੇ ਕਹੇ ਕੋਈ ਕਦੇ ਵੀ ਕੁਝ ਖਾਸ ਨਹੀਂ ਕਰ ਸਕਦਾ, ਜੇ ਕੋਈ ਕੁਝ ਖਾਸ ਨਹੀਂ ਕਰ ਰਿਹਾ ਤਾਂ ਇਸ ਦਾ ਏਹ ਹੀ ਮਤਲਬ ਹੈ ਕਿ ਕੁਦਰਤ ਨੇਂ ਇਸ ਮਨੁੱਖ ਨੂੰ ਇਸ ਯੋਗ ਨਹੀਂ ਸਮਝਿਆ ਕਿ ਇਸ ਦੇ ਰਾਹੀਂ ਕੁਝ ਖਾਸ ਕਰਾਇਆ ਜਾਵੇ, ਹਰਦੇਵ ਦੇ ਅੰਦਰ ਇਸ ਬੀਜ ਦੀ ਸੰਭਾਵਨਾਂ ਦਾ ਲਾਡੀ ਨੂੰ ਵਿਆਹ ਵਾਲੇ ਦੋ ਦਿਨਾਂ ਵਿੱਚ ਅੰਦਾਜਾ ਹੋ ਗਿਆ ਸੀ ਤੇ ਉਹ ਇਸ ਬੀਜ ਦੇ ਇੱਕ ਮਜਬੂਤ ਦਰੱਖਤ ਦੇ ਰੂਪ ਵਿੱਚ ਪਰਗਟ ਹੋਂਣ ਦੀ ਉਡੀਕ ਕਰ ਰਹੀ ਸੀ ।

" ਇਕ ਸਾਲ ਦੀ ਮੋਹਲਤ, ਜਿਸ ਦਿਨ ਖੁਦ ਸ਼ੇਰ ਬਣ ਗਿਆ, ਸ਼ੀਹਣੀ ਦਾ ਸਾਥ ਮੰਗਣ ਲਈ ਮਾਤਾ ਦੇ ਚਰਨ ਖੁਦ ਸਪਰਸ਼ ਕਰਨ ਆਵਾਂਗਾ, ਜੇ ਅਗਲੇ ਸਾਲ ਦੇ ਇਸ ਦਿਨ ਤੱਕ ਕੁਝ ਨਾਂ ਕਰ ਸਕਿਆ ਤਾਂ ਅਗਲੇ ਜਨਮ ਦੀ ਉਡੀਕ ਕਰਾਂਗਾ, ਤੇ ਹੁਣ ਇਜਾਜਤ ਦੇਵੋ ਅਤੇ ਉਡੀਕ ਕਰੋ"।

ਹਰਦੇਵ ਲਈ ਹਰ ਪਲ ਹੁਣ ਅਚਾਂਨਕ ਹੀ ਕੀਮਤੀ ਹੋ ਗਿਆ ਸੀ ।

" ਉਸ ਦਿਨ ਦੀ ਮੈਨੂੰ ਹੁਣ ਤੋਂ ਹੀ ਉਡੀਕ ਆ, ਦਰਵਾਜੇ ਵਿੱਚ ਖੜੀ ਮਿਲਾਂਗੀ"।

ਫੋਨ ਬੰਦ ਹੋ ਗਿਆ, ਇੱਕ ਹੋਰ ਯੁੱਗ ਦੀ ਸੁਰੂਆਤ ਹੋ ਗਈ, ਦੋ ਦਿਲਾਂ ਦੇ ਬਣਾਏ ਹਵਾਈ ਮਹਿਲ ਰੇਤ ਦੀ ਕੰਧ ਹੋ ਗਏ ਅਤੇ ਯਥਾਰਥ ਦੀ ਧਰਤੀ ਤੇ ਇੱਕ ਨਵੀਂ ਕੁਟੀਆਂ ਦਾ ਨੀਂਹ ਪੱਥਰ ਰੱਖਣ ਦੀ ਤਿਆਰੀ ਸੁਰੂ ਹੋ ਗਈ ।

## ਕਾਂਡ 12

" ਬੇਬੇ ਅੱਜ ਮੈਂ ਤੇਰੇ ਕੋਲੋਂ ਕੁਝ ਪੁੱਛਣਾਂ ਆ, ਦੇਖੀ ਕੁਝ ਲੁਕੋਵੀਂ ਨਾਂ"।

ਆਪਣੀ ਬੇਬੇ ਦੇ ਸਾਹਮਣੇਂ ਬੈਠਾ ਹਰਦੇਵ ਕਹਿ ਰਿਹਾ ਸੀ ।

" ਹਾਂ, ਪੁੱਤ ਪੁੱਛ ਕੀ ਪੁੱਛਣਾਂ ?"।

ਬੇਬੇ ਦੇ ਮੱਥੇ ਦੀਆਂ ਤਿਊੜੀਆਂ ਵਿੱਚ ਕੁਝ ਹੋਰ ਵਲ ਪੈ ਗਏ ।

" ਇਹ ਜੋ ਲੋਕ ਕਹਿੰਦੇ ਆ ਬਈ ਅਸੀ ਵੀ ਤਕੜੇ ਸਰਦਾਰ ਹੁੰਦੇ ਸੀ ਕੀ ਇਹ ਸੱਚ ਆ ?" । ਹਰਦੇਵ ਅੱਜ ਉਹ ਅਸਲੀਅਤ ਜਾਨਣੀ ਚਾਹੁੰਦਾ ਸੀ ਜੋ ਉਸ ਦੀ ਮਾਂ ਨੇ ਉਸ ਨੂੰ ਕਦੇ ਨਾਂ ਦੱਸੀ, ਕਿਉਕਿ ਉਹ ਜਾਂਣਦੀ ਸੀ ਕਿ ਉਸ ਦਾ ਪੁੱਤ ਕੱਲਾ ਆ ਤੇ ਪਤੀ ਤੌਂ ਬਾਅਦ ਉਹ ਹੁਣ ਪੁੱਤ ਨੂੰ ਨਹੀਂ ਸੀ ਖੋਹਣਾ ਚਹੁੰਦੀ, ਕਦੇ ਕਦੇ ਕੋਈ ਪਿੰਡ ਦਾ ਉਸ ਨੂੰ ਥੋੜੀ ਬਹੁਤ ਗੱਲ ਦੱਸਦਾ ਤਾਂ ਉਹ ਘਰ ਆ ਕੇ ਬੇਬੇ ਤੋਂ ਪੁੱਛਦਾ ਤੇ ਬੇਬੇ ਉਸ ਨੂੰ ਕਹਿੰਦੀ ਕਿ ਨਹੀਂ ਲੋਕ ਐਵੇਂ ਬਕਵਾਸ ਕਰਦੇ ਆ, ਅਸਲ ਵਿੱਚ ਜੁਗਿੰਦਰ ਸਿੰਘ ਨੇਂ ਉਸ ਨੂੰ ਕਹਿ

ਰੱਖਿਆ ਸੀ ਕਿ ਜੇ ਉਸ ਨੇ ਆਪਣੇ ਪੁੱਤ ਦੇ ਕੰਨ ਭਰੇ ਤੇ ਉਸ ਨੇ ਕੋਈ ਪੁੱਠੀ ਸਿੱਧੀ ਹਰਕਤ ਕੀਤੀ ਤਾਂ ਉਸਦੇ ਪੁੱਤ ਨੂੰ ਵੀ ਉਸਦੇ ਪਿਓ ਕੋਲ ਪਹੁੰਚਾ ਦਿੱਤਾ ਜਾਵੇਗਾ, ਹੁਣ ਬੇਬੇ ਦਾ ਇੱਕ ਹੀ ਸਹਾਰਾ ਸੀ, ਹਰਦੇਵ, ਤੇ ਇਸ ਤੋਂ ਬਿਨਾਂ ਉਹ ਜੀ ਵੀ ਨਹੀਂ ਸੀ ਸਕਦੀ, ਸੋ ਉਸਨੇ ਪਹਿਲਾਂ ਕੋਸ਼ਿਸ਼ ਕੀਤੀ ਕਿ ਇਸ ਪਿੰਡ ਨੂੰ ਹੀ ਛੱਡ ਜਾਵੇ ਪਰ ਕਿੱਥੇ ਜਾਂਦੀ ?

ਉਸਦੇ ਆਪਣੇਂ ਪੇਕੇ ਜਿੰਨਾਂ ਚਿਰ ਸਨ ਉਸਦੀ ਕੁਝ ਮਦਦ ਕਰਦੇ ਰਹੇ, ਫਿਰ ਮਾਂ ਪਿਓ ਦੇ ਮਰਨ ਬਾਅਦ ਭਰਾ ਜਮੀਨ ਵੇਚ ਕੇ ਯੂ ਪੀ ਚਲੇ ਗਿਆ ਤੇ ਫਫੇਕੁੱਟਣੀ ਭਰਜਾਈ ਨੇਂ ਉਸ ਨੂੰ ਇਸ ਦੁਖਿਆਰੀ ਭੈਂਣ ਦੀ ਖਬਰ ਲੈਂਣ ਵੀ ਨਾਂ ਆਉਣ ਦਿੱਤਾ, ਇੱਕ ਦਿਨ ਉਹ ਆਪਣੇ ਜੇਠ ਜੁਗਿੰਦਰ ਸਿੰਘ ਦੇ ਪੈਰੀਂ ਆ ਪਈ ਤੇ ਉਸ ਨੂੰ ਬੇਨਤੀ ਕੀਤੀ ਕਿ ਉਹ ਉਨਾਂ ਨੂੰ ਉਨਾਂ ਦੇ ਜੱਦੀ ਘਰ ਵਿੱਚ ਚੈਂਨ ਨਾਲ ਰਹਿ ਲੈਂਣ ਦੇਵੇ ।

ਜੁਗਿੰਦਰ ਸਿੰਘ ਮੰਨ ਗਿਆ ਪਰ ਉਸਦੀਆਂ ਦੋ ਸ਼ਰਤਾਂ ਸਨ ਕਿ ਇੱਕ ਤਾਂ ਉਹ ਆਪਣੇਂ ਪੁੱਤ ਨੂੰ ਕੁਝ ਨਾਂ ਦੱਸੇ ਅਤੇ ਦੂਜੇ ਜਦੋਂ ਉਹ ਚਾਹੇ ਉਸਦਾ ਬਿਸਤਰਾ ਗਰਮ ਕਰਦੀ ਰਹੇ, ਬੇਬੇ ਦੇ ਸਿਰ ਪਹਾੜ ਆ ਡਿੱਗਾ, ਪੁੱਤ ਨੂੰ ਬਚਾਉਦੀ ਦੀ ਅਸਮਤ ਵੀ ਖਤਰੇ ਵਿੱਚ ਪੈ ਗਈ, ਜੁਗਿੰਦਰ ਸਿੰਘ ਨੇ ਇਹ ਵੀ ਧਮਕੀ ਦਿੱਤੀ ਕਿ ਜੇ ਉਹ ਕਿਤੇ ਗਈ ਵੀ ਤਾਂ ਉਹ ਉਸ ਨੂੰ ਲੱਭ ਲਵੇਗਾ, ਸਭ ਜਾਂਣਦੇ ਸਨ ਕਿ ਜੁਗਿੰਦਰ ਸਿੰਘ ਨਸ਼ੇ ਦਾ ਵਪਾਰੀ ਸੀ, ਪੁਲੀਸ ਨਾਲ ਮਿਲ ਕੇ ਅਫੀਮ ਆਦਿ ਦੀ ਸਮਗਲਿੰਗ ਕਰਦਾ ਸੀ ਤੇ ਉਸਦੇ ਹੱਥ ਬਹੁਤ ਲੰਬੇ ਸਨ, ਕਾਨੂੰਨ ਦੇ ਕੱਟੇ, ਜਖਮੀ ਤੇ ਗਲੇ ਹੋਏ ਹੱਥਾਂ ਤੋਂ ਬਹੁਤ ਲੰਬੇ ਤੇ ਤਾਕਤਵਾਰ ।

ਔਰਤ ਨੂੰ ਬਹੁਤ ਕੁਰਬਾਂਨੀਆਂ ਕਰਨੀਆਂ ਪੈਂਦੀਆਂ ਹਨ, ਜਿਨਾਂ ਵਿੱਚੋ ਉਸਦੀ ਅਸਮਤ ਦੀ ਕੁਰਬਾਂਨੀ ਦੀ ਵਾਰੀ ਅਕਸਰ ਹੀ ਆਉਦੀ ਆ, ਕਿਸੇ ਵੀ ਬੇਸਹਾਰਾ ਔਰਤ ਦੀ ਅਸਮਤ ਮਹਾਂਨ ਭਾਰਤ ਵਿੱਚ ਸੁਰੱਖਿਅਤ ਨਹੀਂ ਤੇ ਹਰਦੇਵ ਦੀ ਬੇਬੇ ਨਾਲ ਵੀ ਇਹੀ ਵਾਪਰਿਆ, ਇੱਕ ਦਿਨ ਪੁੱਤ ਦੀ ਜੀਵਨ ਸੁਰੱਖਿਆ ਬਦਲੇ ਜੁਗਿੰਦਰ ਸਿੰਘ ਦੇ ਮੰਜੇ ਤੇ ਇੱਕ ਲਾਸ਼ ਬਣ ਕੇ ਆ ਲੇਟੀ, ਉਸ ਤੋਂ ਬਾਅਦ ਉਹ ਜਦ ਵੀ ਚਾਹੁੰਦਾ ਸੁਨੇਹਾ ਘੱਲ ਕੇ ਬੁਲਾ ਲੈਂਦਾ, ਬੇਬੇ ਨੇਂ ਆਪਣਾਂ ਅੰਤ ਕਰਨ ਦੀ ਕਈ ਵਾਰ ਸੋਚੀ ਪਰ ਮਸੂੰਮ ਬੱਚਿਆਂ ਦੇ ਜੀਵਨ ਨੇਂ ਉਸ ਨੂੰ ਮਰਨ ਵੀ ਨਾਂ ਦਿੱਤਾ, ਅਤੇ ਗੁਰੂ ਪੀਰਾਂ ਦੀ ਇਸ ਧਰਤੀ ਤੇ ਕਿਸੇ ਮਜਲੂੰਮ ਦਾ ਕੋਈ ਹੱਕ ਨਹੀਂ, ਜੇ ਐਸੀ ਕੋਈ ਦਖਿਆਰੀ ਕਿਸੇ ਗੁਰਦਵਾਰੇ ਜਾਂ ਮੰਦਰ ਸ਼ਰਨ ਵੀ ਲੈ ਲਵੇ ਤਾਂ ਉਥੇ ਗਰੰਥੀਆਂ ਤੇ ਪੁਜਾਰੀਆਂ ਤੋਂ ਉਸ ਨੂੰ ਕੌਣ ਬਚਾਊ ? ਮਹਿਲਾ ਮੰਡਲ ਬਣੇ ਹੋਏ ਹਨ ਪਰ ਇਹ ਕਿਸੇ ਘਟਨਾਂ ਦੇ ਵਾਪਰਨ ਤੋਂ ਬਾਅਦ ਪੀੜਤ ਨੂੰ ਇਨਸਾਫ ਦਿਵਾਉਣ ਦੀ ਕਦੇ ਕਦੇ ਕੋਸ਼ਿਸ਼ ਕਰਦੇ ਲੇਕਿਨ ਘਟਨਾਂ ਨਾਂ ਵਾਪਰੇ ਐਸਾ ਕੋਈ ਇਲਾਜ ਇਨਾਂ ਕੋਲ ਵੀ ਨਹੀਂ, ਇਹ ਵੀ ਕਿਸੇ ਦੀਂਨ ਔਰਤ ਦੇ ਦੁੱਖ ਨਹੀਂ ਹਰ ਸਕਦੇ ਤੇ ਰਹੀ ਸਰਕਾਰੀ ਮਦਦ ?

ਸਰਕਾਰ ਕੋਲ ਵਕਤ ਹੀ ਕਿੱਥੇ ਆ ਐਸੀ ਕਿਸੇ ਸਮੱਸਿਆ ਦਾ ਹੱਲ ਲੱਭਣ ਲਈ ਤੇ ਨਾਲੇ ਸਰਕਾਰ ਵਿੱਚ ਵੀ ਬੀਬੀਆਂ ਦਾਹੜੀਆਂ ਵਾਲੇ ਤੇ ਖੱਦਰ ਦੀ ਸਾਫ ਪੌਸ਼ਾਕ ਪਾਉਣ ਵਾਲੇ ਸਫੈਦਪੋਸ ਬੈਠੇ ਹਨ ਜੋ ਚਾਹੁੰਦੇ ਹੀ ਨਹੀਂ ਕਿ ਸਭ ਸੁਖੀ ਹੋਂਣ , ਜੇ ਸਭ ਸੁਖੀ ਹੋ ਗਏ ਤਾਂ ਇਨਾਂ ਨੂੰ ਸਲਾਮਾਂ ਕੌਣ ਕਰੇਗਾ ?

ਹਰਦੇਵ ਦੇ ਪਿੰਡ ਵੀ ਲੋਕ ਸਭ ਜਾਂਣਦੇ ਸਨ ਪਰ ਜੁਗਿੰਦਰ ਸਿੰਘ ਤੋਂ ਡਰਦੇ ਕੁਝ ਕਹਿੰਦੇ ਨਹੀਂ ਸਨ, ਕੌਂਣ ਬਿਗਾਂਨੀ ਅੱਗ ਵਿੱਚ ਸੜੇ, ਹਾਲੇ ਕੱਲ ਸ਼ਾਂਮ ਹੀ ਬਾਪੂ ਕਿਰਪਾਲ ਹਰਦੇਵ ਨੂੰ ਰਾਹ ਵਿੱਚ ਮਿਲ ਪਿਆ ਸੀ ਤੇ ਕਹਿਣ ਲੱਗਾ ,

" ਪੁੱਤ ਮੇਰੇ ਮਨ ਤੇ ਇੱਕ ਬੋਝ ਆ, ਮੈਂ ਹੁਣ ਮਰਨ ਕਿਨਾਰੇ ਪਿਆ ਆਂ ਤੇ ਕਿਧਰੇ ਇਹ ਬੋਝ ਨਾਲ ਲੈ ਕੇ ਹੀ ਨਾਂ ਚਲਾ ਜਾਵਾਂ, ਤੂੰ ਵੱਡਾ ਸਰਦਾਰ ਹੋ ਕੇ ਵੀ ਕੰਮੀਆਂ ਵਾਲਾ ਜੀਵਨ ਜੇ ਜੀ ਰਿਹਾ ਹੈਂ ਤਾਂ ਇਹ ਤੇਰੇ ਤਾਏ ਦੀ ਕਰਤੂਤ ਆ, ਉਹਦੇ ਤੋਂ ਡਰਦਾ ਕੋਈ ਤੈਨੂੰ ਕੁਝ ਦੱਸਦਾ ਨਹੀਂ, ਤੂੰ ਆਪਣੀ ਮਾਂ ਕੋਲੋ ਸਾਰਾ ਕੁਝ ਪੁੱਛ ਤੇ ਇਸ ਕਮੀਨੇ ਦੀ ਸਜਾ ਇਸ ਨੂੰ ਦੇਹ, ਪਰ ਸਾਵਧਾਂਨ ਪੁੱਤਰਾ, ਇਸ ਨੇ ਕਈ ਜਿੰਦਗੀਆਂ ਰੋਲੀਆਂ ਹਨ, ਬਚ ਕੇ"।

ਤੇ ਅੱਖਾਂ ਭਰਦਾ ਬਾਪੂ ਕਿਰਪਾਲ ਸਿੰਘ ਚਲੇ ਗਿਆ, ਸਾਰੀ ਰਾਤ ਹਰਦੇਵ ਨੂੰ ਨੀਂਦ ਨਹੀਂ ਆਈ, ਉਹ ਵੀ ਸੋਚਦਾ ਸੀ ਕਿ ਉਹ ਐਨੇਂ ਗਰੀਬ ਕਿਵੇ ਰਹਿ ਗਏ, ਮਾਂ ਦੱਸਦੀ ਸੀ ਕਿ ਇਹ ਸਾਰੀ ਕਮਾਈ ਤਾਏ ਦੀ ਸੀ, ਉਸ ਦਾ ਬਾਪੂ ਕੁਝ ਬਹੁਤਾ ਨਹੀਂ ਸੀ ਕਮਾਉਦਾ, ਹਰਦੇਵ ਮਾਂ ਤੇ ਕਦੇ ਸ਼ੱਕ ਨਾਂ ਕਰ ਸਕਿਆ, ਤੇ ਇਹੀ ਮੰਨਦਾ ਰਿਹਾ, ਹੁਣ ਬਾਪੂ ਕਿਰਪਾਲ ਨੇਂ ਉਸਦੇ ਅੰਦਰ ਤੂਫਾਂਨ ਖੜਾ ਕਰ ਦਿੱਤਾ ਸੀ ।

" ਪੁੱਤ ਲੋਕ ਸਾਨੂੰ ਚੈਂਨ ਨਾਲ ਨਹੀਂ ਵਸਣ ਦੇਣਾਂ ਚਾਹੁੰਦੇ, ਐਵੇ ਭੌਂਕਦੇ ਆ"।

ਬੇਬੇ ਦਾ ਦਿਲ ਕਿਸੇ ਅਣਜਾਂਣੀ ਸ਼ੰਕਾ ਨਾਲ ਧੜਕ ਰਿਹਾ ਸੀ ।

" ਖਾ ਮੇਰੀ ਸੋਹੁੰ"। ਹਰਦੇਵ ਨੇਂ ਬੇਬੇ ਦਾ ਹੱਥ ਆਪਣੇ ਸਿਰ ਤੇ ਰੱਖ ਲਿਆ, ਬੇਬੇ ਤਰੱਬਕ ਕੇ ਦੋ ਕਦਮ ਪਿੱਛੇ ਹਟ ਗਈ, ਉਸ ਨੂੰ ਲੱਗਿਆ ਕਿ ਉਸਦਾ ਜਵਾਂਨ ਪੁੱਤ ਹੁਣ ਬਿਨਾਂ ਜਾਂਣੇ ਸਾਹ ਨਹੀਂ ਲਵੇਗਾ ਤੇ ਅੰਨੇ ਜੋਸ਼ ਵਿੱਚ ਉਹ ਜੁਗਿੰਦਰ ਨਾਲ ਟਕਰਾ ਕੇ ਮੌਤ ਦੇ ਮੂੰਹ ਜਾ ਪਵੇਗਾ ।

" ਤੈਨੂੰ ਮੇਰੇ ਤੇ ਯਕੀਂਨ ਨਹੀਂ ਪੁੱਤ ?"। ਬੇਬੇ ਦੀ ਅਵਾਜ ਕੰਬ ਗਈ ।

" ਤੇਰੇ ਤੇ ਹੀ ਤਾਂ ਯਕੀਂਨ ਆ ਮਾਂ, ਪਰ ਮੈਨੂੰ ਲਗਦਾ ਆ ਤੈਨੂੰ ਆਪਣੇਂ ਪੁੱਤ ਤੇ ਯਕੀਂਨ ਨਹੀਂ, ਤੂੰ ਡਰਦੀ ਆਂ ਕਿ ਮੈਂ ਇਕੱਲਾ ਤਾਕਤਵਾਰ ਦੁਸ਼ਮਣ ਦਾ ਮੁਕਾਬਲਾ ਕਿਵੇਂ ਕਰਾਂਗਾ, ਤੂੰ ਸੱਚ ਦੱਸ ਮਾਂ, ਮੈਨੂੰ ਤੇਰੀ ਸੋਹੁੰ ਕੁਝ ਵੀ ਕਾਹਲੀ ਵਿੱਚ ਕਰ ਕੇ ਤੈਨੂੰ ਹੋਰ ਦੁਖੀ ਨਹੀਂ ਕਰਦਾ, ਤੇਰੀ ਇਜਾਜਤ ਤੋਂ ਬਿਨਾਂ ਕੋਈ ਕਦਮ ਨਹੀਂ ਚੁੱਕਦਾ ਪਰ ਤੇਰੇ ਪੁੱਤ ਦਾ ਹੱਕ ਬਣਦਾ ਆ ਕਿ ਉਸਨੂੰ ਅਸਲੀਅਤ ਦਾ ਪਤਾ ਹੋਵੇ "।

ਹਰਦੇਵ ਨੇਂ ਬੇਬੇ ਨੂੰ ਬਾਹਾਂ ਵਿੱਚ ਭਰ ਲਿਆ ਤੇ ਉਸਨੂੰ ਯਕੀਂਨ ਦਿਵਾਇਆ ਕਿ ਉਹ ਕੋਈ ਗਲਤ ਹਰਕਤ ਨਹੀਂ ਕਰੇਗਾ, ਬੇਬੇ ਉਸਦੀ ਗੱਲ ਸੁਣ ਕੇ ਕੁਝ ਸੋਚ ਵਿੱਚ ਪੈ ਗਈ, ਉਸ ਦੇ ਅੰਦਰ ਖੁਦ ਬਦਲੇ ਦੀ ਭਾਵਨਾਂ ਠਾਠਾਂ ਮਾਰਦੀ ਸੀ ਪਰ ਵਿਚਾਰੀ ਅਬਲਾ, ਵਿਹੁ ਘੋਲ ਕੇ ਰਹਿ ਜਾਂਦੀ ।

" ਪੁੱਤ ਮੈਨੂੰ ਤੇਰੀ ਫਿਕਰ ਆ, ਮੈਂ ਤੇਰੇ ਤੋਂ ਬਿਨਾਂ ਪਲ ਨੀਂ ਜੀ ਸਕਦੀ"।

ਮਮਤਾ ਹੰਝੂ ਬਣ ਕੇ ਵਹਿ ਤੁਰੀ ।

" ਤੂੰ ਮੇਰੇ ਤੋਂ ਬਿਨਾਂ ਕਿਓ ਜੀਵੇਂਗੀ, ਮੇਰਾ ਜੀਵਨ ਸਤਗੁਰ ਦੀ ਦੇਂਣ ਆ ਤੇ ਉਹ ਹੀ ਲੈ ਸਕਦਾ ਆ, ਰੱਬ ਤੇ ਭਰੋਸਾ ਰੱਖ, ਸਮਾਂ ਬਦਲ ਗਿਆ ਆ ਬੇਬੇ, ਹੁਣ ਕੋਈ ਜੰਗਲ ਦਾ ਰਾਜ ਨਹੀਂ, ਮੇਰੀ ਵੀ ਲੋਕਾਂ ਵਿੱਚ ਬਥੇਰੀ ਬਣੀ ਆ, ਮੈਂ ਕੱਲਾ ਨਹੀਂ, ਤੂੰ ਘਬਰਾਉਣਾਂ ਛੱਡ"। ਹਰਦੇਵ ਬੇਬੇ ਨੂੰ ਅੰਦਰੋਂ ਮਜਬੂਤ ਕਰ ਰਿਹਾ ਸੀ ।

“ ਪੁੱਤ ਇਹ ਸਹੀ ਆ ਕਿ ਅਸੀਂ ਸਰਦੇ ਪੁੱਜਦੇ ਸੀ ਤੇ ਸਾਡੀ ਜਮੀਂਨ ਵੀ ਆ, ਤੇਰੇ ਤਾਏ ਨੇਂ ਸਭ ਕੁਝ ਆਪਣੇਂ ਨਾਂ ਕਰਵਾ ਰੱਖਿਆ ਆ, ਮੈਂ ਤੈਨੂੰ ਬਚਾਉਣ ਦੀ ਮਾਰੀ ਨੇਂ ਉਸਦੀਆਂ ਸਭ ਸ਼ਰਤਾਂ ਮੰਨ ਲਈਆ ਸਨ, ਪਰ ਤੂੰ ਉਸ ਨਾਲ ਲੜ ਨਹੀਂ ਸਕਦਾ ਪੁੱਤ ਉਹ ਬਹੁਤ ਡਾਢਾ ਆ”।
ਮਾਂ ਨੇ ਇਹ ਗੱਲ ਦੱਸ ਕੇ ਹਰਦੇਵ ਨੂੰ ਲੜਾਈ ਤੋਂ ਵੀ ਰੋਕਿਆ ।
“ ਬਹੁਤ ਚੰਗਾ ਕੀਤਾ ਆ ਬੇਬੇ ਜੋ ਮੈਨੂੰ ਸੱਚ ਦੱਸਿਆ ਆ, ਮੈਂ ਐਂਵੇ ਉਸ ਦੇ ਗਲ ਪੈ ਕੇ ਮੂਰਖਤਾ ਨਹੀਂ ਕਰਨ ਲੱਗਾ, ਮੈਂ ਤਿਆਰੀ ਕਰਾਂਗਾ ਤੇ ਜਿਸ ਦਿਨ ਮੈਨੂੰ ਦਾਤੇ ਨੇਂ ਤਾਕਤ ਬਖਸ਼ੀ ਉਸ ਦਿਨ ਸਭ ਹਿਸਾਬ ਚੁਕਤਾ ਕਰ ਦਿਆਂਗਾ, ਤੂੰ ਬਿਲਕੁਲ ਚਿੰਤਾ ਨਾਂ ਕਰ ਤੈਨੂੰ ਦੱਸੇ ਬਿਨਾਂ ਕੁਝ ਵੀ ਨਹੀਂ ਕਰਦਾ, ਅੱਛਾ ਭਾਪਾ ਜੀ ਦੀ ਮੌਤ ਬਿਮਾਰੀ ਕਾਰਨ ਹੀ ਹੋਈ ਸੀ ਜਾਂ ਉਨਾਂ ਦੇ ਕਤਲ ਦੀ ਅਫਵਾਹ ਵੀ ਸੱਚ ਆ ?”।
ਹੁਣ ਹਰਦੇਵ ਦੀਆਂ ਅੱਖਾਂ ਵਿੱਚ ਨਮੀਂ ਆ ਗਈ ਸੀ ।
“ ਇਨਾਂ ਜਾਲਮਾਂ ਨੇਂ ਹੀ ਮੁਕਾਇਆ ਸੀ ਉਸਨੂੰ, ਬੀਰਾ ਮੌਕੇ ਤੇ ਕੋਲ ਸੀ, ਇਸ ਨੇਂ ਸਭ ਦੇਖਿਆ, ਪਰ ਗਵਾਹੀ ਨਹੀਂ ਦਿੱਤੀ, ਬਿਨਾਂ ਗਵਾਹ ਤੋਂ ਤੇ ਸਬੂਤਾਂ ਤੋਂ ਕੇਸ ਚੱਲਣ ਤੋਂ ਪਹਿਲਾਂ ਹੀ ਬੰਦ ਹੋ ਗਿਆ, ਮੈਂ ਕੀ ਪੈਰਵਾਈ ਕਰਨੀ ਸੀ, ਤੇਰੀਆਂ ਦੋਵੇਂ ਭੁਆਂ ਵੀ ਜੁਗਿੰਦਰ ਦੇ ਡਰ ਤੋਂ ਕੁਝ ਨਾਂ ਬੋਲੀਆਂ ਤੇ ਸਬਰ ਕਰ ਕੇ ਬਹਿ ਗਈਆਂ, ਤੇਰੇ ਮਾਮਿਆਂ ਦੀ ਕੋਈ ਬਹੁਤੀ ਪੁੱਛ ਗਿੱਛ ਨਹੀਂ ਸੀ, ਤਕੜੇ ਦਾ ਸੱਤੀਂ ਵੀਹੀਂ ਸੌ ਹੋ ਗਿਆ ਤੇ ਅਸੀਂ ਆਪਣੇ ਰਾਖਿਆਂ ਤੋ ਹੀ ਲੁੱਟੇ ਗਏ”।
ਬੇਬੇ ਦੇ ਹਟਕੋਰੇ ਕੁਝ ਉੱਚੀ ਹੋ ਗਏ ਸਨ ।
“ ਬੇਬੇ ਹਰ ਜਾਲਮ ਨੂੰ ਆਪਣੀ ਕੀਤੀ ਭੁਗਤਣੀ ਪੈਂਦੀ ਆ, ਰੱਬ ਅੱਗੇ ਅਰਦਾਸ ਕਰ ਕਿ ਤੇਰੇ ਪੁੱਤ ਨੂੰ ਸ਼ਕਤੀ ਦੇਵੇ, ਮੈਂ ਬੀਤੇ ਨੂੰ ਵਾਪਸ ਨਹੀਂ ਮੋੜ ਸਕਦਾ ਪਰ ਤੇਰੇ ਤੇ ਹੋਏ ਹਰ ਜੁਲਮ ਦਾ ਹਿਸਾਬ ਲਵਾਂਗਾ, ਹੁਣ ਹੰਝੂ ਪੂੰਝ ਤੇ ਆਪਣੇ ਪੁੱਤ ਦਾ ਸਾਥ ਦੇ, ਰੋਂਣ ਨਾਲ ਕੁਝ ਵੀ ਹੱਲ ਨਹੀਂ ਹੁੰਦਾ, ਭਾਣੇ ਨੂੰ ਮੰਨਣ ਨਾਲ ਹੀ ਤਾਕਤ ਮਿਲ ਸਕਦੀ ਆ, ਸਾਡੇ ਦਿਨ ਫਿਰਨਗੇ ਬੇਬੇ, ਭਰੋਸਾ ਨਾਂ ਛੱਡ”।
ਹਰਦੇਵ ਨੂੰ ਸਭ ਪਤਾ ਲੱਗ ਗਿਆ ਸੀ, ਹੁਣ ਉਸਦੇ ਜੀਵਨ ਨੇਂ ਇੱਕ ਖਤਰਨਾਕ ਮੋੜ ਕੱਟਣਾਂ ਸੀ, ਹਰਦੇਵ ਖੇਤਾਂ ਵੱਲ ਚਲੇ ਗਿਆ, ਤੇ ਸੋਚਣ ਲੱਗ ਪਿਆ ਕਿ ਉਹ ਤਾਏ ਜੁਗਿੰਦਰ ਨੂੰ ਦੇਖ ਕੇ ਪਹਿਲਾਂ ਜੋ ਸਤਿ ਸਿਰੀ ਅਕਾਲ ਬੁਲਾਉਦਾ ਸੀ ਕੀ ਹੁਣ ਵੀ ਐਸਾ ਕਰ ਸਕੇਗਾ ? ਕੀ ਉਸਦਾ ਆਪਣੇ ਆਪ ਤੇ ਜਬਤ ਰਹਿ ਸਕੇਗਾ ?
ਤੇ ਜੇ ਤਾਇਆ ਇਸ ਗੱਲ ਨੂੰ ਤਾੜ ਗਿਆ ਤਾਂ ਉਹ ਸਾਵਧਾਂਨ ਹੋ ਕੇ ਜਖਮੀ ਸ਼ੇਰ ਬਣ ਸਕਦਾ ਆ, ਇਸ ਲਈ ਉਸ ਨੂੰ ਬਹੁਤ ਧੀਰਜ ਤੋਂ ਕੰਮ ਲੈਣਾਂ ਪਵੇਗਾ, ਉਸ ਨੇਂ ਆਪਣਾ ਵੇਟ ਲਿਫਟਿੰਗ ਦਾ ਸਮਾਂਨ ਕੱਢਿਆ ਤੇ ਸਰੀਰਕ ਤਾਕਤ ਇਕੱਠੀ ਕਰਨ ਲੱਗ ਪਿਆ, ਸਪੋਰਟਸਮੈਂਨ ਭਾਵੇ ਉਹ ਪਹਿਲਾਂ ਵੀ ਸੀ ਪਰ ਇਹ ਹੁਣ ਖੇਡ ਦਾ ਮੈਦਾਂਨ ਨਹੀਂ ਸੀ ਰਹਿ ਗਿਆ ਤੇ ਉਸਦੇ ਦੁਸ਼ਮਣ ਕੋਈ ਫਿਰੰਗੀ ਜਾਂ ਅਹਿਮਦ ਸ਼ਾਹ ਅਬਦਾਲੀ ਵਰਗੇ ਨਹੀਂ ਸਨ, ਉਸ ਦੇ ਆਪਣੇ ਸਨ, ਪਰ ਫਿਰੰਗੀ ਤੋਂ ਵੀ ਜਾਲਮ ਤੇ ਲਾਲਚੀ, ਫਿਰੰਗੀ ਤਾਂ ਸਿਰਫ ਗੁਲਾਂਮ ਬਣਾਉਣ ਵਿੱਚ ਦਿਲਚਸਪੀ ਰੱਖਦਾ ਸੀ ਤੇ ਜੀਂਣ ਦਿੰਦਾ ਸੀ, ਪਰ ਏਹ ਘਰ ਦੇ ਦੁਸ਼ਮਣ ਲਹੂ ਦੇ ਪਿਆਸੇ ਸਨ ।

ਹਰਦੇਵ ਨੇਂ ਨਿਹੰਗ ਸਿੰਘਾਂ ਦੇ ਡੇਰੇ ਜਾ ਕੇ ਗਤਕਾ ਸਿੱਖਣਾਂ ਸ਼ੁਰੂ ਕਰ ਦਿੱਤਾ, ਖੇਤਾਂ ਦੇ ਕੰਮ ਤੋਂ ਇਲਾਵਾ ਉਹ ਡੰਡ ਬੈਠਕਾਂ, ਰੇਸ ਤੇ ਵੇਟ ਲਿਫਟਿੰਗ ਵਿੱਚ ਰੁੱਝਿਆ ਰਹਿੰਦਾ, ਉਹ ਸਦਾਂ ਹੀ ਖਿਡਾਰੀ ਰਿਹਾ ਸੀ ਇਸ ਲਈ ਕਿਸੇ ਨੇਂ ਵੀ ਉਸ ਦੇ ਇਸ ਉਚੇਚ ਵੱਲ ਬਹੁਤਾ ਧਿਆਂਨ ਨਹੀਂ ਦਿੱਤਾ, ਹਰ ਪਲ ਉਹ ਕਿਸੇ ਐਸੀ ਸਕੀਮ ਲੱਭਣ ਦੀ ਕੋਸ਼ਿਸ਼ ਵਿੱਚ ਰਹਿੰਦਾ ਜਿਸ ਨਾਲ ਉਹ ਕਨੂੰਨੀ ਤੌਰ ਤੇ ਵੀ ਗਲਤ ਨਾਂ ਹੁੰਦਾ ਤੇ ਆਪਣਾਂ ਹਿਸਾਬ ਵੀ ਚੁਕਤਾ ਕਰ ਦਿੰਦਾ, ਉਹ ਬਹੁਤਾ ਸਮਾਂ ਖੂਹ ਤੇ ਹੀ ਰਹਿੰਦਾ, ਉਸ ਦੀ ਕੋਸ਼ਿਸ਼ ਹੁੰਦੀ ਸੀ ਕਿ ਪਿੰਡ ਦੇ ਲੋਕਾਂ ਨੂੰ ਉਹ ਘੱਟ ਤੋਂ ਘੱਟ ਮਿਲੇ ਤੇ ਖਾਸ ਤੌਰ ਤੇ ਤਾਏ ਦੇ ਟੱਬਰ ਦੇ ਮੱਥੇ ਨਾਂ ਲੱਗੇ, ਚਾਰ ਪੰਜ ਹਫਤੇ ਲੰਘ ਗਏ ਉਸ ਨੂੰ ਕੋਈ ਚੱਜਦੀ ਸਕੀਮ ਨਾਂ ਲੱਭੀ, ਇਸ ਤੋ ਇਲਾਵਾ ਉਸ ਦਾ ਇਕੱਲੇ ਹੋਣਾਂ ਤੇ ਇੱਕ ਜਵਾਂਨ ਭੈਂਣ ਤੇ ਬੁੱਢੀ ਮਾਂ ਦੀ ਮੌਜੂਦਗੀ ਜਿਸ ਨੇਂ ਸਾਰਾ ਜੀਵਨ ਉਸ ਦੇ ਮੂੰਹ ਵੱਲ ਦੇਖ ਦੇਖ ਕੇ ਹੀ ਸਾਰੇ ਜੁਲਮ ਸਹਿ ਲਏ ਸਨ ਉਨਾਂ ਨੂੰ ਹੋਰ ਦੁਖੀ ਨਹੀਂ ਸੀ ਕਰਨਾਂ ਚਾਹੁੰਦਾ, ਕਿਸ ਅੱਗੇ ਦੁੱਖ ਰੋਵੇ, ਕੱਲਾ ਉਹ ਕੁਝ ਵੀ ਨਹੀਂ ਸੀ ਕਰ ਸਕਦਾ ।

ਅੱਜ ਵੀ ਉਹ ਦੇਰ ਰਾਤ ਗਏ ਘਰ ਆਇਆ ਸੀ ਤੇ ਸੋਚਦਾ ਸੋਚਦਾ ਸੌਂ ਗਿਆ ਸੀ, ਪਤਾ ਨਹੀਂ ਕਦੋਂ ਉਸ ਦੀ ਅੱਖ ਲੱਗ ਗਈ ਤੇ ਤੜਕੇ ਜਿਹੇ ਅਚਾਂਨਕ ਹੀ ਤਰੱਬਕ ਕੇ ਉਠਿਆ, ਉਹ ਦੇਖ ਰਿਹਾ ਸੀ ਕਿ ਤਾਇਆ ਜੁਗਿੰਦਰ ਉਸ ਦੇ ਸਿਰ ਤਲਵਾਰ ਲਈ ਖੜਾ ਸੀ, ਬੇਬੇ ਤੇ ਚੰਨੀਂ ਹਾੜੇ ਪਾ ਰਹੀਆਂ ਸਨ ਤੇ ਤਾਇਆ ਉਸਦੀ ਧੌਂਣ ਝਟਕਾਉਣ ਵਾਲਾ ਹੀ ਸੀ ਕਿ ਠਾਹ ਦੀ ਅਵਾਜ ਆਈ, ਤਾਇਆ ਸਮੇਤ ਤਲਵਾਰ ਦੇ ਧਰਤੀ ਤੇ ਢੇਰ ਹੋਇਆ ਪਿਆ ਸੀ ਤੇ ਸਾਹਮਣੇ ਲਾਡੀ ਹੱਥ ਵਿੱਚ ਦੁਨਾਲੀ ਫੜੀ ਖੜੀ ਸੀ, ਇਸ ਭਿਆਂਨਕ ਸੀਨ ਨੇਂ ਹਰਦੇਵ ਦੀ ਨੀਂਦ ਖੋਲ ਦਿੱਤੀ ਸੀ, ਉਹ ਸਰਦੀ ਵਿੱਚ ਵੀ ਪਸੀਨੇ ਨਾਲ ਭਿੱਜਿਆ ਹੋਇਆ ਸੀ, ਉਸਦਾ ਦਿਲ ਚੌਥੇ ਗੇਅਰ ਵਿੱਚ ਧੜਕ ਰਿਹਾ ਸੀ ।

ਉਸ ਨੇਂ ਚਾਰ ਚੁਫੇਰੇ ਦੇਖਿਆ, ਚੰਨੀ ਤੇ ਬੇਬੇ ਅੰਦਰ ਸੌਂ ਰਹੀਆਂ ਸਨ, ਉਹ ਬਰਾਂਡੇ ਵਿੱਚੋ ਉਠ ਕੇ ਬਗੀਚੀ ਵਿੱਚ ਚਲੇ ਗਿਆ, ਉਥੇ ਪਏ ਮੰਜੇ ਤੇ ਰਜਾਈ ਦੀ ਬੁੱਕਲ ਮਾਰ ਕੇ ਬੈਠ ਗਿਆ ਤੇ ਸੋਚੀਂ ਪੈ ਗਿਆ, ਇਹ ਕਿਹੋ ਜਿਹੇ ਖਿਆਲ ਆ ਰਹੇ ਹਨ ਉਸ ਦੇ ਮਨ ਵਿੱਚ, ਜੇ ਲਾਡੀ ਨਾਂ ਆਈ ਹੁੰਦੀ ਤਾਂ ਕੀ ਉਸਦੀ ਧੌਂਣ ਧੜ ਤੋਂ ਅਲੱਗ ਹੋ ਗਈ ਹੁੰਦੀ ?

ਭਾਵੇਂ ਇਹ ਸੁਪਨਾਂ ਹੀ ਸੀ ਪਰ ਇਸ ਸੁਪਨੇ ਨੇ ਉਸ ਨੂੰ ਝੰਝੋੜ ਕੇ ਰੱਖ ਦਿੱਤਾ ਸੀ, ਉਸ ਨੂੰ ਲਗਦਾ ਸੀ ਕਿ ਇਕੱਲੇ ਸ਼ੇਰ ਬਣਨ ਦੇ ਚੱਕਰ ਵਿੱਚ ਕਿਧਰੇ ਜਿੱਤੀ ਬਾਜੀ ਨਾਂ ਹਾਰ ਜਾਵੇ, ਜਮੀਂਨ ਜਾਇਦਾਦ ਤੋ ਵੱਡੀ ਸੱਟ ਉਸਨੂੰ ਲਾਡੀ ਦੇ ਨਾਂ ਮਿਲਣ ਦੀ ਲੱਗਣੀ ਸੀ, ਕੀ ਉਹ ਕਾਹਲੀ ਵਿੱਚ ਕੋਈ ਗਲਤੀ ਤਾਂ ਨਹੀਂ ਕਰ ਰਿਹਾ ?

ਲਾਡੀ ਦਾ ਸਾਥ ਲੈਂਣ ਵਿੱਚ ਹਰਜ ਹੀ ਕੀ ਆ, ਉਸਨੇ ਕਿਹੋ ਜਿਹੇ ਔਖੇ ਮੌਕਿਆਂ ਤੇ ਸਹੀ ਫੈਸਲੇ ਲਏ ਹਨ, ਜਰੂਰ ਉਨਾ ਨੂੰ ਇਸ ਵੱਡੀ ਵੰਗਾਰ ਨਾਲ ਮਿਲ ਕੇ ਲੜਨਾਂ ਪਵੇਗਾ, ਇੱਕ ਦਰਿਆ ਦੇ ਵਹਿਣ ਨੂੰ ਉਹ ਮੋਹਰੇ ਲੰਮਾਂ ਪੈ ਕੇ ਨਹੀਂ ਰੋਕ ਸਕਦਾ, ਆਂਮ ਤੌਰ ਤੇ ਔਰਤ ਸਦਾਂ ਹੀ ਮਰਦ ਦੀ ਮਦਦ ਦੀ ਮੁਥਾਜ ਰਹੀ ਹੈ ਪਰ ਜੇ ਅੱਜ ਇੱਕ ਔਰਤ ਇਹ ਸਮਰੱਥਾ ਰੱਖਦੀ ਹੈ ਕਿ ਉਹ ਕਿਸੇ ਮਰਦ ਦੀ ਮਦਦ ਕਰ ਸਕੇ ਤਾਂ ਕੀ

ਮਰਦ ਨੂੰ ਸਿਰਫ ਇਸ ਲਈ ਉਸ ਦੀ ਮਦਦ ਨਹੀਂ ਮੰਗਣੀਂ ਚਾਹੀਦੀ ਕਿ ਉਹ ਇਕ ਔਰਤ ਆ ?
ਨਹੀਂ, ਉਹ ਕਿਸੇ ਵਹਿਮ ਵਿੱਚ ਰਹਿ ਕੇ ਸਾਰਾ ਜੀਵਨ ਦਾਅ ਤੇ ਨਹੀਂ ਲਾ ਸਕਦਾ, ਕਿਸੇ ਜਬਰਦਸਤ ਨੀਤੀ ਦੀ ਲੋੜ ਆ, ਵਾਹ ਵਹਿਸ਼ੀਆ ਨਾਲ ਹੈ, ਮਨੁੱਖੀ ਕਦਰਾਂ ਕੀਮਤਾਂ ਦਾ ਖਿਆਲ ਰੱਖ ਕੇ ਇਨਾਂ ਨਾਲ ਨਹੀਂ ਨਜਿੱਠਿਆ ਜਾ ਸਕਦਾ, ਹਾਲੇ ਸਵੇਰ ਦੇ ਪੰਜ ਵੱਜੇ ਸਨ, ਸਾਰਾ ਪਿੰਡ ਸੁੱਤਾ ਪਿਆ ਹੈ, ਕੋਈ ਕੋਈ ਰੱਬ ਦਾ ਪਿਆਰਾ ਪੂਜਾ ਪਾਠ ਕਰ ਰਿਹਾ ਹੈ, ਆਸ ਪਾਸ ਦੇ ਪਿੰਡਾਂ ਦੇ ਗਰੰਥੀ ਜਪੁਜੀ ਸਾਹਿਬ ਦਾ ਪਾਠ ਕਰ ਰਹੇ ਹਨ, ਭਾਵੇਂ ਕਿ ਹੁਣ ਇਹ ਪਾਠ ਕਿਸੇ ਪਾਠ ਦੀ ਤਰਾਂ ਨਹੀ ਸੁਣ ਰਿਹਾ, ਸਗੋਂ ਇੱਕ ਰੌਲਾ ਕਚੌਲਾ ਜਿਹਾ ਜਾਪਦਾ ਹੈ, ਕਾਰਨ ਇਹ ਹੈ ਕਿ ਸਾਰੇ ਗਰੰਥੀਆ ਨੇਂ ਆਪੋ ਆਪਣੇ ਲਾਊਡ ਸਪੀਕਰਾਂ ਦੀ ਅਵਾਜ ਐਨੀਂ ਕੁ ਤੇਜ ਕੀਤੀ ਹੋਈ ਹੈ ਕਿ ਇੱਕ ਗਰੰਥੀ ਦੀ ਅਵਾਜ ਦੂਸਰੇ ਪਿੰਡ ਦੇ ਗਰੰਥੀ ਨਾਲ ਟਕਰਾ ਕੇ ਇੱਕ ਹੋਰ ਹੀ ਸ਼ੋਰ ਪੈਦਾ ਕਰ ਰਹੀ ਸੀ, ਤੇ ਲੋਕ ਇਸ ਰੌਲੇ ਨੂੰ ਅਨੇਕਾਂ ਸਾਲਾਂ ਤੋਂ ਇਸੇ ਤਰਾਂ ਸੁਣ ਰਹੇ ਸਨ,

ਓਹ ਮਾਫ ਕਰਨਾਂ, ਸੁਣ ਕੌਣ ਰਿਹਾ ਸੀ, ਜੇ ਕਿਸੇ ਨੇ ਸੁਣਨਾਂ ਹੁੰਦਾ ਤਾਂ ਹੁਣ ਤੱਕ ਸਭ ਗੁਰਦਵਾਰਿਆਂ ਦੇ ਸਪੀਕਰਾਂ ਦੀ ਅਵਾਜ ਗੁਰਦਵਾਰੇ ਦੇ ਆਸ ਪਾਸ ਹੀ ਰਹਿੰਦੀ, ਲੋਕ ਕਿਉਕਿ ਗੁਰਦਵਾਰੇ ਆਉਦੇ ਨਹੀਂ ਸਨ, ਇਸ ਲਈ ਪਰਬੰਧਕਾ ਨੇਂ ਆਪਣੀ ਦਰਿਆ ਦਿਲੀ ਦਿਖਾਉਦੇ ਹੋਏ ਸਪੀਕਰ ਲਿਆ ਦਿੱਤੇ ਸਨ, ਹੁਣ ਜੇ ਸ਼ਰਧਾਲੂ ਘਰ ਬੈਠਾ ਹੈ ਤਾਂ ਉਹ ਘਰ ਬੈਠਾ ਹੀ **ਰੋਟੀ ਪਾਂਣੀ ਖਾਦਾ, ਟੀ ਵੀ ਦੇਖਦਾ, ਤਾਸ਼ ਖੇਡਦਾ, ਚੁਗਲੀ ਨਿੰਦਿਆ ਕਰਦਾ ਹੋਇਆ** ਵੀ ਇਸ ਬਾਣੀ ਨੂੰ ਸੁਣ ਕੇ ਆਪਣਾਂ ਜੀਵਨ ਸਫਲਾ ਕਰ ਸਕਦਾ ਸੀ, ਵੈਸੇ ਤਾਂ ਸਾਰੇ ਨਿਵਾਸੀ ਹੀ ਇਸ ਰੌਲੇ ਤੋਂ ਬਹੁਤ ਅੱਕ ਚੁੱਕੇ ਸਨ ਪਰ ਗੁਰਬਾਣੀ ਨੂੰ ਇਸ ਰੂਪ ਵਿੱਚ ਬੰਦ ਕਰਾਉਣ ਦੀ ਹਿੰਮਤ ਕੌਣ ਕਰੇ ਤੇ ਇਹ ਪਾਪ ਕੋਣ ਸਿਰ ਲਵੇ ?
ਸੋ ਇਸ ਤਰਾਂ ਕਿਸੇ ਨੂੰ ਕੋਈ ਵੀ ਇਤਰਾਜ ਨਹੀਂ ਸੀ, ਸਰਪੰਚ, ਮੋਹਤਬਰ, ਚੇਅਰਮੈਂਨ, ਪਰਧਾਂਨ ਕਹਾਉਣ ਵਾਲੇ ਲੋਕ ਇਹ ਸਭ ਇਨਾਂ ਅਹੁਦਿਆਂ ਤੇ ਪਤਾ ਨਹੀਂ ਕਿਸ ਲਈ ਬਿਰਾਜਮਾਂਨ ਹੋਏ ਹਨ, ਜੇ ਇਨਾਂ ਨੇ ਸਮਾਜ ਨੂੰ ਕੋਈ ਸੇਧ ਹੀ ਨਹੀਂ ਦੇਣੀਂ ਤਾਂ ਇਨਾਂ ਦੀ ਲੋੜ ਹੀ ਕਿੱਥੇ ਆ ।

ਸਪੀਕਰਾਂ ਦੇ ਕਾਰਨ ਪੜਨ ਵਾਲੇ ਬੱਚਿਆਂ ਨੂੰ ਜੋ ਉਨਾਂ ਦੇ ਧਿਆਂਨ ਵਿੱਚ ਰੁਕਾਵਟ ਪੈਂਦੀ ਸੀ ਉਸ ਨੂੰ ਸ਼ਰਧਾਲੂ ਲੋਕ ਗੁਰਦਵਾਰੇ ਮੱਥਾ ਟੇਕ ਕੇ ਪੰਜ ਰੁਪਏ ਦਾ ਪਰਸ਼ਾਦ ਚੜਾ ਕੇ ਰੱਬ ਨੂੰ ਕਹਿ ਦਿੰਦੇ ਸਨ ਕਿ ਹੇ ਦਾਤਾ, ਤੇਰੀ੍ਹ ਬਾਂਣੀ ਨੇ ਜੋ ਬੱਚੇ ਦਾ ਧਿਆਂਨ ਭੰਗ ਕੀਤਾ ਸੀ ਤੇ ਜਿਸ ਦੀ ਵਜਾ ਨਾਲ ਕੁਝ ਨੰਬਰ ਘੱਟ ਆਉਣਗੇ ਉਹ ਤੂੰ ਹੁਣ ਟੀਚਰ ਦੇ ਮਨ ਵਿੱਚ ਵਸ ਕੇ ਆਪ ਹੀ ਪੂਰੇ ਕਰ ਦੇਵੀਂ, ਗੁਰਦਵਾਰੇ ਦੇ ਪਰਬੰਧਕ ਵੀ ਕੁਝ ਵੱਧ ਕੜਾਹ ਪਰਸ਼ਾਦ ਵੇਚ ਕੇ ਖੁਸ਼ ਸਨ, ਮਾਪੇ ਵੀ ਖੁਸ਼ ਸਨ ਕਿ ਉਨਾਂ ਨੇ ਅਰਦਾਸ ਕੀਤੀ ਹੈ ਤੇ ਬੱਚਾ ਵਿਚਾਰਾ ? ਉਸਨੂੰ ਕੌਣ ਪੁੱਛਦਾ ਆ, ਜੇ ਖੁਸ਼ ਤਾਂ ਵੀ ਠੀਕ ਜੇ ਨਹੀਂ ਖੁਸ਼ ਤਾਂ ਵੀ ਕਿਹੜੀ ਲੱਤ ਭੰਨ ਲਊ ?

ਹਰਦੇਵ ਦਾ ਮਨ ਖਿੜਕਿਆ ਪਿਆ ਸੀ, ਉਸ ਨੂੰ ਕਿਸੇ ਸਹਾਰੇ ਦੀ ਭਾਲ ਸੀ, ਹੌਸਲਾ ਜਿਹਾ ਕਰ ਕੇ ਉਸਨੇ ਲਾਡੀ ਦਾ ਫੋਨ ਨੰਬਰ ਡਾਇਲ ਕਰ ਦਿੱਤਾ, ਘੰਟੀ

ਗਈ, ਤੇ ਜਾਂਦੀ ਰਹੀ, ਕਿਸੇ ਨੇਂ ਫੋਨ ਨਹੀਂ ਚੁੱਕਿਆ, ਉਹ ਬੇਦਿਲ ਜਿਹਾ ਹੋ ਕੇ ਮੰਜੇ ਤੇ ਪੈ ਗਿਆ, ਬੇਬੇ ਉਠ ਕੇ ਧਾਰ ਆਦਿ ਚੋਣ ਲੱਗ ਪਈ ਸੀ, ਹਰਦੇਵ ਸੁੱਤੇ ਹੋਣ ਦਾ ਬਹਾਂਨਾਂ ਕਰ ਕੇ ਪਿਆ ਸੀ, ਵੀਹ ਕੁ ਮਿੰਟ ਬਾਅਦ ਹਰਦੇਵ ਦਾ ਮੋਬਾਈਲ ਖੜਕਿਆ, ਉਸਨੇ ਦੇਖਿਆ ਲਾਡੀ ਦਾ ਨੰਬਰ......।।

" ਹੈਲੋਂ ਜੀ "। ਦੋਚਿੱਤੀ ਭਰੀ ਅਵਾਜ ਸੀ ਹਰਦੇਵ ਦੀ ।

" ਅੱਜ ਤਾ ਹਾਲੇ ਛੱਤੀਵਾਂ ਦਿਨ ਆ, ਹਾਲੇ ਇਸ ਦੇ ਮਗਰ ਪੰਜ ਨਹੀਂ ਲੱਗੇ, ਕਿਤੇ ਜਨਾਬ ਨੂੰ ਗਿਣਨ ਵਿੱਚ ਗਲਤੀ ਤਾਂ ਨਹੀਂ ਹੋ ਗਈ ?"।

ਲਾਡੀ ਹਰਦੇਵ ਦੇ ਫੋਨ ਤੇ ਹੈਰਾਂਨ ਸੀ ।

" ਗਲਤੀ ਨਹੀਂ ਹੋਈ, ਇੱਕ ਚੱਕਰਵਿਊ ਵਿੱਚ ਫਸ ਗਿਆ ਹਾਂ ਤੇ ਬਾਹਰ ਨਿਕਲਣ ਦਾ ਰਸਤਾ ਪਤਾ ਨਹੀਂ, ਮਾਰਗ ਦਰਸ਼ਕ ਦੀ ਸਖਤ ਲੋੜ ਆ"।

ਹਰਦੇਵ ਇਸ ਸਮੇਂ ਦੀ ਲੋੜ ਨੂੰ ਸਮਝ ਚੁੱਕਾ ਸੀ ।

" ਮਿਲਣਾਂ ਚਾਹੁੰਦੇ ਹੋ ?"। ਲਾਡੀ ਨੇਂ ਸਿੱਧਾਂ ਹੀ ਪੁੱਛ ਲਿਆ ।

" ਜੇ ਇਜਾਜਤ ਹੋਵੇ ਤਾਂ"। ਹਰਦੇਵ ਵੀ ਗੱਲ ਲਟਕਾਉਣੀ ਨਹੀਂ ਸੀ ਚਾਹੁੰਦਾ ।

" ਅੱਜ ਢੇਡ ਵਜੇ ਵੱਡੇ ਗੁਰਦਵਾਰੇ ਦੇ ਬੋਹੜ ਹੇਠਾਂ "। ਤੇ ਇਹ ਕਹਿ ਕੇ ਲਾਡੀ ਨੇਂ ਫੋਨ ਬੰਦ ਕਰ ਦਿੱਤਾ, ਹਰਦੇਵ ਦੇ ਮਨ ਤੋਂ ਪਹਾੜ ਜਿੱਡਾ ਬੋਝ ਲਹਿ ਗਿਆ, ਉਹ ਹੁਣ ਉਸ ਸਮੇਂ ਦੀ ਉਡੀਕ ਕਰ ਰਿਹਾ ਸੀ ਜਦੋਂ ਲਾਡੀ ਦੇ ਸਾਹਮਣੇ ਬੈਠਾ ਹੋਵੇ ।

ਹਰਦੇਵ ਚਾਹ ਪੀ ਕੇ ਸਵੇਰੇ ਹੀ ਕਪੂਰਥਲੇ ਵਾਲੀ ਬੱਸੇ ਬੈਠ ਗਿਆ, ਗਿਆਰਾਂ ਵਜੇ ਤੱਕ ਉਹ ਗੁਰਦਵਾਰੇ ਪਹੁੰਚ ਚੁੱਕਾ ਸੀ, ਮੱਥਾ ਟੇਕ ਕੇ ਘੰਟਾ ਕੁ ਹੁੰਦੇ ਕੀਰਤਨ ਨੂੰ ਸੁਣਦਾ ਰਿਹਾ, ਮਨ ਕੁਝ ਟਿਕਾਂਣੇ ਆਇਆ ਸੀ, ਫੇਰ ਉਹ ਲੰਗਰ ਛਕ ਕੇ ਬਾਹਰ ਆਉਦੇ ਜਾਂਦੇ ਸ਼ਰਧਾਲੂਆਂ ਨੂੰ ਦੇਖਦਾ ਰਿਹਾ, ਹਾਲੇ ਸਾਡੇ ਬਾਰਾਂ ਹੋਏ ਸਨ, ਲਾਡੀ ਦੇ ਆਉਣ ਵਿੱਚ ਇੱਕ ਘੰਟਾ ਬਾਕੀ ਸੀ, ਘੜੀ ਆਪਣੀ ਮਸਤ ਚਾਲ ਚੱਲ ਰਹੀ ਸੀ, ਉਹ ਬੋਹੜ ਦੇ ਹੇਠਾਂ ਆ ਕੇ ਬੈਠ ਗਿਆ, ਥੜੇ ਤੇ ਬੋਹੜ ਹੇਠਾਂ ਉਹ ਲੇਟ ਗਿਆ, ਮਿੱਠੀ ਮਿੱਠੀ ਧੁੱਪ ਚਮਕ ਰਹੀ ਸੀ,ਲਾਡੀ ਕਦੋਂ ਉਸਦੇ ਨੇੜੇ ਆ ਕੇ ਬੈਠ ਗਈ ਉਸ ਨੂੰ ਪਤਾ ਹੀ ਨਹੀਂ ਲੱਗਾ, ਉਹ ਪਤਾ ਨਹੀਂ ਕਦ ਤੱਕ ਖਿਆਲਾਂ ਵਿੱਚ ਡੁੱਬਿਆ ਰਹਿੰਦਾ ਜੇ ਉਸ ਦੀ ਕੰਨੀਂ ਇਹ ਅਵਾਜ ਨਾਂ ਪੈਂਦੀ ,

" ਸੁੱਤੇ ਸੱਜਣਾਂ ਨੂੰ ਜਗਾਉਣਾਂ ਪੁੰਨ ਆ ਕਿ ਪਾਪ ?"।

ਹਰਦੇਵ ਤਰੱਭਕ ਕੇ ਉਠਿਆ, ਹੁਸਨਾਂ ਦੀ ਸਰਕਾਰ ਸਾਹਮਣੇਂ ਖੜੀ ਮੁਸਕਰਾ ਰਹੀ ਸੀ, ਹਰਦੇਵ ਕਿੰਨੀ ਦੇਰ ਉਸ ਨੂੰ ਨਿਹਾਰਦਾ ਰਿਹਾ ਤੇ ਲਾਡੀ ਨੇਂ ਉਸ ਨੂੰ ਡਿਸਟਰਬ ਵੀ ਨਹੀਂ ਕੀਤਾ ।

" ਦੇਖ ਕੇ ਰੱਜ ਗਏ ਓ ਜਾਂ ਫਿਰ ਮੈਂ ਕੋਈ ਸਟੈਚੂ ਬਣ ਜਾਵਾ ?" ।

ਆਪਣੇ ਮਹਿਬੂਬ ਤੇ ਹੋਏ ਹੁਸਨ ਦੇ ਜਾਦੂ ਦਾ ਕੀ ਮਜਾ ਹੋਵੇਗਾ ਇਹ ਤਾਂ ਹੁਸਨਾਂ ਵਾਲੇ ਹੀ ਜਾਂਣਦੇ ਹੌਣਗੇ, ਤੇ ਇਸ ਵੇਲੇ ਲਾਡੀ ਆਪਣੇ ਮਹਿਬੂਬ ਦੀ ਪਤਲੀ ਹਾਲਤ ਤੇ ਮੁਸਕਰਾ ਰਹੀ ਸੀ ।

" ਰੱਜਣ ਦੀ ਗੱਲ ਤਾਂ ਤੁਸੀਂ ਕਰੋ ਹੀ ਨਾਂ, ਉਹ ਦਿਨ ਆਉਣਾਂ ਨਹੀਂ, ਪਰ ਚੰਨ ਐਨੀਂ ਦੇਰ ਪਹਿਲਾ ਹੀ ਕਿਵੇ ਚੜ ਗਿਆ ? ਮੈਂ ਤਾਂ ਸੋਚਦਾ ਸੀ ਹਾਲੇ ਹੋਰ ਉਡੀਕਣਾਂ ਪੈਣਾਂ "।

ਹਰਦੇਵ ਨੂੰ ਲਾਡੀ ਦੇ ਐਨੀਂ ਜਲਦੀ ਆਉਣ ਦੀ ਆਸ ਨਹੀਂ ਸੀ ।
" ਚੰਨ ਵੀ ਓਦੋ ਈ ਖੁਸ਼ ਹੁੰਦਾ ਆ ਜਦੋ ਉਹ ਕਿਸੇ ਨੂੰ ਨਜਰ ਆਵੇ, ਬੱਦਲਾਂ ਓਹਲੇ ਹੋਇਆ ਚੰਨ ਨਾਂ ਹੋਣ ਦੇ ਬਰਾਬਰ ਆ ਤੇ ਨਾਲੇ ਮੈਨੂੰ ਪਤਾ ਸੀ ਤੁਸੀ ਜਲਦੀ ਆ ਜਾਣਾਂ ਆ, ਮੈਂ ਵੀ ਇੱਕ ਪੀਰਡ ਮਿੱਸ ਕਰ ਦਿੱਤਾ, ਵੈਸੇ ਵੀ ਕਿਹੜਾ ਲੈਕਚਰਾਰ ਦੀ ਗੱਲ ਸੁਣਦੀ ਸੀ, ਮਨ ਤਾਂ ਮੇਰਾ ਏਥੇ ਥੜੇ ਤੇ ਕਦੋਂ ਦਾ ਬੈਠਾ ਸੀ, ਫਿਰ ਸਰੀਰ ਕੱਲਾ ਕਾਲਜ ਵੀ ਕੀ ਕਰਦਾ "।
ਲਾਡੀ ਨੇਂ ਆਪਣੇ ਜਲਦੀ ਆਉਣ ਦਾ ਕਾਰਨ ਦੱਸਿਆ ।
" ਕੁਝ ਮਹੀਨੇ ਪਹਿਲਾਂ ਜਦ ਤੁਹਾਨੂੰ ਦੇਖਿਆ ਸੀ ਅੱਜ ਉਸ ਤੋਂ ਕਈ ਗੁਣਾਂ ਵੱਧ ਸੋਹਣੇ ਲੱਗ ਰਹੇ ਓ, ਕੀ ਇਹ ਸੁਹੱਪਣ ਦਿਨ ਰਾਤ ਵਿਆਜ ਵਾਂਗੂ ਵਧਦਾ ਰਹਿੰਦਾ ? "।
ਹਰਦੇਵ ਦੀਆਂ ਨਜਰਾਂ ਲਾਡੀ ਤੇ ਟਿਕ ਨਹੀਂ ਸਨ ਰਹੀਆਂ ।
" ਦੇਖਣ ਵਾਲੇ ਦੀ ਅੱਖ ਦੀ ਮਿਹਰਬਾਂਨੀ ਆਂ, ਜਿੰਨਾਂ ਦੇਖਣ ਵਾਲਾ ਬੇਤਾਬ ਹੋਵੇ ਹੁਸਨ ਓਨਾਂ ਹੀ ਵੱਧ ਲਗਦਾ ਆ, ਵੈਸੇ ਇਹ ਹੱਡ ਮਾਸ ਦਾ ਪੁਤਲਾ ਕਰੂਪ ਵੀ ਬਹੁਤ ਆ"।
ਲਾਡੀ ਨੂੰ ਆਪਣੇ ਪਰੇਮੀ ਦਾ ਪਿਆਰਨਾਂ ਬਹੁਤ ਭਾਅ ਰਿਹਾ ਸੀ ।
" ਕਰੂਪ ਉਹ ਹੋਣਗੇ ਜਿਨਾਂ ਦੇ ਅੰਦਰ ਰੱਬ ਨਾਂ ਰਹੇ, ਮੈਂ ਤਾਂ ਇਹ ਸੋਚ ਰਿਹਾਂ ਕਿ ਐਨੇ ਸੋਹਣੇ ਮਨੁੱਖ ਜੋ ਬਣਾਉਂਦਾ ਆ ਉਹ ਖੁਦ ਕਿੰਨਾਂ ਸੋਹਣਾਂ ਹੋਵੇਗਾ ?" ।
ਹਰਦੇਵ ਦੀ ਸੋਚ ਅਚਾਂਨਕ ਹੀ ਰੱਬ ਦੇ ਸੁਹੱਪਣ ਨੂੰ ਦੇਖਣ ਲਈ ਤੜਪ ਉਠੀ ।
" ਚੱਕਰਵਿਊ ਦਾ ਬਹਾਨਾਂ ਲਾ ਕੇ ਗੱਲਾਂ ਹੁਸਨ ਦੀਆਂ ਕਰੀ ਜਾ ਰਹੇ ਓ, ਇਰਾਦੇ ਨੇਕ ਹਨ ?" । ਲਾਡੀ ਨੇਂ ਉਸ ਨੂੰ ਅਸਲੀ ਦੁਨੀਆ ਵਿੱਚ ਲੈ ਆਂਦਾ, ਉਹ ਜਲਦੀ ਜਾਨਣਾਂ ਚਾਹੁੰਦੀ ਸੀ ਕਿ ਐਸੀ ਵੀ ਕਿਹੜੀ ਮੁਸ਼ਕਿਲ ਆ ਜਿਨੇ ਹਰਦੇਵ ਦੇ ਹੌਂਸਲੇ ਪਸਤ ਕਰ ਦਿੱਤੇ ਹਨ ।
" ਓਹ, ਤਹੁਾਨੂੰ ਦੇਖ ਕੇ ਲੱਗਿਆ ਕਿ ਜੀਵਨ ਕਿੰਨਾਂ ਖੂਬਸੂਰਤ ਆ, ਹੋਰ ਸਭ ਕੁਝ ਭੁੱਲ ਗਿਆ ਸੀ, ਆਓ ਬੈਠੋ, ਤੁਹਾਨੂੰ ਚੱਕਰਵਿਊ ਨਾਲ ਜਾਣੂੰ ਕਰਾਵਾਂ "।
ਲਾਡੀ ਹਰਦੇਵ ਦੇ ਨੇੜੇ ਬੈਠ ਗਈ, ਹਰਦੇਵ ਨੇਂ ਦੱਸਣਾਂ ਸ਼ੁਰੂ ਕਰ ਦਿੱਤਾ, ਜਿਵੇਂ ਜਿਵੇਂ ਹਰਦੇਵ ਦੱਸੀ ਜਾ ਰਿਹਾ ਸੀ ਲਾਡੀ ਦੇ ਚਿਹਰੇ ਦਾ ਰੰਗ ਬਦਲੀ ਜਾ ਰਿਹਾ ਸੀ, ਕਿਤੇ ਉਸਦਾ ਚਿਹਰਾ ਦਰਦ ਭਰਿਆ ਹੋ ਜਾਂਦਾ ਤੇ ਕਦੇ ਗੁੱਸੇ ਵਿੱਚ ਕੰਬਣ ਲੱਗ ਪੈਂਦਾ, ਜਦ ਸਾਰੀ ਵਾਰਤਾ ਸੁਣ ਲਈ ਤਾਂ ਲਾਡੀ ਦਾ ਮਨ ਦੁੱਖ ਨਾਲ ਭਰ ਗਿਆ, ਉਸ ਨੂੰ ਹਰਦੇਵ ਨਾਲ ਹੋਰ ਵੀ ਹਮਦਰਦੀ ਹੋ ਗਈ, ਵਾਕਿਆ ਹੀ ਇਹ ਇੱਕ ਚੱਕਰਵਿਊ ਸੀ, ਇਸ ਵਿੱਚੋ ਨਿਕਲਣਾਂ ਕੋਈ ਖਾਲਾ ਜੀ ਦਾ ਵਾੜਾ ਨਹੀਂ ਸੀ, ਉਹ ਕਾਫੀ ਦੇਰ ਇੱਕ ਦੂਜੇ ਦੇ ਮੂੰਹ ਵੱਲ ਦੇਖਦੇ ਰਹੇ ।
" ਇਹ ਆਪਣੇ ਕੱਲਿਆਂ ਦੇ ਵੱਸ ਦਾ ਰੋਗ ਨਹੀਂ, ਸਾਨੂੰ ਸਾਡੇ ਹਰ ਹਮਦਰਦ ਦੀ ਮਦਦ ਦੀ ਲੋੜ ਪਵੇਗੀ, ਕਨੂੰਨੀ ਸਲਾਹ ਵੀ ਲੈਂਣੀ ਪਵੇਗੀ, ਬਹੁਤ ਵੱਡੀ ਤਿਆਰੀ ਦੀ ਲੋੜ ਆ ਨਹੀਂ ਤਾਂ ਸਫਲਤਾ ਮਿਲਣੀਂ ਮੁਸ਼ਕਲ ਆ"।
ਲਾਡੀ ਦਾ ਹੌਸਲਾ ਭਾਵੇ ਬਹੁਤ ਸੀ ਪਰ ਐਸਾ ਕੇਸ ਉਸਨੇ ਸੋਚਿਆ ਤੱਕ ਨਹੀਂ ਸੀ ।
" ਇਸੇ ਲਈ ਮੈਂ ਆਪਣੇ ਆਪ ਤੇ ਹੁਣ ਤੱਕ ਜਬਤ ਰੱਖਿਆ ਕਿ ਮੇਰੇ ਕੋਲੋਂ ਕੋਈ ਗਲਤ ਕਦਮ ਨਾਂ ਚੁੱਕਿਆ ਜਾਵੇ "।
ਹਰਦੇਵ ਨੂੰ ਲਗਦਾ ਸੀ ਕਿ ਲਾਡੀ ਕੋਲ ਆ ਕੇ ਉਸਨੇ ਕੋਈ ਗਲਤੀ ਨਹੀਂ ਕੀਤੀ ।

“ ਇਹ ਤੁਸੀਂ ਬਹੁਤ ਚੰਗਾ ਕੀਤਾ, ਇਕੱਲਿਆਂ ਜੰਗ ਨਹੀਂ ਜਿੱਤ ਹੁੰਦੀ, ਤੁਸੀਂ ਇਸ ਤਰਾਂ ਕਰੋ ਕਿ ਚੰਨੀਂ ਨੂੰ ਤੇ ਬੇਬੇ ਨੂੰ ਸ਼ਹਿਰ ਲੈ ਆਓ, ਜਦੋਂ ਅਸਲੀ ਜੰਗ ਸ਼ੁਰੂ ਹੋਵੇਗੀ ਤਾਂ ਇਹ ਵਹਿਸ਼ੀ ਲੋਕ ਕੋਈ ਵੀ ਘਟੀਆ ਹਰਕਤ ਕਰ ਸਕਦੇ ਆ, ਚੰਨੀ ਤੇ ਬੇਬੇ ਜਸਮੀਤ ਕੋਲ ਰੈਹਣਗੀਆਂ ਤੇ ਇਸ ਤਰਾਂ ਸਾਡੇ ਵਿਰੋਧੀ ਸਾਡਾ ਵੀਕ ਪਵਾਂਇਟ ਨਹੀਂ ਫੜ ਸਕਦੇ”।
ਲਾਡੀ ਦਾ ਤੇਜ ਦਿਮਾਗ ਜਾਣਦਾ ਸੀ ਕਿ ਜੰਗ ਤੇ ਮੁਹੱਬਤ ਵਿੱਚ ਸਭ ਕੁਝ ਜਾਇਜ ਹੈ ਅਤੇ ਜਿਸ ਤਰਾਂ ਦਾ ਚਰਿੱਤਰ ਜੁਗਿੰਦਰ ਦਾ ਹਰਦੇਵ ਨੇਂ ਦੱਸਿਆ ਸੀ ਇਸ ਤਰਾਂ ਉਹ ਕਿਸੇ ਵੀ ਘਟੀਆ ਹਰਕਤ ਤੋਂ ਬਾਜ ਆਉਣ ਵਾਲਾ ਨਹੀਂ ਸੀ, ਤੇ ਇੱਕ ਮੁਟਿਆਰ ਕੁੜੀ ਦਾ ਘਰ ਵਿੱਚ ਹੋਣਾਂ **ਗੁਰਮੁਖ ਪੰਜਾਬ** ਵਿੱਚ ਸਭ ਤੋਂ ਵੱਡੀ ਕਮਜੋਰੀ ਆ, ਇਸ ਲਈ ਜੰਗ ਵੇਲੇ ਵਿਰੋਧੀ ਦੇ ਸਾਹਮਣੇ ਕੋਈ ਕਮਜੋਰੀ ਨਹੀਂ ਹੋਣੀ ਚਾਹੀਦੀ ਜਿਸ ਦਾ ਉਹ ਫਾਇਦਾ ਉਠਾ ਸਕੇ ।
“ ਇਸੇ ਵੀਕ ਪਵਾਇੰਟ ਨੇਂ ਹੀ ਮੇਰੀ ਰਾਤ ਦੀ ਨੀਂਦ ਖਰਾਬ ਕੀਤੀ ਹੋਈ ਸੀ,ਤੇਰੇ ਬਿਨਾਂ ਇਹ ਜੰਗ ਮੇਰੇ ਕੋਲੋ ਜਿੱਤੀ ਵੀ ਨਹੀਂ ਜਾਣੀ, ਪਤਾ ਨਹੀਂ ਤੇਰੇ ਅਹਿਸਾਂਨ ਕਦੋਂ ਚੁਕਾਵਾਂਗਾ”। ਹਰਦੇਵ ਦਾ ਬੋਝ ਲੱਥ ਗਿਆ ਸੀ ।
ਚੰਨੀ ਤੇ ਬੇਬੇ ਉਸ ਦੀ ਵੱਡੀ ਮੁਸ਼ਕਲ ਸਨ, ਜਦੋਂ ਸ਼ਰੀਕਾਂ ਨਾਲ ਪੰਗਾ ਪੈਂਦਾ ਹੈ ਤਾਂ ਸ਼ਰੀਕ ਗੁਨਾਂਹਗਾਰ ਵੀ ਹੋਵੇ ਤਾਂ ਵੀ ਭਲੀ ਨਹੀਂ ਕਰਦਾ, ਦੁਖਦੀ ਰਗ ਤੇ ਹੀ ਹੱਥ ਰੱਖਦਾ ਆ, ਜਿੱਥੇ ਕਹਿੰਦੇ ਸੀ ਧੀ ਭੈਂਣ ਸਭ ਦੀ ਸਾਂਝੀ ਸੀ ਉਹ ਸਾਰੇ ਦਾ ਸਾਰਾ ਪੰਜਾਬ ਤੇ ਬਹੁਤੇ ਪੰਜਾਬੀ ਖਤਮ ਹੋ ਚੁੱਕੇ ਆ, ਅੱਜ ਦੇ ਪੰਜਾਬ ਵਿੱਚ ਕੋਈ ਧੀ ਭੈਂਣ ਸੁਰੱਖਿਅਤ ਨਹੀਂ, ਪੰਜਾਬੀਆਂ ਦੇ ਪਰੇਮ ਭਰੇ ਦਿਲ ਵਿੱਚ ਈਰਖਾ ਦਾ ਵਾਇਰਸ ਆ ਬੈਠਾ ਆ, ਕੀ ਕਹਿੰਦੇ ਸੀ ਗੁਰੂ ਜੀ ?
“ ਜਬ ਤਕ ਖ਼ਾਲਸਾ ਰਹੈ ਨਿਆਰਾ, ਤਬ ਤਕ ਤੇਜ ਦੇਓ ਮੈ ਸਾਰਾ ?”
ਠੀਕ ਹੀ ਕਹਿੰਦੇ ਸਨ ਉਹ, ਸ਼ਰਤ ਰੱਖ ਗਏ ਸਨ, ਕਿ ਜਬ ਤੱਕ ਖਾਲਸਾ ਨਿਆਰਾ ਰਹੇਗਾ, ਹੁਣ ਖਾਲਸਾ ਨਿਆਰਾ ਨਹੀਂ, ਅਵਾਰਾ ਹੋ ਗਿਆ ਆ, ਸਾਰੇ ਨੀਲੀਆਂ ਪੀਲੀਆਂ ਪੱਗਾਂ ਬੰਨ ਕੇ ਬੀਬੇ ਦਾਹੜੇ ਛੱਡ ਕੇ ਆਪੋ ਆਪਣੇ ਅਕਾਲੀ ਦਲ ਬਣਾਈ ਬੈਠੇ ਆ, ਗੁਰੂ ਨੇਂ ਆਪਣਾਂ ਤੇਜ ਵਾਪਸ ਲੈ ਲਿਆ ਹੈ, ਤੇ ਐਸੇ ਹੀ ਬੀਬੀ ਦਾਹੜੀ ਵਾਲੇ ਜੁਗਿੰਦਰ ਸਿੰਘ ਦੇ ਹਰ ਕਾਰਨਾਂਮੇ ਦਾ ਹਰ ਇਲਾਕਾ ਨਿਵਾਸੀ ਜਾਂਣਕਾਰ ਆ ਪਰ ਕੌਣ ਰੋਕੇ ਉਸਨੂੰ ?
“ ਤੁਸੀਂ ਬਹੁਤ ਜਲਦੀ ਮੇਰੇ ਅਹਿਸਾਨਾਂ ਦਾ ਬਦਲਾ ਚੁਕਾ ਸਕਦੇ ਓ ”।
ਲਾਡੀ ਮਾਹੌਲ ਨੂੰ ਜਰਾ ਖੁਸ਼ਗਵਾਰ ਕਰਨ ਦੇ ਖਿਆਲ ਨਾਲ ਬੋਲੀ ।
“ ਉਹ ਕਿਵੇ ?”। ਹਰਦੇਵ ਨੇ ਕੰਨ ਚੁੱਕ ਲਏ ।
“ ਜਦੋਂ ਤੁਸੀ ਆਪਣੀ ਜੰਗ ਜਿੱਤ ਲਈ ਉਸ ਤੋਂ ਬਾਅਦ ਜਦ ਮੈਂ ਤੁਹਾਡੇ ਘਰ ਆਵਾਂਗੀ ਤਾਂ ਢੇਰ ਸਾਰਾ ਪਰੇਮ ਦੇ ਕੇ ”।
ਉਹ ਆਪਣੇ ਮਹਿਬੂਬ ਨੂੰ ਉਦਾਸ ਨਹੀਂ ਸੀ ਦੇਖਣਾਂ ਚਾਹੁੰਦੀ ।
“ ਢੇਰ ਸਾਰਾ ਪਰੇਮ ਮੈਂ ਨਹੀਂ ਦੇ ਸਕਦਾ, ਢੇਰ ਨਾਲ ਕੀ ਬਣਨਾਂ ਆ, ਏਧਰ ਪੂਰਾ ਪਰਬਤ ਕੁਰਬਾਂਨ ਹੋ ਜਾਂਣ ਲਈ ਤਤਪਰ ਆ, ਬੱਸ ਉਹ ਸੁਹਾਵਣਾਂ ਸਮਾ ਆਵੇ ਸਹੀ”।
ਹਰਦੇਵ ਵੀ ਘੱਟ ਨਹੀਂ ਸੀ, ਹਰਦੇਵ ਨੂੰ ਹੁਣ ਪੂਰਾ ਯਕੀਂਨ ਹੋ ਗਿਆ ਸੀ ਕਿ ਉਹ ਆਪਣੇਂ ਮਕਸਦ ਵਿੱਚ ਕਾਂਮਯਾਬ ਹੋ ਜਾਵੇਗਾ, ਉਹ ਕੁਝ ਦੇਰ ਹੋਰ ਅਗਲੇ ਪਲੈਂਨ ਬਾਰੇ

ਸੋਚਦੇ ਰਹੇ ਅਤੇ ਦੋ ਦਿਨ ਬਾਅਦ ਕੁਲਜੀਤ ਦੀਦੀ ਦੇ ਘਰ ਮਿਲਣ ਦਾ ਵਾਅਦਾ ਕਰ ਕੇ ਇੱਕ ਦੂਜੇ ਵੱਲ ਪਰੇਮ ਵਰਸਾਉਦੇ ਵਿਦਾ ਹੋ ਗਏ ।

ਹਰਦੇਵ ਨੇਂ ਘਰ ਆ ਕੇ ਬੇਬੇ ਤੇ ਚੰਨੀਂ ਨੂੰ ਪੂਰੀ ਤਰਾ ਵਿਸ਼ਵਾਸ਼ ਵਿੱਚ ਲੈ ਲਿਆ ਅਤੇ ਉਨਾਂ ਦੇ ਸ਼ਹਿਰ ਜਾਂਣ ਦੀ ਤਿਆਰੀ ਕਰਾ ਲਈ, ਆਂਢ ਗੁਆਂਢ ਇਹ ਹੀ ਦੱਸਣਾਂ ਸੀ ਕਿ ਚੰਨੀ ਨੂੰ ਚੰਡੀਗੜ ਇੱਕ ਚੰਗੇ ਕਾਲਜ ਵਿੱਚ ਸੀਟ ਮਿਲ ਗਈ ਹੈ ਤੇ ਬੇਬੇ ਨੇਂ ਫਿਲਹਾਲ ਉਸ ਕੋਲ ਰਹਿਣਾਂ ਹੈ, ਗੁਆਂਢੀਆ ਲਈ ਸਭ ਕੁਝ ਜਾਂਨਣਾਂ ਜਰੂਰੀ ਹੁੰਦਾ ਆ, ਜੇ ਇਨਾਂ ਨੂੰ ਕੁਝ ਪਤਾ ਨਾਂ ਲੱਗੇ ਤਾਂ ਬਹੁਤਿਆਂ ਨੂੰ ਬਦਹਜਮੀ ਦੀ ਸ਼ਿਕਾਇਤ ਹੋ ਜਾਂਦੀ ਆ, ਇਸ ਲਈ ਸਭ ਆਪਣੇਂ ਆਪ ਤੋਂ ਵੱਧ ਗਵਾਂਢੀਆਂ ਤੇ ਲੋਕਾ ਦਾ ਖਿਆਲ ਰੱਖਦੇ ਆ ਤੇ ਇੱਕ ਦੂਜੇ ਨੂੰ ਬਦਹਜਮੀਂ ਦੀ ਬਿਮਾਰੀ ਤੋਂ ਬਚਾਉਣ ਲਈ ਕੋਈ ਨਾਂ ਕੋਈ ਝੂਠ ਕਿਸੇ ਮਜਬੂਰੀ ਦੇ ਲੇਬਲ ਹੇਠ ਦੇ ਛੱਡਦੇ ਆ, ਹਰਦੇਵ ਨੂੰ ਵੀ ਅਚਾਂਨਕ ਹੀ ਆਪਣੇ ਪਿੰਡ ਵਾਲਿਆਂ ਨੂੰ ਕਿਸੇ ਚਿੰਤਾ ਤੋਂ ਬਚਾਉਣ ਲਈ ਇਸ ਬਹਾਂਨੇ ਦੀ ਕਾਢ ਕੱਢਣੀਂ ਪਈ ਸੀ, ਨਹੀਂ ਤਾਂ ਵਿਚਾਰੇ ਪਿੰਡ ਵਾਲਿਆਂ ਨੇਂ ਉਨਾਂ ਦੇ ਫਿਕਰ ਵਿੱਚ ਕਈ ਰਾਤਾਂ ਸੌਣਾਂ ਨਹੀਂ ਸੀ, ਹੁਣ ਐਨੇ ਪਰੇਮੀ ਤੇ ਫਿਕਰਮੰਦ ਗਵਾਂਢੀਆ ਦੀ ਕੁਝ ਚਿੰਤਾ ਤਾਂ ਹਰਦੇਵ ਨੂੰ ਵੀ ਕਰਨੀਂ ਪੈਂਣੀ ਸੀ, ਤੀਸਰੇ ਦਿਨ ਉਹ ਸ਼ਹਿਰ ਰਵਾਨਾਂ ਹੋ ਗਏ, ਕੁਲਜੀਤ ਦੇ ਘਰ ਲਾਡੀ ਨੇਂ ਹਰਦੇਵ ਨੂੰ ਸਭ ਨਾਲ ਮਿਲਾਇਆ, ਸੰਨੀਂ ਹਰਦੇਵ ਨੂੰ ਮਜਾਕ ਵਿੱਚ ਕਹਿ ਰਿਹਾ ਸੀ ,

" ਕਿਆ ਕਿਸਮਤ ਲਿਖਾ ਕੇ ਲਿਆਇਆਂ ਯਾਰ, ਹੁਣ ਤੂੰ ਲੰਮੀਆਂ ਤਾਂਣ ਕੇ ਸੌਂ ਜਾ, ਤੇਰੇ ਸਾਰੇ ਕੰਮ ਤਾਂ ਲਾਡੀ ਨੇਂ ਹੀ ਕਰ ਦੇਣੇ ਆਂ"।

ਕੁਲਵੰਤ ਨੂੰ ਸਾਰੀ ਖਬਰ ਹੋ ਚੁੱਕੀ ਸੀ, ਸੰਨੀਂ ਦੀ ਡੀ ਐਸ ਪੀ ਦੀ ਟਰੇਨਿੰਗ ਚੱਲ ਰਹੀ ਸੀ, ਕੱਲ ਹੀ ਉਹ ਦੋ ਦਿਨ ਦੀ ਛੁੱਟੀ ਆਇਆ ਸੀ, ਪਿੰਡ ਤੋਂ ਸੁਖਦੇਵ ਨੂੰ ਵੀ ਬੁਲਾ ਲਿਆ ਸੀ, ਰਮੇਸ਼ ਤੇ ਹਰਿੰਦਰ ਵੀ ਹਾਜਰ ਸਨ, ਅੱਜ ਬੇਬੇ ਨੇਂ ਆਪਣੀਂ ਆਪ ਬੀਤੀ ਸਭ ਨੂੰ ਸੁਣਾਈ ਸੀ, ਬਹੁਤੀਆਂ ਅੱਖਾਂ ਭਰੀਆਂ ਹੋਈਆਂ ਸਨ, ਉਹ ਸਾਰੇ ਇੱਕ ਰਾਏ ਸਨ ਕਿ ਜੁਗਿੰਦਰ ਨੂੰ ਆਪਣੇ ਕੀਤੇ ਦੀ ਸਜਾ ਮਿਲਣੀਂ ਚਾਹੀਦੀ ਆ ।

" ਹਰਦੇਵ ਜੀ ਤੁਸੀਂ, ਉਸ ਮੌਕੇ ਦੇ ਗਵਾਹਾਂ ਨਾਲ ਆਪਣੇ ਸਬੰਧ ਗੂੜੇ ਕਰੋ, ਉਨਾਂ ਨੂੰ ਕਿਸੇ ਤਰਾਂ ਦੀ ਸ਼ੱਕ ਨਾਂ ਹੋਣ ਦਿਓ, ਚਲਾਕ ਦੁਸ਼ਮਣ ਨੂੰ ਜੇ ਭਿਣਕ ਪੈ ਗਈ ਤਾਂ ਧਰਤੀ ਅਸਮਾਂਨ ਇੱਕ ਕਰ ਦੇਵੇਗਾ, ਸਾਡੇ ਵਿੱਚੋਂ ਕੋਈ ਜੁਗਿੰਦਰ ਸਿੰਘ ਦੇ ਮੁੰਡੇ ਨਾਲ ਵੀ ਸਬੰਧ ਵਧਾਵੇ, ਉਨਾਂ ਦੇ ਹੁਣ ਹੋਣ ਵਾਲੇ ਗੈਰ ਕਨੰਨੀ ਧੰਦੇ ਦੀ ਪੂਰੀ ਖਬਰ ਰੱਖੀ ਜਾਵੇ, ਇਸ ਕੰਮ ਲਈ ਕੌਣ ਅੱਗੇ ਆਵੇਗਾ ?"।

ਸੁਖਦੇਵ ਨੇਂ ਆਪਣੀ ਸੋਚ ਦੱਸਣੀ ਸ਼ੁਰੂ ਕੀਤੀ, ਵਕੀਲ ਹੋਂਣ ਦੇ ਨਾਤੇ ਉਹ ਅਦਾਲਤੀ ਕੇਸਾਂ ਦੀ ਬਰੀਕੀ ਨੂੰ ਸਮਝਦਾ ਸੀ ।

" ਮੈਂ ਇਹ ਕੰਮ ਕਰਾਂਗਾ, ਜੁਗਿੰਦਰ ਸਿੰਘ ਦਾ ਮੁੰਡਾ ਸਾਡੀ ਦੁਕਾਂਨ ਤੇ ਅਕਸਰ ਹੀ ਆਉਦਾ, ਮੇਰੀ ਥੋੜੀ ਬਹੁਤ ਜਾਂਣ ਪਛਾਂਣ ਉਸ ਨਾਲ ਹੈ"।

ਰਮੇਸ਼ ਨੇਂ ਖੁਦ ਨੂੰ ਇਸ ਕੰਮ ਲਈ ਹਾਜਰ ਕੀਤਾ ।

“ ਮੈਂ ਡੈਡ ਨੂੰ ਕਹਿ ਕੇ ਕਿਸੇ ਜੱਜ ਦੀ ਸਲਾਹ ਲੈਂਦਾ ਹਾਂ ਕਿ ਇੱਕ ਚਿਰਾਂ ਦੇ ਬੰਦ ਪਏ ਕਤਲ ਕੇਸ ਨੂੰ ਮੁੜ ਖੋਹਲਣ ਲਈ ਕਿਸ ਗੱਲ ਦਾ ਖਿਆਲ ਰੱਖਣਾਂ ਜਰੂਰੀ ਹੈ, ਕੋਈ ਹੋਰ ਕੰਮ ਵੀ ਮੇਰੇ ਜਿੰਮੇ ਪਾਓ ਤਾਂ ਉਹ ਵੀ ਹੋਵੇਗਾ”।

ਹਰਿੰਦਰ ਨੂੰ ਹਰਦੇਵ ਤੇ ਉਸ ਦੇ ਪਰਵਾਰ ਨਾਲ ਹਮਦਰਦੀ ਸੀ, ਨਾਲੇ ਲਾਡੀ ਦੀ ਮਦਦ ਕਰਨ ਤੋਂ ਵਧੀਆ ਹੋਰ ਕੀ ਹੋ ਸਕਦਾ ਸੀ ? ਉਹ ਸਾਰੇ ਇੱਕ ਟੀਮ ਬਣ ਕੇ ਆਪੋ ਆਪਣੇ ਕੰਮ ਵਿੱਚ ਮਗਨ ਹੋ ਗਏ, ਚੰਨੀ ਤੇ ਬੇਬੇ ਦਾ ਸ਼ਹਿਰ ਵਿੱਚ ਜਾਣਾਂ ਵਰਜਿਤ ਸੀ, ਉਨਾਂ ਦੀ ਹਰ ਜਰੂਰਤ ਦਾ ਆਸ਼ਰਮ ਵਿੱਚ ਹੀ ਖਿਆਲ ਰੱਖਿਆ ਜਾਂਦਾ ਸੀ, ਹਰਦੇਵ ਸ਼ਾਂਮ ਤੱਕ ਘਰ ਮੁੜ ਆਇਆ ।

ਅੱਜ ਉਹ ਖੇਤਾਂ ਵੱਲ ਜਾ ਰਿਹਾ ਸੀ ਤੇ ਬੀਰੇ ਅਮਲੀ ਨੂੰ ਮੋੜ ਤੇ ਬੈਠੇ ਦੇਖ ਕੇ ਹਰਦੇਵ ਉਥੇ ਰੁਕ ਗਿਆ ।

“ ਤਾਇਆ ਜੀ ਕੀ ਗੱਲ ਕੱਲੇ ਬੈਠੇ ਆ ”।

“ ਉਹ ਕਾਕਾ, ਦੋ ਦਿਨ ਹੋ ਗੇ, ਜਾਜ ਨੀ ਉਤਰਿਆ, ਧਰਮ ਨਾਂ ਪੈਂਚਰ ਜਿਹਾ ਹੋਇਆ ਪਿਆਂ”।

ਬੀਰੇ ਅਮਲੀ ਨੇਂ ਆਪਣੀ ਮੁਸ਼ਕਲ ਦੱਸੀ, ਦੋ ਦਿਨ ਤੋਂ ਉਸ ਨੂੰ ਅਫੀਂਮ ਸਪਲਾਈ ਕਰਨ ਵਾਲਾ ਮਿਲਿਆ ਨਹੀਂ ਸੀ, ਤੇ ਬੀਰੇ ਦੇ ਹੱਡ ਟੁੱਟਦੇ ਸੀ, ਤੋੜ ਲੱਗੀ ਹੋਈ ਸੀ, ਇਹ ਬੀਰਾ ਹਰਦੇਵ ਦੇ ਪਿਓ ਦੇ ਕਤਲ ਦਾ ਚਸ਼ਮਦੀਦ ਗਵਾਹ ਸੀ ਪਰ ਜੁਗਿੰਦਰ ਵੱਲੋ ਦਿੱਤੇ ਲਾਲਚ ਤੇ ਡਰਾਵੇ ਨੇਂ ਅਦਾਲਤ ਤੱਕ ਜਾਂਣ ਤੋਂ ਪਹਿਲਾਂ ਹੀ ਮੁਕਰਾ ਲਿਆ ਸੀ, ਚੜਦੀ ਜਵਾਂਨੀ ਵਿੱਚ ਹੀ ਜਿਮੀਦਾਰਾਂ ਦੇ ਖੇਤਾਂ ਵਿੱਚ ਸਖਤ ਕੰਮ ਕਰਨ ਵਾਲੇ ਬੀਰੇ ਨੂੰ ਅਫੀਮ ਦੀ ਮਾੜੀ ਆਦਤ ਪੈ ਗਈ ਸੀ, ਹੁਣ ਇਸ ਨੂੰ ਸਾਰੇ ਬੀਰਾ ਅਮਲੀ ਕਹਿ ਕੇ ਬੁਲਾਉਦੇ ਸਨ, ਬੀਰੇ ਦਾ ਵਿਆਹ ਵੀ ਹੋਇਆ ਸੀ ਪਰ ਜਿਹੜੀ ਇਸ ਦੇ ਲੜ ਲੱਗੀ ਸੀ ਉਹ ਸਾਲ ਵੀ ਬੀਰੇ ਨਾਲ ਨਾਂ ਰਹੀ ਤੇ ਉਸਦੇ ਪੇਕਿਆਂ ਨੇਂ ਕਿਤੇ ਹੋਰ ਬਿਠਾ ਦਿੱਤੀ, ਬੀਰਾ ਆਪਣੇ ਅਮਲ ਵਾਸਤੇ ਹੀ ਜਿਊਂਦਾ ਸੀ, ਕਦੇ ਕਿਸੇ ਦਾ ਕੰਮ ਕਰਾ ਦਿੰਦਾ ਤੇ ਕਦੇ ਜੁਗਿੰਦਰ ਦੇ ਕਿਸੇ ਉਲਟੇ ਸਿੱਧੇ ਕੰਮ ਵਿੱਚ ਸਾਥ ਦੇ ਕੇ ਮੁਫਤ ਦੀ ਅਫੀਂਮ ਛਕਦਾ ਰਹਿੰਦਾ ।

“ ਤਾਇਆ, ਤੇਰੀ ਮੋਟਰ ਚਲਾਉਣ ਵਾਲਾ ਪੈਟਰੌਲ ਤਾਂ ਮੇਰੇ ਕੋਲ ਹੈ ਨੀ, ਪਰ ਮੋਟਰ ਤੇ ਤੇਰੇ ਮਤਲਬ ਦੀ ਕੋਈ ਚੀਜ ਜਰੂਰ ਹੋਣੀ ਆਂ, ਜੇ ਬਹੁਤਾ ਟੁੱਟਿਆ ਪਿਆ ਤਾਂ ਚੱਲ ਮੇਰੇ ਨਾਲ ਪਰ ਕਿਸੇ ਅੱਗੇ ਭੋਗ ਨਾਂ ਪਾਈ”।

ਹਰਦੇਵ ਨੇਂ ਚੋਰਾਂ ਵਾਂਗ ਘੁਸਰ ਮੁਸਰ ਕੀਤੀ, ਸੁਣ ਕੇ ਬੀਰੇ ਦੀਆਂ ਅੱਖਾਂ ਚਮਕ ਪਈਆਂ, ਉਸਦੇ ਕੰਨ ਸ਼ਿਕਾਰੀ ਕੁੱਤੇ ਨੂੰ ਵੀ ਮਾਤ ਪਾ ਰਹੇ ਸਨ ।

“ ਸੱਚ ਕਹਿਨਾਂ ਭਤੀਜ ? ਮੈਂ ਤਾਂ ਤੈਨੂੰ ਸਾਧ ਈ ਸਮਝਦਾ ਰਿਹਾ”।

ਬੀਰੇ ਨੂੰ ਯਕੀਂਨ ਨਹੀਂ ਸੀ ਕਿ ਹਰਦੇਵ ਕਿਸੇ ਨਸ਼ੇ ਨੂੰ ਹੱਥ ਵੀ ਲਾਉਦਾ ਹੋਵੇ ।

“ ਹੁਣ ਤੇਰੇ ਕੋਲੋਂ ਕਾਹਦਾ ਲੁਕੋ ਤਾਇਆ, ਕੱਲਾ ਬੰਦਾ ਸੀਜਨ ਵਿੱਚ ਐਨਾਂ ਕੰਮ ਕਿਵੇ ਕਰ ਸਕਦਾ ਆ, ਜਰਾ ਪਰਦੇ ਨਾਲ ਕਰੀਦੇ ਆ ਸਾਰੇ ਕੰਮ, ਚੱਲ ਆ ਬਹਿ ਸੈਕਲ ਤੇ”।

ਹਰਦੇਵ ਨੇਂ ਬੀਰੇ ਨੂੰ ਸਾਈਕਲ ਤੇ ਬਿਠਾ ਲਿਆ ।

ਕੁਝ ਦੇਰ ਬਾਅਦ ਬੀਰਾ ਅਮਲੀ ਹਰਦੇਵ ਕੋਲੋਂ ਮਿਲੇ ਡੋਡੇ ਭਿਓਂ ਰਿਹਾ ਸੀ ਤੇ ਨਾਲੇ ਭਤੀਜ ਦੀਆਂ ਸਿਫਤਾਂ ਕਰੀ ਜਾ ਰਿਹਾ ਸੀ, ਹਰਦੇਵ ਨੇਂ ਨਿਹੰਗ

ਸਿੰਘਾਂ ਕੋਲੋਂ ਇਹ ਡੋਡੇ ਖਰੀਦੇ ਸਨ, ਉਹ ਜਾਣਦਾ ਸੀ ਕਿ ਅਮਲੀ ਆਦਮੀ ਨਸ਼ੇ ਲਈ ਕੁਝ ਵੀ ਕਰ ਸਕਦਾ ਆ, ਅੱਜ ਤੋਂ ਬੀਰਾ ਅਮਲੀ ਹਰਦੇਵ ਦਾ ਆੜੀ ਹੋ ਗਿਆ ਸੀ, ਹਰਦੇਵ ਨੂੰ ਉਸ ਕੋਲੋਂ ਕੁਝ ਪੱਛਣ ਦੀ ਜਲਦੀ ਨਹੀਂ ਸੀ, ਉਹ ਕਿਸੇ ਕਿਸਮ ਦਾ ਸ਼ੱਕ ਨਹੀਂ ਸੀ ਪੈਂਣ ਦੇਣਾਂ ਚਾਹੁੰਦਾ, ਹਰਦੇਵ ਆਪਣੀ ਖ਼ੂੰਨ ਪਸੀਨੇ ਦੀ ਕਮਾਈ ਵਿੱਚੋਂ ਚੰਨੀਂ ਦੇ ਵਿਆਹ ਲਈ ਜੋੜੇ ਪੈਸਿਆਂ ਨਾਲ ਆਪਣੇ ਪਿਓ ਦੇ ਕਾਤਲ ਲੱਭਣੇਂ ਚਾਹੁੰਦਾ ਸੀ, ਤੇ ਡੋਡਿਆਂ ਦੀ ਖਰੀਦ ਇਸ ਇਨਵੈਸਟਮੈਂਟ ਦੀ ਪਹਿਲੀ ਕਿਸ਼ਤ ਸੀ, ਸਾਰੀ ਟੀਂਮ ਆਪੋ ਆਪਣੀ ਕਾਰਗੁਜਾਰੀ ਵਿੱਚ ਰੁੱਝੀ ਹੋਈ ਸੀ, ਰਮੇਸ਼ ਨੇਂ ਆਪਣੀ ਵਾਕਫੀਅਤ ਦੇ ਕੁਝ ਅਮਲੀ ਲਾਂਣੇ ਨੂੰ ਜੁਗਿੰਦਰ ਦੇ ਮੁੰਡੇ ਦੇ ਗਾਹਕ ਬਣਾ ਦਿੱਤਾ ਸੀ ਤੇ ਹੌਲੀ ਹੌਲੀ ਉਸਦਾ ਵਿਸ਼ਵਾਸ਼ ਵੀ ਜਿੱਤ ਰਿਹਾ ਸੀ, ਸੁਖਦੇਵ ਕਨੂੰਨੀ ਬਰੀਕੀਆਂ ਵਿੱਚ ਰੁੱਝਾ ਹੋਇਆ ਸੀ, ਹਰਦੇਵ ਹਫਤੇ ਕੁ ਬਾਅਦ ਚੰਨੀਂ ਤੇ ਬੇਬੇ ਨੂੰ ਮਿਲਣ ਜਾਂਦਾ ਸੀ ਤੇ ਪਿੰਡ ਆ ਕੇ ਦੱਸਦਾ ਸੀ ਕਿ ਉਹ ਚੰਡੀਗੜੋਂ ਚੰਨੀ ਨੂੰ ਮਿਲ ਕੇ ਆਇਆ ਹੈ, ਉਸ ਦਿਨ ਉਹ ਸ਼ਹਿਰ ਵਿੱਚ ਨਹੀਂ ਸੀ ਘੁੰਮਦਾ ਤਾਂ ਕਿ ਕਿਸੇ ਪਿੰਡ ਵਾਲੇ ਦੀ ਨਜਰ ਨਾਂ ਪੈ ਜਾਵੇ ।

ਦੋ ਮਹੀਂਨੇ ਬੀਤ ਗਏ, ਹੁਣ ਤੱਕ ਬੀਰਾ ਅਮਲੀ ਹਰਦੇਵ ਦਾ ਪੱਕਾ ਆੜੀ ਬਣ ਗਿਆ ਸੀ, ਐਸਾ ਕੋਈ ਦਿਨ ਨਹੀਂ ਸੀ ਹੁੰਦਾ ਜਦੋਂ ਉਹ ਉਹਦੀ ਮੋਟਰ ਤੇ ਨਹੀਂ ਸੀ ਆਉਦਾ, ਹੁਣ ਹੋਲੀ ਹੌਲੀ ਹਰਦੇਵ ਪਿਛੋਕੜ ਦੀਆਂ ਗੱਲਾਂ ਉਸ ਨਾਲ ਕਰ ਲੈਂਦਾ ਸੀ ਪਰ ਅਸਲੀ ਗੱਲ ਉਸਨੇਂ ਹਾਲੇ ਨਹੀਂ ਸੀ ਕੀਤੀ, ਅੱਜ ਜਦੋ ਬੀਰਾ ਫਿਰ ਨਸ਼ੇ ਨਾਲ ਭਰਭੂਰ ਹੋ ਕੇ ਹਰਦੇਵ ਨਾਲ ਪੱਕੀ ਯਾਰੀ ਦੀ ਗੱਲ ਕਰ ਰਿਹਾ ਸੀ ਤਾਂ ਹਰਦੇਵ ਨੇ ਅਚਾਂਨਕ ਹੀ ਇਸ ਤਰਾਂ ਜਾਹਰ ਕੀਤਾ ਜਿਵੇਂ ਉਹ ਬਹੁਤ ਉਦਾਸ ਹੋਵੇ...।

'' ਕੀ ਗੱਲ ਭਤੀਜ ? ਅੱਜ ਕੁਝ ਚਿੱਤ ਟਿਕਾਂਣੇ ਨੀ ?''। ਬੀਰੇ ਨੇਂ ਪੁੱਛਿਆ ।

'' ਨਹੀਂ ਤਾਇਆ ਸਭ ਠੀਕ ਆ ਬੱਸ ਐਵੇਂ ਈ ਮਨ ਵਿੱਚ ਆਇਆ ਬਈ ਜੇ ਮੇਰੇ ਤਾਏ ਵਾਂਗ ਮੇਰਾ ਪਿਓ ਵੀ ਥੋੜੀ ਬਹੁਤ ਜਮੀਂਨ ਮੇਰੇ ਲਈ ਛੱਡ ਜਾਂਦਾ ਤਾਂ ਆਹ ਲੋਕਾਂ ਦੀ ਜਮੀਂਨ ਠੇਕੇ ਤੇ ਵਾਹੁਣ ਦੀ ਲੋੜ ਨਹੀਂ ਸੀ ਪੈਂਣੀ, ਪਰ ਬੇਬੇ ਦੱਸਦੀ ਸੀ ਕਿ ਮੇਰਾ ਪਿਓ ਕੋਈ ਬਹੁਤਾ ਕਮਾਊ ਨਹੀਂ ਸੀ''।

ਹਰਦੇਵ ਨੇਂ ਛੋਟਾ ਜਿਹਾ ਤੀਰ ਛੱਡਿਆ ਤੇ ਤਿਰਛੀ ਜਿਹੀ ਨਜਰ ਨਾਲ ਬੀਰੇ ਦੇ ਚਿਹਰੇ ਵੱਲ ਦੇਖਿਆ, ਬੀਰੇ ਦੇ ਚਿਹਰੇ ਦਾ ਰੰਗ ਇੱਕ ਵਾਰ ਫੱਕ ਜਿਹਾ ਹੋ ਗਿਆ ਸੀ ਜਿਵੇਂ ਉਸਨੂੰ ਕੋਈ ਝਟਕਾ ਲੱਗਿਆ ਹੋਵੇ, ਤੇ ਝੱਟ ਹੀ ਉਹ ਮੁੜ ਸੰਭਲ ਗਿਆ ਸੀ ।

'' ਵੈਸੇ ਕਮਾਊ ਤਾਂ ਉਹ ਬਥੇਰਾ ਸੀ ਪਰ ਕਿਸਮਤ ਦੇ ਖੇਲ ਆ''।

ਬੀਰੇ ਦਾ ਸੰਖੇਪ ਜਿਹਾ ਜਵਾਬ ਸੀ ।

'' ਵੈਸੇ ਤਾਇਆ ਮੈਨੂੰ ਤਾਂ ਹੁਣ ਭਾਪਾ ਜੀ ਦੀ ਸ਼ਕਲ ਵੀ ਯਾਦ ਨਹੀਂ, ਤੂੰ ਤਾਂ ਚੰਗੀ ਤਰਾਂ ਜਾਂਣਦਾ ਹੋਣਾਂ ਆ ਉਸਨੂੰ, ਸੁਭਾਅ ਕਿਹੋ ਜਿਹਾ ਸੀ ਮੇਰੇ ਪਿਓ ਦਾ ?'' ।

ਹਰਦੇਵ ਬੀਰੇ ਨੂੰ ਕਤਲ ਵਾਲਾ ਦਿਨ ਯਾਦ ਕਰਾਉਣਾਂ ਚਾਹੁੰਦਾ ਸੀ ।

'' ਓਏ ਸੁਭਾਅ ਦਾ ਤਾਂ ਪੁੱਛਣਾਂ ਈ ਕੀ ਸੀ, ਯਾਰਾਂ ਦਾ ਯਾਰ ਸੀ, ਬਹੁਤਾ ਈ ਬੇਪਰਵਾਹਾ ਤੇ ਵਿਸ਼ਵਾਸ਼ ਹਰ ਕਿਸੇ ਤੇ ਪੂਰਾ ਕਰਦਾ ਸੀ, ਬੱਸ ਨਕਰਮਾਂ ਉਮਰ ਈ ਥੋੜੀ ਲਖਾ ਕੇ ਲਿਆਇਆ ਸੀ''।

ਬੀਰੇ ਦੀ ਅਵਾਜ ਕੰਬ ਗਈ ਸੀ, ਹਰਦੇਵ ਇਹ ਨਹੀਂ ਸਮਝ ਸਕਿਆ ਕਿ ਉਸਨੂੰ ਆਪਣੇ ਝੂਠ ਕੇ ਕੰਬਾਇਆ ਸੀ ਜਾਂ ਹਰਦੇਵ ਦੇ ਵਿਵਹਾਰ ਨੇਂ, ਕੁਝ ਵੀ ਸੀ ਬੀਰਾ ਇੱਕ ਵਾਰੀ ਹਿੱਲ ਗਿਆ ਸੀ ।

" ਵੈਸੇ ਤਾਇਆ ਮੇਰਾ ਬਾਪੂ ਵੀ ਡੁੰਗ ਲੈਂਦਾ ਸੀ ਨਾਗਣੀ ?"।

ਹਰਦੇਵ ਨੇਂ ਗੱਲ ਹੋਰ ਵਧਾਉਣੀ ਠੀਕ ਨਾਂ ਸਮਝੀ, ਉਹ ਨਹੀਂ ਸੀ ਚਾਹੁੰਦਾ ਕਿ ਬੀਰਾ ਉਸ ਤੋਂ ਦੂਰ ਰਹਿਣ ਲੱਗ ਪਵੇ ।

" ਕਿੱਥੇ ਡੁੰਗਦਾ ਸੀ ਉਹ, ਤੇ ਅਸੀਂ ਵੀ ਉਹਦੇ ਤੋਂ ਚੋਰੀ ਕਰਦੇ ਸੀ ਇਹ ਤਾਂ ਮਾੜੀਆ ਆਦਤਾਂ ਸਾਨੂੰ ਜੁਗਿੰਦਰ ਸੋਂ ਨੇ ਪਾਤੀਆਂ, ਹੁਣ ਕਿਤੇ ਹੱਥ ਤੰਗ ਹੋਵੇ ਤਾਂ ਪੰਜਾਹਾਂ ਦਾ ਹਦਾਰ ਨੀ ਕਰਦਾ, ਕਹਿੰਦਾ ਪਹਿਲਾਂ ਨਕਦ ਨਰੈਣ ਤੇ ਫਿਰ ਨਾਗਣੀ, ਮੈਂ ਤਾਂ ਉਸ ਦਿਨ ਨੂੰ ਪਛਤੌਨਾਂ ਜਿੱਦਣ ਇਹਦੇ ਕਹਿਣ ਤੇ ਪਹਿਲੇ ਦਿਨ ਸਵਾਦ ਦੇਖਿਆ ਸੀ"।

ਬੀਰਾ ਕਿਸੇ ਪੁਰਾਂਣੀ ਸੋਚ ਵਿੱਚ ਡੁੱਬ ਗਿਆ ।

ਉਹ ਹੁਣ ਆਪਣੇਂ ਅਸਲੀ ਦੁਸ਼ਮਣ ਨੂੰ ਪਛਾਂਣ ਗਿਆ ਸੀ ਪਰ ਹੁਣ ਬਹੁਤ ਦੇਰ ਹੋ ਚੁੱਕੀ ਸੀ, ਉਸਦੀ ਆਤਮਾਂ ਜਿੰਨੀਆਂ ਉਸ ਨੂੰ ਲਾਹਨਤਾ ਪਾਉਦੀ ਸੀ ਓਨਾਂ ਹੀ ਉਹ ਨਸ਼ੇ ਵਿੱਚ ਰਹਿਣਾਂ ਚਾਹੁੰਦਾ ਸੀ ਪਰ ਗਰੀਬੀ ਕਰ ਕੇ ਸਦਾਂ ਪੂਰਾ ਨਸ਼ਾ ਨਹੀਂ ਸੀ ਮਿਲਦਾ, ਜਦੋਂ ਉਹ ਜੁਗਿੰਦਰ ਕੋਲੋਂ ਉਧਾਰ ਮੰਗਦਾ ਤਾਂ ਅਕਸਰ ਹੀ ਫਿਟਕਾਰਾਂ ਖਾ ਕੇ ਖਾਲੀ ਹੱਥ ਮੁੜਦਾ, ਨਸ਼ੇ ਦੇ ਭੰਨੇਂ ਸਰੀਰ ਕੋਲੋਂ ਹੁਣ ਕੰਮ ਤਾਂ ਹੁੰਦਾ ਨਹੀਂ ਸੀ ਤੇ ਨਾਂ ਹੀ ਉਸਨੂੰ ਕੋਈ ਦਿਹਾੜੀ ਤੇ ਲਿਜਾ ਕੇ ਖੁਸ਼ ਸੀ, ਉਹ ਹੁਣ ਉਡੀਕਦਾ ਸੀ ਕਿ ਕਦੋਂ ਜੁਗਿੰਦਰ ਉਸ ਕੋਲੋਂ ਅਫੀਮ ਦੀ ਖੇਪ ਕਿਧਰੇ ਦੂਰ ਘੱਲੇ ਤਾਂ ਜਾ ਕੇ ਦੋ ਚਾਰ ਹਫਤੇ ਦੇ ਨਸ਼ੇ ਦਾ ਇੰਤਜਾਮ ਹੁੰਦਾ ਸੀ, ਅੰਦਰੋਂ ਬੀਰਾ ਜੁਗਿੰਦਰ ਦੇ ਜੁਲਮ ਦਾ ਵਿਰੋਧੀ ਸੀ ਪਰ ਕਮਜੋਰ ਸੀ ਕੁਝ ਕਰ ਨਹੀਂ ਸੀ ਸਕਦਾ, ਜਵਾਂਨੀ ਵਿੱਚ ਉਹ ਪਿੰਡ ਦੇ ਸਿਰੇ ਦੇ ਕਾਮਿਆਂ ਵਿੱਚੋਂ ਗਿਣਿਆਂ ਜਾਦਾ ਸੀ, ਹਰਦੇਵ ਦੇ ਪਿਓ ਨੇਂ ਉਸ ਨੂੰ ਪੱਕਾ ਹੀ ਆਪਣੇਂ ਨਾਲ ਰੱਖ ਲਿਆ ਸੀ, ਜੁਗਿੰਦਰ ਸਿੰਘ ਸ਼ੁਰੂ ਵਿੱਚ ਨਜਾਇਜ ਸ਼ਰਾਬ ਕੱਢ ਕੇ ਆਪ ਵੀ ਪੀਂਦਾ ਸੀ, ਕੰਮੀਆਂ ਨੂੰ ਵੀ ਪਿਆਉਦਾ ਸੀ ਤੇ ਕੁਝ ਉਹ ਵੇਚਦਾ ਵੀ ਸੀ, ਹਰਦੇਵ ਦਾ ਪਿਓ ਇਨਾਂ ਕੰਮਾਂ ਦਾ ਵਿਰੋਧੀ ਸੀ ਇਸ ਲਈ ਜੁਗਿੰਦਰ ਵੱਡਾ ਹੋਂਣ ਦੇ ਨਾਤੇ ਵੀ ਉਸ ਤੋਂ ਕੰਨ ਭੰਨਦਾ ਸੀ, ਵੈਸੇ ਵੀ ਜੁਗਿੰਦਰ ਜਾਂਣਦਾ ਸੀ ਕਿ ਸਾਰਾ ਕੰਮ ਛੋਟੇ ਦੇ ਸਿਰ ਤੇ ਆ ਤੇ ਉਹ ਉਸਦੀ ਮਿਹਨਤ ਤੇ ਨਜਾਰੇ ਲੈ ਰਿਹਾ ।

ਹੌਲੀ ਹੌਲੀ ਜੁਗਿੰਦਰ ਦੀ ਮਿਤਰਤਾ ਇੱਕ ਅਫੀਮ ਦੇ ਸਮੱਗਲਰ ਨਾਲ ਹੋ ਗਈ, ਜੁਗਿੰਦਰ ਬਿਨਾਂ ਮਿਹਨਤ ਕੀਤੇ ਅਮੀਰ ਹੋਣਾਂ ਚਾਹੁੰਦਾ ਸੀ ਤੇ ਇਸਦਾ ਮਤਲਬ ਸੀ ਕੋਈ ਗੈਰ ਕਨੂੰਨੀ ਕੰਮ, ਦਾਰਾ ਸਮਗਲਰ ਸਿਰੇ ਦਾ ਸ਼ੈਤਾਂਨ ਸੀ, ਉਸ ਨੇ ਪਹਿਲਾਂ ਜੁਗਿੰਦਰ ਨੂੰ ਮੁਫਤ ਦੇ ਨਸ਼ੇ ਤੇ ਲਾਇਆ ਤੇ ਫੇਰ ਹੋਰ ਲੋਕਾਂ ਨੂੰ ਫਿਰ ਜੁਗਿੰਦਰ ਨੂੰ ਮੁੱਲ ਖਰੀਦ ਕੇ ਅਫੀਮ ਖਾਣੀ ਪਈ, ਇੱਕ ਦਿਨ ਦਾਰੇ ਨੇ ਉਸ ਨੂੰ ਕਿਹਾ ਕਿ ਜੇ ਉਹ ਖੁਦ ਵਪਾਰ ਕਰੇ ਤਾਂ ਮਹਿੰਗੇ ਭਾਅ ਦੀ ਅਫੀਮ ਖਰੀਦਣ ਤੋਂ ਬਚ ਜਾਵੇਗਾ, ਇਸ ਤਰਾਂ ਸ਼ਰਾਬ ਦੇ ਨਾਲ ਅਫੀਮ ਵੀ ਰਲ ਗਈ, ਹੁਣ ਪਿੰਡ ਦੇ ਗੱਭਰੂਆਂ ਨੂੰ ਥੋੜੀ ਬਹੁਤ ਮੁਫਤ ਖਵਾ ਕੇ ਉਹ ਨਸ਼ੇ ਦੇ ਆਦੀ ਬਣਾ ਰਿਹਾ ਸੀ, ਤੇ ਇਸ ਤਰਾਂ ਹੀ ਇੱਕ ਦਿਨ ਮੁੜਕੋ ਮੁੜਕੀ ਹੋਏ ਬੀਰੇ ਨੂੰ ਚਾਹ ਦੇ ਕੱਪ ਨਾਲ ਥੋੜੀ ਜਿਹੀ ਅਫੀਮ ਦੇ ਕੇ ਕਹਿਣ ਲੱਗਾ......

“ ਲੈ ਬਈ ਬੀਰਿਆ ਦੇਖ ਨਾਗਣੀ ਛਕ ਕੇ, ਦੇਖੀਂ ਸਾਂਮ ਤੱਕ ਰੂੜੀ ਕਿਵੇਂ ਖਿੱਲਰਦੀ ਆ”।
“ ਨਾਂ ਸਰਦਾਰਾ ਆਪਣੇ ਵੱਸ ਦਾ ਰੋਗ ਨੀ, ਆਪਾਂ ਐਦਾਂ ਈ ਠੀਕ ਆਂ”।
ਬੀਰਾ ਸਾਫ ਨਾਂਹ ਕਰ ਗਿਆ ।
“ ਓਏ ਐਵੇ ਨਾਂ ਮੋਕ ਮਾਰੀ ਜਾ, ਤੂੰ ਕਿਹੜਾ ਰੋਜ ਛਕਣੀਂ ਆਂ, ਆਹ ਮੈਨੂੰ ਵੀ ਕਿਸੇ ਯਾਰ ਨੇ ਤੋਹਫਾ ਭੇਜਿਆ, ਮੈਂ ਕਿਆ ਬੰਦਾ ਕੱਲਾ ਛਕਦਾ ਵੀ ਚੰਗਾ ਨੀ ਲਗਦਾ, ਚੱਕ ਦੇ ਚੌਂਟੇ” ।
ਜੁਗਿੰਦਰ ਹਰ ਹਾਲਤ ਬੀਰੇ ਨੂੰ ਮਾਵਾ ਛਕਾਉਣ ਨੂੰ ਫਿਰਦਾ ਸੀ, ਬੀਰਾ ਨਾਂਹ ਨੁਕਰ ਕਰਦਾ ਰਿਹਾ ਪਰ ਜੁਗਿੰਦਰ ਅੱਗੇ ਉਸਦੀ ਇਕ ਨਾਂ ਚੱਲੀ, ਜਦੋਂ ਬੀਰੇ ਨੇਂ ਹਰਦੇਵ ਦੇ ਪਿਓ ਨੂੰ ਦੱਸਿਆ ਤਾਂ ਉਹ ਵੱਡੇ ਭਰਾ ਨਾਲ ਬਹੁਤ ਲੜਿਆ ਪਰ ਜੁਗਿੰਦਰ ਸਿਰੇ ਦਾ ਸਿਆਸੀ ਬੰਦਾ ਸੀ, ਉਹ ਗੱਲੀਂ ਬਾਤੀ ਸਭ ਨੂੰ ਠੀਕ ਕਰ ਲੈਂਦਾ ਸੀ, ਹੌਲੀ ਹੌਲੀ ਬੀਰੇ ਨੂੰ ਉਸਨੇ ਆਦਤ ਪਾ ਹੀ ਦਿੱਤੀ, ਹੁਣ ਬੀਰਾ ਹਰਦੇਵ ਦੇ ਪਿਓ ਤੋਂ ਚੋਰੀਂ ਮਾਵਾ ਛਕਦਾ, ਹੌਲੀ ਹੌਲੀ ਜੁਗਿੰਦਰ ਦਾ ਉਹ ਆੜੀ ਬਣ ਗਿਆ, ਨਾਂ ਵੀ ਬਣਦਾ ਤਾਂ ਹੁਣ ਬਣਨਾਂ ਪੈਣਾਂ ਸੀ, ਹੁਣ ਸਰਦਾ ਨਹੀਂ ਸੀ ।

ਜੁਗਿੰਦਰ ਦੇ ਗਲਤ ਕੰਮ ਵਧੀ ਜਾ ਰਹੇ ਸਨ, ਹੋਲੀ ਹੋਲੀ ਉਹ ਜੱਗ ਜਾਹਰ ਹੋਂਣ ਲੱਗ ਪਿਆ ਸੀ ਤੇ ਹਰਦੇਵ ਦੇ ਪਿਓ ਨਾਲ ਉਸਦਾ ਰੋਜ ਬੋਲ ਬੁਲਾਰਾ ਹੋਂਣ ਲੱਗ ਪਿਆ ਸੀ, ਹਰਦੇਵ ਦਾ ਦਾਦਾ ਪੂਰਾ ਹੋਂਣ ਤੋਂ ਬਾਅਦ ਘਰ ਦਾ ਸਾਰਾ ਪਰਬੰਧ ਜੁਗਿੰਦਰ ਦੇ ਹੱਥ ਆ ਗਿਆ ਸੀ ਤੇ ਹੁਣ ਉਹ ਮਨਆਈਆਂ ਕਰਨ ਲੱਗ ਪਿਆ ਸੀ, ਮਾਂ ਦੀ ਉਹ ਸੁਣਦਾ ਨਹੀਂ ਸੀ, ਘਰਵਾਲੀ ਉਸਦਾ ਪੱਖ ਪੂਰਦੀ ਸੀ, ਉਸਦੇ ਸਹੁਰੇ ਵੀ ਜਰਾ ਸਰਦੇ ਘਰ ਦੇ ਸਨ ਇਸ ਲਈ ਜੁਗਿੰਦਰ ਹਰ ਪੱਖ ਤੋਂ ਮਜਬੂਤ ਹੋਈ ਜਾ ਰਿਹਾ ਸੀ, ਕਹਿੰਦੇ ਆ ਜਦੋਂ ਬੰਦਾ ਜੁਰਮ ਦੇ ਰਾਹ ਤੇ ਤੁਰਦਾ ਆ ਫਿਰ ਉਹ ਗਿਣ ਮਿਣ ਕੇ ਜਾਂ ਨਾਪ ਤੋਲ ਕੇ ਜੁਰਮ ਨਹੀਂ ਕਰਦਾ, ਬੱਸ ਮੌਕਾ ਮਿਲਦੇ ਹੀ ਵਾਰ ਕਰ ਦਿੰਦਾ ਆ, ਪਿੰਡ ਦੇ ਕੁਝ ਕਮਜੋਰ ਘਰਾਂ ਦੇ ਬੰਦਿਆਂ ਨੂੰ ਉਸ ਨੇ ਛੋਟੇ ਮੋਟੇ ਕਰਜ ਆਦਿ ਦੇ ਕੇ ਆਪਣੇਂ ਹੇਠ ਕਰ ਲਿਆ ਸੀ ।

ਉਹ ਬੜੇ ਸਲੀਕੇ ਨਾਲ ਹੌਲੀ ਹੌਲੀ ਸਾਰੇ ਪਿੰਡ ਨੂੰ ਆਪਣੇਂ ਵੱਲ ਕਰ ਰਿਹਾ ਸੀ, ਕਿਸੇ ਨੂੰ ਲਾਲਚ ਦੇ ਕੇ, ਕਿਸੇ ਨੂੰ ਕਰਜਾਈ ਕਰ ਕੇ, ਕਿਸੇ ਨੂੰ ਨਸ਼ਈ ਕਰ ਕੇ ਤੇ ਕਿਸੇ ਨੂੰ ਡਰਾ ਕੇ, ਹੁਣ ਹੌਲੀ ਹੌਲੀ ਪਿੰਡ ਦੀਆਂ ਕੁਝ ਲਾਲਚੀ ਔਰਤਾਂ ਨਕਦ ਨਰਾਇਣ ਦੀ ਚਮਕ ਦਮਕ ਕਾਰਨ ਰਾਤ ਬਰਾਤੇ ਉਸਦੇ ਖੂਹ ਤੇ ਆ ਕੇ ਉਸਦਾ ਬਿਸਤਰ ਗਰਮ ਕਰ ਜਾਂਦੀਆਂ ਸਨ, ਹਰਦੇਵ ਦਾ ਪਿਓ ਇੱਕ ਹੀ ਐਸਾ ਬੰਦਾ ਸੀ ਜਿਸ ਨੂੰ ਉਸ ਤੋਂ ਕੋਈ ਡਰ ਨਹੀਂ ਸੀ, ਇਸੇ ਲਈ ਹੁਣ ਉਹ ਸਕੇ ਭਰਾ ਨੂੰ ਆਪਣਾਂ ਸਭ ਤੋਂ ਵੱਡਾ ਵਿਰੋਧੀ ਵੀ ਮੰਨਦਾ ਸੀ ਪਰ ਉਹ ਛੋਟੇ ਤੋਂ ਕੁਝ ਜਰਕਦਾ ਵੀ ਸੀ, ਇਸੇ ਲਈ ਉਸ ਨੂੰ ਆਪਣੇ ਕੰਜਰ ਪੁਣੇ ਕਿਸੇ ਹੋਰ ਦੇ ਖੇਤਾਂ ਵਿੱਚ ਕਰਨੇਂ ਪੈਂਦੇ ਸਨ ਤੇ ਆਂਮ ਲੋਕਾਂ ਲਈ ਉਹ ਬੀਬੀ ਦਾਹੜੀ ਵਾਲਾ ਸਰਦਾਰ ਜੁਗਿੰਦਰ ਸਿੰਘ ਸੀ ਜਿਸ ਦੀ ਹੁਣ ਸਰਕਾਰੇ ਦਰਬਾਰੇ ਵੀ ਪੁੱਛਗਿੱਛ ਸੀ ।

" ਲੈ ਤਾਏ ਨਾਲ ਤਾਂ ਤੇਰੀ ਐਨੀਂ ਪੁਰਾਣੀ ਯਾਰੀ ਆ, ਉਹ ਵੇਲੇ ਕੁਵੇਲੇ ਤੇਰੀ ਮਦਦ ਨੀਂ ਕਰਦਾ?''। ਹਰਦੇਵ ਨੇ ਹੈਰਾਂਨੀ ਜਾਹਰ ਕੀਤੀ ।
" ਓਏ ਉਹ ਨੀ ਕਿਸੇਦਾ ਯਾਰ, ਜਦ ਲੋੜ ਆ ਤਾਂ ਪਤਾਲ ਵਿੱਚੋਂ ਵੀ ਲੱਭ ਲੈਂਦਾ ਆ ਨਹੀਂ ਤਾ ਉਹਨੂੰ ਸਾਮਣੇਂ ਬੰਦਾ ਤੜਫਦਾ ਨੀਂ ਦੀਂਦਾ''।
ਬੀਰਾ ਉਹਦੇ ਤੇ ਮਨੋਂ ਮਨੀਂ ਬਹੁਤ ਔਖਾ ਸੀ ।
" ਤਾਇਆ ਮੇਰਾ ਇਕ ਯਾਰ ਆ ਸ਼ਹਿਰ, ਕੰਮ ਧੰਦਾ ਵੀ ਬਥੇਰਾ ਆ ਤੇ ਆਹ ਨਾਗਣੀਂ ਸ਼ਾਗਣੀ ਵੀ ਉਨਾਂ ਕੋਲ ਬਥੇਰੀ ਆ, ਜੇ ਕਹੇਂ ਤਾ ਤੈਨੂੰ ਉਥੇ ਰੱਖਵਾ ਦਿਆਂ ? ਥੋੜਾ ਬਹੁਤ ਉਨਾ ਦਾ ਕੰਮ ਕਰੀ ਜਾਵੀਂ ਤੇ ਨਾਗਣੀਂ ਵੱਲੋ ਉਹ ਤੋਟ ਨੀਂ ਆਉਣ ਦਿੰਦੇ''।
ਹਰਦੇਵ ਹੁਣ ਸਮਝਦਾ ਸੀ ਕਿ ਲੋਹਾ ਗਰਮ ਹੋ ਰਿਹਾ, ਇਹ ਤਾਂ ਉਹ ਤਾੜ ਹੀ ਗਿਆ ਸੀ ਕਿ ਸਮੇਂ ਨਾਲ ਜੁਗਿੰਦਰ ਸਿੰਘ ਦਾ ਬੀਰਾ ਹੁਣ ਯਾਰ ਨਹੀਂ ਰਿਹਾ ।
" ਓਏ ਜਵਾਂਨੀਆਂ ਮਾਂਣੇ ਗੱਭਰੂਆ ਜੇ ਬੁਡੜੇ ਦੀ ਬਾਹ ਫੜ ਲਵੇਂ, ਧਰਮ ਨਾਂ ਹੁਣ ਹੋਰ ਕੋਈ ਸਹਾਰਾ ਨੀਂ ਦੀਂਦਾ''।
ਬੀਰਾ ਸ਼ਹਿਰ ਕੰਮ ਤੇ ਨਾਗਣੀ ਸੁਣ ਕੇ ਘੋੜੇ ਵਰਗਾ ਹੋ ਗਿਆ ਸੀ ।
" ਲੈ ਫਿਰ ਫੜ ਤਿਆਰੀ, ਮੈਂ ਅੱਜ ਸਾਂਮ ਨੂੰ ਈ ਜਾਣਾਂ ਆ, ਪਾ ਲਾ ਆਵਦੇ ਕੱਪੜੇ ਝੋਲੇ ਚ''। ਹਰਦੇਵ ਦੇ ਮਨ ਦੀ ਹੋ ਗਈ, ਤੇ ਬੀਰੇ ਨੂੰ ਅਪਣਾਂ ਭਵਿੱਖ ਕੁਝ ਸੁਨਿਹਰਾ ਨਜਰ ਆਉਣ ਲੱਗ ਪਿਆ ।

ਉਸੇ ਦਿਨ ਸ਼ਾਂਮ ਤੱਕ ਉਹ ਰਮੇਸ਼ ਹੁਣਾਂ ਦੇ ਸਟੋਰ ਅੱਗੇ ਖੜੇ ਸਨ, ਰਮੇਸ਼ ਨੇ ਉਨਾਂ ਦੇ ਚੌਂਕੀਦਾਰ ਨਾਲ ਬੀਰੇ ਦੇ ਰਹਿਣ ਦਾ ਬੰਦੋਬਸਤ ਕਰਵਾ ਦਿੱਤਾ ਅਤੇ ਚੌਂਕੀਦਾਰ ਨੂੰ ਵੀ ਸਮਝਾ ਦਿੱਤਾ ਕਿ ਇਸ ਨਾਲ ਯਾਰੀ ਪਾ ਕੇ ਪੁਰਾਣੀਆਂ ਗੱਲਾਂ ਪੁੱਛਣੀਆਂ ਹਨ, ਇੱਕੋ ਇੱਕ ਚਸ਼ਮਦੀਦ ਗਵਾਹ ਹੁਣ ਉਨਾਂ ਦੇ ਹੱਥ ਵਿੱਚ ਸੀ, ਲਾਡੀ ਦੀ ਸਖਤ ਤਾਕੀਦ ਸੀ ਕਿ ਇਸ ਅਮਲੀ ਨਾਲ ਚੰਗਾ ਵਿਵਹਾਰ ਕਰਨਾਂ ਆ, ਉਸਦਾ ਖਿਆਲ ਸੀ ਕਿ ਜਿਸ ਸਮੇਂ ਉਹ ਕਤਲ ਦੀ ਗਵਾਹੀ ਤੋਂ ਮੁੱਕਰਿਆ ਸੀ ਉਸ ਵੇਲੇ ਉਸਦੀ ਥਾਂ ਕੋਈ ਹੋਰ ਵੀ ਹੁੰਦਾ ਤਾਂ ਆਪਣੀ ਮੌਤ ਨੂੰ ਮਾਸੀ ਨਾਂ ਕਹਿੰਦਾ, ਹਾਲਾਤ ਦਾ ਧਿਆਂਨ ਰੱਖਦੇ ਹੋਏ ਉਸ ਨੂੰ ਬੀਰਾ ਦੋਸ਼ੀ ਘੱਟ ਤੇ ਮਜਬੂਰ ਜਿਆਦਾ ਲਗਦਾ ਸੀ, ਨਾਲੇ ਇੱਕ ਮਜਦੂਰ ਦੀ ਕੀ ਹਿੰਮਤ ਸੀ ਮਹਾਂਨ ਭਾਰਤ ਵਿੱਚ ਕਿ ਆਪਣੇਂ ਸਰਦਾਰ ਦੇ ਵਿਰੁੱਧ ਗਵਾਹੀ ਦੇਵੇ, ਜਦੋਂ ਪਿੰਡ ਦੇ ਹੋਰ <u>ਸਿੰਘ ਸੂਰਮਿਆਂ</u> ਦੇ ਲਹੂ ਚਿੱਟੇ ਹੋ ਗਏ ਸੀ ਤਾਂ ਇੱਕ ਮਜਦੂਰ ਦੀ ਉਥੇ ਕੀ ਵੁਕਤ ਸੀ ?

ਹੁਣ ਤੱਕ ਜੁਗਿੰਦਰ ਸਿੰਘ ਦੇ ਬਹੁਤੇ ਕਾਰਨਾਂਮਿਆਂ ਦੀ ਜਾਂਣਕਾਰੀ ਮਿਲ ਚੁੱਕੀ ਸੀ, ਅੱਜਕੱਲ ਉਹ ਵੀ ਸਫੈਦਪੋਸ਼ ਸਮਗਲਰ ਬਣ ਗਿਆ ਸੀ, ਅਫੀਮ ਘੱਟ ਤੇ ਮਿਲਾਵਟ ਦਾ ਧੰਦਾ ਵੱਧ ਕਰਦਾ ਸੀ, ਮਿਲਾਵਟ ਦਾ ਧੰਦਾ ਭਾਂਵੇ ਹੋਰ ਵੀ ਖਤਰਨਾਕ ਸੀ ਪਰ ਆਂਮ ਲੋਕਾਂ ਲਈ ਇਹ ਬਹੁਤਾ ਵੱਡਾ ਜੁਰਮ ਨਹੀਂ ਸੀ, ਜਾਂ ਫਿਰ ਭਾਰਤ ਦੇ ਲੋਕ ਹਾਲੇ ਇਸ ਘਾਤਕ ਬਿਮਾਰੀ ਦੇ ਨਤੀਜਿਆਂ ਬਾਰੇ ਵਾਕਿਫ ਨਹੀਂ ਸਨ, ਇੱਕ ਅਮਲੀ ਜਾਂਣਦਾ ਆ ਕਿ ਉਹ ਨਸ਼ਾ ਖਰੀਦ ਰਿਹਾ, ਪਰ ਇੱਕ ਸਧਾਰਨ ਖਪਤਕਾਰ ਇਹ ਨਹੀਂ ਜਾਣਦਾ ਕਿ ਜੋ ਦੁੱਧ ਉਹ ਪੀ ਰਿਹਾ ਜੋ ਜਿਹੜੇ ਮਸਾਲੇ ਉਹ ਭੋਜਨ ਵਿੱਚ ਵਰਤ ਰਿਹਾ ਉਸ ਵਿੱਚ ਕਿੰਨੇ ਖਤਰਨਾਕ ਪਦਾਰਥ ਮਿਲੇ ਹੋਏ ਹਨ ਤੇ ਜਿਹੜੇ ਉਸਨੂੰ ਤੇ ਆਉਣ ਵਾਲੀ ਪੀੜੀ ਨੂੰ ਹੌਲੀ ਹੌਲੀ ਬਿਮਾਰ ਕਰ ਕਰ ਕੇ ਮਾਰਨਗੇ, ਇਹ ਪੂਰੀ ਮਨੁੱਖਤਾ ਨਾਲ ਹੋ ਰਿਹਾ ਮਹਾਂ ਧੋਖਾ ਆ

ਜੋ ਕਿਸੇ ਤਰਾਂ ਵੀ ਕਿਸੇ ਤਸਕਰੀ ਤੋਂ ਛੋਟਾ ਜੁਰਮ ਨਹੀਂ, ਪਰ ਜਖੀਰੇਬਾਜ ਤੇ ਮਿਲਾਵਟਖੋਰ ਇਸ ਨੂੰ ਜੁਰਮ ਨਹੀਂ ਸਮਝਦੇ ।

ਬੀਰਾ ਸ਼ਹਿਰ ਆ ਕੇ ਬਹੁਤ ਖੁਸ਼ ਸੀ, ਉਸਦਾ ਨਸ਼ਾ ਹਰ ਰੋਜ ਚੱਲ ਰਿਹਾ ਸੀ ਤੇ ਉਹ ਵੀ ਖੁਸ਼ੀ ਨਾਲ ਸਟੋਰ ਦਾ ਸਮਾਂਨ ਦੁਕਾਂਨ ਤੇ ਛੱਡ ਕੇ ਆਉਦਾ, ਵੈਸੇ ਵੀ ਨਾਗਣੀਂ ਜਦ ਸਰੀਰ ਵਿੱਚ ਹੁੰਦੀ ਤਾਂ ਉਹ ਘੋੜੇ ਵਰਗਾ ਸੀ, ਹਰਦੇਵ ਹੁਣ ਦੂਜੇ ਤੀਜੇ ਦਿਨ ਗੇੜਾ ਮਾਰਨ ਲੱਗ ਪਿਆ ਸੀ, ਬੀਰਾ ਉਸਨੂੰ ਭਤੀਜ ਭਤੀਜ ਕਹਿੰਦਾ ਨਹੀਂ ਸੀ ਥੱਕਦਾ, ਜੁਗਿੰਦਰ ਸਿੰਘ ਦੀ ਉਸ ਨੂੰ ਹੁਣ ਕੋਈ ਲੋੜ ਨਹੀਂ ਸੀ ਰਹਿ ਗਈ, ਲਾਡੀ ਵੀ ਆਂਨੀ ਬਹਾਂਨੀ ਉਸ ਨੂੰ ਆ ਕੇ ਮਿਲ ਜਾਂਦੀ, ਜਦੋਂ ਬੀਰੇ ਨੂੰ ਪਤਾ ਲੱਗਾ ਕਿ ਉਹ ਉਸ ਦੇ ਪਿੰਡ ਦੀ ਦੋਹਤੀ ਆ ਤਾਂ ਉਹ ਲਾਡੀ ਨੂੰ ਧੀਏ ਕਹਿ ਕੇ ਸਿਰ ਤੇ ਪਿਆਰ ਦੇਂਣ ਲੱਗ ਪਿਆ, ਲਾਡੀ ਨੇ ਇੱਕ ਦਿਨ ਉਸ ਨੂੰ ਪੁੱਛਿਆ ਸੀ.........

" ਬਾਪੂ ਜੀ ਤੁਸੀਂ ਐਨੇ ਬੁੱਢੇ ਹੋ ਕੇ ਵੀ ਐਨਾਂ ਭਾਰਾ ਕੰਮ ਕਿਵੇਂ ਕਰੀ ਜਾਂਦੇ ਓ ?"।

" ਧੀਏ ਤੈਥੋਂ ਹੁਣ ਕੀ ਲੁਕੋਵਾਂ, ਬਿਨਾਂ ਨਸ਼ੇ ਤੋਂ ਮੈ ਮਿੱਟੀ ਆਂ, ਇਹ ਤਾਂ ਨਸ਼ੇ ਦੇ ਲੋਰ ਵਿੱਚ ਹੀ ਸਭ ਕੁਝ ਹੋਈ ਜਾਂਦਾ ਆ"। ਬੀਰਾ ਝੂਠ ਨਾਂ ਬੋਲ ਸਕਿਆ ।

" ਪਰ ਬਾਪੂ ਜੀ ਇਸ ਤਰਾਂ ਤਾਂ ਤੁਸੀ ਬਹੁਤਾ ਸਮਾਂ ਨੀ ਕੱਢਦੇ, ਤੁਸੀਂ ਨਸ਼ਾ ਛੱਡ ਕਿਓ ਨਹੀਂ ਦਿੰਦੇ ?"।

ਲਾਡੀ ਨੇਂ ਬਹੁਤ ਪਰੇਂਮ ਜਤਾਉਦਿਆਂ ਹੋਇਆਂ ਪੁੱਛਿਆ ।

" ਇਹ ਕਿਹੜੀ ਮੇਰੀ ਅਪਣੀ ਮਰਜੀ ਆ, ਨਸ਼ਾ ਸ਼ੁਰੂ ਤਾਂ ਮੈਂ ਕੀਤਾ ਸੀ ਪਰ ਹੁਣ ਇਹ ਮੈਨੂੰ ਆਪ ਹੀ ਛੱਡੂ ਤਾਂ ਜਾਂਨ ਛੁਟੂ, ਤੇ ਮਰਨ ਤੋਂ ਪਹਿਲਾਂ ਏਦਾਂ ਨੀ ਹੋਣਾਂ, ਵੈਸੇ ਵੀ ਧੀਏ ਮੇਰੀ ਏਥੇ ਕਿਸਨੂੰ ਲੋੜ ਆ ਕੱਲ ਮਰਦਾ ਅੱਜ ਮਰ ਜਾਵਾਂ"।

ਬੀਰੇ ਦੇ ਅੰਦਰਲਾ ਚੰਗਾ ਮਨੁੱਖ ਹੁਣ ਜਾਗਿਆ ਸੀ ਪਰ ਹੁਣ ਬਹੁਤ ਦੇਰ ਹੋ ਚੁੱਕੀ ਸੀ ।

" ਏਦਾਂ ਨਾਂ ਕਹੋ ਬਾਪੂ ਜੀ, ਲੋੜ ਕਿਓ ਨਹੀਂ ? ਸਾਨੂੰ ਤੁਹਾਡੀ ਲੋੜ ਆ, ਜੇ ਤੁਸੀ ਚਾਹੋ ਤਾਂ ਇਸ ਨਸ਼ੇ ਤੋਂ ਮੈਂ ਤੁਹਾਨੂੰ ਬਚਾਉਗੀ, ਮੇਰਾ ਬਾਪੂ ਸਾਨੂੰ ਕਦੋਂ ਦਾ ਛੱਡ ਕੇ ਤੁਰ ਗਿਆ, ਅਸੀਂ ਉਨਾਂ ਦੀ ਸੇਵਾ ਨਹੀਂ ਕਰ ਸਕੇ, ਤੁਹਾਡੀ ਸੇਵਾ ਕਰਕੇ ਮੈਨੂੰ ਬਹੁਤ ਖੁਸ਼ੀ ਹੋਵੇਗੀ"।

ਲਾਡੀ ਦਾ ਪਰੇਂਮ ਦਾ ਬਾਂਣ ਬੀਰੇ ਦਾ ਸੀਨਾਂ ਛਲਣੀਂ ਕਰ ਗਿਆ ਸੀ ।

ਭਾਂਵੇ ਇਹ ਇੱਕ ਡਰਾਮਾਂ ਹੀ ਸੀ ਪਰ ਲਾਡੀ ਬੀਰੇ ਨੂੰ ਬੇਵਕੂਫ ਬਣਾਉਣ ਬਾਰੇ ਕਦੇ ਨਹੀਂ ਸੀ ਸੋਚਦੀ, ਉਸਦਾ ਇਹ ਮੰਨਣਾਂ ਸੀ ਕਿ ਮੰਦ ਭਾਵਨਾਂ ਨਾਲ ਕਿਸੇ ਨੂੰ ਧੋਖੇ ਵਿੱਚ ਰੱਖਣਾਂ ਗੁਨਾਂਹ ਹੈ, ਜਹਿਰ ਦਾ ਬੀਜ ਬੀਜਣ ਵਾਂਗ ਹੈ ਤੇ ਉਹ ਕਦੇ ਵੀ ਐਸੇ ਬੀਜ ਬੀਜਣ ਵਿੱਚ ਯਕੀਂਨ ਨਹੀਂ ਸੀ ਰੱਖਦੀ ਜਿਸ ਨਾਲ ਉਸ ਦੇ ਭਵਿੱਖ ਵਿੱਚ ਕਦੇ ਉਸ ਨੂੰ ਅਫਸੋਸ ਕਰਨਾਂ ਪੈਂਦਾ ।

ਬੀਰੇ ਦੀਆਂ ਅੱਖਾਂ ਵਹਿ ਤੁਰੀਆਂ, ਅੱਜ ਤੱਕ ਏਨੇਂ ਪਰੇਂਮ ਨਾਲ ਕਦੇ ਉਸਨੂੰ ਕਿਸੇ ਨੇਂ ਨਹੀਂ ਸੀ ਬੁਲਾਇਆ, ਉਸਦਾ ਬੋਲ ਨਾਂ ਨਿਕਲਿਆ, ਜਬਤ ਕਰਦਾ ਰਿਹਾ ਪਰ ਅੱਖਾਂ ਚੋ ਨਿਕਲਣ ਵਾਲੇ ਅੱਥਰੂਆ ਤੇ ਉਸਦਾ ਜੋਰ ਨਾਂ ਚੱਲਿਆ, ਲਾਡੀ ਉਸ ਦੀ ਮਨੋਦਸ਼ਾ ਸਮਝ ਕੇ ਉਸਤੇ ਹੋਰ ਵੀ ਤਰਸ ਖਾ ਰਹੀ ਸੀ, ਉਸਨੂੰ ਲਗਦਾ ਸੀ ਕਿ ਪਰੇਂਮ ਦੇ ਦੋ ਬੋਲ ਸੁਣ ਕੇ ਇਹ ਬਯੁਰਗ ਜੋ ਰੋ ਰਿਹਾ ਹੈ ਇਸਦਾ ਮਤਲਬ ਇਹ ਹੀ ਹੋ ਸਕਦਾ ਆ ਕਿ ਪਰੇਂਮ ਇਸ ਨੂੰ ਕਦੇ ਨਸੀਬ ਨਹੀਂ ਹੋਇਆ ਹੋਣਾਂ ।

“ ਤੈਨੂੰ ਮੇਰੀ ਉਮਰ ਲੱਗ ਜੇ ਧੀਏ, ਮੈਨੂੰ ਹੁਣ ਤੱਕ ਲੋਕਾਂ ਨੇਂ ਕੁੱਤੇ ਤੋਂ ਵੱਧ ਨਹੀਂ ਸਮਝਿਆ ਤੇ ਤੂੰ ਮੇਰੀ ਸੇਵਾ ਕਰਨ ਦੀ ਗੱਲ ਕਰਦੀ ਆਂ ? ਕਿਤੇ ਰੱਬ ਮੈਨੂੰ ਵੀ ਸੁਮੱਤ ਬਖਸ਼ਦਾ ਤਾਂ ਮੇਰੀ ਵੀ ਕੋਈ ਧੀ ਹੁੰਦੀ ਪਰ ਦੁਸ਼ਮਣਾਂ ਨੇਂ ਟੱਬਰ ਜੋਗਾ ਛੱਡਿਆ ਈ ਕਿੱਥੇ ਸੀ, ਕਿਸੇ ਜਹਾਂਨ ਭਲਾ ਨੀਂ ਹੋਣਾਂ ਗਰੀਬ ਦੇ ਵੈਰੀਆਂ ਦਾ”।

ਬੀਰੇ ਨੂੰ ਇਹ ਸਾਫ ਹੋ ਚੁਕਿਆ ਸੀ ਕਿ ਜੇ ਉਹ ਨਸ਼ੇ ਦਾ ਆਦੀ ਨਾਂ ਹੁੰਦਾ ਤਾਂ ਅੱਜ ਉਸਦੇ ਵੀ ਕੋਈ ਧੀਆਂ ਪੁੱਤ ਹੁੰਦੇ ਤੇ ਉਸਦੀ ਬੁੱਢੇਵਾਰੇ ਸੇਵਾ ਕਰਦੇ, ਅੱਜ ਲਾਡੀ ਦੇ ਦੋ ਪਿਆਰੇ ਬੋਲਾ ਤੋਂ ਉਹ ਸਭ ਕੁਝ ਵਾਰਨ ਲਈ ਤਿਆਰ ਸੀ ।

“ ਬਾਪੂ ਜੀ ਦਿਲ ਕਿਓ ਛੱਡਦੇ ਓ, ਮੈਂ ਵੀ ਤਾਂ ਤੁਹਾਡੀ ਧੀਆਂ ਦੇ ਥਾਂ ਆਂ, ਚਲੋ ਅਸੀਂ ਅੱਜ ਹੀ ਕਿਸੇ ਚੰਗੇ ਡਾਕਟਰ ਦੀ ਸਲਾਹ ਲੈਂਦੇ ਆਂ ਤੇ ਇਨਾਂ ਨਸ਼ਿਆਂ ਤੋਂ ਤੁਹਾਡਾ ਖਹਿੜਾ ਛੁਡਾਉਂਦੇ ਆਂ, ਦੇਖਿਓ ਫਿਰ ਤੁਹਾਡੀ ਵੀਹ ਸਾਲ ਹੋਰ ਉਮਰ ਵਧਦੀ ਆ ਕਿ ਨਹੀਂ”।

ਲਾਡੀ ਉੱਠ ਕੇ ਖੜੀ ਹੋ ਗਈ, ਬੀਰਾ ਹਾਲੇ ਵੀ ਉਸ ਵੱਲ ਡੌਰ ਭੌਰਾ ਵੇਖ ਰਿਹਾ ਸੀ ।

“ ਬਾਪੂ ਜੀ ਉਠੋ, ਮੈਂ ਕੋਈ ਮਜਾਕ ਨਹੀਂ ਕਰ ਰਹੀ, ਮੈਂ ਹੁਣੇ ਕਿਸੇ ਚੰਗੇ ਡਾਕਟਰ ਬਾਰੇ ਪਤਾ ਕਰਦੀ ਆਂ”।

ਏਨੀਂ ਗੱਲ ਕਹਿ ਕੇ ਲਾਡੀ ਨੇ ਹਰਿੰਦਰ ਨੂੰ ਫੋਨ ਘੁਮਾ ਦਿੱਤਾ ਅਤੇ ਇੱਕ ਕਾਰ ਭੇਜਣ ਲਈ ਕਿਹਾ, ਵੀਹ ਮਿੰਟ ਤੱਕ ਉਹ ਦੋਵੇਂ ਇੱਕ ਖੂਬਸੂਰਤ ਕਾਰ ਵਿੱਚ ਬੈਠੇ ਡਾਕਟਰ ਥਿੰਦ ਦੇ ਕਲੀਨਿਕ ਜਾ ਰਹੇ ਸਨ, ਬੀਰਾ ਕਾਰ ਵਿੱਚ ਬੈਠਣਾਂ ਨਹੀਂ ਸੀ ਚਾਹੁੰਦਾ ਕਹਿਣ ਲੱਗਾ ਕਿ ਕਾਰ ਗੰਦੀ ਹੋ ਜਾਵੇਗੀ, ਲਾਡੀ ਨੇਂ ਬਾਂਹ ਫੜ ਕੇ ਬਿਠਾ ਲਿਆ ।

ਕਾਰ ਚਲੀ ਜਾ ਰਹੀ ਸੀ ਤੇ ਬੀਰੇ ਦੇ ਹੰਝੂ ਵਗੀ ਜਾ ਰਹੇ ਸਨ, ਜੋ ਕੰਮ ਸ਼ਾਇਦ ਬੀਰੇ ਕੋਲੋ ਪੁਲੀਸ ਦੀ ਗਿੱਦੜ ਕੁੱਟ ਨਾਂ ਕਰਵਾ ਸਕਦੀ ਉਹ ਲਾਡੀ ਨੇਂ ਕਰਵਾ ਲੈਣਾਂ ਸੀ, ਸ਼ਾਮ ਤੱਕ ਬੀਰਾ ਕਲੀਨਿਕ ਦੇ ਇੱਕ ਕਮਰੇ ਵਿੱਚ ਸਾਫ ਕੱਪੜਿਆਂ ਵਿੱਚ ਬੈਡ ਤੇ ਲੇਟਿਆ ਪਿਆ ਸੀ ਤੇ ਕਮਰੇ ਵਿੱਚ ਟੀ ਵੀ ਲੱਗਾ ਹੋਇਆ ਸੀ, ਸਾਹਮਣੇ ਮੇਜ ਤੇ ਜੂਸ ਦਾ ਜੱਗ ਪਿਆ ਸੀ, ਲਾਡੀ ਨੇਂ ਡਰਾਈਵਰ ਨੂੰ ਭੇਜ ਕੇ ਕਿੰਨੇ ਸਾਰੇ ਫਰੂਟ ਮੰਗਵਾ ਕੇ ਰੱਖਵਾ ਦਿੱਤੇ ਸਨ, ਬੀਰੇ ਦੇ ਦਿਮਾਗ ਨੂੰ ਝਟਕੇ ਤੇ ਝਟਕਾ ਆ ਰਿਹਾ ਸੀ, ਉਹ ਸੁਪਨਮਈ ਅਵਸਥਾ ਵਿੱਚ ਹੱਥ ਜੋੜੀ ਬੈਠਾ ਸੀ, ਡਾਕਟਰ ਥਿੰਦ ਨੇ ਜਦੋਂ ਆ ਕੇ ਪੁੱਛਿਆ ਕਿ ਕੀ ਮਾਮਲਾ ਆ ਤਾਂ ਲਾਡੀ ਕਹਿਣ ਲੱਗੀ ।

“ ਡਾਕਟਰ ਸਾਹਿਬ ਇਹ ਬਾਪੂ ਜੀ ਮੇਰੇ ਨਾਨਾਂ ਜੀ ਲਗਦੇ ਆ ਤੇ ਇਨਾਂ ਦੀ ਨਸ਼ਿਆਂ ਦੀ ਆਦਤ ਹਟਾਉਣੀਂ ਆਂ, ਖਰਚ ਦੀ ਪਰਵਾਹ ਨਾਂ ਕਰਿਓ, ਜਿੰਨਾਂ ਛੇਤੀ ਹੋ ਸਕੇ ਸਾਡੇ ਬਾਪੂ ਨੂੰ ਨੌਂ ਬਰ ਨੌਂ ਕਰ ਦਿਓ”।

ਬੀਰਾ ਡਾਕਟਰ ਵੱਲ ਨਹੀਂ ਲਾਡੀ ਵੱਲ ਦੇਖ ਰਿਹਾ ਸੀ ਤੇ “ਨਾਂਨਾ ਜੀ” ਸੁਣ ਕੇ ਤਾਂ ਉਸ ਦੇ ਹੋਸ਼ ਹੀ ਉਡ ਗਏ ਸਨ, ਇਹ ਉਹ ਕਪੂਰਥਲਾ ਸ਼ਹਿਰ ਨਹੀਂ ਹੈ ਜਿਸ ਵਿੱਚ ਉਸਨੇ ਸਾਰਾ ਜੀਵਨ ਇਕ ਜਾਂਨਵਰ ਦੀ ਤਰਾਂ ਬਿਤਾਇਆ ਸੀ, ਇਹ ਸ਼ਹਿਰ ਅਚਾਂਨਕ ਸਵਰਗ ਜਿਹਾ ਕਿਵੇ ਲਗਦਾ ਆ, ਤੇ ਇਹ ਅੱਲੜ ਜਿਹੀ ਕੁੜੀ ?

ਇਸਦਾ ਮੇਰੇ ਨਾਲ ਕੀ ਰਿਸ਼ਤਾ ਆ ?

ਇਹ ਦੇਵੀ ਰੱਬ ਨੇਂ ਮੇਰੇ ਲਈ ਭੇਜੀ ਆ, ਹੁਣ ਭਾਂਵੇ ਮੌਤ ਕੁਝ ਸਾਲ ਰੁਕ ਹੀ ਜਾਵੇ, ਬੀਰੇ ਦੀ ਹਾਲਤ ਬਿਆਂਨ ਨਹੀਂ ਸੀ ਕੀਤੀ ਜਾ ਸਕਦੀ

ਇਹ ਜੋ ਕੁਝ ਵੀ ਵਾਪਰ ਰਿਹਾ ਸੀ ਉਸ ਦੀ ਸੋਚ ਮੰਡਲ ਤੋਂ ਬਾਹਰ ਦੀ ਗੱਲ ਸੀ, ਮੇਰੇ ਲਈ ਵੀ ਬੀਰੇ ਦੀ ਹਾਲਤ ਬਿਆਂਨ ਕਰਨੀਂ ਮੁਸ਼ਕਲ ਹੋ ਰਹੀ ਆ, ਬੀਰਾ ਬੱਸ ਉਚੀ ਉਚੀ ਰੋਣਾਂ ਚਾਹੁੰਦਾ ਸੀ, ਜਬਾਂਨ ਠਾਕੀ ਗਈ ਸੀ, ਅੱਖਾਂ ਵਿੱਚ ਕਹਿਣ ਲਈ ਐਨਾਂ ਕੁਝ ਸੀ ਕਿ ਜਬਾਂਨ ਨੇਂ ਬੋਲਣ ਤੋਂ ਇਨਕਾਰ ਕਰ ਦਿੱਤਾ ਸੀ, ਭਾਂਵੇ ਅਮਲੀ ਸੀ, ਗਰੀਬ ਸੀ, ਪਰ ਹੈ ਤਾਂ ਜਜਬਾਤਾਂ ਦਾ ਭਰਿਆ ਇਨਸਾਂਨ, ਤੇ ਇਸ ਇਨਸਾਂਨ ਨੂੰ ਹੀ ਲਾਡੀ ਦੇਖ ਰਹੀ ਸੀ, ਲਾਡੀ ਦਾ ਯਕੀਂਨ ਸੀ ਕਿ ਇਹ ਬੰਦਾ ਹੋਰ ਬਹੁਤ ਸਾਰੇ ਬੀਬੇ ਬੰਦਿਆਂ ਤੋਂ ਚੰਗਾ ਇਨਸਾਂਨ ਆਂ ਪਰ ਇਸ ਦੀ ਚੰਗਿਆਈ ਇਸ ਦੀ ਗਰੀਬੀ ਦੇ ਖੂਹ ਦੇ ਹਨੇਰੇ ਵਿੱਚ ਲੁਕੀ ਪਈ ਸੀ, ਅਰਬਾਂ ਦੀ ਗਿਣਤੀ ਵਾਲੇ ਇਸ ਦੇਸ਼ ਵਿੱਚ ਇੱਕ ਅਮਲੀ ਘੱਟ ਜਾਵੇ ਜਾਂ ਵਧ ਜਾਵੇ ਕੀ ਕੋਈ ਫਰਕ ਪੈਂਦਾ ਆ ? ਇਸ ਫਰਕ ਨੂੰ ਨਾਪਣ ਤੋਲਣ ਲਈ ਲਾਡੀ ਵਰਗੀਆਂ ਪਰੇਮ ਦੀਆਂ ਅੱਖਾਂ ਚਾਹੀਦੀਆਂ ਹਨ, ਤੇ ਪਰੇਮ ?

ਐਸੀ ਬੇਕਾਰ ਚੀਜ ਜਿਸਦਾ ਬਜਾਰ ਵਿੱਚ ਦਸ ਰੁਪਏ ਵੀ ਮੁੱਲ ਨਹੀਂ ਪੈਂਦਾ, ਤੇ ਭਾਰਤੀ ਸਮਝਦਾਰ ਹਨ, ਘਾਟੇ ਵਾਲਾ ਸੌਦਾ ਨਹੀਂ ਕਰਦੇ, ਕੀ ਹੋਇਆ ਜੇ ਇਹ ਕਹਿ ਰਹੇ ਹਨ ਕਿ ਕਈ ਸੌ ਸਾਲ ਪਹਿਲਾਂ ਜੋ ਇਨਾਂ ਦਾ ਇੱਕ ਗੁਰੂ ਹੋਇਆ ਸੀ ਤੇ ਉਸ ਨੇਂ ਸੱਚਾ ਸੌਦਾ ਕੀਤਾ ਸੀ, ਇਸ ਸੱਚੇ ਸੌਦੇ ਨੂੰ ਧੁਰ ਆਤਮਾਂ ਵਿੱਚ ਇਹ ਗੁਰਮੁਖ ਸੱਚਾ ਨਹੀਂ ਮੰਨਦੇ, ਜੇ ਸੱਚਾ ਮੰਨਦੇ ਹੁੰਦੇ ਤਾਂ ਇਸ ਸੌਦੇ ਨੂੰ ਖੁਦ ਵੀ ਕਰਦੇ, ਜੇ ਇਹ ਐਸਾ ਨਹੀਂ ਕਰ ਰਹੇ ਤਾਂ ਕੀ ਸਮਝਦਾਰ ਬੰਦੇ ਨੂੰ ਇਹ ਦੱਸਣਾਂ ਪਵੇਗਾ ਕਿ ਇਹ ਪਰੈਸ਼ਰ ਹੇਠ ਮੱਥਾ ਟੇਕੀ ਜਾ ਰਹੇ ਆ ਪਰ ਗੁਰੂ ਦੇ ਸਿਧਾਂਤਾਂ ਦੇ ਜੋ ਪਚੱਖੜੇ ਉਡਾ ਰਹੇ ਹਨ ਉਹ ਸਮੂੰਹ ਸਮਾਜ ਦਾ ਵਿਵਹਾਰ ਚੀਕ ਚੀਕ ਕੇ ਕਹਿ ਰਿਹਾ ਕਿ ਜੇ ਗੁਰੂ ਦੀ ਗੱਲ ਮੰਨੀਂ ਤਾਂ ਮਰਦਾਂਨੇ ਵਾਂਗ ਸਦਾਂ ਭੁੱਖ ਦਾ ਸ਼ਿਕਾਰ ਹੀ ਰਹਾਂਗੇ, ਜਿਹੜਾ ਗੁਰੂ ਆਪਣੇ ਹੁੰਦੇ ਆਪਣੇ ਨਾਲ ਫਿਰਦੇ ਮਰਦਾਂਨੇ ਨੂੰ ਦੋ ਵਕਤ ਦੀ ਰੱਜਵੀਂ ਰੋਟੀ ਨਹੀਂ ਦੇ ਸਕਿਆ ਉਹ ਸਾਡੀਆ ਕਿਹੜੀਆਂ ਕੁਲਾਂ ਤਾਰ ਦੇਊ ? ਠੀਕ ਆ ਉਹ ਲੰਗਰ ਚਲਾ ਗਿਆ, ਪਰ ਲੰਗਰ ਦੇ ਸੁੱਕੇ ਫੁਲਕੇ ਹੱਥਾ ਤੇ ਰੱਖ ਕੇ ਹੁਣ ਕੌਣ ਖਾਵੇ ?
ਮੀਟ ਮੁਰਗੇ ਚਾਹੀਦੇ ਆ ਗੁਰੂ ਦੇ ਲਾਲਾਂ ਨੂੰ !
ਭਾਈ ਲਾਲੋ, ਨੂੰ ਭਜਾ ਦਿਓ !
ਮਲਿਕ ਭਾਗੋ ਦੇ ਮਹਿਲਾਂ ਅੱਗੇ ਪੂਛ ਹਿਲਾਓ ਤੇ ਬੁਰਕੀ ਦੀ ਆਸ ਵਿੱਚ ਖੜੇ ਰਹੋ !
ਗੁਰੂ ਦੀ ਬਖਸ਼ਿਸ਼ ਹੋਵੇਗੀ, ਗੁਰੂ ਬਲਿਹਾਰ ਜਾ ਰਿਹਾ !
ਉਹ ਦਸਵਾਂ ਗੁਰੂ ਮਿਲੀਅਨ ਬੇਦਾਵੇ ਹੱਥ ਵਿੱਚ ਲਈ ਉਡੀਕੀ ਜਾਂਦਾ ਕਿ ਕਦੋਂ ਕੋਈ ਸਿੰਘ ਉਨਾਂ ਨੂੰ ਪਾੜਨ ਲਈ ਕਹੇ, ਗੁਰੂ ਟੁੱਟੀ ਗੰਢਣ ਲਈ ਤਿਆਰ ਆ, ਪਰ ਸਿੱਖ ਚਾਹੁੰਦਾ ਹੀ ਨਹੀਂ !

ਬੀਰੇ ਦਾ ਨਸ਼ਾ ਛੁਡਾਉਣ ਦਾ ਸਿਲਸਿਲਾ ਸ਼ੁਰੂ ਹੋ ਗਿਆ, ਲਾਡੀ ਬੀਰੇ ਨੂੰ ਕੱਲ ਆਉਣ ਦਾ ਕਹਿ ਕੇ ਚਲੀ ਗਈ, ਸਾਰੀ ਰਾਤ ਬੀਰਾ ਸੌਂ ਨਹੀਂ ਸਕਿਆ, ਵਾਰ ਵਾਰ ਅੱਖਾ ਭਰ ਆਉਦੀਆਂ, ਬਚਪਨ , ਜਵਾਂਨੀ ਤੇ ਹੁਣ ਰੁਲਦਾ ਬੁਢਾਪਾ ਉਸ ਦੀਆ ਅੱਖਾਂ ਅੱਗਿਓ ਪਲਾਂ ਵਿੱਚ ਲੰਘ ਜਾਦਾ, ਹੁਣ ਉਹ ਸਵੇਰ ਨੂੰ ਲਾਡੀ ਦੇ ਆਉਣ ਦੀ ਉਡੀਕ ਕਰ ਰਿਹਾ ਸੀ, ਸਾਢੇ ਨੌਂ ਵਜੇ ਹੀ ਲਾਡੀ ਹੱਥ ਵਿੱਚ ਟਿਫਨ ਫੜੀ ਆ ਗਈ ਤੇ ਬੀਰੇ ਦੇ ਸਿਰਹਾਣੇ ਬੈਠ ਕੇ ਕਹਿਣ ਲੱਗੀ......॥

" ਬਾਪੂ ਜੀ ਮੈਂ ਘਰੋਂ ਪਰਾਂਉਠੇ ਬਣਾ ਕੇ ਲਿਆਈ ਆਂ, ਰੋਟੀ ਤਾਂ ਐਥੇ ਵੀ ਮਿਲ ਜਾਂਣੀ ਸੀ ਪਰ ਮੈਂ ਸੋਚਿਆ ਘਰ ਦੀ ਰੋਟੀ ਨਾਲ ਦੀ ਕਿਤੇ ਰੀਸ ਆ ? ਚਲੋ ਠੀਕ ਹੋ ਕੇ ਬੈਠ ਜਾਓ ਤੇ ਪਰਸ਼ਾਦਾ ਛਕੋ''।

ਇਹ ਗੱਲ ਕਹਿ ਕੇ ਲਾਡੀ ਨੇਂ ਟਿਫਨ ਖੋਲਿਆ ਅਤੇ ਪਰਾਉਠੇ, ਮੱਖਣ ਤੇ ਦਹੀਂ ਕੱਢ ਕੇ ਜਦੋਂ ਬੀਰੇ ਦੇ ਮੋਹਰੇ ਪਰੋਸ ਕੇ ਰੱਖਿਆ ਤਾਂ ਬੀਰਾ ਬੱਚਿਆਂ ਵਾਂਗ ਰੋ ਉਠਿਆ।

ਬੋਲਤੀ ਬੰਦ, ਤੇ ਬੀਰੇ ਦੀ ਇਹ ਹਾਲਤ ਇਸ ਘਰ ਦੇ ਖਾਂਣੇ ਨੇਂ ਨਹੀਂ ਸਗੋਂ ਉਸ ਨੂੰ ਪਰੋਸਣ ਵਾਲੇ ਦੇ ਵਿਵਹਾਰ ਨੇਂ ਕੀਤੀ ਸੀ, ਇਹ ਕੋਈ ਸਤਯੁਗੀ ਜੀਵ ਸੀ, ਭੁਲੇਖੇ ਨਾਲ ਕਲਯੁਗ ਵਿੱਚ ਪੈਦਾ ਹੋ ਗਿਆ ਹੋਣਾਂ ਆਂ, ਲਾਡੀ ਨੇਂ ਬੀਰੇ ਨੂੰ ਰੋਣ ਦਿੱਤਾ ਉਹ ਜਾਂਣਦੀ ਸੀ ਕਿ ਜੀਵਨ ਵਿੱਚ ਕੁਝ ਪਲ ਐਸੇ ਵੀ ਹੁੰਦੇ ਹਨ ਜਦੋਂ ਬੰਦੇ ਦੇ ਵੱਸ ਦੀ ਗੱਲ ਨਹੀਂ ਰਹਿੰਦੀ, ਜਦੋਂ ਕੁਦਰਤ ਮਾਂ ਸਾਰਾ ਕੰਟਰੋਲ ਆਪਣੇਂ ਹੱਥ ਵਿੱਚ ਲੈ ਲੈਂਦੀ ਆ, ਉਸ ਵੇਲੇ ਸਮਾਜ ਤੋਂ ਡਰ ਡਰ ਕੇ ਰੋਂਣ ਤੇ ਹੱਸਣ ਵਾਲਾ ਬੰਦਾ ਕਿਸੇ ਸਮਾਜ ਦੀ ਪਰਵਾਹ ਨਹੀਂ ਕਰਦਾ, ਉਸ ਵੇਲੇ ਉਹ ਕਿਸੇ ਸ਼ਪਸ਼ਟੀਕਰਣ ਦੀ ਲੋੜ ਹੀ ਨਹੀਂ ਸਮਝਦਾ, ਬੀਰੇ ਦੀ ਵੀ ਹੁਣ ਇਹੀ ਹਾਲਤ ਸੀ, ਕੁਝ ਦੇਰ ਤੱਕ ਬੀਰਾ ਆਪਣੇ ਆਪ ਵਿੱਚ ਸੀ ਤੇ ਹੁਣ ਪਰਾਉਠੇ ਖਾ ਰਿਹਾ ਸੀ, ਸੁੱਕੀਆਂ ਅਨਚੋਪੜੀਆ ਰੋਟੀਆਂ ਖਾਣ ਵਾਲਾ ਬੀਰਾ ਹਰ ਬੁਰਕੀ ਨੂੰ ਖਾਂਣ ਤੋਂ ਪਹਿਲਾਂ ਇਸ ਤਰਾਂ ਦੇਖ ਰਿਹਾ ਸੀ ਜਿਵੇ ਇਹ ਬੁਰਕੀ ਕਿਸੇ ਹੋਰ ਦੀ ਹੋਵੇ ਤੇ ਭੁਲੇਖੇ ਨਾਲ ਉਸ ਦੇ ਹੱਥ ਆ ਗਈ ਹੋਵੇ, ਲਾਡੀ ਨੂੰ ਉਸਦੀ ਹਾਲਤ ਤੇ ਰਹਿ ਰਹਿ ਕੇ ਤਰਸ ਆ ਰਿਹਾ ਸੀ, ਉਹ ਸੋਚ ਵੀ ਨਹੀਂ ਸੀ ਸਕਦੀ ਕਿ ਕਿਸੇ ਬੰਦੇ ਲਈ ਇਹ ਪਰਾਂਉਠੇ ਐਨੀਂ ਮਹੱਤਤਾ ਰੱਖ ਸਕਦੇ ਹਨ ? ਲਾਡੀ ਕਾਲਜ ਚਲੀ ਗਈ ਤੇ ਕਲੀਨਕ ਦੇ ਅਮਲੇ ਨੂੰ ਬਾਪੂ ਦਾ ਖਾਸ ਖਿਆਲ ਰੱਖਣ ਲਈ ਕਹਿ ਗਈ।

ਇੱਕ ਨਰਸ ਉਹਦੇ ਵਾਸਤੇ ਸਾਰਾ ਦਿਨ ਦੁੱਧ, ਫਰੂਟ ਤੇ ਜੂਸ ਆਦਿ ਲੈ ਕੇ ਅੱਗੇ ਪਿੱਛੇ ਫਿਰਦੀ ਰਹੀ, ਬੀਰੇ ਦੇ ਨਸ਼ੇ ਦੀ ਬਹੁਤਾਤ ਤੇ ਖੁਰਾਕ ਦੀ ਕਮੀਂ ਨਾਲ ਸੁੱਕ ਕੇ ਪਿੰਜਰ ਹੋਏ ਸਰੀਰ ਨੂੰ ਮੁੜ ਠੀਕ ਕਰਨਾਂ ਭਾਂਵੇ ਅਸੰਭਵ ਜਾਪਦਾ ਸੀ ਪਰ ਲਾਡੀ ਐਸੇ ਸ਼ਬਦਾਂ ਦੇ ਚੱਕਰ ਵਿੱਚ ਨਹੀਂ ਸੀ ਪੈਂਦੀ, ਉਸਦਾ ਇੱਕ ਹੀ ਮੰਨਣਾਂ ਸੀ, ਕੋਸ਼ਿਸ਼ ਸ਼ੁਰੂ ਤੇ ਬਾਕੀ ਕੁਦਰਤ ਦਾ ਕੰਮ, ਉਹ ਕਹਿੰਦੀ ਸੀ ਕਿ ਮੈਂ ਸਿਰਫ ਆਪਣਾਂ ਫਰਜ ਪੂਰਾ ਕਰਨਾਂ ਆ, ਕੁਦਰਤ ਦਾ ਕੰਮ ਕੁਦਰਤ ਆਪ ਕਰੇ।

ਇੱਕ ਪੂਰਾ ਮਹੀਂਨਾ ਬੀਰੇ ਨੂੰ ਡਾਕਟਰ ਥਿੰਦ ਕੋਲ ਰੱਖਿਆ ਗਿਆ, ਇਸ ਇੱਕ ਮਹੀਨੇ ਵਿੱਚ ਬੀਰੇ ਨੇਂ ਸਾਰੇ ਜੀਵਨ ਨਾਲੋਂ ਵੱਧ ਸੁੱਖ ਪਾਇਆ ਸੀ, ਹਾਲੇ ਭਾਂਵੇ ਨਸ਼ੇ ਤੋਂ ਬਿਨਾਂ ਉਹ ਨਹੀਂ ਸੀ ਰਹਿ ਸਕਦਾ ਪਰ ਹੁਣ ਜੋ ਨਸ਼ਾ ਉਸ ਨੂੰ ਮਿਲ ਰਿਹਾ ਸੀ ਉਹ ਡਾਕਟਰ ਥਿੰਦ ਦੇ ਆਦੇਸ਼ ਅਨੁਸਾਰ ਤੇ ਕਿਸੇ ਸਹੀ ਮਾਤਰਾ ਵਿੱਚ ਮਿਲ ਰਿਹਾ ਸੀ, ਹਰ ਤਰਾਂ ਦੀ ਪੌਸ਼ਟਕ ਖੁਰਾਕ ਨੇਂ ਬੀਰੇ ਦੇ ਚਿਹਰੇ ਨੂੰ ਇੱਕ ਰੰਗ ਦੇਣਾਂ ਸ਼ੁਰੂ ਕਰ ਦਿੱਤਾ ਸੀ, ਰਮੇਸ਼ ਕੋਲ ਜੁਗਿੰਦਰ ਦੇ ਵੱਡੇ ਮੁੰਡੇ ਦੇ ਕੰਮ ਬਾਰੇ ਏਨੇ ਕੁ ਸਬੂਤ ਹੋ ਗਏ ਸਨ ਕਿ ਉਹ ਕਿਸੇ ਵੇਲੇ ਵੀ ਉਸ ਨੂੰ ਜੇਲ ਦੀ ਹਵਾ ਖਵਾ ਸਕਦੇ ਸਨ ਪਰ ਲਾਡੀ ਹਾਲੇ ਉਡੀਕਣ ਲਈ ਕਹਿ ਰਹੀ ਸੀ, ਹਰਦੇਵ ਵਿੱਚ ਵਾਰ ਕਾਹਲਾ ਪੈਂਦਾ ਤੇ ਫਿਰ ਲਾਡੀ ਦੇ ਕਹਿਣ ਤੇ ਰੁਕ ਜਾਂਦਾ, ਉਹ ਜਾਂਣ ਗਿਆ ਸੀ ਕਿ ਲਾਡੀ ਦੀ ਸੋਚ ਉਨਾਂ ਸਾਰਿਆਂ ਦੀ ਸੋਚ ਨਾਲੋ ਅਲੱਗ, ਇਨਸਾਫ ਭਰਭੂਰ ਤੇ ਦੂਰ ਦਰਸ਼ੀ ਹੈ ਇਸ ਲਈ ਉਨਾਂ ਦੀ ਟੀਮ ਦੇ ਸਾਰੇ

ਮੈਂਬਰ ਬਹੁਤੀ ਆਨਾਂ ਕਾਨੀ ਨਹੀਂ ਸੀ ਕਰਦੇ, ਵੈਸੇ ਵੀ ਜੇ ਲਾਡੀ ਨਾਂ ਹੁੰਦੀ ਤਾਂ ਇਹ ਟੀਮ ਵੀ ਨਹੀਂ ਸੀ ਬਣਨੀ ਤੇ ਹਰਦੇਵ ਪੰਜਾਬ ਦੀ ਕਿਸੇ ਨਾਂ ਕਿਸੇ ਜੇਲ ਵਿੱਚ ਨਜਾਇਜ ਕੇਸਾਂ ਦੇ ਭਾਰ ਹੇਠ ਉਮਰ ਕੈਦ ਕੱਟ ਰਿਹਾ ਹੁੰਦਾ ਤੇ ਜਾਂ ਉਸਦਾ ਸਿਰ ਹੀ ਉਸਦੇ ਧੜ ਤੇ ਨਾਂ ਹੁੰਦਾ ।

ਬੀਰੇ ਨੂੰ ਲਾਡੀ ਤੇ ਹਰਦੇਵ ਤੋਂ ਇਲਾਵਾ ਬਾਕੀ ਸਾਰੇ ਵੀ ਦੇਖਣ ਆਉਣ ਲੱਗ ਪਏ, ਬੀਰੇ ਨੂੰ ਹੁਣ ਇਹ ਲੱਗਣ ਲੱਗ ਪਿਆ ਸੀ ਕਿ ਇਹ ਸਾਰੇ ਉਸ ਦੇ ਪਰਵਾਰ ਦੇ ਮੈਂਬਰ ਹਨ, ਹਰਦੇਵ ਨੇਂ ਬੀਰੇ ਲਈ ਦੋ ਤਿੰਨ ਸੋਹਣੇ ਸੂਟ ਸਵਾ ਕੇ ਲਿਆ ਦਿੱਤੇ ਸਨ, ਹੁਣ ਉਹ ਕਿਸੇ ਪਿੰਡ ਦੇ ਅਮਲੀ ਵਰਗਾ ਨਹੀਂ ਸੀ ਲਗਦਾ, ਉਹ ਕੋਈ ਬਿਮਾਰ ਆਦਮੀ ਹੈ ਵੀ ਨਹੀਂ ਸੀ, ਬਹੁਤ ਨਿੱਗਰ ਸਰੀਰ ਦਾ ਮਾਲਕ ਸੀ, ਬੱਸ ਨਸ਼ੇ ਦੀ ਤੋਟ ਨੇਂ ਹੀ ਨਿਕੰਮਾਂ ਕੀਤਾ ਹੋਇਆ ਸੀ, ਅੱਜ ਜਦੋਂ ਉਹ ਨਵੇਂ ਕੱਪੜੇ ਪਾ ਕੇ ਕਲੀਨਿਕ ਦੇ ਬਾਥਰੂਮ ਦੇ ਸ਼ੀਸ਼ੇ ਮੋਹਰੇ ਖੜਾ ਸੀ ਤਾਂ ਉਹ ਖੁਦ ਨੂੰ ਸਿਆਂਣ ਨਾ ਸਕਿਆ, ਅੱਖਾਂ ਪਾੜ ਪਾੜ ਕੇ ਆਪਣੇ ਆਪ ਨੂੰ ਦੇਖ ਰਿਹਾ ਸੀ, ਹੁਣ ਤੱਕ ਉਸਦਾ ਉਪਚਾਰ ਖਤਮ ਹੋ ਚੁੱਕਾ ਸੀ ਤੇ ਬਾਕੀ ਉਪਚਾਰ ਉਸਨੇਂ ਆਪਣਾਂ ਖੁਦ ਕਰਨਾਂ ਸੀ, ਜੇ ਹਰਦੇਵ ਤੇ ਲਾਡੀ ਦਾ ਸਾਥ ਨਾਂ ਹੁੰਦਾ ਤਾਂ ਉਹ ਫਿਰ ਨਸ਼ੇ ਦੇ ਅੰਨੇ ਖੂਹ ਵਿੱਚ ਜਾ ਡਿਗਦਾ, ਲਾਡੀ ਨੇਂ ਉਸ ਨੂੰ ਪਰੇਰਤ ਕਰ ਕਰ ਕੇ ਮਾਂਨਸਿਕ ਤੋਰ ਤੇ ਐਨਾਂ ਮਜਬੂਤ ਕਰ ਦਿੱਤਾ ਸੀ ਕਿ ਉਹ ਕਹਿੰਦਾ ਸੀ ਹੁਣ ਮਰ ਜਾਵਾਂਗਾ ਪਰ ਨਸ਼ੇ ਨੂੰ ਹੱਥ ਨਹੀਂ ਲਾਵਾਂਗਾ ।

ਡਾਕਟਰ ਥਿੰਦ ਦੇ ਕਹਿਣ ਤੇ ਉਸਦਾ ਹਲਕੀ ਮਾਤਰਾ ਵਿੱਚ ਦਵਾਈ ਦੇ ਰੂਪ ਵਿੱਚ ਮਿਲਣ ਵਾਲਾ ਨਸ਼ਾ ਹਾਲੇ ਜਾਰੀ ਸੀ, ਬੀਰੇ ਨੂੰ ਰਮੇਸ਼ ਦੇ ਸਟੋਰ ਵਿੱਚ ਇੱਕ ਜਿੰਮੇਵਾਰੀ ਵਾਲੀ ਨੌਕਰੀ ਦੇ ਦਿੱਤੀ ਸੀ ਤੇ ਉਸਦੀ ਤਨਖਾਹ ਵੀ ਮੁਕਰਰ ਕਰ ਦਿੱਤੀ ਸੀ, ਬੀਰਾ ਮੁੜ ਪਿੰਡ ਨਹੀਂ ਸੀ ਵੜਿਆ, ਪਿੰਡ ਵਾਲੇ ਸਮਝਦੇ ਸਨ ਕਿ ਉਹ ਕਿਧਰੇ ਜਾਂ ਤਾਂ ਹੇਠਾਂ ਉਤੇ ਹੋ ਗਿਆ ਆ ਜਾਂ ਫਿਰ ਕਿਸੇ ਸਮਗਲਰ ਦੀ ਸ਼ਰਨ ਵਿੱਚ ਚਲੇ ਗਿਆ ਹੋਣਾਂ ਆਂ, ਜੇ ਕੋਈ ਉਸਨੂੰ ਮਿਲ ਵੀ ਪੈਂਦਾ ਤਾਂ ਓਹਦਾ ਠਾਠ ਦੇਖ ਕੇ ਉਸਨੂੰ ਸਿਆਂਨਣਾਂ ਕਿਸਨੇ ਸੀ ।

ਅੱਜ ਐਤਵਾਰ ਦਾ ਦਿਨ ਸੀ, ਸੰਨੀ ਦੀ ਡੀ ਐਸ ਪੀ ਦੀ ਟਰੇਨਿੰਗ ਪੂਰੀ ਹੋ ਚੁੱਕੀ ਸੀ ਤੇ ਘਰ ਵਿੱਚ ਪਾਰਟੀ ਰੱਖੀ ਸੀ, ਬੀਰਾ ਵੀ ਇੱਕ ਘਰ ਦੇ ਮੈਂਬਰ ਵਾਂਗ ਇਸ ਪਾਰਟੀ ਵਿੱਚ ਘਰਦੇ ਕੰਮ ਵਿੱਚ ਅੱਗੇ ਪਿੱਛੇ ਭੱਜਾ ਫਿਰਦਾ ਸੀ, ਇਹ ਪਹਿਲਾ ਮੌਕਾ ਸੀ ਕਿ ਉਸ ਤੇ ਐਨਾਂ ਇਤਬਾਰ ਕੀਤਾ ਜਾ ਰਿਹਾ ਸੀ ਤੇ ਉਹ ਹਰ ਹਾਲਤ ਇਤਬਾਰ ਯੋਗ ਬਣਿਆ ਰਹਿਣਾਂ ਚਾਹੁੰਦਾ ਸੀ, ਸਾਰਾ ਦਿਨ ਘਰ ਵਿੱਚ ਰੌਣਕ ਰਹੀ, ਬੀਰੇ ਦੀ ਖੁਸ਼ੀ ਕਿਸੇ ਤੋਂ ਘੱਟ ਨਹੀਂ ਸੀ, ਪਾਰਟੀ ਤੋਂ ਬਾਅਦ ਸਭ ਘਰੋ ਘਰੀ ਜਾ ਚੁੱਕੇ ਸਨ, ਬੀਰਾ ਬਾਕੀ ਵਰਕਰਾਂ ਨਾਲ ਸਾਂਭ ਸੰਭਾਲ ਵਿੱਚ ਲੱਗਿਆ ਹੋਇਆ ਸੀ, ਟੀਮ ਦੇ ਸਾਰੇ ਮੈਂਬਰ ਹਾਜਰ ਸਨ, ਲਾਡੀ ਨੇਂ ਉਨਾਂ ਨੂੰ ਖਾਸ ਤੌਰ ਤੇ ਰਹਿਣ ਲਈ ਕਿਹਾ ਸੀ, ਉਹ ਸਾਰੇ ਡਰਾਇੰਗ ਰੂਮ ਵਿੱਚ ਬੈਠ ਕੇ ਚਾਹ ਦੀਆਂ ਚੁਸਕੀਆਂ ਲੈ ਰਹੇ ਸਨ, ਲਾਡੀ ਨੇਂ ਬੀਰੇ ਨੂੰ ਵਾਜ ਮਾਰ ਕੇ ਕਿਹਾ ।

“ ਬਾਪੂ ਜੀ ਆਜੋ ਤੁਸੀਂ ਵੀ ਸਾਹ ਲੈ ਲਓ, ਬਾਕੀ ਕੰਮ ਸਵੇਰੇ ਹੋ ਜੂ”।

ਬੀਰਾ ਉਨਾਂ ਦੇ ਕੋਲ ਆ ਕੇ ਬੈਠ ਗਿਆ, ਉਹ ਵੱਖੋ ਵੱਖਰੇ ਮੁੱਦਿਆਂ ਤੇ ਗੱਲ ਕਰਦੇ ਰਹੇ, ਹੋਲੀ ਹੌਲੀ ਗੱਲ ਅੱਜ ਦੇ ਨਸ਼ੇਬਾਜ ਨੋਂਜਵਾਂਨਾਂ ਤੇ ਆ ਗਈ, ਇਸ ਮੁੱਦੇ ਤੇ ਕਾਫੀ ਬਹਿਸ ਹੁੰਦੀ ਰਹੀ, ਕੋਈ ਕਹਿ ਰਿਹਾ ਸੀ ਕਿ ਨਸ਼ੇ ਦੇ ਵਧਦੇ ਰੁਝਾਂਨ ਲਈ ਨਵੀਂ ਤੇ ਕਮਜੋਰ ਪੀੜੀ ਦੋਸ਼ੀ ਹੈ, ਕੋਈ ਧਾਰਮਿਕ ਲੀਡਰਾਂ ਨੂੰ ਦੋਸ਼ੀ ਗਿਣ ਰਿਹਾ ਸੀ ਤੇ ਕੋਈ ਸਰਕਾਰ ਨੂੰ ਦੋਸ਼ ਦੇ ਰਿਹਾ ਸੀ, ਪਰ ਗੱਲ ਕਾਫੀ ਦੇਰ ਤੋਂ ਨਸ਼ੇ ਬਾਰੇ ਹੀ ਚੱਲ ਰਹੀ ਸੀ ਤੇ ਬੀਰੇ ਦਾ ਪੂਰਾ ਧਿਆਂਨ ਇਸ ਵਾਰਤਾਲਾਪ ਵਿੱਚ ਸੀ ।

“ ਹੁਣ ਤੁਸੀਂ ਆਪਣੇਂ ਬਾਪੂ ਜੀ ਦਾ ਕੇਸ ਈ ਲੈ ਲਓ, ਇਹ ਏਨੇ ਸ਼ਰੀਫ ਤੇ ਚੰਗੇ ਇਨਸਾਂਨ ਆਂ ਪਰ ਨਸ਼ੇ ਦੀ ਆਦਤ ਨੇਂ ਏਨਾਂ ਕੋਲੋ ਇਨਾਂ ਦਾ ਸਮਾਜਕ ਜੀਵਨ ਖੋਹ ਲਿਆ, ਵਿਆਹ ਵੀ ਹੋਇਆ ਤਾਂ ਘਰਵਾਲੀ ਛੱਡ ਗਈ, ਬੱਚੇ ਨਹੀਂ ਹੋਏ, ਹੁਣ ਯਾਰ ਮਿੱਤਰ ਵੀ ਬਾਤ ਨੀਂ ਪੁੱਛਦੇ, ਤੇ ਜੇ ਇਹ ਨਸ਼ਈ ਨਾਂ ਹੁੰਦੇ ਤਾਂ ਇਨਾਂ ਦਾ ਵੀ ਆਪਣਾਂ ਚੰਗਾ ਜੀਵਨ ਹੁੰਦਾ, ਪੁੱਤਰ ਧੀਆਂ ਹੁੰਦੇ, ਪੋਤੇ ਹੁੰਦੇ ”। ਲਾਡੀ ਨੇਂ ਗੱਲਬਾਤ ਬੀਰੇ ਤੇ ਲੈ ਆਂਦੀ ।

“ ਤੁਹਾਡੀ ਗੱਲ ਠੀਕ ਆ, ਤਾਇਆ ਸੁਣਿਆਂ ਕਿਸੇ ਵੇਲੇ ਪਿੰਡ ਦਾ ਸਿਰਕੱਢ ਗੱਭਰੂ ਹੁੰਦਾ ਸੀ, ਜੇ ਆਹ ਭੈੜੀ ਆਦਤ ਨਾਂ ਪਈ ਹੁੰਦੀ ਤਾਂ ਵਾਕਿਆ ਹੀ ਅੱਜ ਤਾਏ ਤੇ ਦਿਨ ਹੋਰ ਹੋਂਣੇ ਸੀ”। ਹਰਦੇਵ ਨੇਂ ਲਾਡੀ ਦੀ ਗੱਲ ਦੀ ਹਮਾਇਤ ਕੀਤੀ ।

“ ਜਿੰਨਾਂ ਸ਼ਰੀਫ ਤੁਹਾਨੂੰ ਮੈਂ ਅੱਜ ਲਗਦਾ ਆਂ ਬੱਚਿਓ ਓਨਾਂ ਸ਼ਰੀਫ ਤੇ ਸੱਚਾ ਮੈਂ ਜਵਾਂਨੀ ਵੇਲੇ ਨਹੀਂ ਸੀ ਹੁੰਦਾ, ਜਵਾਂਨੀ ਵੇਲੇ ਤਾਕਤ ਹੁੰਦੀ ਆ ਤੇ ਬੰਦਾ ਸੋਚਦਾ ਇਹ ਤਾਕਤ ਸਦਾਂ ਰਹਿਣੀਂ ਆਂ, ਮੈਂ ਸਾਰੀ ਉਮਰ ਇਹ ਹੀ ਸੋਚਦਾ ਰਿਹਾ ਹਾਂ ਕਿ ਮੇਰੇ ਜੀਵਨ ਨੂੰ ਨਰਕ ਬਣਾਉਣ ਵਿੱਚ ਦੋਸ਼ ਨਸ਼ਾ ਵੇਚਣ ਵਾਲੇ ਦਾ ਸੀ ਜਾਂ ਨਸ਼ਾ ਖਰੀਦਣ ਵਾਲੇ ਦਾ”।

ਬੀਰਾ ਉਨਾਂ ਵਿੱਚ ਰਚ ਮਿਚ ਗਿਆ ਸੀ ਤੇ ਹੁਣ ਦਿਲ ਦੀ ਗੱਲ ਕਰਨ ਦਾ ਹੌਂਸਲਾ ਰੱਖਦਾ ਸੀ ।

“ ਤੇ ਫਿਰ ਤੁਹਾਡਾ ਕੀ ਖਿਆਲ ਆ ਬਾਪੂ ਜੀ, ਦੋਸ਼ੀ ਕੋਂਣ ਆ ?”।

ਲਾਡੀ ਨੇਂ ਬੀਰੇ ਨੂੰ ਗੱਲਬਾਤ ਵਿੱਚ ਸ਼ਾਮਲ ਕਰ ਲਿਆ, ਉਸਦਾ ਪਲੈਂਨ ਵੀ ਇਹੋ ਸੀ ਕਿ ਬੀਰੇ ਨੂੰ ਕੁਝ ਪੁੱਛਣਾਂ ਵੀ ਨਹੀਂ ਪਰ ਸਭ ਕੁਝ ਜਾਂਨਣਾਂ ਵੀ ਹੈ ।

“ ਮੇਰੇ ਖਿਆਲ ਵਿੱਚ ਸਭ ਤੋਂ ਵੱਡਾ ਗੁਨਾਂਹ ਸਾਡੇ ਸਾਰਿਆਂ ਦੇ ਅੰਦਰ ਸਦੀਆਂ ਤੋਂ ਵਸਿਆ ਪਿਆ, ਵਡੇਰਿਆਂ ਨੇਂ ਕਦੇ ਇਸ ਗੱਲ ਦੀ ਲੋੜ ਹੀ ਨਹੀਂ ਸਮਝੀ ਕਿ ਆਪਣੇ ਗੱਭਰੂਆਂ ਨੂੰ ਇਨਾਂ ਬਿਮਾਰੀਆਂ ਤੋਂ ਬਚਾ ਕੇ ਰੱਖਣਾਂ ਆ, ਤੇ ਗੱਭਰੂ ਅਣਭੋਲ ਰਗੜੇ ਗਏ, ਗਿਆਂਨ ਨਹੀਂ ਸੀ ਹੁੰਦਾ ਬੱਚਿਓ ਕਿ ਕਿਹੜੇ ਕੋਹੜ ਨੂੰ ਛਾਤੀ ਨਾਲ ਲਾ ਰੱਖਿਆ ਆ, ਗੱਲ ਸਾਰੀ ਏਥੇ ਨਿੱਬੜਦੀ ਆ ਬਈ ਜੇ ਬੰਦੇ ਨੂੰ ਸੱਚੀਂ ਪਤਾ ਹੋਵੇ ਬਈ ਨਸ਼ਾ ਏਨਾਂ ਮਾੜਾ ਆ ਤਾਂ ਉਹ ਕਦੇ ਮੁਫਤ ਨਾਂ ਖਾਵੇ, ਖਰੀਦਣ ਦੀ ਤਾਂ ਗੱਲ ਈ ਦੂਰ ਆ”।

ਬੀਰਾ ਅੱਠ ਕਲਾਸਾਂ ਪਾਸ ਸੀ ਤੇ ਗਰੀਬੀ ਨੇਂ ਅੱਗੇ ਪੜਨ ਨਹੀਂ ਸੀ ਜਾਂਣ ਦਿੱਤਾ, ਅੱਜ ਜੋ ਗੱਲ ਉਹ ਕਰ ਰਿਹਾ ਸੀ ਇਸ ਵਿੱਚ ਉਸਦੇ ਪੂਰੇ ਜੀਵਨ ਦਾ ਤਜਰਬਾ ਬੋਲ ਰਿਹਾ ਸੀ, ਨਸ਼ਈ ਤਾਂ ਸੀ, ਪਰ ਸਮਝਦਾਰ ਸੀ ।

“ ਤਾਇਆ ਤੇਰੀ ਗੱਲ ਸੋਲਾਂ ਆਂਨੇ ਸੱਚ ਆ, ਪਰ ਹੁਣ ਗੱਭਰੂਆਂ ਨੂੰ ਕੌਣ ਸਮਝਾਵੇ ?”। ਹਰਦੇਵ ਨੇਂ ਬੀਰੇ ਅੱਗੇ ਸਵਾਲ ਖੜਾ ਕੀਤਾ ।

“ ਏਹੀ ਤਾਂ ਮੁਸ਼ਕਲ ਆ ਭਤੀਜ ਬਈ ਮੁੰਡੇ ਕਿਸੇ ਦੀ ਸੁਣਦੇ ਕਿੱਥੇ ਆ”।

ਬੀਰਾ ਇਹ ਵੀ ਜਾਣਦਾ ਸੀ ਕਿ ਜਿਹੜਾ ਵੀ ਕਿਸੇ ਮੁੰਡੇ ਨੂੰ ਸਮਝਾਉਣ ਦਾ ਯਤਨ ਕਰਦਾ ਹੈ ਹਾਰ ਹੰਭ ਕੇ ਬਹਿ ਜਾਂਦਾ ਆ ਤੇ ਗੱਭਰੂ ਬਿਨਾਂ ਆਪਣੇ ਤਜਰਬੇ ਤੋਂ ਕਿਸੇ ਹੋਰ ਤੇ ਵਿਸ਼ਵਾਸ਼ ਵੀ ਨਹੀਂ ਕਰਦਾ ।

‘‘ ਤੇ ਜੇ ਨਾਂ ਰਹੇ ਬਾਂਸ ਤੇ ਨਾਂ ਵੱਜੇ ਬਾਂਸਰੀ ਫੇਰ ਕੀ ਖਿਆਲ ਆ ?’’।

ਸੰਨੀਂ ਨੇਂ ਪਹਿਲਾ ਹੁੰਗਾਰਾ ਭਰਿਆ ਸੀ, ਉਹ ਸਾਰੇ ਇੱਕ ਸੋਚੀ ਸਮਝੀ ਸਕੀਮ ਅਧੀਨ ਬੋਲ ਰਹੇ ਸਨ ।

‘‘ ਉਹ ਕਿਵੇ ਡੀ ਐਸ ਪੀ ਸਾਹਿਬ ?’’। ਰਮੇਸ਼ ਨੇਂ ਪੁੱਛਿਆ ।

‘‘ ਜੇ ਬਜਾਰ ਵਿੱਚ ਨਸ਼ਾ ਹੋਵੇਗਾ ਹੀ ਨਹੀਂ ਤਾਂ ਕੋਈ ਕਿਸੇ ਨੂੰ ਨਾਂ ਵੇਚ ਸਕਦਾ ਆ ਨਾਂ ਆਦਤ ਪਾ ਸਕਦਾ ਆ, ਨਾਂ ਕਿਸੇ ਗੱਭਰੂ ਨੂੰ ਸਮਝਾਉਣ ਦੀ ਲੋੜ ਪਵੇ ਤੇ ਨਾਂ ਕਿਸੇ ਦੇ ਨਸ਼ੇ ਛੁਡਾਉਣ ਦੀ ਲੋੜ ਪਵੇ ’’। ਸੰਨੀਂ ਨੇਂ  ਕਿਹਾ ।

‘‘ ਪਰ ਇਹ ਕਿਵੇਂ ਹੋ ਸਕਦਾ ਆ’’। ਹਰਿੰਦਰ ਨੇ ਸ਼ੱਕ ਜਾਹਰ ਕੀਤਾ ।

‘‘ ਹੋ ਕਿਓ ਨਹੀਂ ਸਕਦਾ, ਜੇ ਅਸੀਂ ਸਾਰੇ ਮਿਲ ਕੇ ਨਸ਼ੇ ਵੇਚਣ ਵਾਲਿਆਂ ਵਿਰੁੱਧ ਮੁਹਿੰਮ ਛੇੜ ਦੇਈਏ ਤੇ ਦੂਜੇ ਪਾਸੇ ਆਮ ਲੋਕਾਂ ਵਿੱਚ ਜਾਗਰਿਤੀ ਪੈਦਾ ਕਰੀਏ, ਅਮਲੀਆਂ ਨੂੰ ਦੁਰਕਾਰਨ ਦੀ ਥਾਂ ਉਨਾਂ ਦੀਆਂ ਲੋੜਾਂ ਤੇ ਕਮਜੋਰੀਆਂ ਨੂੰ ਮੱਦੇ ਨਜਰ ਰੱਖਦੇ ਹੋਏ ਉਨਾਂ ਦੀ ਮਦਦ ਕਰੀਏ ਤਾ ਕੀ ਇਹ ਸੰਭਵ ਨਹੀਂ ਕਿ ਦੋ ਚਾਰ ਸਾਲਾਂ ਵਿੱਚ ਸਾਡੇ ਇਲਾਕੇ ਵਿੱਚ ਨਾਂ ਕੋਈ ਸਮਗਲਰ ਰਹੇਗਾ ਤੇ ਨਾਂ ਅਮਲੀ ?’’।

ਸੰਨੀ ਨੇਂ ਬਾਕੀਆਂ ਵੱਲ ਵੇਖਿਆ, ਸਭ ਚੁੱਪ ।

‘‘ ਤੁਹਾਡੀ ਗੱਲ ਠੀਕ ਆ ਅਫਸਰੋ, ਅਮਲੀਆ ਨੂੰ ਲੋਕ ਜਦੋਂ ਬੰਦਾ ਗਿਣਨੋਂ ਈ ਹਟ ਜਾਦੇ ਆ ਤਾਂ ਅਮਲੀ ਨੂੰ ਹੋਰ ਵਧੇਰੇ ਨਸ਼ੇ ਦੀ ਲੋੜ ਪੈਂਦੀ ਆ, ਜਦੋਂ ਵੀ ਉਹ ਸੋਫੀ ਹੁੰਦਾ ਆ ਤਾਂ ਲੋਕਾਂ ਵੱਲੋ ਕੀਤੀ ਬੇਜਤੀ ਤੇ ਉਸਦੀ ਕਮਜੋਰੀ ਉਸਨੂੰ ਫੇਰ ਨਸ਼ੇ ਵੱਲ ਧੱਕਦੀ ਆ, ਸਾਰੇ ਪਾਸਿਆਂ ਤੋਂ ਹੀ ਜੰਗ ਛਿੜੇ ਤਾਂ ਹੀ ਕੁਝ ਹੋ ਸਕਦਾ ਆ ’’।

ਬੀਰੇ ਨੂੰ ਸੰਨੀ ਦੀ ਅਮਲੀਆਂ ਨਾਲ ਹਮਦਰਦੀ ਚੰਗੀ ਲੱਗੀ ਸੀ ।

‘‘ ਫੇਰ ਤੁਸੀਂ ਕਰੋ ਸਾਡੀ ਮਦਦ , ਆਪਾਂ ਰਲ ਕੇ ਇਸ ਜੰਗ ਦਾ ਬਿਗਲ ਵਜਾਈਏ’’।

ਸੰਨੀ ਨੇਂ ਬੀਰੇ ਨੂੰ ਹਾਂ ਕਰਨ ਲਈ ਮਜਬੂਰ ਜਿਹਾ ਕਰ ਦਿੱਤਾ ।

‘‘ ਮੈਂ ਕਿਸ ਤਰਾਂ ਮਦਦ ਕਰ ਸਕਦਾ ਆਂ?’’।

ਬੀਰੇ ਨੂੰ ਸਮਝ ਨਾਂ ਆਈ ਕਿ ਉਹ ਉਹਦੇ ਕੋਲੋ ਕੀ ਚਾਹੁੰਦਾ ਆ ।

‘‘ ਬਾਪੂ ਜੀ ਤੁਸੀਂ ਖੁਦ ਨਸ਼ਾ ਕਰਦੇ ਰਹੇ ਓ ਤੇ ਇਸ ਤਰਾਂ ਨਸ਼ਾ ਕਰਨ ਵਾਲਿਆਂ ਦੀਆਂ ਮੁਸ਼ਕਲਾਂ ਵੀ ਜਾਂਣਦੇ ਹੋ, ਉਨਾਂ ਨੂੰ ਪਹਿਚਾਂਣਦੇ ਵੀ ਹੋ ਤੇ ਨਸ਼ਾ ਵੇਚਣ ਵਾਲਿਆਂ ਨੂੰ ਵੀ ਜਾਂਣਦੇ ਹੋ, ਅਸੀ ਉਨਾਂ ਅਮਲੀਆਂ ਦਾ ਨਸ਼ਾ ਛੁਡਾਉਣ ਲਈ ਮਦਦ ਵੀ ਕਰਾਂਗੇ, ਗੱਭਰੂਆਂ ਨੂੰ ਜਾਗਰਤ ਕਰਨ ਲਈ ਪਿੰਡਾਂ ਵਿੱਚ ਡਰਾਂਮੇ ਆਦਿ ਕਰਨ ਲਈ ਇੱਕ ਕਲਾ ਮੰਚ ਦੀ ਸ਼ੁਰੂਆਤ ਵੀ ਕਰਾਂਗੇ ਤੇ ਸਮੱਗਲਰਾਂ ਦਾ ਸ਼ਿਕੰਜਾ ਵੀ ਕੱਸਾਂਗੇ, ਇਸ ਵਾਸਤੇ ਤੁਸੀ ਸਾਡੀ ਮਦਦ ਕਰੋ’’।

ਸੰਨੀ ਨੇਂ ਹੌਲੀ ਹੌਲੀ ਆਪਣੀਂ ਇੱਛਾ ਜਾਹਰ ਕੀਤੀ ।

“ ਜੋ ਕੁਝ ਤੁਸੀਂ ਸਾਰਿਆਂ ਨੇਂ ਮੇਰੇ ਲਈ ਕੀਤਾ ਆ ਉਹਦਾ ਹਸਾਂਨ ਤਾਂ ਮੈਥੋਂ ਲੱਥਣਾਂ ਵੀ ਨਹੀਂ ਪਰ ਜੇ ਤੁਸੀ ਮੇਰੇ ਵਰਗੇ ਕੁਝ ਹੋਰ ਦੁਖੀਆਂ ਦੀ ਮਦਦ ਕਰਨੀ ਚਾਹੁੰਦੇ ਓ ਤਾਂ ਮੇਰੀ ਜਾਂਨ ਵੀ ਹਾਜਰ ਆ, ਜਿੱਥੇ ਮਰਜੀ ਵਰਤ ਲਿਓ”।
ਬੀਰਾ ਹਿੱਕ ਤੇ ਹੱਥ ਰੱਖ ਕੇ ਕਹਿ ਗਿਆ ।
“ ਦੋ ਹਫਤੇ ਤੱਕ ਮੇਰੀ ਡਿਊਟੀ ਕਪੂਰਥਲੇ ਸ਼ੁਰੂ ਹੋਂਣੀ ਆਂ, ਤੁਸੀ ਜਿੰਨੇ ਸਮਗਲਰਾਂ ਬਾਰੇ ਜੋ ਵੀ ਜਾਂਣਦੇ ਓ ਮੈਨੂੰ ਦੱਸੋ, ਤੇ ਬਾਕੀ ਮੇਰਾ ਕੰਮ ”।
ਸੰਨੀ ਨੂੰ ਲਗਦਾ ਸੀ ਕਿ ਬੀਰਾ ਹੁਣ ਸਾਥ ਦੇਵੇਗਾ ।
“ ਸਮੱਗਲਰਾਂ ਦੇ ਅਤਿਆਚਾਰ ਤੋਂ ਤੰਗ ਆ ਕੇ ਪਹਿਲਾਂ ਵੀ ਕਈ ਵਾਰ ਸੋਚਿਆ ਸੀ ਬਈ ਪੁਲਸ ਨੂੰ ਦੱਸਾਂ ਪਰ ਜਿਨਾਂ ਨੂੰ ਦੱਸਣਾਂ ਸੀ ਉਹ ਆਪ ਹਫਤਾ ਲੈਂਦੇ ਸੀ, ਤੇ ਸਮੱਗਲਰਾਂ ਨੇਂ ਮੈਨੂੰ ਗੱਡੀ ਚਾੜ ਦੇਣਾ ਸੀ, ਮੇਰਾ ਨਾਂ ਕਿਤੇ ਨੀ ਬੋਲਣਾਂ ਚਾਹੀਦਾ”।
ਬੀਰਾ ਸਾਵਧਾਂਨ ਬੰਦਾ ਸੀ ਤੇ ਆਪਣੀ ਸੁਰੱਖਿਆ ਵੀ ਚਾਹੁੰਦਾ ਸੀ ।
“ ਮੈਂ ਜਾਂਣਦਾ ਆਂ ਕਿ ਪੁਲੀਸ ਮਹਿਕਮੇ ਦੀ ਮਰਜੀ ਬਿਨਾਂ ਇਹ ਧੰਦਾ ਕਦੇ ਚੱਲ ਵੀ ਨਹੀਂ ਸਕਦਾ ਪਰ ਇਸ ਮਹਿਕਮੇ ਵਿੱਚ ਲਾਲਚ ਐਨਾਂ ਕੁ ਘਰ ਕਰ ਗਿਆ ਹੈ ਕਿ ਕਿਸੇ ਤੇ ਵੀ ਇਤਬਾਰ ਕਰਨਾਂ ਸੌਖਾ ਨਹੀਂ, ਜਦੋਂ ਅਸੀਂ ਵੀ ਇਨਾਂ ਸਮੱਗਲਰਾਂ ਵਿਰੁੱਧ ਕਾਰਵਾਈ ਕਰਾਂਗੇ ਇਨਾਂ ਨੇ ਮੇਰੀ ਵੀ ਬਦਲੀ ਕਰਾਉਣੀਂ ਆਂ, ਰਿਸ਼ਵਤ ਵੀ ਦੇਣਗੇ, ਧਮਕੀ ਵੀ ਮਿਲੇਗੀ, ਪਰ ਜੇ ਅਸੀਂ ਸਾਰੇ ਰਲ ਕੇ ਕਾਰਵਾਈ ਕਰਦੇ ਹਾਂ ਤਾਂ ਸਾਡੀ ਇਸ ਸ਼ਹਿਰ ਵਿੱਚ ਅਟਵਾਲ ਅੰਕਲ ਕਾਰਨ ਸਿਆਸੀ ਪਹੁੰਚ ਵੀ ਹੈ, ਛੇਤੀ ਕੀਤੇ ਕੋਈ ਸਾਨੂੰ ਵੀ ਹੱਥ ਨਹੀਂ ਪਾਉਣ ਲੱਗਾ ਤੇ ਮੈਂ ਪੱਕਾ ਧਾਰ ਲਿਆ ਆ ਕਿ ਸਮੱਗਲਰਾਂ ਤੇ ਇਸ ਤਰਾਂ ਸਿਕੰਜਾ ਕੱਸਾਂਗਾ ਕਿ ਜਦ ਤੱਕ ਉਨਾਂ ਨੂੰ ਕੁਝ ਪਤਾ ਲੱਗੂ ਓਦੋ ਤੱਕ ਬਹੁਤੇ ਹਵਾਲਾਤ ਵਿੱਚ ਹੋਣਗੇ, ਤੇ ਬਾਪੂ ਜੀ ਤੁਹਾਡੇ ਬਾਰੇ ਕਿਸੇ ਨੂੰ ਕੁਝ ਵੀ ਪਤਾ ਨਹੀਂ ਲੱਗਣਾਂ ਸਾਰੀ ਕਾਰਵਾਈ ਗੁਪਤ ਰਹੇਗੀ, ਤੁਸੀ ਐਥੇ ਆਪਣਾਂ ਕੰਮ ਕਰੀ ਜਾਇਓ ”।
ਸੰਨੀਂ ਨੇਂ ਬੀਰੇ ਦਾ ਡਰ ਖਤਮ ਕਰਨ ਲਈ ਕਿਹਾ, ਤੇ ਅਸਲੀਅਤ ਵਿੱਚ ਵੀ ਉਸਦੇ ਐਸੇ ਹੀ ਖਿਆਲ ਸਨ ।
ਹੁਣ ਉਨਾਂ ਨੇ ਗੱਲਬਾਤ ਦਾ ਸਿਲਸਿਲਾ ਬਦਲ ਦਿੱਤਾ, ਬੀਰੇ ਤੇ ਬਹੁਤਾ ਮਾਂਨਸਿਕ ਪਰੈਸ਼ਰ ਪਾਉਣ ਦੇ ਹੱਕ ਵਿੱਚ ਲਾਡੀ ਨਹੀਂ ਸੀ, ਹੁਣ ਉਹ ਏਧਰ ਓਧਰ ਦੀਆਂ ਵਾਧੂ ਗੱਪਾਂ ਮਾਰ ਰਹੇ ਸਨ, ਉਨਾਂ ਦੇ ਖੇਲ ਦੀ ਪਹਿਲੀ ਕਿਸ਼ਤ ਸ਼ੁਰੂ ਸੀ ।

ਦੋ ਹਫਤੇ ਬਾਅਦ ਸੰਨੀਂ ਨੇਂ ਸਦਰ ਥਾਣੇ ਵਿੱਚ ਆ ਕੇ ਚਾਰਜ ਸੰਭਾਲ ਲਿਆ ਸੀ, ਕੁਝ ਦਿਨ ਉਸ ਨੇਂ ਥਾਣੇ ਦੇ ਮੌਜੂਦਾ ਹਾਲਾਤ ਵਾਚ ਕੀਤੇ, ਆਪਣੇਂ ਸੀਨੀਅਰਾਂ ਨਾਲ ਜਾਂਣ ਪਛਾਂਣ ਕੀਤੀ, ਕਰਾਈਮ ਫਾਈਲਾਂ ਦੀ ਪੋਂਣ ਛਾਂਣ ਕੀਤੀ ਤੇ ਸਭ ਤੋਂ ਵੱਧ ਜੋ ਜਰੂਰੀ ਸੀ ਉਹ ਇਹ ਕਿ ਸਫੈਦਪੋਸ਼ ਤੇ ਸਿਆਸੀ ਸ਼ਰਨ ਹੇਠ ਲੁਕੇ ਹੋਏ ਜਰਾਇਮ ਪੇਸ਼ਾ ਲੋਕਾਂ ਦੀ ਜਾਂਣਕਾਰੀ ਲੈਣੀ, ਜੁਗਿੰਦਰ ਸਿੰਘ ਦਾ ਨੰਬਰ ਚੌਥੇ ਪੰਜਵੇ ਸਥਾਂਨ ਤੇ ਸੀ, ਉਸ ਤੋਂ ਵੀ ਉਪਰ ਦੇ ਲੈਵਲ ਦੇ ਸਮਾਜ ਦੁਸ਼ਮਣ ਮੌਜੂਦ ਸਨ, ਪਰ ਸੰਨੀਂ ਲਈ ਜੁਗਿੰਦਰ ਸਿੰਘ ਦਾ ਕੇਸ ਕੁਝ ਜਾਤੀ ਹੋਂਣ ਕਾਰਨ ਉਹ ਇਸ ਨੂੰ ਪਹਿਲ ਦੇ ਅਧਾਰ ਤੇ ਹੱਲ ਕਰਨਾਂ ਚਾਹੁੰਦਾ ਸੀ ।

ਇਸ ਤੋਂ ਇਲਾਵਾ ਉਹ ਇਹ ਵੀ ਜਾਂਣਦਾ ਸੀ ਕਿ ਉਹ ਭਾਵੇ ਡੀ ਐਸ ਪੀ ਹੈ ਪਰ ਫਿਰ ਵੀ ਤਜਰਬੇ ਦੀ ਕਮੀਂ ਕਾਰਨ ਇਹ ਪੁਰਾਂਣੇ ਖੁੰਢ ਉਸ ਨੂੰ ਕਿਸੇ ਚੱਕਰਵਿਊ ਵਿੱਚ ਫਸਾ ਸਕਦੇ ਹਨ, ਤੇ ਉਹ ਬਹੁਤੇ ਚੋਟੀ ਦੇ ਸਮੱਗਲਰ ਨੂੰ ਵੀ ਪਹਿਲ ਦੇ ਅਧਾਰ ਤੇ ਹੱਥ ਨਹੀਂ ਸੀ ਪਾਉਣਾਂ ਚਾਹੁੰਦਾ, ਜੁਗਿੰਦਰ ਸਿੰਘ ਤੋਂ ਉਹ ਸ਼ੁਰੂਆਤ ਕਰ ਕੇ ਹੌਲੀ ਹੌਲੀ ਉਪਰ ਵੱਲ ਵਧਣਾਂ ਚਾਹੁੰਦਾ ਸੀ, ਬੀਰੇ ਨੇਂ ਹਰ ਉਹ ਸੂਚਨਾਂ ਸੰਨੀਂ ਨੂੰ ਦੇ ਦਿੱਤੀ ਸੀ ਜੋ ਉਹ ਜਾਂਣਦਾ ਸੀ, ਹਰਦੇਵ ਦੇ ਪਿਤਾ ਦੇ ਕਤਲ ਨੂੰ ਹਾਲੇ ਉਹ ਲੁਕੋ ਗਿਆ ਸੀ, ਉਸਦਾ ਡਰ ਸੀ ਕਿ ਕਿਧਰੇ ਉਹ ਇਨਾਂ ਦੀਆਂ ਨਜਰਾਂ ਵਿੱਚ ਗਿਰ ਨਾਂ ਜਾਵੇ, ਉਸ ਨੂੰ ਜਾਂਣ ਬੁੱਝ ਕੇ ਹੋਰ ਨਹੀਂ ਸੀ ਪੁੱਛਿਆ ਗਿਆ, ਲਾਡੀ ਦਾ ਪੂਰਾ ਯਕੀਂਨ ਸੀ ਕਿ ਉਹ ਖੁਦ ਇਸ ਜੁਰਮ ਦੇ ਭੇਦ ਨੂੰ ਖੋਲੇਗਾ ।

ਦਸ ਕੁ ਦਿਨ ਬਾਅਦ ਹੀ ਸੰਨੀਂ ਨੇ ਜੁਗਿੰਦਰ ਦੇ ਮੁੰਡੇ ਨੂੰ ਅਫੀਮ, ਸਮੈਕ ਤੇ ਕੁਝ ਹੋਰ ਕਿਸਮ ਦੇ ਨਸ਼ਿਆਂ ਨਾਲ ਗਰਿਫਤਾਰ ਕਰ ਲਿਆ, ਹੁਣ ਉਹ ਹਵਾਲਾਤ ਵਿੱਚ ਸੀ, ਇੱਕ ਥਾਣੇਦਾਰ ਸੰਨੀਂ ਕੋਲ ਉਸ ਦੀ ਸ਼ਿਫਾਰਸ਼ ਕਰਨ ਆਇਆ ਸੀ, ਇਹ ਜੁਗਿੰਦਰ ਦਾ ਪੁਰਾਣਾਂ ਆੜੀ ਸੀ, ਥਾਣੇਦਾਰ ਦੀ ਸ਼ਿਫਾਰਸ਼ ਤੇ ਸੰਨੀਂ ਨੇ ਆਪਣਾਂ ਹਿੱਸਾ ਲੈ ਕੇ ਕੰਤੇ ਨੂੰ ਛੱਡ ਦਿੱਤਾ ਸੀ, ਇਸ ਦਾ ਕਾਰਨ ਇਹ ਸੀ ਕਿ ਇੱਕ ਤਾ ਉਹ ਇਨਾਂ ਮੁਜਰਮਾਂ ਤੇ ਮਹਿਕਮੇ ਦੀਆਂ ਕਾਲੀਆਂ ਭੇਡਾਂ ਦੀਆਂ ਨਜਰਾਂ ਤੋਂ ਬਚਣਾਂ ਚਾਹੁੰਦਾ ਸੀ ਤੇ ਦੂਸਰਾ ਇਹ ਕਿ ਉਹ ਸਾਰੇ ਉਹਦੇ ਵੱਲੋਂ ਕੁਝ ਅਵੇਸਲੇ ਹੋ ਜਾਂਣ, ਰਿਸ਼ਵਤ ਦੇ ਪੈਸੇ ਹਰਿੰਦਰ ਦੇ ਆਸ਼ਰਮ ਵਿੱਚ ਪਹੁੰਚ ਗਏ ਸਨ ਤੇ ਉਥੇ ਉਹ ਨਸ਼ਾ ਛੁਡਾਊ ਸੈਮੀਂਨਾਰ ਤੇ ਖਰਚ ਕਰ ਰਹੇ ਸਨ ।
ਸੰਨੀਂ ਨੇਂ ਕੰਤੇ ਨੂੰ ਛੱਡਣ ਵੇਲੇ ਇੱਕ ਹੋਰ ਤੀਰ ਹਨੇਰੇ ਵਿੱਚ ਛੱਡ ਦਿੱਤਾ ਸੀ, ਕੰਤੇ ਨੂੰ ਜਾਂਣ ਵੇਲੇ ਉਸ ਨੇ ਕਿਹਾ ਸੀ......
" ਕੁਲਵੰਤ ਸਿੰਘ ਜਰਾ ਦੁਸ਼ਮਣਾਂ ਤੋਂ ਬਚ ਕੇ, ਤੇਰੇ ਗਰੁੱਪ ਵਿੱਚ ਕੋਈ ਬੰਦਾ ਲੰਬੜ ਕੋਲ ਖਬਰ ਭੇਜ ਰਿਹਾ ਆ, ਉਸ ਨੇਂ ਹੀ ਮੈਨੂੰ ਸੂਚਨਾਂ ਦਿੱਤੀ ਸੀ, ਆਹ ਰਾਂਣਾਂ ਸਾਹਿਬ ਦਾ ਕਰ ਕੇ ਤੈਨੂੰ ਛੱਡ ਰਿਹਾ ਆਂ ਨਹੀਂ ਤਾ ਲੰਬੜ ਨੇਂ ਤੈਨੂੰ ਜੇਲ ਤੱਕ ਜਰੂਰ ਪਚਾਉਣਾਂ ਸੀ, ਅੱਗੇ ਤੋਂ ਧਿਆਂਨ ਨਾਲ, ਕੋਈ ਗੱਲ ਬਾਤ ਹੋਈ ਤਾਂ ਪਹਿਲਾਂ ਫੋਨ ਲਰ ਲਈ"। ਉਸ ਨੇਂ ਇਨਾਂ ਦੋਵਾਂ ਗਰੁੱਪਾਂ ਵਿੱਚ ਸ਼ੱਕ ਦਾ ਬੀਜ ਬੋਅ ਦਿੱਤਾ ਸੀ ਤੇ ਇਸ ਤੋਂ ਇਲਾਵਾ ਕੰਤਾ ਹੁਣ ਆਪਣੇ ਬੰਦਿਆਂ ਤੇ ਵੀ ਵਿਸ਼ਵਾਸ਼ ਨਹੀਂ ਸੀ ਕਰ ਸਕਦਾ, ਇਸ ਦਾ ਮਤਲਬ ਸੀ ਆਪਸੀ ਦੁਸ਼ਮਣੀ, ਕੁਝ ਦਿਨਾਂ ਬਾਅਦ ਹੀ ਦੋਵਾਂ ਗਰੁੱਪਾਂ ਦੀ ਲੜਾਈ ਹੋ ਗਈ, ਕਈਆਂ ਦੇ ਸੱਟਾਂ ਲੱਗੀਆਂ ਸਨ, ਇੱਕ ਮਰਨ ਕਿਨਾਰੇ ਪਿਆ ਸੀ, ਥਾਣੇ ਵਿੱਚ ਫੋਨ ਜਰੀਏ ਕਈ ਸੂਚਨਾਵਾਂ ਮਿਲਣੀਆਂ ਸ਼ੁਰੂ ਹੋ ਗਈਆਂ ਸਨ ਕਿ ਕਿਸਦਾ ਨਸ਼ਾ ਕਿੱਥੇ ਪਿਆ ਹੈ ਜਾਂ ਕਿੱਥੇ ਸਪਲਾਈ ਹੋ ਰਿਹਾ ਹੈ, ਰੋਜ ਹੀ ਕਿਤੇ ਨਾਂ ਕਿਤੇ ਰੇਡ ਹੋ ਰਿਹਾ ਸੀ, ਸਮੱਗਲਰ ਪਰੇਸ਼ਾਂਨ ਹੋ ਗਏ ਸਨ, ਉਨਾਂ ਨੂੰ ਸਮਝ ਨਹੀਂ ਸੀ ਆ ਰਹੀ ਕਿ ਅਚਾਂਨਕ ਇਹ ਸੂਚਨਾਵਾਂ ਪੁਲੀਸ ਨੂੰ ਕੌਣ ਦੇ ਰਿਹਾ ਆ ।

ਇਸ ਤਰਾਂ ਉਨਾਂ ਦਾ ਆਪਸ ਵਿੱਚ ਇਤਬਾਰ ਹੋਰ ਘੱਟ ਹੋ ਰਿਹਾ ਸੀ, ਕਈ ਐਸੇ ਬੰਦੇ ਹਵਾਲਾਤ ਵਿੱਚ ਸਨ ਜੋ ਨਸ਼ਾ ਏਧਰ ਓਧਰ ਸਪਲਾਈ ਕਰ ਰਹੇ ਸਨ, ਭਾਵੇ ਪੁਲੀਸ ਨੂੰ ਉਨਾਂ ਦਾ ਹਿੱਸਾ ਮਿਲ ਰਿਹਾ ਸੀ ਪਰ ਫਿਰ ਵੀ ਹਰ ਸੂਚਨਾਂ ਤੇ ਉਹ ਛਾਪਾ ਮਾਰਦੇ ਹੀ ਸਨ ਤੇ ਇਸ ਤਰਾਂ ਉਨਾਂ ਕੋਲ ਕੁਝ ਹੋਰ ਮਾਲ ਆ ਜਾਦਾ, ਕੰਤਾ ਖੁਦ ਬਾਂਹ

ਤੁੜਵਾ ਕੇ ਹਸਪਤਾਲ ਪਿਆ ਸੀ, ਜੁਗਿੰਦਰ ਸਿੰਘ ਜਖਮੀ ਸ਼ੇਰ ਬਣ ਗਿਆ ਸੀ, ਉਹ ਇਕਲੌਤੇ ਪੁੱਤ ਦੀ ਮਾਰ ਕੁਟਾਈ ਦਾ ਬਦਲਾ ਲੈਂਣ ਲਈ ਭੱਜਾ ਫਿਰਦਾ ਸੀ, ਇੱਕ ਵਾਰ ਨਸ਼ੇ ਦੀ ਸਪਲਾਈ ਠੱਪ ਜਿਹੀ ਹੋ ਗਈ ਸੀ, ਜਹਾਜ ਲੈਂਡ ਕਰਨੇ ਬੰਦ ਤਾਂ ਨਹੀਂ ਸੀ ਹੋਏ ਪਰ ਘੱਟ ਹੋ ਗਏ ਸਨ, ਅਮਲੀ ਜਗਤ ਵਿੱਚ ਹਾਹਕਾਰ ਮਚ ਗਈ ਸੀ, ਤੇ ਐਂਨ ਵਕਤ ਤੇ ਹਰਿੰਦਰ ਦੇ ਗਰੁੱਪ ਨੇਂ ਪਿੰਡਾਂ ਵਿੱਚ ਜਾ ਕੇ ਲੋਕਾਂ ਨੂੰ ਨਸ਼ਾ ਛੱਡਣ ਬਾਰੇ ਇੱਕ ਕਲਾ ਮੰਚ ਰਾਹੀ ਜਾਗਰਤ ਕਰਨਾਂ ਸ਼ੁਰੂ ਕਰ ਦਿੱਤਾ ਸੀ, ਅਮਲੀ ਐਸੀ ਗੱਲ ਸੁਣਨ ਲਈ ਘੱਟ ਹੀ ਤਿਆਰ ਹੁੰਦੇ ਸਨ ਪਰ ਨਸ਼ੇ ਦੀ ਵਧਦੀ ਕੀਮਤ ਤੇ ਘਟਦੀ ਮਿਕਦਾਰ ਨੇਂ ਉਨਾਂ ਦੀ ਨਾਸੀਂ ਧੂੰਆਂ ਲਿਆ ਦਿੱਤਾ ਸੀ, ਅਮਲੀਆਂ ਕੋਲ ਪੈਸੇ ਤਾਂ ਪਹਿਲਾਂ ਹੀ ਨਹੀਂ ਹੁੰਦੇ ਤੇ ਹੁਣ ਹੋਰ ਮਹਿੰਗਾਈ ? ਕੁਝ ਅਮਲੀ ਆਸ਼ਰਮ ਪਹੁੰਚ ਗਏ ਸਨ ਤੇ ਉਨਾਂ ਦਾ ਨਸ਼ਾ ਛੁਡਾਉਣ ਲਈ ਮੈਡੀਕਲੀ ਯਤਨ ਹੋ ਰਹੇ ਸਨ ।

ਏਧਰ ਕੰਤੇ ਦੇ ਬਾਹਰ ਆਉਣ ਦੀ ਉਡੀਕ ਹੋ ਰਹੀ ਸੀ ਤੇ ਓਧਰ ਹਰਦੇਵ ਦਿਨ ਰਾਤ ਜੁਗਿੰਦਰ ਦੇ ਹੋਰ ਦੁਸ਼ਮਣਾਂ ਦੀ ਤਲਾਸ਼ ਕਰ ਰਿਹਾ ਸੀ, ਉਸ ਦਾ ਪੱਕਾ ਯਕੀਂਨ ਸੀ ਕਿ ਤਾਏ ਦੇ ਚਰਿੱਤਰ ਦੇ ਹਿਸਾਬ ਨਾਲ ਉਸਦੇ ਹੋਰ ਅਨੇਕਾਂ ਦੁਸ਼ਮਣ ਹੋਂਣਗੇ, ਬੀਰੇ ਨੇਂ ਹੀ ਦੱਸਿਆ ਸੀ ਕਿ ਇੱਕ ਦਿਨ ਜਦੋਂ ਉਹ ਨਸ਼ਾਂ ਖਤਮ ਹੋਂਣ ਤੇ ਜੁਗਿੰਦਰ ਕੋਲ ਹੱਥ ਜੋੜੀ ਖੜਾ ਸੀ ਉਸ ਦਿਨ ਓਥੇ ਕੁਝ ਸਰਦਾਰ ਉਸਦੇ ਘਰ ਆਏ ਸਨ ਤੇ ਜੁਗਿੰਦਰ ਦੀ ਉਨਾਂ ਨਾਲ ਤਕਰਾਰ ਹੋਈ ਸੀ, ਉਨਾਂ ਵਿੱਚੋਂ ਇੱਕ ਜਵਾਂਨ ਜਾਂਣ ਲੱਗਾ ਇਹ ਕਹਿ ਗਿਆ ਸੀ,
‘‘ਕੋਈ ਨਹੀਂ ਭਾਜੀ ਮੋੜਨੀ ਅਸੀਂ ਵੀ ਜਾਂਣਦੇ ਆਂ’’।
ਪਰ ਬੀਰਾ ਉਨਾਂ ਦੇ ਨਾਂਮ ਪਤਾ ਨਹੀਂ ਸੀ ਜਾਂਣਦਾ, ਉਸ ਨੂੰ ਸਿਰਫ ਇਹ ਹੀ ਯਾਦ ਸੀ ਕਿ ਉਹ ਜਵਾਂਨ ਇੱਕ ਬਾਂਹ ਤੋਂ ਹੀਣਾਂ ਸੀ ਤੇ ਜੁਗਿੰਦਰ ਸਿੰਘ ਨੂੰ ਵਾਰ ਵਾਰ ਉਹ ਆਪਣੀਂ ਬਾਂਹ ਦਿਖਾ ਕੇ ਕੁਝ ਕਹਿ ਰਿਹਾ ਸੀ, ਪਰ ਕਿਉਕ ਜੁਗਿੰਦਰ ਸਿੰਘ ਨੇਂ ਬੀਰੇ ਨੂੰ ਬਾਹਰ ਜਾਂਣ ਲਈ ਕਹਿ ਦਿੱਤਾ ਸੀ ਇਸ ਲਈ ਬੀਰਾ ਸਭ ਕੁਝ ਸਾਫ ਸੁਣ ਤਾਂ ਨਹੀਂ ਸੀ ਸਕਦਾ ਪਰ ਗੇਟ ਦੀ ਝੀਤ ਵਿੱਚ ਦੀ ਦੇਖ ਜਰੂਰ ਰਿਹਾ ਸੀ ।
ਲਗਦਾ ਸੀ ਕਿ ਗੁਰੂ ਸਾਹਿਬਾਂ ਦੇ ਇਸ ਕਥਨ ਵਿੱਚ ਕੋਈ ਸ਼ੱਕ ਨਹੀਂ ਸੀ ਕਿ
‘‘ ਪਾਪੀ ਕੇ ਮਾਰਨੇ ਕੋ ਪਾਪ ਮਹਾਂਬਲੀ ਹੈ’’
ਜਦ ਕੋਈ ਪਾਪੀ ਇੱਕ ਪਾਪ ਕਰ ਕੇ ਦੁਨੀਆਂ ਦੀ ਨਜਰ ਤੋ ਬੱਚਿਆ ਰਹੇ ਤਾਂ ਉਸ ਦਾ ਹੋਰ ਪਾਪ ਕਰਨ ਨੂੰ ਮਨ ਕਰਦਾ ਹੈ ਕਿਉਕਿ
‘‘ ਪਾਪ ਬੁਰਾ, ਪਾਪੀ ਕੋ ਪਿਆਰਾ’’ ।
ਤੇ ਫਿਰ ਜਦ ਪਾਪੀ ਦੀ ਆਦਤ ਵਿੱਚ ਪਾਪ ਸ਼ਾਮਲ ਹੋ ਜਾਵੇ ਤਾਂ ਕੁਦਰਤ ਨੂੰ ਉਸ ਤੇ ਰੋਕ ਲਾਉਣ ਲਈ ਕਿਸੇ ਨਾਂ ਕਿਸੇ ਮਨੁੱਖ ਨੂੰ ਬਹਾਨਾਂ ਬਣਾ ਕੇ ਭੇਜਣਾਂ ਪੈਂਦਾ ਆ, ਜਿਵੇਂ ਜੁਗਿੰਦਰ ਸਿੰਘ ਨੂੰ ਲਾਡੀ ਜਾਂਣਦੀ ਤੱਕ ਨਹੀਂ ਸੀ ਪਰ ਉਸ ਦਾ ਮੱਕੂ ਠੱਪਣ ਲਈ ਕੁਦਰਤ ਨੇਂ ਉਸ ਨੂੰ ਸ਼ਕਤੀ ਦੇ ਰੱਖੀ ਸੀ ਤੇ ਹੁਣ ਕੁਦਰਤ ਹੋਰ ਵੀ ਕੜੀਆਂ ਜੋੜ ਰਹੀ ਸੀ ਜਿਵੇ ਕਿ ਅੱਜ ਕਚਹਿਰੀ ਦੇ ਬਾਹਰ ਲੰਘਦੇ ਹਰਦੇਵ ਦੀ ਨਜਰੀ ਇੱਕ ਬੰਦਾ ਪੈ ਗਿਆ ਸੀ, ਜਿਸ ਦੀ ਬਾਂਹ ਕੱਟੀ ਹੋਈ ਸੀ, ਉਸ ਨੂੰ ਬੀਰੇ ਦੀ ਗੱਲ ਯਾਦ ਆ ਗਈ ਤੇ ਉਹ ਉਸ ਬੰਦੇ ਦੇ ਮਗਰ ਤੁਰ ਪਿਆ, ਇਹ ਇੱਕ ਗੱਭਰੂ ਉਮਰ ਦਾ ਜਵਾਂਨ ਹੀ ਸੀ, ਪਰਭਾਵਸ਼ਾਲੀ

ਸ਼ਖਸ਼ੀਅਤ ਦਾ ਮਾਲਕ ਪਰ ਇਕ ਬਾਂਹ ਤੋਂ ਹੀਣਾਂ, ਹਰਦੇਵ ਦਾ ਮਨ ਕਹਿ ਰਿਹਾ ਸੀ ਕਿ ਉਸਦੀ ਕੱਟੀ ਬਾਂਹ ਦਾ ਕੋਈ ਨਾਂ ਕੋਈ ਸਬੰਧ ਜੁਗਿੰਦਰ ਸਿੰਘ ਨਾਲ ਹੈ ਤੇ ਜੇ ਇਹ ਗੱਲ ਸਹੀ ਹੈ ਤਾਂ ਉਸਨੂੰ ਜੁਗਿੰਦਰ ਸਿੰਘ ਦਾ ਇੱਕ ਹੋਰ ਵਿਰੋਧੀ ਮਿਲ ਸਕਦਾ ਸੀ, ਹਰਦੇਵ ਉਸ ਗੱਭਰੂ ਦੇ ਕੋਲ ਜਾ ਕੇ ਖੜਾ ਹੋ ਗਿਆ ਤੇ ਕਹਿਣ ਲੱਗਾ ,

“ ਭਾ ਜੀ ਆਹ ਤੁਹਾਡੀ ਬਾਂਹ ਕਿਸੇ ਐਕਸੀਡੈਂਟ ਵਿੱਚ ਕੱਟੀ ਗਈ ਸੀ ?”

“ ਓਹ ਨਹੀਂ ਓਹ ਭਰਾਵਾ, ਇਹ ਕਿਸੇ ਜਾਲਮ ਦੇ ਜੁਲਮ ਦਾ ਨਤੀਜਾ ਆ”।

ਗੱਭਰੂ ਆਪਣੀ ਬਾਂਹ ਵੱਲ ਦੇਖ ਕੇ ਠੰਡਾ ਜਿਹਾ ਸਾਹ ਭਰ ਕੇ ਕਹਿਣ ਲੱਗਾ, ਲਗਦਾ ਸੀ ਹਰਦੇਵ ਦੀ ਗੱਲ ਨੇਂ ਉਸ ਨੂੰ ਕੋਈ ਬੁਰੀ ਘਟਨਾਂ ਯਾਦ ਕਰਾ ਦਿੱਤੀ ਸੀ, ਹੁਣ ਹਰਦੇਵ ਦਾ ਯਕੀਂਨ ਹੋਰ ਪੱਕਾ ਹੋ ਗਿਆ ਸੀ ।

“ ਕਿਧਰੇ ਉਸ ਜਾਲਮ ਬੰਦੇ ਦਾ ਨਾਂਮ ਜੁਗਿੰਦਰ ਸਿੰਘ ਜਾਂ ਕੰਤਾ ਤਾਂ ਨਹੀਂ ?”।

ਹਰਦੇਵ ਨੇਂ ਸਿੱਧਾ ਹੀ ਪੁੱਛ ਲਿਆ ।

“ ਹਾਂ ਉਹ ਹੀ ਸਨ ਪਰ ਤੂੰ ਕੌਣ ਆਂ ਚੋਬਰਾ ?”। ਗੱਭਰੂ ਇਕਦੰਮ ਸਾਵਧਾਂਨ ਜਿਹਾ ਹੋ ਗਿਆ ਸੀ ਤੇ ਹਰਦੇਵ ਵੱਲ ਸ਼ੱਕ ਦੀ ਨਜਰ ਨਾਲ ਦੇਖਣ ਲੱਗ ਪਿਆ ।

“ ਤੇਰੀ ਤਾਂ ਉਨਾਂ ਜਾਲਮਾਂ ਨੇ ਬਾਂਹ ਹੀ ਵੱਡੀ ਆ ਮਿੱਤਰਾਂ, ਮੇਰੇ ਪਿਓ ਦਾ ਤਾਂ ਸਿਰ ਹੀ ਕਲਮ ਕਰ ਗਏ ਸਨ”। ਹਰਦੇਵ ਨੇਂ ਕਿਹਾ ਤਾਂ ਗੱਭਰੂ ਕੁਝ ਸ਼ਾਂਤ ਹੋ ਗਿਆ ।

“ ਅੱਛਾ ? ਕਿਹੜਾ ਪਿੰਡ ਆ ਤੇਰਾ ਦੋਸਤਾ ?”। ਹੁਣ ਉਹ ਹਰਦੇਵ ਨੂੰ ਦੋਸਤ ਕਹਿ ਰਿਹਾ ਸੀ, ਗੱਭਰੂ ਸਮਝ ਗਿਆ ਸੀ ਕਿ ਉਨਾਂ ਦਾ ਦੁਸ਼ਮਣ ਸਾਂਝਾ ਆ ।

“ ਪਿੰਡ ਵੀ ਇਨਾਂ ਜਾਲਮਾਂ ਵਾਲਾ ਆ, ਜੁਗਿੰਦਰ ਸਿੰਘ ਮੇਰਾ ਸਕਾ ਤਾਇਆ ਆ ਤੇ ਮੇਰੇ ਹੋਸ਼ ਸੰਭਾਲਣ ਤੋਂ ਪਹਿਲਾਂ ਹੀ ਉਨਾਂ ਮੈਨੂੰ ਯਤੀਮ ਕਰ ਦਿੱਤਾ ਸੀ, ਕੀ ਆਪਾਂ ਕਿਸੇ ਇਕਾਂਤ ਥਾਂ ਤੇ ਗੱਲਬਾਤ ਕਰ ਸਕਦੇ ਆਂ ?”।

ਹਰਦੇਵ ਨੇਂ ਕਿਹਾ, ਉਹ ਨਹੀਂ ਸੀ ਚਾਹੁੰਦਾ ਕਿ ਜੁਗਿੰਦਰ ਦੀ ਜੁੰਡੀ ਦਾ ਕੋਈ ਬੰਦਾ ਉਸ ਨੂੰ ਇਸ ਗੱਭਰੂ ਨਾਲ ਦੇਖੇ, ਉਹ ਗੱਭਰੂ ਨੂੰ ਲੈ ਕੇ ਰਮੇਸ਼ ਦੇ ਸਟੋਰ ਵਿੱਚ ਚਲੇ ਗਿਆ, ਉਥੇ ਗੱਭਰੂ ਨੇ ਦੱਸਿਆ ਕਿ...............॥

“ਮੇਰੀ ਜੁਗਿੰਦਰ ਸਿੰਘ ਜਾਂ ਕੰਤੇ ਨਾਲ ਨਾਂ ਤਾਂ ਜਾਂਣ ਪਛਾਂਣ ਸੀ ਤੇ ਨਾਂ ਹੀ ਕੋਈ ਦੁਸ਼ਮਣੀ, ਮੈਂ ਤੇ ਮੇਰੀ ਘਰਵਾਲੀ ਇੱਕ ਦਿਨ ਬੱਸ ਵਿੱਚ ਦਿੱਲੀ ਤੋਂ ਆ ਰਹੇ ਸਾਂ, ਰਾਹ ਵਿੱਚ ਬੱਸ ਖਰਾਬ ਹੋ ਗਈ ਤੇ ਅਸੀਂ ਜੀ ਟੀ ਰੋਡ ਤੇ ਹੋਰ ਬੱਸ ਦੀ ਉਡੀਕ ਕਰ ਰਹੇ ਸਾਂ, ਮੈਂ ਦਿੱਲੀ ਵੱਲੋਂ ਆ ਰਹੀ ਇੱਕ ਜੀਪ ਨੂੰ ਹੱਥ ਦਿੱਤਾ ਤੇ ਉਨਾਂ ਨੇਂ ਰੋਕ ਲਈ, ਅਸੀਂ ਦੱਸਿਆ ਕਿ ਅਸੀਂ ਕਪੂਰਥਲੇ ਜਾਣਾ ਆ, ਉਹ ਵੀ ਕਪੂਰਥਲੇ ਆ ਰਹੇ ਸਨ, ਅਸੀਂ ਉਨਾਂ ਦੀ ਜੀਪ ਵਿੱਚ ਬੈਠ ਗਏ, ਉਹ ਤਿੰਨ ਜਣੇ ਸਨ ਜਿਨਾਂ ਵਿੱਚ ਇੱਕ ਕੰਤਾ ਵੀ ਸੀ, ਡਰਾਈਵਰ ਦੇ ਨਾਲ ਦੀ ਸੀਟ ਤੇ ਬੈਠਾ ਕੰਤਾ ਵਾਰ ਵਾਰ ਸ਼ੀਸ਼ੇ ਵਿੱਚ ਦੀ ਪਿੱਛੇ ਬੈਠੀ ਮੇਰੀ ਘਰਵਾਲੀ ਵੱਲ ਗਲਤ ਨਜਰਾਂ ਨਾਲ ਦੇਖ ਰਿਹਾ ਸੀ, ਮੈਂ ਹੁਣ ਮਨ ਵਿੱਚ ਪਛਤਾ ਰਿਹਾ ਸੀ ਕਿ ਕਿਓ ਇਨਾਂ ਦੀ ਜੀਪ ਵਿੱਚ ਬੈਠੇ ਪਰ ਹੁਣ ਕੁਝ ਹੋਰ ਹੋ ਨਹੀਂ ਸੀ ਸਕਦਾ, ਜਿਵੇਂ ਜਿਵੇਂ ਹਨੇਰਾ ਹੋ ਰਿਹਾ ਸੀ ਮੇਰਾ ਦਿਲ ਧੜਕ ਰਿਹਾ ਸੀ, ਮੈਨੂੰ ਲਗਦਾ ਸੀ ਕਿ ਕੰਤੇ ਨੇਂ ਮੇਰੀ ਇਹ ਹਾਲਤ ਭਾਂਪ ਲਈ ਸੀ ਤੇ ਉਸ ਨੇਂ ਜੀਪ ਦੇ ਸਟੀਰੀਓ ਵਿੱਚ ਗੁਰਬਾਂਣੀ ਦੀ ਇੱਕ ਰੀਲ ਲਗਾ ਦਿੱਤੀ, ਹੁਣ ਉਹ ਕਾਫੀ ਦੇਰ ਤੋਂ ਇਸ ਤਰਾਂ ਬੈਠਾ ਸੀ ਜਿਵੇਂ ਉਸਨੂੰ ਪਿੱਛੇ ਬੈਠੇ ਕਿਸੇ

ਵਿੱਚ ਵੀ ਦਿਲਚਸਪੀ ਨਾਂ ਹੋਵੇ, ਮੈਂ ਸੋਚ ਰਿਹਾ ਸੀ ਕਿ ਇਹ ਬੰਦਾ ਜੋ ਗੁਰਬਾਂਣੀ ਸੁਣ ਰਿਹਾ ਹੈ ਉਹ ਗਲਤ ਨਹੀਂ ਹੋ ਸਕਦਾ, ਸਭ ਮੇਰਾ ਵਹਿਮ ਹੈ, ਹੁਣ ਮੈਂ ਕੁਝ ਅਵੇਸਲਾ ਜਿਹਾ ਤੇ ਸ਼ਾਤ ਹੋ ਗਿਆ ਸੀ, ਹੁਣ ਹਨੇਰਾ ਹੋਰ ਵੀ ਗੂਹੜਾ ਹੋ ਗਿਆ ਸੀ ਤੇ ਅਸੀਂ ਜਲੰਧਰ ਤੋਂ ਅੱਗੇ ਆ ਗਏ ਸਾਂ, ਮੈਨੂੰ ਹੁਣ ਲਗਦਾ ਸੀ ਕਿ ਮੈਂ ਐਵੇ ਹੀ ਘਬਰਾ ਰਿਹਾ ਸੀ, ਜਿਵੇਂ ਕਹਿੰਦੇ ਆ ਕਿਸਮਤ ਮਾੜੀ ਹੋਵੇ ਤਾਂ ਕੁਦਰਤ ਵੀ ਸਾਥ ਨਹੀਂ ਦਿੰਦੀ, ਸਾਂਈਸ ਸਿਟੀ ਵਾਲੇ ਫਾਟਕ ਕੋਲ ਇੱਕ ਟਰੱਕ ਦਾ ਐਕਸੀਡੈਂਟ ਹੋਇਆ ਪਿਆ ਸੀ, ਟਰੱਕ ਵਿੱਚਲਾ ਸਮਾਂਨ ਸ਼ੜਕ ਤੇ ਖਿੱਲਰਿਆ ਪਿਆ ਸੀ, ਦੂਜੇ ਪਾਸਿਓ ਆਉਣ ਵਾਲੇ ਲੋਕ ਪਾਸੇ ਦੀ ਗੱਡੀਆਂ ਕੱਢ ਕੇ ਨਿਕਲਣ ਦੀ ਕੋਸ਼ਿਸ਼ ਵਿੱਚ ਇੱਕ ਹੋਰ ਐਕਸੀਡੈਂਟ ਕਰ ਬੈਠੇ ਸਨ, ਹੁਣ ਪੂਰੀ ਤਰਾਂ ਜਾਂਮ ਲੱਗ ਚੁੱਕਾ ਸੀ, ਤੰਗ ਸੜਕ, ਪੁਲੀਸ ਦੀ ਗੈਰਹਾਜਰੀ ਤੇ ਲੋਕਾਂ ਦੀ ਆਪੋ ਧਾਪ ਨੇਂ ਸਭ ਦਾ ਰਾਹ ਬੰਦ ਕਰ ਦਿੱਤਾ ਸੀ,

" ਬਾਈ ਏਥੇ ਖੜੇ ਰਹੇ ਤਾਂ ਰਾਤ ਇਥੇ ਹੀ ਕੱਟਣੀਂ ਪਊ, ਮੇਰਾ ਖਿਆਂਲ ਆ ਪਿੱਛੇ ਨੂੰ ਕੱਢੀਏ ਤੇ ਪਿਡਾਂ ਵੱਲ ਦੀ ਕਪੂਰਥਲੇ ਨੂੰ ਨਿਕਲੀਏ"। ਕੰਤੇ ਦੇ ਡਰਾਈਵਰ ਨੇਂ ਕਿਹਾ।

" ਜੇ ਰਾਹ ਦਾ ਪਤਾ ਆ ਤਾਂ ਫਿਰ ਦੇਰ ਕਿਹੜੀ ਗੱਲ ਦੀ ? ਪਿੱਛੇ, ਬਹੁਤਾ ਜਾਂਮ ਲੱਗ ਗਿਆ ਤਾਂ ਫਿਰ ਪਿੱਛੇ ਮੁੜਨਾਂ ਵੀ ਮੁਸ਼ਕਿਲ ਹੋ ਜੂ"।

ਕੰਤੇ ਨੇਂ ਹਰੀ ਝੰਡੀ ਦੇ ਦਿੱਤੀ, ਸਾਡੇ ਕੋਲ ਵੀ ਹੋਰ ਕੋਈ ਚਾਰਾ ਨਹੀਂ ਸੀ, ਅਸੀਂ ਚੁੱਪ ਕਰ ਕੇ ਬੈਠੇ ਰਹੇ, ਡਰਾਈਵਰ ਨੇਂ ਕਿਵੇਂ ਨਾਂ ਕਿਵੇਂ ਗੱਡੀ ਪਿੱਛੇ ਨੂੰ ਮੋੜੀ ਤੇ ਪਿੰਡਾਂ ਵਾਲੇ ਰਾਹ ਪਾ ਲਈ, ਮੈਨੂੰ ਇਨਾ ਰਾਹਾਂ ਦੀ ਕੋਈ ਜਾਂਣਕਾਰੀ ਨਹੀਂ ਸੀ, ਪਤਾ ਨਹੀਂ ਉਹ ਕਿੱਧਰ ਕਿੱਧਰ ਦੀ ਜਾ ਰਹੇ ਸਨ, ਅਚਾਂਨਕ ਹੀ ਡਰਾਈਵਰ ਨੇ ਗੱਡੀ ਕੱਚੇ ਰਾਹੇ ਪਾ ਲਈ, ਹੁਣ ਮੇਰਾ ਦਿਲ ਕੁਝ ਧੜਕਿਆ ਤੇ ਮੈਂ ਪੁੱਛ ਹੀ ਲਿਆ ਕਿ ਗੱਡੀ ਸੜਕ ਤੋਂ ਕਿਓ ਉਤਾਰ ਲਈ ਹੈ ਤਾਂ ਕੰਤਾ ਕਹਿਣ ਲੱਗਾ , ਭਾਜੀ ਅੱਗੇ ਗੱਡੀ ਦਾ ਫਾਟਕ ਆ ਜੇ ਉਹ ਬੰਦ ਹੋਇਆ ਤਾਂ ਓਥੇ ਖੜੇ ਰਹਾਂਗੇ, ਅਗਲੇ ਪਿੰਡੋਂ ਫਿਰ ਪੱਕੀ ਸੜਕ ਮਿਲ ਜਾਣੀ ਆਂ"।

ਮੈਂ ਕੁਝ ਕਹਿ ਨਹੀਂ ਸੀ ਸਕਦਾ , ਬੈਠਾ ਰਿਹਾ, ਕੰਤਾ ਹੁਣ ਕਿਸੇ ਨਾਲ ਮੋਬਾਈਲ ਤੇ ਗੱਲ ਕਰ ਰਿਹਾ ਸੀ, ਪੰਜ ਕੁ ਮਿੰਟ ਤੱਕ ਉਹ ਕੱਚਾ ਰਾਹ ਇੱਕ ਫਾਰਮ ਹਾਊਸ ਦੀ ਹਵੇਲੀ ਅੱਗੇ ਜਾ ਕੇ ਮੁੱਕ ਗਿਆ, ਹੁਣ ਮੇਰੇ ਅੰਦਰ ਖਤਰੇ ਦੀ ਘੰਟੀ ਵੱਜਣੀਂ ਸ਼ੁਰੂ ਹੋ ਗਈ, ਜੀਪ ਰੁਕ ਗਈ, ਉਹ ਥੱਲੇ ਉਤਰਨ ਲੱਗ ਪਏ, ਮੈਂ ਹੈਰਾਂਨ ਸੀ ਕਿ ਉਨਾਂ ਆਪਸ ਵਿੱਚ ਕੋਈ ਗੁਪਤ ਗੱਲ ਵੀ ਨਹੀਂ ਸੀ ਕੀਤੀ ਫਿਰ ਵੀ ਉਹ ਇੱਕ ਦੂਜੇ ਦੀ ਮਰਜੀ ਬਿਨ ਬੋਲੇ ਕਿਵੇਂ ਸਮਝ ਰਹੇ ਹੋਣਗੇ, ਇਹ ਤਾਂ ਬਾਅਦ ਵਿੱਚ ਪਤਾ ਲੱਗਾ ਸੀ ਕਿ ਇਸ ਤਰਾਂ ਦਾ ਉਨਾਂ ਦਾ ਇਹ ਪਹਿਲਾ ਕੇਸ ਨਹੀਂ ਸੀ, ਉਹ ਥੱਲੇ ਉਤਰ ਗਏ ਮੈਂ ਵੀ ਬਾਹਰ ਆ ਗਿਆ ਤੇਂ ਰੁਕਣ ਦਾ ਕਾਰਨ ਪੁੱਛਿਆ, ਮੇਰੇ ਪੁੱਛਣ ਤੇ ਕੰਤਾ ਸਿੱਧਾ ਹੀ ਕਹਿਣ ਲੱਗਾ,

" ਦੇਖ ਬਈ ਚੋਬਰਾ, ਆਹ ਪੁਰਜਾ ਘੰਟੇ ਕੁ ਵਾਸਤੇ ਸਾਨੂੰ ਦੇ ਦੇ, ਜੇ ਸਾਡੀ ਮੰਨ ਲਵੇਂਗਾ ਤਾਂ ਚੰਗਾ ਰਹੂ, ਨਹੀਂ ਤਾਂ ਸਾਨੂੰ ਦੂਜਾ ਤਰੀਕਾ ਵੀ ਆਉਂਦਾ"।

ਮੈਨੂੰ ਕਹਿਰਾਂ ਦਾ ਗੁੱਸਾ ਆ ਰਿਹਾ ਸੀ, ਮੇਰੀ ਘਰਵਾਲੀ ਅੰਦਰ ਜੀਪ ਵਿੱਚ ਬੈਠੀ ਥਰ ਥਰ ਕੰਬ ਰਹੀ ਸੀ, ਉਹ ਸਮਝ ਰਹੀ ਸੀ ਕਿ ਕੁਝ ਬੁਰਾ ਹੋਂਣ ਵਾਲਾ ਆ, ਕੰਤੇ ਦੀ ਗੱਲ ਸੁਣ ਕੇ ਮੇਰੇ ਕੋਲੋ ਰਿਹਾ ਨਾਂ ਗਿਆ ਤੇ ਮੈਂ ਠਾਹ ਕਰਦਾ ਥੱਪੜ ਉਹਦੇ ਮੂੰਹ ਤੇ ਮਾਰਿਆ, ਕੰਤੇ ਦੀ ਪੱਗ ਲੱਥ ਕੇ ਡਿੱਗ ਪਈ, ਮੇਰੇ ਇਸ ਐਕਸ਼ਨ ਦੀ ਉਨਾਂ ਨੂੰ ਆਸ ਨਹੀਂ ਸੀ, ਮੈ ਵੀ

ਗੁੱਸੇ ਵਿੱਚ ਭੁੱਲ ਗਿਆ ਸੀ ਕਿ ਉਹ ਤਿੰਨ ਹਨ ਤੇ ਮੈ ਕੱਲਾ, ਫਿਰ ਉਨਾਂ ਤਿੰਨਾਂ ਨੇਂ ਮੇਰੇ ਜਿੱਥੇ ਪੈਂਦੀ ਪੈਣ ਦੇ, ਮੇਰੀ ਘਰਵਾਲੀ ਜੀਪ ਵਿੱਚ ਹੀ ਚੀਕਾਂ ਮਾਰੀ ਜਾਂਦੀ ਸੀ, ਬਹੁਤੀ ਮਾਰ ਖਾ ਕੇ ਮੇਰੇ ਹੋਸ਼ ਗਵਾਚ ਰਹੇ ਸਨ, ਮੈਨੂੰ ਸਿਰਫ ਇਹ ਹੀ ਯਾਦ ਆ ਕਿ ਕੰਤਾ ਕਹਿ ਰਿਹਾ ਸੀ ।

'' ਜਿਹੜੇ ਹੱਥ ਨਾਲ ਏਹਨੇ ਮੇਰੀ ਪੱਗ ਲਾਈ ਆ ਉਹ ਹੱਥ ਵੱਢ ਦਿਓ''।

ਉਸ ਤੋਂ ਬਾਅਦ ਮੈਨੂੰ ਪਤਾ ਨਹੀਂ ਕਿ ਕੀ ਵਾਪਰਿਆ, ਜਦੋਂ ਮੈਨੂੰ ਹੋਸ਼ ਆਈ ਮੈਂ ਕਪੂਰਥਲੇ ਹਸਪਤਾਲ ਸੀ ਤੇ ਮੇਰੀ ਬਾਂਹ ਕੱਟੀ ਹੋਈ ਸੀ, ਮੈਨੂੰ ਦੱਸਿਆ ਗਿਆ ਸੀ ਕਿ ਮੈਂ ਜਖਮੀਂ ਹਾਲਤ ਵਿੱਚ ਸੜਕ ਤੇ ਪਿਆ ਸੀ, ਕਿਸੇ ਨੇਂ ਮੈਨੂੰ ਹਸਪਤਾਲ ਪਹੁੰਚਾਇਆ ਸੀ, ਮੇਰਾ ਸੱਜਾ ਹੱਥ ਤੇ ਬਾਂਹ ਉਨਾਂ ਨੇ ਇੱਟਾਂ ਮਾਰ ਮਾਰ ਕੇ ਚੂਰ ਕਰ ਦਿੱਤਾ ਸੀ ਤੇ ਡਾਕਟਰਾਂ ਨੇ ਕੱਟਣ ਵਿੱਚ ਹੀ ਭਲਾਈ ਸਮਝੀ ।''

ਗੱਭਰੂ ਦੀਆਂ ਅੱਖਾਂ ਭਰੀਆਂ ਹੋਈਆਂ ਸਨ ਤੇ ਗੁੱਸੇ ਨਾਲ ਚਿਹਰਾ ਭਖਿਆ ਪਿਆ ਸੀ ।

'' ਤੇ ਤੁਹਾਡੀ ਪਤਨੀ ?''। ਹਰਦੇਵ ਨੇਂ ਝਿਝਕਦੇ ਜਿਹੇ ਪੁੱਛਿਆ ।

ਗੱਭਰੂ ਦੇ ਚਿਹਰੇ ਤੇ ਹੁਣ ਪੀੜ ਹੋਰ ਵੀ ਗਹਿਰੀ ਹੋ ਗਈ ਸੀ, ਉਹਦਾ ਮਨ ਭਰਿਆ ਹੋਇਆ ਸੀ, ਕੁਝ ਦੇਰ ਉਹ ਬੋਲ ਨਹੀਂ ਪਾਇਆ ।

'' ਉਹ ਕਰਮਾਂ ਮਾਰੀ ਰੇਲ ਲਾਈਨ ਤੇ ਰੇਲ ਦੇ ਮੋਹਰੇ ਆ ਕੇ ਟੁਕੜੇ ਟੁਕੜੇ ਹੋ ਗਈ, ਜੋ ਕੁਝ ਰਾਤ ਉਸ ਨਾਲ ਬੀਤਿਆ ਹੋਵੇਗਾ ਜਾਂ ਤਾਂ ਉਹ ਇਹ ਗੱਲ ਸਹਾਰ ਨਾਂ ਸਕੀ ਤੇ ਖੁਦ ਟਰੇਂਨ ਮੋਹਰੇ ਡਿੱਗ ਪਈ ਤੇ ਜਾਂ ਵਹਿਸ਼ੀਆਂ ਨੇ ਉਸ ਨੂੰ ਧੱਕਾ ਦੇ ਦਿੱਤਾ, ਇੱਕ ਰਾਤ ਵਿੱਚ ਹੀ ਮੇਰਾ ਜਹਾਂਨ ਉਜੜ ਗਿਆ''।

ਗੱਭਰੂ ਨੇਂ ਆਪ ਬੀਤੀ ਦੱਸ ਕੇ ਹਰਦੇਵ ਦੇ ਦਿਲ ਵਿੱਚ ਮਚਦੇ ਤੂਫਾਂਨ ਨੂੰ ਹੋਰ ਪਰਚੰਡ ਕਰ ਦਿੱਤਾ ।

'' ਤੇ ਪੁਲੀਸ ਨੇਂ ਕੁਝ ਨਹੀਂ ਕੀਤਾ ? ਕੋਈ ਕੇਸ ਨਹੀਂ ਚੱਲਿਆ ?''।

ਹਰਦੇਵ ਹੈਰਾਂਨ ਸੀ ।

'' ਕੇਸ ਕਿਸ ਉਤੇ ਕਰਦੇ ? ਮੈਂ ਕਿਸੇ ਮੁਜਰਮ ਨੂੰ ਜਾਂਣਦਾ ਨਹੀਂ ਸੀ, ਸਿਰਫ ਉਨਾਂ ਦੇ ਹੁਲੀਏ ਤੇ ਜੀਪ ਦਾ ਰੰਗ ਦੱਸ ਸਕਿਆ ਸੀ, ਸਿਰਫ ਇੱਕ ਕੱਚਾ ਨਾਂਮ ਜੋ ਮੈਂ ਸੁਣਿਆ ਸੀ, ਉਸ ਦੇ ਬੇਸ ਤੇ ਕਿਸਨੂੰ ਫੜਿਆ ਜਾਂਦਾ ? ਮੇਰੀ ਘਰਵਾਲੀ ਕੋਈ ਗਵਾਹੀ ਦੇਂਣ ਲਈ ਜਿਊਂਦੀ ਨਹੀਂ ਰਹੀ, ਜਿਨਾਂ ਰਾਹਾਂ ਤੇ ਅਸੀਂ ਰਾਤ ਨੂੰ ਲੰਘੇ ਸਾਂ ਉਨਾਂ ਰਾਹਾਂ ਦੀ ਮੈਨੂੰ ਕੋਈ ਜਾਂਣਕਾਰੀ ਨਹੀਂ ਸੀ, ਕਿਸੇ ਵੀ ਪਿੰਡ ਦਾ ਨਾਂ ਨਹੀਂ ਦੱਸ ਸਕਿਆ, ਪੁਲੀਸ ਤਫਤੀਸ਼ ਕਰਦੀ ਰਹੀ, ਕੁਝ ਪਤਾ ਨਾਂ ਲੱਗਾ ।

ਤਿੰਨ ਮਹੀਨੇ ਬਾਦ ਇੱਕ ਦਿਨ ਅਚਾਂਨਕ ਹੀ ਸ਼ਹਿਰ ਉਨਾਂ ਵਿੱਚੋਂ ਦੋ ਮੈਨੂੰ ਕੈਮਿਸਟ ਦੀ ਦੁਕਾਂਨ ਤੇ ਨਜਰ ਆ ਗਏ, ਮੈਂ ਆਪਣੀ ਮੈਡੀਸਨ ਲੈ ਰਿਹਾ ਸੀ, ਮੈਂ ਰੌਲਾ ਪਾ ਦਿੱਤਾ, ਕੈਮਿਸਟ ਮੇਰੇ ਰਿਸ਼ਤੇਦਾਰ ਸਨ, ਉਨਾਂ ਨੇਂ ਝੱਟ ਹੀ ਇਨਾਂ ਦੋਵਾਂ ਨੂੰ ਕਾਬੂ ਕਰ ਲਿਆ ਤੇ ਥਾਂਣੇ ਫੜਾ ਦਿੱਤਾ, ਦੂਜੇ ਦਿਨ ਤੱਕ ਮੇਰੇ ਪਿੰਡੋ ਘਰਦੇ ਤੇ ਪਿੰਡ ਦੇ ਲੋਕ ਥਾਣੇ ਆ ਗਏ, ਹੁਣ ਮੈਨੂੰ ਪੂਰਾ ਪਤਾ ਲੱਗ ਗਿਆ ਸੀ ਕਿ ਇਹ ਕੌਣ ਲੋਕ ਹਨ, ਪਰ ਥਾਂਣੇ ਵਿੱਚ ਹੋਰ ਹੀ ਪੰਗਾ ਪੈ ਗਿਆ, ਥਾਂਣੇਦਾਰ ਉਲਟਾ ਮੇਰੇ ਗਲ ਪੈ ਗਿਆ, ਉਹ ਕਹਿ ਰਿਹਾ ਸੀ ਕਿ ਜਿਸ ਰਾਤ ਦੀ ਇਹ ਗੱਲ ਕਰ ਰਹੇ ਆ ਉਸ ਦਿਨ ਇਹ ਦੋਵੇਂ ਸ਼ੱਕੀ ਬੰਦੇ

ਇੱਕ ਝਗੜੇ ਦੇ ਮਾਮਲੇ ਵਿੱਚ ਹਵਾਲਾਤ ਵਿੱਚ ਸਨ, ਉਸੇ ਰਾਤ ਹੀ ਉਨਾਂ ਦਾ ਫੈਸਲਾ ਹੋ ਗਿਆ ਸੀ, ਤੇ ਜਿਸ ਪਾਰਟੀ ਨਾਲ ਝਗੜਾ ਹੋਇਆ ਸੀ ਉਨਾਂ ਦੇ ਕੁਝ ਬੰਦੇ ਵੀ ਉਸਨੇ ਥਾਂਣੇ ਸੱਦ ਲਏ ਸਨ, ਥਾਂਣੇਦਾਰ ਕਹਿ ਰਿਹਾ ਸੀ ਕਿ ਮੈਨੂੰ ਪਛਾਂਨਣ ਵਿੱਚ ਗਲਤੀ ਹੋਈ ਹੈ, ਮੈਂ ਬਥੇਰਾ ਰੌਲਾ ਪਾਇਆ ਪਰ ਮੇਰੀ ਇੱਕ ਨਾਂ ਸੁਣੀ ਗਈ, ਜਿੱਥੇ ਥਾਂਣੇ ਦਾ ਥਾਂਣੇਦਾਰ ਖੁਦ ਗਵਾਹੀ ਦੇਵੇ ਉਥੇ ਮੇਰੀ ਕਿੱਥੇ ਸੁਣੀਂ ਜਾਂਦੀ, ਕੇਸ ਲਟਕ ਗਿਆ, ਉਹ ਦੋਵੇਂ ਜਮਾਂਨਤ ਤੇ ਬਾਹਰ ਸਨ, ਕੋਈ ਸਬੂਤ ਨਹੀਂ ਸੀ, ਜੱਜ ਨੇਂ ਮੇਰੇ ਬਿਆਂਨ ਨੂੰ ਕਾਫੀ ਨਹੀਂ ਸੀ ਮੰਨਿਆਂ, ਬਾਅਦ ਵਿੱਚ ਪਤਾ ਲੱਗਾ ਕਿ ਉਹ ਥਾਂਣੇਦਾਰ ਤਬਦੀਲ ਕਰਾ ਕੇ ਲਿਆਂਦਾ ਹੀ ਜੁਗਿੰਦਰ ਸਿੰਘ ਨੇਂ ਸੀ, ਉਨਾਂ ਨੇਂ ਰਾਤੋ ਰਾਤ ਝੂਠੇ ਸੱਚੇ ਗਵਾਹ ਖੜੇ ਕਰ ਕੇ ਸਾਡੇ ਕੇਸ ਨੂੰ ਪਹਿਲੀ ਪੇਸ਼ੀ ਹੀ ਖਾਰਜ ਕਰਵਾ ਦਿੱਤਾ, ਮੈਂ ਕੁਝ ਰਿਸ਼ਤੇਦਾਰਾਂ ਨੂੰ ਲੈ ਕੇ ਉਨਾਂ ਦੇ ਘਰ ਵੀ ਗਿਆ ਤੇ ਇਨਸਾਫ ਦੀ ਮੰਗ ਕੀਤੀ ਪਰ ਜੁਗਿੰਦਰ ਸਿੰਘ ਨੇ ਸਾਡੀ ਇੱਕ ਨਾਂ ਸੁਣੀ''।

ਗੱਭਰੂ ਨਿਰਾਸ਼ ਜਿਹਾ ਹੋ ਗਿਆ ਸੀ, ਦੁਨੀਆਂ ਦੇ ਸਭ ਤੋਂ ਵੱਡੇ ਲੋਕਤੰਤਰ ਵਿੱਚ ਉਸ ਨੂੰ ਕੋਈ ਇਨਸਾਫ ਨਹੀਂ ਮਿਲਿਆ, ਪੁਲੀਸ ਤੇ ਅਦਾਲਤ ਤੋਂ ਵੱਧ ਹੁਣ ਹੋਰ ਕੀ ਹੋ ਸਕਦਾ ਆ, ਵੱਡੇ ਅਫਸਰਾਂ ਨੂੰ ਚਿੱਠੀਆਂ ਲਿਖੀਆਂ ਪਰ ਹਰ ਥਾਂ ਜੁਗਿੰਦਰ ਸਿੰਘ ਦੇ ਲੰਮੇ ਹੱਥ ਪਹਿਲਾਂ ਹੀ ਪਹੁੰਚ ਚੁੱਕੇ ਸਨ ।

'' ਹੁਣ ਕੀ ਇਰਾਦਾ ਹੈ ?''। ਹਰਦੇਵ ਨੇਂ ਪੁਛਿਆ ।

'' ਬੱਸ ਮੌਕੇ ਦੀ ਤਾੜ ਵਿੱਚ ਹਾਂ, ਕੰਤੇ ਦੀਆਂ ਦੋਵੇ ਬਾਹਵਾਂ ਉਸਦੇ ਧੜ ਨਾਲ ਨਹੀਂ ਰਹਿਣ ਦੇਣੀਆਂ, ਮੈਂ ਆਪਣੀ ਮਰੀ ਪਤਨੀ ਨਾਲ ਇਹ ਵਾਅਦਾ ਕੀਤਾ ਹੋਇਆ ਆ''।

ਗੱਭਰੂ ਦਾ ਨਾਂਮ ਕੁਲਬੀਰ ਸੀ ।

'' ਕੰਤਾ ਤੇਰਾ ਸ਼ਿਕਾਰ ਤੇ ਉਹਦਾ ਪਿਓ ਮੇਰਾ ਸ਼ਿਕਾਰ, ਜੇ ਮਨਜੂਰ ਆ ਤਾਂ ਮਿਲਾ ਹੱਥ ਤੇ ਅਸੀਂ ਮਿਲ ਕੇ ਇਨਾਂ ਦਾ ਸਰਵਨਾਸ਼ ਕਰੀਏ''। ਹਰਦੇਵ ਨੇਂ ਹੱਥ ਅੱਗੇ ਵਧਾ ਦਿੱਤਾ ।

'' ਮੈਂ ਬਹੁਤ ਸਮੇਂ ਤੋਂ ਇਨਾਂ ਦੇ ਪਿੱਛੇ ਲੱਗਾ ਹੋਇਆ ਆਂ, ਮੈਨੂੰ ਪਤਾ ਆ ਕਿ ਉਨਾਂ ਕੋਲ ਸਦਾਂ ਲਸੰਸੀ ਤੇ ਗੈਰ ਲਸੰਸੀ ਹਥਿਆਰ ਹੁੰਦੇ ਆ, ਮੇਰੇ ਭਰਾ ਹਨ ਤਾਂ ਬਥੇਰੇ ਡਾਢੇ ਪਰ ਸਾਡੇ ਕੋਲ ਹਥਿਆਰਾਂ ਦੀ ਕਮੀਂ ਆ, ਜੇ ਤੇਰਾ ਕਿਤੇ ਹੱਥ ਪੈਂਦਾ ਆ ਤਾਂ ਦੱਸ, ਫਿਰ ਬਾਕੀ ਕੰਮ ਮੇਰਾ''। ਕੁਲਬੀਰ ਨੇਂ ਆਪਣੀ ਸਮੱਸਿਆ ਦੱਸੀ ।

ਹਰਦੇਵ ਤੇ ਕੁਲਬੀਰ ਇੱਕ ਹੋ ਗਏ, ਕੁਝ ਦਿਨਾਂ ਵਿੱਚ ਕੰਤਾ ਵੀ ਹਸਪਤਾਲੋਂ ਬਾਹਰ ਆ ਗਿਆ, ਬਾਹਰ ਆਉਦੇ ਹੀ ਉਨਾਂ ਨੇਂ ਲੰਬੜ ਦੇ ਗਰੁੱਪ ਦਾ ਇਕ ਬੰਦਾ ਗੋਲੀ ਨਾਲ ਉਡਾ ਦਿੱਤਾ, ਕੰਤਾ ਪਹਿਲਾਂ ਹੀ ਸ਼ੱਕ ਦੇ ਦਾਇਰੇ ਵਿੱਚ ਸੀ ਉਸ ਤੇ ਇੱਕ ਹੋਰ ਕੇਸ ਦਾਇਰ ਹੋ ਗਿਆ ਪਰ ਸਬੂਤ ਨਾਂ ਮਿਲਣ ਕਾਰਨ ਕੇਸ ਫਿਰ ਖਾਰਜ, ਹੁਣ ਲੰਬੜ ਸਮਝ ਗਿਆ ਸੀ ਕਿ ਜੁਗਿੰਦਰ ਸਿੰਘ ਨਾਲ ਕਨੂੰਨੀ ਤਰੀਕੇ ਨਾਲ ਉਹ ਨਹੀਂ ਸੀ ਨਜਿੱਠ ਸਕਦਾ, ਉਸ ਨੇਂ ਜੁਗਿੰਦਰ ਦੇ ਸਮਗਲਿੰਗ ਤੇ ਮਿਲਾਵਟ ਦੇ ਅੱਡਿਆਂ ਤੇ ਵਿਜੀਲੈਂਸ ਤੇ ਹੈਲਥ ਵਿਭਾਗ ਦੇ ਛਾਪੇ ਪਵਾਉਣੇਂ ਸ਼ੁਰੂ ਕਰ ਦਿੱਤੇ, ਜੁਗਿੰਦਰ ਸਿੰਘ ਦੇ ਸ਼ਾਂਤ ਜੀਵਨ ਵਿੱਚ ਤਰਥੱਲੀ ਮਚ ਗਈ, ਉਹ ਹਰ ਹਾਲਤ ਲੰਬੜ ਨੂੰ ਟਿਕਾਣੇ ਲਾਉਣਾਂ ਚਾਹੁੰਦਾ ਸੀ, ਸੰਨੀ ਰਾਹੀ ਲੰਬੜ ਨਾਲ ਕੁਲਬੀਰ ਦੀ ਮੁਲਾਕਾਤ ਕਰਾ ਦਿੱਤੀ ਗਈ, ਹੁਣ ਲੰਬੜ ਤੇ ਕੁਲਬੀਰ ਕੰਤੇ ਦਾ ਪਰਛਾਂਵਾਂ ਬਣੇ ਹੋਏ ਸਨ ਤੇ ਉਸਦੇ ਹਰ ਐਕਸ਼ਨ ਤੇ ਨਜਰ ਰੱਖ ਰਹੇ ਸਨ ।

ਇੱਕ ਦਿਨ ਉਨਾਂ ਦਾ ਭੇੜ ਹੋ ਗਿਆ, ਲੰਬੜ ਨੇ ਕੰਤੇ ਦੇ ਇੱਕ ਸਾਥੀ ਨੂੰ ਮੋਟੀ ਰਕਮ ਦੇ ਕੇ ਨਾਲ ਗੰਢ ਲਿਆ ਸੀ ਤੇ ਉਸ ਰਾਹੀ ਇਹ ਖਬਰ ਭਿਜਵਾਈ ਸੀ ਕਿ ਲੰਬੜ ਕਰਮੇਂ ਦੇ ਫਾਰਮਹਾਉਸ ਤੇ ਅੱਜ ਕੱਲਾ ਜਾਂਦਾ ਦੇਖਿਆ ਆ, ਕੰਤਾ ਵੀ ਮੌਕੇ ਦੀ ਤਾੜ ਵਿੱਚ ਸੀ ਉਹ ਸਮਝ ਗਿਆ ਸੀ ਕਿ ਉਨਾਂ ਦੋਵਾਂ ਵਿੱਚੋ ਇੱਕ ਨੂੰ ਹੁਣ ਧੰਦਾ ਛੱਡਣਾਂ ਪਵੇਗਾ, ਕੰਤਾ ਆਪਣੇ ਤਿੰਨ ਸਾਥੀਆਂ ਨਾਲ ਕਰਮੇਂ ਦੇ ਫਾਰਮ ਵੱਲ ਰਵਾਨਾਂ ਹੋ ਗਿਆ।

ਕਰਮੇਂ ਦਾ ਫਾਰਮ ਪਿੰਡ ਤੋਂ ਦੋ ਕੁ ਮੀਲ ਦੀ ਵਿੱਥ ਤੇ ਸੀ, ਕੰਤੇ ਨੂੰ ਪਹਿਲਾਂ ਵੀ ਕਰਮੇਂ ਦੀ ਲੰਬੜ ਨਾਲ ਯਾਰੀ ਚੁਬਦੀ ਸੀ ਪਰ ਪਹਿਲਾਂ ਲੰਬੜ ਉਸ ਦੇ ਰਾਹ ਵਿੱਚ ਨਹੀਂ ਸੀ ਆਉਦਾ, ਹੁਣ ਤਾਂ ਗੱਲ ਖੁਲਮ ਖੁੱਲੀ ਹੋ ਗਈ ਸੀ, ਕੰਤਾ ਤੇ ਉਸ ਦੇ ਸਾਥੀ ਕਰਮੇਂ ਦੇ ਫਾਰਮ ਤੋ ਚਾਰ ਕੁ ਸੌ ਮੀਟਰ ਦੂਰ ਹੀ ਸਨ ਕਿ ਅਚਾਂਨਕ ਉਨਾ ਦੇ ਸਾਹਮਣੇ ਖੇਤਾਂ ਚੋ ਨਿਕਲ ਕੇ ਇੱਕ ਟਰੈਕਟਰ ਆ ਗਿਆ, ਤੰਗ ਤੇ ਕੱਚੇ ਰਾਹ ਵਿੱਚ ਉਨਾਂ ਨੂੰ ਟਰੈਕਟਰ ਦੇ ਮਗਰ ਜਾਣਾਂ ਪੈ ਰਿਹਾ ਸੀ, ਉਨਾ ਦੀ ਰਫਤਾਰ ਘਟ ਗਈ, ਅੱਗੇ ਕੱਚੇ ਰਾਹ ਦੇ ਕਿਨਾਰੇ ਕਰਮੇਂ ਦੇ ਖੇਤ ਵਿੱਚੋ ਇੱਕ ਬੁਲਡੋਜਰ ਰੇਤਲੀ ਮਿੱਟੀ ਕੱਢ ਕੇ ਰਾਹ ਦੇ ਪਾਸੇ ਢੇਰ ਲਾ ਰਿਹਾ ਸੀ, ਇਸ ਤੋਂ ਪਹਿਲਾਂ ਕਿ ਉਹ ਕੁਝ ਸਮਝਦੇ ਟਰੈਕਟਰ ਦੇ ਮਗਰ ਘੱਟ ਰਫਤਾਰ ਤੇ ਜਾਂਦੀ ਕਾਰ ਮਗਰ ਬੁਲਡੋਜਰ ਲੱਗ ਗਿਆ, ਟਰੈਕਟਰ ਵਾਲੇ ਨੇਂ ਅਚਾਂਨਕ ਬਰੇਕ ਮਾਰ ਦਿੱਤੀ ਤੇ ਕਾਰ ਟਰੈਕਟਰ ਵਿੱਚ ਟਕਰਾ ਗਈ, ਕੰਤਾ ਹਾਲੇ ਗਾਲ ਕੱਢ ਕੇ ਕਾਰ ਵਿੱਚੋਂ ਬਾਹਰ ਆਉਣ ਦੀ ਹੀ ਸੋਚ ਰਿਹਾ ਸੀ ਕਿ ਪਿੱਛਿਓ ਬੁਲਡੋਜਰ ਨੇਂ ਆ ਟੱਕਰ ਮਾਰੀ, ਕਾਰ ਦੀ ਡਿੱਗੀ ਪਿਚਕ ਕੇ ਅੱਧ ਤੱਕ ਆ ਗਈ, ਪਿਛਲੀ ਸੀਟ ਤੇ ਬੈਠੇ ਦੋਵੇਂ ਸਾਥੀ ਮੁਸ਼ਟੰਡੇ ਵਿੱਚ ਹੀ ਪੀਚੇ ਗਏ, ਉਨਾਂ ਦੇ ਹਥਿਆਰ ਡਿੱਗੀ ਵਿੱਚ ਪਏ ਸਨ ਪਰ ਡਿੱਗੀ ਖੋਲੇ ਕੌਣ ?

ਡਰਾਈਵਰ ਸੀਟ ਤੇ ਬੈਠਾ ਕੰਤੇ ਦਾ ਸੱਜਾ ਹੱਥ ਚੰਨਾਂ ਫੁਰਤੀ ਨਾਲ ਉਤਰ ਕੇ ਖੇਤਾਂ ਵੱਲ ਭੱਜ ਤੁਰਿਆ, ਇਸ ਅਚਾਂਨਕ ਹਮਲੇ ਨੇਂ ਉਸ ਦੀ ਸੋਚਣ ਸ਼ਕਤੀ ਖਤਮ ਕਰ ਦਿੱਤੀ ਸੀ, ਹੁਣ ਤੱਕ ਕੰਤਾ ਵੀ ਬਾਰੀ ਖੋਲ ਕੇ ਰਿਵਾਲਵਰ ਹੱਥ ਵਿੱਚ ਫੜ ਕੇ ਦੁਸ਼ਮਣ ਦੀ ਭਾਲ ਕਰ ਰਿਹਾ ਸੀ, ਮੋਹਰਲੇ ਟਰੈਕਟਰ ਵਾਲਾ ਬਰੇਕ ਲਾ ਕੇ ਉਸੇ ਵੇਲੇ ਹੀ ਖੇਤਾਂ ਵਿੱਚ ਪੱਤਰੇ ਵਾਚ ਗਿਆ ਸੀ ਤੇ ਬੁਲਡੋਜਰ ਵਾਲੇ ਨੇਂ ਮੋਹਰਲੇ ਕਰਾਹੇ ਨੂੰ ਉਚਾ ਚੁੱਕ ਰੱਖਿਆ ਸੀ, ਉਹ ਨਜਰ ਨਹੀਂ ਸੀ ਆ ਰਿਹਾ, ਕੰਤਾ ਸਮਝ ਗਿਆ ਸੀ ਕਿ ਖੇਲ ਖਤਰਨਾਕ ਹੈ ਤੇ ਉਸਦੇ ਸਾਥੀ ਪਿਛਲੀ ਸੀਟ ਵਿੱਚ ਫਸੇ ਹੋਏ ਹਨ, ਫਸੇ ਵੀ ਕਾਹਦੇ ਉਹ ਤਾਂ ਇੱਕ ਤਰਾਂ ਫਿੱਸ ਹੀ ਚੁੱਕੇ ਸਨ, ਬੁਲਡੋਜਰ ਦੀ ਟੱਕਰ ਹੀ ਏਨੀ ਜਬਰਦਸਤ ਸੀ ਕਿ ਉਸ ਨੇਂ ਕਾਰ ਸਮੇਤ ਅਗਲੇ ਟਰੈਕਟਰ ਨੂੰ ਵੀ ਧੱਕ ਕੇ ਕਈ ਮੀਟਰ ਅੱਗੇ ਕਰ ਦਿੱਤਾ ਸੀ, ਕੰਤੇ ਦੀ ਹਫੜਾ ਦਫੜੀ ਵਿੱਚ ਪੱਗ ਲੱਥ ਚੁੱਕੀ ਸੀ, ਉਹ ਹੁਣ ਜਾਂਨ ਬਚਾਉਣ ਵਿੱਚ ਹੀ ਗਨੀਮਤ ਸਮਝਦਾ ਸੀ, ਚੰਨਾਂ ਖੇਤਾਂ ਵਿੱਚ ਦੀ ਭੱਜ ਹੀ ਰਿਹਾ ਸੀ ਕਿ ਅਚਾਂਨਕ ਉਸਨੂੰ ਉਥੇ ਲੁਕੇ ਕੁਝ ਲੋਕਾਂ ਨੇਂ ਦਬੋਚ ਲਿਆ ਤੇ ਉਹਦਾ ਮੂੰਹ ਤੇ ਹੱਥ ਪੈਰ ਬੰਨ ਦਿੱਤੇ, ਕੰਤੇ ਨੂੰ ਉਸਦੇ ਇੱਕ ਸਾਥੀ ਨੇਂ ਮਦਦ ਕਰਨ ਲਈ ਕਿਹਾ, ਉਸਦੇ ਸਾਹ ਹਾਲੇ ਚੱਲਦੇ ਸਨ, ਇੱਕ ਤਾਂ ਹੁਣ ਬੋਲਣ ਜੋਗਾ ਰਹਿ ਹੀ ਨਹੀਂ ਸੀ ਗਿਆ, ਕੰਤਾ ਉਨਾਂ ਦੀ ਮਦਦ ਕਰਨ ਦੀ ਬਜਾਏ ਇੱਕ ਪਾਸੇ ਨੂੰ ਭੱਜ ਪਿਆ ਉਸਨੂੰ ਸਮਝ ਨਹੀਂ ਸੀ ਆ ਰਹੀ ਕਿ ਦੁਸ਼ਮਣ ਕਿੱਥੇ ਲੁਕਿਆ

ਪਿਆ ਆ, ਰਿਵਾਲਵਰ ਉਸਦੇ ਹੱਥ ਵਿੱਚ ਸੀ ਤੇ ਕਿਸੇ ਵੀ ਵੇਲੇ ਗੋਲੀ ਉਸ ਵਿੱਚੋਂ ਨਿਕਲ ਸਕਦੀ ਸੀ, ਉਹ ਆਸਾ ਪਾਸਾ ਦੇਖ ਹੀ ਰਿਹਾ ਸੀ ਕਿ ਕਿਸੇ ਪਾਸੇ ਤੋਂ ਇੱਕ ਮੋਟਾ ਸਾਰਾ ਵੱਟਾ ਉਹਦੇ ਸਿਰ ਵਿੱਚ ਆ ਵੱਜਾ, ਕੰਤੇ ਦੇ ਤੌਰ ਘੁੰਮ ਗਏ, ਰਿਵਾਲਵਰ ਉਸਦੇ ਹੱਥੋਂ ਜਾ ਡਿੱਗਾ, ਰਿਵਾਲਵਰ ਡਿਗਣ ਦੀ ਹੀ ਦੇਰ ਸੀ ਕਿ ਇੱਕ ਸੀਟੀ ਵੱਜੀ ਤੇ ਖੇਤਾਂ ਵਿੱਚੋ ਸੱਤ ਅੱਠ ਬੰਦੇ ਨਿਕਲ ਕੇ ਉਸਦੇ ਸਾਹਮਣੇ ਆ ਗਏ, ਲੰਬੜ ਤੇ ਕੁਲਬੀਰ ਵੀ ਆ ਗਏ, ਉਨਾਂ ਦੋਵਾਂ ਨੂੰ ਕੱਠੇ ਦੇਖ ਕੰਤਾ ਹੁਣ ਰੱਬ ਨੂੰ ਧਿਆ ਰਿਹਾ ਸੀ ਪਰ ਰੱਬ ਸੀ ਕਿ ਕਿਧਰੇ ਜਾ ਕੇ ਸੌਂ ਗਿਆ ਸੀ, ਲਗਦਾ ਸੀ ਅੱਜ ਉਹਦੇ ਕੋਲ ਸਮਾਂ ਹੀ ਨਹੀਂ ਸੀ ।

ਕੁਝ ਹੀ ਦੇਰ ਤੱਕ ਕੰਤੇ ਨੂੰ ਬੰਨ ਕੇ ਉਸਦੇ ਸਾਥੀ ਚੰਨੇ ਸਮੇਤ ਰਾਹ ਤੋਂ ਦੂਰ ਇੱਕ ਮੋਟਰ ਵੱਲ ਨੂੰ ਲੈ ਤੁਰੇ, ਕਾਰ ਵਿੱਚ ਫਸੇ ਦੋਵੇ ਸਾਥੀ ਹੁਣ ਖਾਮੋਸ਼ ਹੋ ਗਏ ਸਨ, ਹੁਣ ਕੋਈ ਅਵਾਜ ਨਹੀਂ ਸੀ ਆ ਰਹੀ, ਸ਼ਾਮ ਦਾ ਸਮਾਂ ਸੀ ਤੇ ਅੱਜ ਪੀਰਾਂ ਦੀ ਦਰਗਾਹ ਤੇ ਮੇਲਾ ਵੀ ਸੀ, ਸਾਰਾ ਪਿੰਡ ਮੇਲੇ ਢੁਕਿਆ ਪਿਆ ਸੀ, ਕਿਸੇ ਦੇ ਇਸ ਰਸਤੇ ਆਉਣ ਦੇ ਘੱਟ ਹੀ ਚਾਂਨਸ ਸਨ, ਹੁਣ ਇੱਕ ਟਰਾਲੀ ਆ ਗਈ ਸੀ ਤੇ ਬੁਲਡੋਜਰ ਦੀ ਮਦਦ ਨਾਲ ਚਿੱਬੀ ਹੋਈ ਕਾਰ ਮੁਰਦਿਆਂ ਸਮੇਤ ਟਰਾਲੀ ਵਿੱਚ ਲੱਦ ਕੇ ਥੱਲੇ ਤੇ ਉਪਰ ਬੁਲਡੋਜਰ ਨਾਲ ਰੇਤ ਪਾ ਕੇ ਟਰਾਲੀ ਇਸ ਤਰਾਂ ਕਰ ਲਈ ਸੀ ਜਿਵੇਂ ਕੋਈ ਰੇਤਾ ਦੀ ਟਰਾਲੀ ਬੇਟ ਦੇ ਇਲਾਕੇ ਵਿੱਚ ਲੈ ਕੇ ਜਾ ਰਿਹਾ ਹੋਵੇ, ਤੇ ਜੋ ਲਹੂ ਕਾਰ ਵਿੱਚ ਡੁੱਲਿਆ ਹੋਵੇਗਾ ਉਹ ਰੇਤ ਵਿੱਚ ਜਜਬ ਹੋ ਜਾਵੇ, ਟਰਾਲੀ ਵੱਲ ਦੇਖ ਕੇ ਕੋਈ ਸੋਚ ਵੀ ਨਹੀਂ ਸੀ ਸਕਦਾ ਕਿ ਇਸ ਦੇ ਲੱਗੇ ਢੇਰ ਵਿੱਚ ਇੱਕ ਕਾਰ ਵਿੱਚ ਦੋ ਲਾਸ਼ਾ ਪਈਆਂ ਹਨ, ਐਕਸੀਡੈਂਟ ਵਾਲੀ ਥਾਂ ਤੇ ਡੁੱਲਿਆ ਲਹੂ ਬੁਲਡੋਜਰ ਦੇ ਕਰਾਹੇ ਨੇਂ ਅਗਲੇ ਅੱਧੇ ਘੰਟੇ ਤੱਕ ਮਿੱਟੀ ਦੇ ਲਗਦੇ ਢੇਰ ਵਿੱਚ ਕਿਧਰੇ ਖਪਾ ਦਿੱਤਾ ਸੀ ਤੇ ਉਸ ਥਾ ਨੂੰ ਮੁੜ ਪੱਧਰਾ ਕਰ ਦਿੱਤਾ ਸੀ, ਹੁਣ ਕੋਈ ਇਹ ਕਹਿ ਨਹੀਂ ਸੀ ਸਕਦਾ ਕਿ ਇਥੇ ਇਹ ਭਾਂਣਾ ਵਰਤਿਆ ਹੋ ਸਕਦਾ ਆ ।

ਦੂਜੇ ਪਾਸੇ ਇੱਕ ਸੁੰਨਸਾਂਨ ਥਾਂ ਤੇ ਲਿਜਾ ਕੇ ਲੰਬੜ ਤੇ ਕੁਲਬੀਰ ਨੇ ਚੰਨੇ ਨੂੰ ਮਜਬੂਰ ਕਰ ਦਿੱਤਾ ਸੀ ਕਿ ਜੇ ਉਹ ਬਚਣਾਂ ਚਾਹੁੰਦਾ ਆ ਤਾਂ ਕੰਤੇ ਦੀਆਂ ਦੋਵੇਂ ਬਾਹਾਂ ਧੜ ਤੋਂ ਵੱਖ ਕਰ ਦੇਵੇ, ਚੰਨਾਂ ਮੰਨ ਨਹੀਂ ਸੀ ਰਿਹਾ, ਜਦੋਂ ਲੰਬੜ ਨੇਂ ਦੁਨਾਲੀ ਦੀ ਨਾਲ ਉਸਦੀ ਪੁੜਪੁੜੀ ਤੇ ਰੱਖੀ ਤਾਂ ਉਹ ਸਿਰ ਹਿਲਾ ਕੇ ਇਸ਼ਾਰਾ ਕਰ ਰਿਹਾ ਸੀ ਕਿ ਉਹ ਤਿਆਰ ਹੈ, ਕੰਤੇ ਦਾ ਮੂੰਹ ਵੀ ਬੰਨਿਆਂ ਹੋਇਆ ਸੀ,ਉਸ ਨੂੰ ਪਤਾ ਸੀ ਕਿ ਉਸ ਨਾਲ ਹੁਣ ਕੀ ਵਾਪਰਨਾਂ ਆ, ਉਸਦੀਆਂ ਅੱਖਾ ਡਰ ਕਾਰਨ ਬਾਹਰ ਨੂੰ ਆਉਣ ਨੂੰ ਕਰਦੀਆ ਸਨ, ਹੁਣ ਉਸਦੇ ਅੱਗੇ ਆਪਣੇ ਕਾਰਨਾਂਮੇ ਕਿਸੇ ਫਿਲਮ ਦੀ ਤਰਾਂ ਲੰਘ ਰਹੇ ਸਨ, ਆਪਣੇ ਇਸ ਤਰਾਂ ਦੇ ਅੰਤ ਬਾਰੇ ਉਸਨੇ ਕਦੇ ਸੋਚਿਆ ਨਹੀਂ ਸੀ, ਕੁਝ ਦੇਰ ਤੱਕ ਧਾਰ ਤੇ ਲਾਈ ਤਲਵਾਰ ਨਾਲ ਚੰਨੇ ਨੇਂ ਕੰਤੇ ਦੀਆਂ ਦੋਵੇਂ ਬਾਹਾਂ ਧੜ ਤੋਂ ਦੂਰ ਕਰ ਦਿੱਤੀਆ ਸਨ, ਉਹ ਤੜਫਦਾ ਪਿਆ ਸੀ, ਕੁਲਬੀਰ ਦੀ ਸੋਹੁ ਪੂਰੀ ਹੋ ਚੁੱਕੀ ਸੀ, ਉਸ ਨੇਂ ਆਪਣੀ ਬੇਗੁਨਾਂਹ ਪਤਨੀਂ ਨਾਲ ਹੋਏ ਕਹਿਰ ਦਾ ਬਦਲਾ ਲੈ ਲਿਆ ਸੀ ।

ਲੰਬੜ ਹੰਢਿਆ ਹੋਇਆ ਤੇ ਜਰਾਇਮ ਪੇਸ਼ਾ ਬੰਦਾ ਸੀ ਉਹ ਜਾਂਣਦਾ ਸੀ ਕਿ ਦੁਸ਼ਮਣ ਨੂੰ ਜਖਮੀ ਕਰ ਕੇ ਬਖਸ਼ਣਾਂ ਮੂਰਖਤਾ ਹੈ, ਗੋਲੀ ਦੇ ਖੜਾਕ ਤੋਂ ਬਚਣ ਲਈ ਉਨਾਂ ਨੇਂ ਚੰਨੇ ਤੇ ਕੰਤੇ ਦੇ ਗਲ ਨੂੰ ਘੁੱਟ ਕੇ ਦੋਵਾਂ ਨੂੰ ਖਤਮ ਕਰ ਦਿੱਤਾ,

ਕੁਝ ਦੇਰ ਤੱਕ ਦੋਵਾਂ ਦੀਆਂ ਲਾਸ਼ਾ ਪਲਾਸਟਿਕ ਦੇ ਥੈਲਿਆਂ ਵਿੱਚ ਪਾ ਕੇ ਟਰਾਲੀ ਦੀ ਰੇਤ ਦੇ ਢੇਰ ਵਿੱਚ ਖਪਾ ਦਿੱਤੀਆਂ ਸਨ ਤੇ ਟਰਾਲੀ ਦਰਿਆ ਵੱਲ ਜਾ ਰਹੀ ਸੀ, ਪਿੰਡ ਵਾਲੇ ਪੀਰਾਂ ਦੀ ਮਜਾਰ ਤੇ ਮੇਲੇ ਦਾ ਆਨੰਦ ਲੈ ਰਹੇ ਸਨ ਤੇ ਉਨਾ ਦੇ ਕੋਲ ਦੀ ਇੱਕ ਟਰਾਲੀ ਕੁਝ ਲਾਸ਼ਾ ਲੈ ਕੇ ਕਦੋਂ ਲੰਘ ਗਈ ਕਿਸੇ ਨੂੰ ਪਤਾ ਨਹੀਂ ਲੱਗਾ, ਕੰਤੇ ਦੀ ਪਰਾਬਲਮ ਇਹ ਵੀ ਸੀ ਕਿ ਉਹ ਜਲਦਬਾਜੀ ਵਿੱਚ ਇੱਕ ਗੁਪਤ ਐਕਸ਼ਨ ਕਰ ਕੇ ਪਿਓ ਦੀ ਵਾਹ ਵਾਹ ਲੈਣੀ ਚਾਹੁੰਦਾ ਸੀ ਇਸ ਲਈ ਕਿਸੇ ਨੂੰ ਪਤਾ ਵੀ ਨਹੀਂ ਸੀ ਕਿ ਉਹ ਕਿੱਥੇ ਹੈ, ਤੇ ਓਧਰ ਲੰਬੜ ਨੇਂ ਪੀਰਾਂ ਦੇ ਮੇਲੇ ਵਾਲੇ ਦਿਨ ਨੂੰ ਜਾਂਣ ਬੁੱਝ ਕੇ ਚੁਣਿਆਂ ਸੀ, ਕੰਤੇ ਦੇ ਸਾਥੀ ਪਿੰਡ ਦੇ ਨਹੀਂ ਸਨ, ਚੰਨਾਂ ਬੀਕਾਨੇਰ ਦਾ ਸੀ, ਘਰਦਿਆਂ ਨਾਲ ਬਣਦੀ ਨਹੀਂ ਸੀ ਤੇ ਕਿਤੇ ਕੰਤੇ ਦੇ ਢਹੇ ਚੜ ਗਿਆ ਸੀ, ਚਾਰ ਸਾਲ ਤੋਂ ਉਹ ਕੰਤੇ ਕੋਲ ਹੀ ਰਹਿੰਦਾ ਸੀ ਤੇ ਕਦੇ ਕਦਾਈਂ ਘਰ ਜਾਂਦਾ ਸੀ, ਦੂਜੇ ਦੋਵੇਂ ਕਿਸ ਪਿੰਡ ਦੇ ਸਨ ਇਹ ਕੰਤਾ ਹੀ ਜਾਂਣਦਾ ਸੀ, ਕੰਤਾ ਆਪਣੇ ਇਲਾਕੇ ਵਿੱਚ ਕਿਸੇ ਵਾਰਦਾਤ ਕਰਨ ਲਈ ਕਦੇ ਵੀ ਲੋਕਲ ਬੰਦੇ ਨਹੀਂ ਸੀ ਵਰਤਦਾ, ਇਸ ਦੇ ਦੋ ਕਾਰਨ ਸਨ, ਇੱਕ ਤਾਂ ਅਸਾਂਨੀ ਨਾਲ ਪਛਾਂਣ ਵਿੱਚ ਆਉਣਾਂ ਤੇ ਦੂਜਾ ਕਿਸੇ ਮਜਲੂੰਮ ਨਾਲ ਜੇ ਕਿਸੇ ਸਾਥੀ ਦੀ ਜਾਂਣ ਪਛਾਂਣ ਨਿਕਲ ਆਵੇ ਤਾਂ ਉਸ ਕੇਸ ਦਾ ਲਟਕ ਜਾਣਾਂ ।

ਦੂਜੇ ਦਿਨ ਦੁਪਹਿਰ ਤੱਕ ਸਭ ਨਾਰਮਲ ਜਾਪਦਾ ਸੀ, ਪਰ ਕੰਤਾ ਘਰ ਨਹੀਂ ਸੀ ਆਇਆ, ਉਸਦੇ ਮਾਂ ਪਿਓ ਵਾਰ ਵਾਰ ਉਸਦੇ ਮੋਬਾਈਲ ਤੇ ਟਰਾਈ ਕਰ ਰਹੇ ਸਨ, ਜਿਸ ਮੋਬਾਈਲ ਨੂੰ ਪੀਹ ਕੇ ਲੰਬੜ ਨੇ ਸੁਰਮਾਂ ਬਣਾ ਦਿੱਤਾ ਸੀ, ਲੋਕਾਂ ਦੇ ਘਰ ਨਸ਼ੇ, ਤੇ ਹੋਰ ਜੁਰਮਾਂ ਰਾਹੀਂ ਉਜਾੜਨ ਵਾਲੇ ਦਾ ਅੱਜ ਖੁਰਾ ਖੋਜ ਵੀ ਨਹੀਂ ਸੀ ਲੱਭ ਰਿਹਾ, ਜੁਗਿੰਦਰ ਸਿੰਘ ਜਾਣਦਾ ਸੀ ਕਿ ਉਸਦਾ ਪੁੱਤ ਬਿਨਾਂ ਦੱਸੇ ਐਨੀਂ ਦੇਰ ਕਿਤੇ ਨਹੀਂ ਰਹਿੰਦਾ ਉਸਦਾ ਦਿਲ ਧੜਕਣਾਂ ਸ਼ੁਰੂ ਹੋ ਗਿਆ ਸੀ, ਕੋਈ ਅਣਜਾਣੀਂ ਅਸ਼ੰਕਾ ਉਸਦਾ ਕਲੇਜਾ ਪਾੜ ਰਹੀ ਸੀ, ਕੰਤੇ ਦੀ ਘਰਵਾਲੀ ਤੇ ਉਸਦੇ ਬੱਚੇ ਆਪਣੇ ਪਿਓ ਤੇ ਪਤੀ ਦਾ ਇੰਤਜਾਰ ਕਰ ਰਹੇ ਸਨ, ਜੁਗਿੰਦਰ ਸਿੰਘ ਨੇਂ ਥਾਂਣੇ ਫੋਨ ਘੁਮਾ ਦਿੱਤਾ, ਇੱਕ ਘੰਟੇ ਅੰਦਰ ਹੀ ਪੁਲੀਸ ਦੀਆਂ ਦੋ ਜੀਪਾ ਪਿੰਡ ਆ ਧਮਕੀਆਂ ਕਿਸੇ ਨੂੰ ਵੀ ਕੁਝ ਪਤਾ ਨਹੀਂ ਸੀ, ਹਰਦੇਵ ਤੇ ਤਾਂ ਕਿਸੇ ਨੂੰ ਸ਼ੱਕ ਹੈ ਹੀ ਨਹੀਂ ਸੀ, ਵੈਸੇ ਵੀ ਉਹ ਇਸ ਕੇਸ ਵਿੱਚ ਸ਼ਾਮਲ ਨਹੀਂ ਸੀ, ਫਿਰ ਵੀ ਉਹ ਆਪਣੀਂ ਤਿਆਰੀ ਵਿੱਚ ਸੀ, ਉਹ ਪਿੰਡ ਦੇ ਦੋ ਤਿੰਨ ਮੁਡਿਆਂ ਨੂੰ ਨਾਲ ਲੈ ਕੇ ਰਵੀ ਦੇ ਘਰ ਇੱਕ ਪਾਰਟੀ ਅਟੈਂਡ ਕਰ ਰਿਹਾ ਸੀ, ਉਸ ਕੋਲ ਲੋੜ ਪੈਂਣ ਤੇ ਸੌ ਦੇ ਕਰੀਬ ਗਵਾਹ ਸਨ ।

ਕਰਮਾਂ ਗਾਇਬ ਸੀ, ਉਹ ਨਜਰ ਨਹੀਂ ਸੀ ਆ ਰਿਹਾ, ਪਿੰਡ ਵਿੱਚ ਐਨੀ ਪਰਾਬਲਮ ਆਈ ਹੋਵੇ ਤੇ ਇੱਕ ਘਰ ਦਾ ਕੋਈ ਜੀਅ ਹਾਜਰ ਨਾਂ ਹੋਵੇ, ਇਹ ਗੱਲ ਥਾਣੇਦਾਰ ਨੂੰ ਪਚੀ ਨਹੀਂ ਸੀ, ਜਿਹੜੇ ਮੁੰਡੇ ਗਾਇਬ ਸਨ ਉਨਾਂ ਬਾਰੇ ਪੁੱਛਿਆ ਗਿਆ, ਜੁਗਿੰਦਰ ਸਿੰਘ ਨੇ ਖੁਦ ਕਿਹਾ ਸੀ ਕਿ ਇਹ ਮੁੰਡੇ ਘਰ ਦੱਸ ਕੇ ਗਏ ਆ, ਤੇ ਵੈਸੇ ਵੀ ਇਹ ਕੋਈ ਐਸਾ ਕੰਮ ਕਰ ਵੀ ਨਹੀਂ ਸਕਦੇ, ਕਰਮੇ ਦੇ ਫਾਰਮ ਤੇ ਕਿਸੇ ਨੂੰ ਭੇਜਿਆ ਗਿਆ, ਉਥੇ ਜਿੰਦੇ ਵੱਜੇ ਹੋਏ ਸਨ, ਅਸਲ ਵਿੱਚ ਕਰਮਾਂ ਹੈ ਵੀ ਛੜਾ ਹੀ ਸੀ, ਘਰਵਾਲੀ ਦੋ ਸਾਲ ਪਹਿਲਾਂ ਚੜਾਈ ਕਰ ਗਈ ਸੀ, ਦੋ ਮੁੰਡੇ ਸਨ ਜੋ ਕੈਨੇਡਾ ਰਹਿੰਦੇ ਸਨ, ਉਨਾਂ ਵਿੱਚੋ ਕਦੇ ਕੋਈ ਮੁੜਿਆ ਵੀ ਨਹੀ ਸੀ ਤੇ ਕਰਮਾਂ ਖੁਦ ਜੀਵਨ ਦਾ ਆਨੰਦ ਲੈਦਾ ਸੀ, ਰਿਸ਼ਤੇਦਾਰੀ ਵੀ ਕੋਈ ਬਹੁਤੀ ਨਹੀਂ ਸੀ, ਜੇ ਕੋਈ ਹੈ ਵੀ ਸੀ ਤਾਂ ਬਹੁਤ ਯੂਰਪ ਜਾਂ ਕਨੇਡਾ

ਰਹਿੰਦੇ ਸਨ, ਜੁਗਿੰਦਰ ਨੂੰ ਪਤਾ ਸੀ ਕਿ ਕਰਮਾਂ ਲੰਬੜ ਦਾ ਬੇਲੀ ਸੀ, ਅੱਜ ਉਸਦਾ ਅਚਾਂਨਕ ਗਾਇਬ ਹੋ ਜਾਣਾਂ ਸ਼ੱਕ ਪੈਦਾ ਕਰਦਾ ਸੀ, ਲੰਬੜ ਨੇਂ ਕਰਮੇਂ ਨੂੰ ਏਨੇ ਕੁ ਪੈਸੇ ਦੇ ਦਿੱਤੇ ਸਨ ਕਿ ਉਹ ਸਾਰੀ ਉਮਰ ਵੀ ਖਾਂਦਾ ਰਹਿੰਦਾ ਤਾ ਵੀ ਨਹੀਂ ਸੀ ਮੁੱਕਣੇ, ਕਰਮੇਂ ਨੇਂ ਆਪਣੇ ਮੁੰਡਿਆਂ ਕੋਲੋ ਰਾਹਦਾਰੀ ਮੰਗਵਾ ਲਈ ਸੀ ਤੇ ਉਹ ਕਨੇਡਾ ਦੀ ਫਲਾਈਟ ਕਰ ਗਿਆ ਸੀ, ਹੁਣ ਜੇ ਉਹ ਕਿਸੇ ਨੂੰ ਦੱਸ ਕੇ ਨਹੀਂ ਗਿਆ ਤਾਂ ਇਸਦਾ ਇਹ ਮਤਲਬ ਵੀ ਨਹੀਂ ਸੀ ਕਿ ਉਸਦਾ ਕੰਤੇ ਦੇ ਗੁੰਮ ਹੋਂਣ ਵਿੱਚ ਕੋਈ ਹੱਥ ਹੋ ਸਕਦਾ ਆ, ਨਾਲੇ ਇਹ ਕਿਸੇ ਨੂੰ ਪਤਾ ਵੀ ਨਹੀ ਸੀ ਕਿ ਕੰਤੇ ਨਾਲ ਕੀ ਬੀਤੀ ਆ, ਥਾਂਣੇਦਾਰ ਨੇਂ ਇੱਕ ਦੋ ਦਿਨ ਹੋਰ ਉਡੀਕਣ ਲਈ ਕਿਹਾ, ਸਭ ਰਿਸ਼ਤੇਦਾਰਾਂ ਦੇ ਫੋਨ ਘੁਮਾਏ ਜਾ ਰਹੇ ਸਨ, ਇੱਕ ਜਰਾਇਮ ਪੇਸ਼ਾ ਬੰਦੇ ਲਈ ਪੁਲੀਸ ਦੀ ਮਸ਼ੀਨਰੀ ਹਰਕਤ ਵਿੱਚ ਆਈ ਹੋਈ ਸੀ, ਕਿਸੇ ਸਧਾਰਨ ਗੁੰਮਸ਼ੁਦਾ ਲਈ ਤਾਂ ਪੁਲੀਸ ਕੋਲ ਕਈ ਵਾਰ ਰੀਪੋਰਟ ਲਿਖਣ ਦਾ ਵਕਤ ਵੀ ਨਹੀਂ ਹੁੰਦਾ ।

ਦਿਨ ਬੀਤ ਰਹੇ ਸਨ, ਜੁਗਿੰਦਰ ਦੇ ਘਰ ਦਰੀ ਵਿਛੀ ਹੋਈ ਸੀ, ਹੁਣ ਸਭ ਨੂੰ ਇਹੀ ਲਗਦਾ ਸੀ ਕਿ ਉਸ ਨਾਲ ਕੋਈ ਕਾਰਾ ਵਾਪਰ ਗਿਆ ਹੈ, ਜੁਗਿੰਦਰ ਸਿੰਘ ਦੀ ਘਰਵਾਲੀ ਨੂੰ ਦੰਦਲਾ ਪੈ ਰਹੀਆਂ ਸਨ, ਉਨਾਂ ਦੇ ਸਾਰੇ ਧੰਦੇ ਇੱਕ ਦੰਮ ਰੁਕ ਗਏ ਸਨ, ਜੁਗਿੰਦਰ ਨੇਂ ਸ਼ੱਕ ਦੀ ਬਿਨਾ ਤੇ ਲੰਬੜ ਦਾ ਨਾਂ ਲਿਖਾ ਦਿੱਤਾ ਸੀ, ਉਸ ਨੂੰ ਪੁਲੀਸ ਫੜ ਕੇ ਲੈ ਗਈ ਸੀ, ਲੰਬੜ ਹੰਢਿਆ ਹੋਇਆ ਖਿਡਾਰੀ ਸੀ, ਉਸ ਨੇਂ ਆਪਣੇ ਆਪ ਨੂੰ ਉਸ ਦਿਨ ਆਪਣੀ ਭਾਂਣਜੀ ਦੇ ਵਿਆਹ ਤੇ ਹੋਂਣ ਦਾ ਸ਼ੋਅ ਕੀਤਾ ਹੋਇਆ ਸੀ, ਵਿਆਹ ਤੇ ਉਹ ਸਾਰਾ ਦਿਨ ਰਿਹਾ ਵੀ ਸੀ, ਵਾਰਦਾਤ ਵਾਲੀ ਥਾਂ ਤੇ ਉਹ ਥੋੜੀ ਦੇਰ ਪਹਿਲਾ ਹੀ ਪੁੱਜਾ ਸੀ, ਕੋਈ ਸਬੁਤ ਵੀ ਨਹੀਂ ਸਨ, ਸ਼ੱਕ ਦੀ ਬਿਨਾਂ ਤੇ ਉਸ ਨੂੰ ਅੰਦਰ ਰੱਖਿਆ ਵੀ ਨਹੀਂ ਸੀ ਜਾ ਸਕਦਾ, ਸੋ ਉਸਦੀ ਜਮਾਂਨਤ ਹੋ ਗਈ, ਜੁਗਿੰਦਰ ਬਹੁਤ ਪਿੱਟਿਆ ਪਰ ਉਸ ਦੇ ਵਕੀਲ ਨੇਂ ਵੀ ਦੱਸਿਆ ਕਿ ਜਮਾਂਨਤ ਬਿਲਕੁਲ ਸਹੀ ਹੈ ਤੇ ਇਸਦਾ ਹੋਰ ਕੋਈ ਚਾਰਾ ਵੀ ਨਹੀਂ ।

ਹਾਲੇ ਜੁਗਿੰਦਰ ਨੂੰ ਪੂਰੀ ਹੋਸ਼ ਵੀ ਨਹੀਂ ਸੀ ਆਈ ਕਿ ਉਸਦੇ ਦੋ ਟਰੱਕ ਮਿਲਾਵਟੀ ਸਮਾਂਨ ਲਿਆਉਦੇ ਫੜੇ ਗਏ, ਕੰਤੇ ਦੇ ਗਰੁੱਪ ਦੇ ਜਿਸ ਬੰਦੇ ਨੇਂ ਬਾਕੀ ਸੂਚਨਾਂ ਦਿੱਤੀ ਸੀ ਉਸ ਨੇਂ ਇਹ ਗੱਲ ਵੀ ਲੀਕ ਕਰ ਦਿੱਤੀ ਸੀ, ਉਸ ਨੂੰ ਪਤਾ ਸੀ ਕਿ ਜੇ ਜੁਗਿੰਦਰ ਛੇਤੀ ਖਤਮ ਨਾਂ ਹੋਇਆ ਤਾਂ ਕਦੇ ਨਾਂ ਕਦੇ ਉਸ ਨੂੰ ਆਪਣੇ ਬੰਦੇ ਦੀ ਗਦਾਰੀ ਦਾ ਪਤਾ ਲੱਗ ਜਾਣਾਂ ਆ ਤੇ ਇਸੇ ਲਈ ਸਰਵਣ ਚਾਹੁੰਦਾ ਸੀ ਕਿ ਜਿੰਨੀ ਛੇਤੀ ਹੋ ਸਕੇ ਜੁਗਿੰਦਰ ਖਤਮ ਹੋ ਜਾਵੇ ।

ਟਰੱਕ ਦਿੱਲੀ ਤੋਂ ਆਉਦੇ ਕਰਨਾਲ ਤੋਂ ਪਿੱਛੇ ਹੀ ਫੜੇ ਗਏ ਸਨ, ਕੇਸ ਪੰਜਾਬ ਦਾ ਹੈ ਈ ਨਹੀਂ ਸੀ ਤੇ ਇਸ ਤਰਾਂ ਜੁਗਿੰਦਰ ਦੀ ਹਰਿਆਂਣੇ ਤੇ ਦਿੱਲੀ ਵਿੱਚ ਬਹੁਤੀ ਪਹੁੰਚ ਵੀ ਨਹੀਂ ਸੀ, ਇਸ ਤੋ ਇਲਾਵਾ ਅਟਵਾਲ ਦਾ ਸਾਂਢੂ ਹਰਿਆਂਣੇ ਵਿੱਚ ਤਕੜਾ ਇੰਡਸਟਰੀਅਲ ਸੀ ਤੇ ਸਿਆਸੀ ਤੇ ਅਫਸਰਸ਼ਾਹੀ ਵਿੱਚ ਉਸਦਾ ਬਹੁਤ ਦਬਦਬਾ ਸੀ, ਉਸਦੇ ਇੱਕ ਫੋਨ ਨੇਂ ਇਹ ਯਕੀਨੀਂ ਬਣਾ ਦਿੱਤਾ ਸੀ ਕਿ ਸਬੰਧਿਤ ਮਹਿਕਮੇ ਦੇ ਅਧਿਕਾਰੀ ਰਿਸ਼ਵਤ ਲੈ ਕੇ ਕੇਸ ਨੂੰ ਰਫਾ ਦਫਾ ਨਾਂ ਕਰਨ, ਕੁਝ ਦਿਨਾਂ ਵਿੱਚ ਹੀ ਕੇਸ ਚਲਾਂਨ ਕਰ ਕੇ ਲੈਬਾਰਟਰੀ ਦੀਆਂ ਰੀਪੋਰਟਾਂ ਸਮੇਤ ਅਦਾਲਤ ਵਿੱਚ ਲੱਗ ਗਿਆ, ਹੁਣ

ਜੁਗਿੰਦਰ ਸਿੰਘ ਦਾ ਜੋਰ ਜੱਜ ਤੇ ਲੱਗ ਰਿਹਾ ਸੀ, ਲਾਡੀ ਦੇ ਕਹਿਣ ਤੇ ਅਟਵਾਲ ਨੇਂ ਜੱਜ ਨਾਲ ਵੀ ਗੰਢ ਤੁੱਪ ਕਰ ਲਈ, ਕੁਝ ਪੈਸੇ ਜੱਜ ਨੂੰ ਅਟਵਾਲ ਨੇਂ ਦਿੱਤੇ ਸਨ ਤੇ ਓਧਰ ਜੁਗਿੰਦਰ ਕੋਲੋਂ ਮੋਟੀ ਰਕਮ ਵੀ ਜੱਜ ਨੇਂ ਲੈ ਲਈ, ਪਰ ਜਿਸ ਦਿਨ ਫੈਸਲੇ ਦਾ ਦਿਨ ਸੀ ਉਸ ਦਿਨ ਜੱਜ ਨੇਂ ਜੁਗਿੰਦਰ ਦੇ ਉਲਟ ਫੈਸਲਾ ਕਰ ਦਿੱਤਾ, ਰਿਸ਼ਵਤ ਦੇਂਣ ਦਾ ਦੋਸ਼ ਵੀ ਲਗਾ ਦਿੱਤਾ ਤੇ ਸਜਾ ਹੋਰ ਵੀ ਵਧਾ ਦਿੱਤੀ, ਨਕਦ ਜੁਰਮਾਨਾਂ ਤੇ ਚਾਰ ਸਾਲ ਦੀ ਕੈਦ, ਟਰੱਕ ਜਬਤ ਹੋਏ ਪਏ ਸਨ, ਕਾਂਮੇ ਉਸਦਾ ਕੰਮ ਛੱਡ ਕੇ ਭੱਜ ਰਹੇ ਸਨ, ਉਨਾਂ ਨੂੰ ਪਤਾ ਸੀ ਕਿ ਜੇ ਸਰਦਾਰ ਅੰਦਰ ਹੋ ਗਿਆ ਤਾਂ ਉਨਾਂ ਨੂੰ ਕੌਣ ਬਚਾਊ ?

ਟਰੱਕ ਘਰ ਖੜੇ ਸਨ, ਕੋਈ ਚਲਾਉਣ ਵਾਲਾ ਨਹੀਂ ਸੀ, ਨਵੇਂ ਵਰਕਰ ਲੱਭਣ ਲਈ ਘਰ ਵਿੱਚ ਬੰਦਾ ਕੋਈ ਨਹੀਂ ਸੀ, ਜੁਗਿੰਦਰ ਤੇ ਉਸਦੇ ਮੁੰਡੇ ਦੇ ਸਹੁਰੇ ਪੈਰਵਾਈ ਕਰ ਰਹੇ ਸਨ, ਪਰ ਉਹ ਕੀ ਕੀ ਕਰਦੇ ?

ਜੁਗਿੰਦਰ ਹਾਲੇ ਜਮਾਂਨਤ ਦੀਆਂ ਤਿਆਰੀਆਂ ਹੀ ਕਰਵਾ ਰਿਹਾ ਸੀ ਕਿ ਇੱਕ ਹੋਰ ਆਫਤ ਆ ਗਈ, ਦੋ ਨੰਬਰ ਵਿੱਚ ਖਰੀਦਿਆ ਕਰਿਆਂਨੇ ਦਾ ਸ਼ੁੱਧ ਸਮਾਂਨ ਜੋ ਹਾਲੇ ਮਿਲਾਵਟ ਦੀ ਉਡੀਕ ਕਰ ਰਿਹਾ ਸੀ, ਸਰਵਣ ਨੇਂ ਉਹ ਵੀ ਫੜਾ ਦਿੱਤਾ, ਟੰਨਾਂ ਦੇ ਟੰਨ ਘਿਓ, ਚਾਹ ਪੱਤੀ, ਤੇ ਹੋਰ ਸਮੱਗਰੀ, ਦੋ ਕਰੋੜ ਦਾ ਸਮਾਂਨ ਸਰਕਾਰੀ ਮਾਰ ਹੇਠ ਆ ਗਿਆ, ਕੋਈ ਬਿੱਲ ਨਹੀਂ ਸੀ ਕਟਾਇਆ ਗਿਆ, ਲੋੜ ਵੀ ਨਹੀਂ ਸੀ, ਅਧਿਕਾਰੀਆਂ ਦੀ ਮਿਲੀ ਭੁਗਤ ਸੀ, ਪਰ ਸਰਵਣ ਨੇਂ ਸ਼ਿਕਾਇਤ ਹੀ ਉਪਰ ਕਰਵਾਈ ਸੀ ਤੇ ਛਾਪਾ ਮਾਰਨ ਵਾਲਾ ਵੀ ਸੰਨੀਂ ਤੇ ਜਿਲੇ ਦਾ ਮਸ਼ਹੂਰ ਇਮਾਂਨਦਾਰ ਅਧਿਕਾਰੀ ਅਜੀਤ ਸਿੰਘ, ਹੁਣ ਕਿਸੇ ਰਿਸ਼ਵਤ ਆਦਿ ਦੀ ਗੁੰਜਾਇਸ਼ ਨਹੀਂ ਸੀ ।

ਜੇਲ ਵਿੱਚ ਬੈਠੇ ਜੁਗਿੰਦਰ ਤੇ ਇੱਕ ਕੇਸ ਹੋਰ ਆ ਪਿਆ ਤੇ ਉਪਰੋਂ ਕਰੋੜਾਂ ਦਾ ਨੁਕਸਾਂਨ, ਹੁਣ ਉਸਦੇ ਪੈਰਾਂ ਹੇਠੋਂ ਮਿੱਟੀ ਨਿਕਲੀ ਜਾ ਰਹੀ ਸੀ, ਉਸਦੇ ਨਾਲ ਕੰਮ ਕਰਨ ਵਾਲੇ ਛੋਟੇ ਮੋਟੇ ਅਧਿਕਾਰੀ ਉਸਦਾ ਫੋਨ ਵੀ ਅਟੈਂਡ ਨਹੀਂ ਸੀ ਕਰ ਰਹੇ, ਕਿਸੇ ਸੁਨੇਹੇ ਤੇ ਕੋਈ ਮਦਦ ਨਹੀਂ ਸੀ ਕਰ ਰਹੇ, ਉਹ ਵੀ ਸਮਝ ਗਏ ਸਨ ਕਿ ਇਸ ਖੇਲ ਵਿੱਚ ਜੋ ਕਮਾ ਲਿਆ ਬਥੇਰਾ ਆ, ਆਪਣੀ ਨੌਕਰੀ ਬਚਾਉਣ ਲਈ ਸਗੋਂ ਉਹ ਖੁਦ ਸੋਚ ਰਹੇ ਸਨ ਕਿ ਜੁਗਿੰਦਰ ਦਾ ਮੱਕੂ ਠੱਪਿਆ ਹੀ ਰਹੇ, ਹੋਰ ਬਥੇਰੇ ਮੌਕੇ ਆ ਰਿਸ਼ਵਤ ਲੈਂਣ ਦੇ, ਇੱਕ ਤਰਾਂ ਨਾਲ ਸਾਰੀ ਕਾਇਨਾਤ ਹੀ ਜੁਗਿੰਦਰ ਦੇ ਵਿਰੁੱਧ ਹੋ ਗਈ ਸੀ, ਏਥੇ ਹੀ ਬੱਸ ਨਹੀਂ, ਅੱਜ ਇੱਕ ਹੋਰ ਕੇਸ ਜੁਗਿੰਦਰ ਤੇ ਦਾਇਰ ਹੋ ਗਿਆ ਸੀ ਤੇ ਉਹ ਸੀ ਉਸ ਦੇ ਆਪਣੇਂ ਸਕੇ ਭਰਾ ਦੇ ਕਤਲ ਦਾ ਕੇਸ.........॥

ਜੁਗਿੰਦਰ ਦੇ ਅੰਦਰ ਹੋਣ ਦਾ ਸੁਣ ਕੇ ਬੀਰਾ ਹੋਰ ਹੌਂਸਲਾ ਫੜ ਗਿਆ ਸੀ ਤੇ ਉਸਦੇ ਅੰਦਰਲਾ ਮਨੁੱਖ ਹੁਣ ਹੋਰ ਝੂਠ ਬੋਲਣ ਲਈ ਤਿਆਰ ਵੀ ਨਹੀਂ ਸੀ, ਉਸਨੇ ਇੱਕ ਦਿਨ ਹਰਦੇਵ ਸਾਹਮਣੇ ਰੋ ਰੋ ਕੇ ਉਸਦੇ ਪਿਓ ਦੇ ਕਤਲ ਦੀ ਕਹਾਂਣੀ, ਤੇ ਆਪਣੀ ਗਲਤ ਬਿਆਂਨੀ ਦੱਸ ਦਿੱਤੀ ਸੀ ਤੇ ਕਹਿ ਰਿਹਾ ਸੀ ਕਿ ਉਹ ਹੁਣ ਹਰ ਸਜਾ ਲਈ ਤਿਆਰ ਆ, ਲਾਡੀ ਦੇ ਪਲੈਂਨ ਦੇ ਵਧੀਆ ਨਤੀਜੇ ਨਿਕਲੇ ਸਨ, ਹੁਣ ਸਮਾਂ ਸੀ ਹਰਦੇਵ ਦੇ ਖੁੱਲ ਕੇ ਸਾਹਮਣੇਂ ਆਉਣ ਦਾ, ਉਸ ਨੇ ਕੇਸ ਨਵੇਂ ਸਿਰੇ ਤੋਂ ਖੋਹਲਣ ਲਈ ਕੇਸ ਕਰ ਦਿੱਤਾ ਸੀ ਤੇ ਪੈਰਵਾਈ ਸੁਖਦੇਵ ਕਰ ਰਿਹਾ ਸੀ, ਕਤਲ ਕੇਸ ਦੇ ਮੁੜ ਖੁੱਲਣ ਨਾਲ ਹੀ ਸਾਰਾ ਪਿੰਡ ਉਲਟ ਕੇ ਹਰਦੇਵ ਵਾਲੇ ਪਾਸੇ ਹੋ ਗਿਆ ਸੀ, ਸਾਰੇ ਜਾਂਣਦੇ ਸਨ ਕਿ

ਹਰਦੇਵ ਤੇ ਉਸਦੇ ਪਰਵਾਰ ਨਾਲ ਕੀ ਭਾਂਣਾ ਬੀਤਿਆ ਸੀ, ਜੁਗਿੰਦਰ ਦੇ ਘਰ ਦੇ ਅੱਗੇ ਦੀ ਕੋਈ ਲੰਘ ਕੇ ਰਾਜੀ ਨਹੀਂ ਸੀ, ਹਰਦੇਵ ਦੀਆਂ ਦੋਵੇ ਭੂਆ ਤੇ ਫੁਫੜ ਵੀ ਆ ਕੇ ਅੱਖਾ ਜਿਹੀਆ ਭਰ ਕੇ ਕਹਿ ਗਏ ਸਨ,

'' ਵੇ ਪੁੱਤ ਸਾਨੂੰ ਵੀ ਸੱਚਾਈ ਦਾ ਹੁਣ ਹੀ ਪਤਾ ਲੱਗਿਆ ਆ''।

ਹਰਦੇਵ ਨੇਂ ਉਨਾਂ ਨੂੰ ਬਹੁਤਾ ਮੂੰਹ ਨਹੀਂ ਸੀ ਲਾਇਆ, ਉਸ ਨੂੰ ਪਤਾ ਸੀ ਕਿ ਜਦੋਂ ਉਨਾਂ ਤੇ ਭੀੜ ਪਈ ਸੀ ਸਭ ਰਿਸ਼ਤੇਦਾਰ ਮੂੰਹ ਮੋੜ ਗਏ ਸਨ ।

ਜੁਗਿੰਦਰ ਸਿੰਘ ਰਿਸ਼ਤੇਦਾਰਾਂ ਨੂੰ ਜੇਲ ਵਿੱਚੋ ਸੁਨੇਹੇਂ ਭੇਜਦਾ ਸੀ ਪਰ ਸਿਵਾਏ ਉਸਦੇ ਸਹੁਰਿਆਂ ਤੇ ਕੁੜਮਾਂ ਤੋਂ ਹੋਰ ਕੋਈ ਨਹੀਂ ਸੀ ਬਹੁੜਿਆ, ਪਿੰਡ ਤੋਂ ਤਾਂ ਕੋਈ ਮੁਲਾਕਾਤ ਵੀ ਕਰਨ ਨਹੀਂ ਸੀ ਗਿਆ, ਸਮਗਲਿੰਗ ਦੇ ਧੰਦੇ ਵਾਲੇ ਯਾਰ ਵੈਸੇ ਵੀ ਇਸ ਗੱਲ ਤੋਂ ਡਰਦੇ ਸਨ ਕਿ ਕਿਧਰੇ ਉਹ ਵੀ ਸ਼ੱਕ ਦੇ ਘੇਰੇ ਵਿੱਚ ਨਾਂ ਆ ਜਾਣ, ਗੱਲ ਕੀ ਜੁਗਿੰਦਰ ਸਿੰਘ ਦੀ ਸੋਨੇ ਦੀ ਲੰਕਾ ਸੜ ਕੇ ਸਵਾਹ ਹੋ ਰਹੀ ਸੀ ।

ਸੰਨੀਂ, ਅਟਵਾਲ ਤੇ ਲੰਬੜ ਦੀ ਮਿਹਰਬਾਂਨੀ ਸਦਕਾ, ਅਠਾਰਾਂ ਸਾਲ ਪੁਰਾਂਣਾਂ ਪਟਵਾਰੀ ਤੇ ਤਹਿਸੀਲਦਾਰ ਵੀ ਲੱਭ ਲਿਆ ਗਿਆ ਸੀ ਤੇ ਉਹ ਇਹ ਵੀ ਸਵੀਕਾਰ ਕਰ ਗਏ ਸਨ ਕਿ ਜੁਗਿੰਦਰ ਨੇਂ ਉਨਾਂ ਕੋਲੋਂ ਫਰਜੀ ਗੁਰਦਾਵਰੀਆਂ ਕਰਾਈਆਂ ਸਨ, ਜਮੀਨ ਹਾਲੇ ਵੀ ਬਾਪੂ ਦੇ ਨਾਂ ਬੋਲਦੀ ਸੀ ਪਰ ਕਬਜਾ ਤੇ ਗੁਰਦਾਵਰੀਆ ਜੁਗਿੰਦਰ ਸਿੰਘ ਨੇਂ ਕਰਾ ਰੱਖੀਆਂ ਸਨ, ਹੁਣ ਇੱਕ ਕੇਸ ਹੋਰ, ਕੁੜਮਾਂ ਤੇ ਸਹੁਰਿਆ ਨੂੰ ਇਹ ਨਹੀਂ ਸੀ ਪਤਾ ਲਗਦਾ ਕਿ ਉਹ ਕਿਸ ਕਿਸ ਕੇਸ ਦੀ ਪੈਰਵਾਈ ਕਰਨ, ਉਹ ਵੀ ਹੌਸਲਾ ਹਾਰ ਰਹੇ ਸਨ, ਨੋਟ ਜਿਸ ਤਰਾਂ ਆ ਰਹੇ ਸਨ ਉਸ ਤਰਾਂ ਹੀ ਜਾ ਰਹੇ ਸਨ, ਕਈ ਉਹ ਬੰਦੇ ਜਿਨਾਂ ਵੱਲੋ ਕਈ ਤਰਾਂ ਦੇ ਧੰਦਿਆਂ ਵਿੱਚੋ ਪੈਸੇ ਮਿਲਣੇਂ ਸਨ ਉਹ ਦੱਬ ਗਏ, ਕਾਲੇ ਪੈਸੇ ਦਾ ਵੈਸੇ ਵੀ ਕੋਈ ਕਿਤਾਬਾਂ ਜਾਂ ਅਸ਼ਟਾਮਾਂ ਵਿੱਚ ਹਿਸਾਬ ਨਹੀਂ ਹੁੰਦਾ, ਸਭ ਜੁਬਾਂਨ ਤੇ ਹੀ ਕੰਮ ਚਲਦੇ ਸੀ ਤੇ ਜਿਨਾਂ ਵਿੱਚੋਂ ਇੱਕ ਜੁਬਾਂਨ ਹੁਣ ਖਾਮੋਸ਼ ਹੋ ਚੁੱਕੀ ਸੀ ਤੇ ਦੂਜੀ ਦੀ ਕੋਈ ਸੁਣ ਨਹੀਂ ਸੀ ਰਿਹਾ, ਜਿਨਾਂ ਨੇਂ ਪੈਸੇ ਲੈਂਣੇ ਸਨ ਉਹ ਪਿੰਡ ਗੇੜੇ ਮਾਰ ਰਹੇ ਸਨ ।

ਪਰ ਘਰ ਵਿੱਚ ਸਿਰਫ ਜੁਗਿੰਦਰ ਸਿੰਘ ਦੀ ਘਰਵਾਲੀ ਤੇ ਬਹੂ ਹੀ ਸੀ ਤੇ ਇਸ ਸਾਰੇ ਘਣਚੱਕਰ ਤੋਂ ਅੱਕੀ ਤੇ ਘਬਰਾਈ, ਇਕਲੋਤੇ ਪੁੱਤ ਦੀ ਮੌਤ ਵਰਗੀ ਗੁੰਮਸ਼ੁਦਗੀ ਤੇ ਘਰਵਾਲੇ ਤੇ ਪਏ ਕਈ ਕੇਸਾਂ ਦੇ ਪਰੈਸ਼ਰ ਹੇਠ ਆਈ ਉਹ ਦਿਲ ਦੇ ਦੌਰੇ ਨਾਲ ਚੜਾਈ ਕਰ ਗਈ, ਘਰ ਸੁੰਨਾਂ ਹੋ ਗਿਆ ਸੀ , ਜੁਗਿੰਦਰ ਉਸ ਦੇ ਸਸਕਾਰ ਤੇ ਆਇਆ ਸੀ ਤੇ ਉਸ ਪਿੰਡ ਨੂੰ ਦੇਖ ਰਿਹਾ ਸੀ ਜਿੱਥੇ ਉਸਦੇ ਅੱਗੇ ਕੋਈ ਖੰਘਦਾ ਨਹੀਂ ਸੀ, ਕਈ ਲੋਕ ਸਸਕਾਰ ਵਿੱਚ ਹਾਜਰ ਨਹੀਂ ਸੀ ਹੋਏ, ਪਿੰਡ ਦੇ ਵੀ ਕਈ ਉਸਦੇ ਸਤਾਏ ਹੋਏ ਸਨ ਤੇ ਆਪਣਾਂ ਖਾਮੋਸ਼ ਵਿਰੋਧ ਜਾਹਰ ਕਰ ਰਹੇ ਸਨ, ਕੰਤੇ ਦਾ ਵੀ ਕਿਸੇ ਨੂੰ ਡਰ ਨਹੀਂ ਸੀ ਰਹਿ ਗਿਆ, ਜੁਗਿੰਦਰ ਦਿਲ ਛੱਡੀ ਬੈਠਾ ਸੀ, ਘਰ ਵਿੱਚ ਜੁਗਿੰਦਰ ਦੀ ਬਹੂ, ਇੱਕ ਪੋਤਾ ਪੋਤੀ ਤੇ ਬਾਕੀ ਨੌਕਰ ਰਹਿ ਗਏ ਸਨ, ਸਸਕਾਰ ਵਾਲੇ ਦਿਨ ਹੀ ਕੰਤੇ ਦੇ ਸਹੁਰੇ ਆਪਣੀਂ ਧੀ ਤੇ ਬੱਚਿਆਂ ਨੂੰ ਨਾਲ ਲੈ ਗਏ, ਉਹ ਉਨਾਂ ਨੂੰ ਉਥੇ ਕੱਲੇ ਨਹੀਂ ਸੀ ਛੱਡਣਾਂ ਚਾਹੁੰਦੇ, ਇਕ ਮਹਿਲ ਨੂੰ ਜਿੰਦਾ ਲੱਗ ਗਿਆ ।

ਅੱਜ ਹਰਦੇਵ ਨੇਂ ਆਪਣੇ ਸਾਰੇ ਹਮਾਇਤੀਆ ਦੀ ਹਾਜਰੀ ਵਿੱਚ ਸਾਰੀ ਜਮੀਂਨ ਤੇ ਕਬਜਾ ਕਰ ਲਿਆ, ਜੁਗਿੰਦਰ ਦੇ ਕੁੜਮ ਤੇ ਸਹੁਰੇ ਆਏ ਸਨ ਪਰ ਸੰਨੀਂ ਜੋ ਕਿ ਮੌਕੇ ਤੇ ਹਾਜਰ ਸੀ ਨੇਂ ਉਨਾਂ ਨੂੰ ਅਠਾਰਾਂ ਸਾਲ ਪਹਿਲਾਂ ਕੀਤੇ ਗੈਰ ਕਨੂੰਨੀ ਕਬਜੇ ਦਾ ਰੀਕਾਰਡ ਦਿਖਾਇਆ ਅਤੇ ਕਿਹਾ ਕਿ ਜਦ ਤੱਕ ਵਿਰੋਧੀ ਧਿਰ ਜੇਲ ਤੋਂ ਬਾਹਰ ਨਹੀਂ ਆਉਦੀ ਤਦ ਤੱਕ ਬੰਤਾ ਸਿਘ ਦੇ ਖਾਂਨਦਾਂਨ ਦਾ ਇੱਕੋ ਇੱਕ ਬਾਲਗ ਵਾਰਸ ਹਰਦੇਵ ਇਸ ਜਮੀਂਨ ਦੀ ਦੇਖਭਾਲ ਕਰੇਗਾ, ਜੁਗਿੰਦਰ ਸਿੰਘ ਦੀ ਨੂੰਹ ਜਦ ਚਾਹੇ ਆਪਣੇ ਘਰ ਆ ਸਕਦੀ ਆ ਤੇ ਆਪਣੀ ਜਮੀਂਨ ਵਾਹ ਸਕਦੀ ਆ, ਜੁਗਿੰਦਰ ਸਿੰਘ ਅਦਾਲਤ ਵਿੱਚ ਕੇਸ ਵੀ ਕਰ ਸਕਦਾ ਆ, ਪਿਛਲੇ ਅਠਾਰਾਂ ਸਾਲ ਉਸ ਨੇਂ ਜਮੀਂਨ ਧੱਕੇ ਨਾਲ ਵਾਹੀ ਸੀ ਉਹ ਉਸਦਾ ਹਿਸਾਬ ਦੇ ਕੇ ਆਪਣੀ ਜਮੀਂਨ ਜਦ ਚਾਹੇ ਸੰਭਾਲ ਲਵੇ ।

ਰਿਸ਼ਤੇਦਾਰ ਕੁਝ ਕਰ ਨਹੀਂ ਸੀ ਸਕਦੇ, ਸਾਰਾ ਪਿੰਡ ਹਰਦੇਵ ਦੇ ਪਿਓ ਦੇ ਕਤਲ ਤੇ ਨਜਾਇਜ ਕਬਜੇ ਕਾਰਨ ਹਰਦੇਵ ਦਾ ਹਮਾਇਤੀ ਸੀ, ਰਿਸ਼ਤੇਦਾਰ ਨਿੰਮੋਝੂਣੇ ਹੋਏ ਵਾਪਸ ਮੁੜ ਗਏ, ਹਰਦੇਵ ਦਾ ਤੀਹ ਕਿੱਲੇ ਜੱਦੀ ਤੇ ਬਾਅਦ ਵਿੱਚ ਖਰੀਦੇ ਚਾਲੀ ਕਿੱਲਿਆਂ ਤੇ ਕਬਜਾ ਹੋ ਗਿਆ, ਹੁਣ ਉਹ ਬਹੁਤ ਤਾਕਤ ਫੜ ਚੁੱਕਾ ਸੀ, ਭੂਆ ਤੇ ਫੁੱਫੜ ਵੀ ਉਸਦੇ ਵੱਲ ਦੀ ਗੱਲ ਕਰ ਰਹੇ ਸਨ, ਜੁਗਿੰਦਰ ਸਿੰਘ ਨੂੰ ਇਹ ਸਭ ਸੁਣ ਕੇ ਜੇਲ ਵਿੱਚ ਇੱਕ ਦੌਰਾ ਪੈ ਚੁੱਕਾ ਸੀ ਤੇ ਅਧਰੰਗ ਨਾਲ ਇੱਕ ਪਾਸਾ ਵੀ ਕੰਮ ਕਰਨੋਂ ਹਟ ਗਿਆ ਸੀ, ਕੁਝ ਹਫਤਿਆ ਵਿੱਚ ਹੀ ਉਹ ਅਸਮਾਂਨੇ ਉਡਦਾ ਮਿੱਟੀ ਵਿੱਚ ਰੁਲ ਗਿਆ ਸੀ, ਜੁਗਿੰਦਰ ਸਿੰਘ ਜੋ ਕਿ ਪਿੰਡ ਦਾ ਸਰਪੰਚ ਵੀ ਸੀ ਹੁਣ ਉਸਦੀ ਗੈਰਹਾਜਰੀ ਅਤੇ ਗੈਰਕਨੂੰਨੀ ਕੰਮਾਂ ਦੇ ਕਾਰਨ ਸਾਰੇ ਪੰਚਾਂ ਤੇ ਪਿੰਡ ਵਾਲਿਆਂ ਦੀ ਸਹਿਮਤੀ ਨਾਲ ਸਰਪੰਚੀ ਤੋਂ ਖਾਰਜ ਕਰ ਦਿੱਤਾ ਸੀ, ਹੁਣ ਉਸਦੇ ਨਾਲ ਦੇ ਪੰਚ ਉਸਤੇ ਗਰਾਂਟ ਖਾਂਣ ਦਾ ਇੱਕ ਹੋਰ ਕੇਸ ਤਿਆਰ ਕਰ ਰਹੇ ਸਨ, ਹਰਦੇਵ ਨੂੰ ਸਰਭਸੰਮਤੀ ਨਾਲ ਸਰਪੰਚ ਚੁਣ ਲਿਆ ਗਿਆ ਸੀ, ਬੇਬੇ ਤੇ ਚੰਨੀਂ ਆਪਣੇਂ ਘਰ ਮੁੜ ਆਈਆਂ ਸਨ, ਇਹ ਕਹਿ ਦਿੱਤਾ ਗਿਆ ਸੀ ਕਿ ਹੁਣ ਘਰ ਸੰਭਾਲਣਾਂ ਆ, ਕੋਰਸ ਵਿੱਚੇ ਹੀ ਛੱਡ ਦਿੱਤਾ ਹੈ, ਪਹਿਲਾਂ ਬੇਬੇ ਗਮ ਵਿੱਚ ਰੋਂਦੀ ਸੀ ਹੁਣ ਖੁਸ਼ੀ ਦੇ ਅੱਥਰੂ ਵਹਾ ਰਹੀ ਸੀ ।

ਜੁਗਿੰਦਰ ਦੀਆਂ ਕੀਤੀਆ ਕੁਝ ਅਪੀਲਾ ਤਾਂ ਜੱਜ ਨੇਂ ਆਪ ਹੀ ਖਾਰਜ ਕਰ ਦਿੱਤੀਆਂ ਤੇ ਕੁਝ ਅਟਵਾਲ ਨੇਂ ਕਰਾ ਦਿੱਤੀਆਂ, ਹਰਦੇਵ ਨੇਂ ਇੱਕ ਹੋਰ ਸਿਆਂਣਪ ਵਰਤੀ ਸੀ, ਉਸ ਨੇਂ ਜੁਗਿੰਦਰ ਦੇ ਕੁੜਮਾਂ ਨੂੰ ਸੱਦ ਕੇ ਕਹਿ ਦਿੱਤਾ ਸੀ ਕਿ ਜੇ ਉਸ ਦੀ ਭਰਜਾਈ ਘਰ ਆ ਕੇ ਰਹਿੰਦੀ ਹੈ ਤਾਂ ਉਹ ਜੱਦੀ ਜਮੀਂਨ ਜੋ ਤਾਏ ਦੇ ਹਿੱਸੇ ਆਉਦੀ ਆ ਉਸ ਦਾ ਠੇਕਾ ਉਸ ਨੂੰ ਦੇਵੇਗਾ ਤੇ ਹਰ ਸੁੱਖ ਦੁੱਖ ਦਾ ਭਾਈਵਾਲ ਵੀ ਬਣੇਗਾ, ਬਾਕੀ ਖਰੀਦੀ ਜਮੀਂਨ ਉਹ ਇਸ ਵਿੱਗ ਵਿੱਚ ਕੱਲਾ ਰੱਖੇਗਾ ਕਿ ਜੋ ਉਸ ਦੀ ਜਮੀਂਨ ਅਠਾਰਾਂ ਸਾਲ ਜੁਗਿੰਦਰ ਸਿੰਘ ਨੇਂ ਕੱਲੇ ਨੇਂ ਵਾਹੀ ਆ ਤੇ ਉਸ ਨੂੰ ਆਪਣੇ ਪਿਓ ਤੋਂ ਬਚਪਨ ਵਿੱਚ ਹੀ ਦੂਰ ਕਰਕੇ ਜੋ ਜੁਲਮ ਕੀਤਾ ਹੈ ਇਹ ਇਸਦਾ ਹਰਜਾਨਾਂ ਹੈ ।

ਕੁੜਮ ਜਾਂਦੇ ਚੋਰ ਦੀ ਤੜਾਗੀ ਹੀ ਠੀਕ ਸਮਝਦੇ ਸਨ ਤੇ ਨਾਲੇ ਕਿਸੇ ਕੇਸਾਂ ਦੇ ਝੰਝਟ ਵਿੱਚ ਨਹੀਂ ਸੀ ਪੈਣਾਂ ਚਾਹੁੰਦੇ, ਇਸ ਤੋਂ ਇਲਾਵਾ ਸੱਚਾਈ ਜਾਂਣ ਕੇ ਉਹ ਵੀ ਜੁਗਿੰਦਰ ਸਿੰਘ ਦੀ ਹਮਾਇਤ ਕਰਨੋਂ ਹਟ ਗਏ ਸਨ, ਸਿਰਫ ਉਸ ਦੇ ਸਹੁਰੇ ਹੀ ਸਨ ਜੋ ਹਾਲੇ ਸਿਰ ਅੜਾ ਰਹੇ ਸਨ, ਉਨਾਂ ਨੂੰ ਇੱਕ ਦਿਨ ਸੰਨੀ ਤੇ ਅਟਵਾਲ ਨੇਂ ਜਾ ਕੇ

ਸਮਝਾਇਆ ਕਿ ਉਹ ਹੁਣ ਤਾਂ ਇਨਸਾਫ ਹੋਣ ਦੇਣ, ਜੇ ਉਹ ਨਹੀਂ ਵੀ ਮੰਨਦੇ ਤਾਂ ਵੀ ਹੁਣ ਉਹ ਬਹੁਤਾ ਕੁਝ ਕਰ ਨਹੀਂ ਸਕਦੇ, ਸਹੁਰੇ ਵੀ ਸਮਝ ਰਹੇ ਸਨ ਕਿ ਏਨੇ ਕੇਸਾਂ ਦੇ ਬੋਝ ਹੇਠੋਂ ਜੁਗਿੰਦਰ ਸਿੰਘ ਨੂੰ ਕੌਣ ਕੱਢੇਗਾ ? ਉਹ ਸ਼ਰਮੋ ਸ਼ਰਮੀ ਹੀ ਜੁਗਿੰਦਰ ਦੀ ਮੁਲਾਕਾਤ ਕਰਨ ਜਾਂਦੇ ਸਨ, ਜੁਗਿੰਦਰ ਦਿਨੋਂ ਦਿਨ ਦਿਲ ਛੱਡੀ ਜਾਂਦਾ ਸੀ, ਸਭ ਤੋਂ ਵੱਧ ਜੋ ਉਸ ਨੂੰ ਅਫਸੋਸ ਸੀ ਉਹ ਇਹ ਕਿ ਉਸਦੇ ਪੁੱਤ ਦਾ ਕੋਈ ਮੁੱਲ ਨਹੀਂ ਸੀ ਪਿਆ, ਉਸ ਦੇ ਕਾਤਲ ਕਿਤੇ ਬਾਹਰ ਮਜੇ ਨਾਲ ਘੁੰਮ ਰਹੇ ਹਨ , ਤੇ ਦੂਸਰਾ ਸਾਰੇ ਯਾਰ ਸਾਥ ਛੱਡ ਗਏ ਸਨ, ਜਦੋਂ ਬੰਦਾ ਅੰਦਰੋਂ ਹਿੰਮਤ ਹਾਰ ਜਾਵੇ ਤਾਂ ਫਿਰ ਬਿਨਾਂ ਰੱਬ ਦੇ ਸਹਾਰੇ ਉਹ ਮੁੜ ਪੈਰਾਂ ਸਿਰ ਨਹੀਂ ਹੁੰਦਾ, ਤੇ ਰੱਬ ਦੀ ਜੁਗਿੰਦਰ ਸਿੰਘ ਨੂੰ ਕਦੇ ਲੋੜ ਹੀ ਨਹੀਂ ਸੀ ਪਈ, ਹੁਣ ਜਦ ਸਾਰੇ ਸਾਥ ਛੱਡ ਗਏ ਸਨ ਤਾਂ ਰੱਬ ਵੀ ਕੋਈ ਢੋਅ ਨਹੀਂ ਸੀ ਢੁਕਾਅ ਰਿਹਾ, ਅਸਲ ਵਿੱਚ ਤਾਕਤ ਦੇ ਨਸ਼ੇ ਵਿੱਚ ਜੁਗਿੰਦਰ ਸਿੰਘ ਨੇਂ ਕੋਈ ਚੰਗਾ ਕਰਮ ਕੀਤਾ ਹੀ ਨਹੀਂ ਸੀ ਜੋ ਰੱਬ ਉਸਦੇ ਸਾਹਮਣੇ ਸਹਾਰਾ ਬਣ ਕੇ ਬਹੁੜਦਾ ।

ਹਰ ਹਫਤੇ ਕਿਸੇ ਨਾਂ ਕਿਸੇ ਕੇਸ ਦੀ ਤਰੀਕ ਪੈ ਰਹੀ ਸੀ, ਜੁਗਿੰਦਰ ਸਿੰਘ ਕੱਲਾ ਹੀ ਤਰੀਕੇ ਆਉਦਾ ਸੀ, ਉਸਦਾ ਵਕੀਲ ਵੀ ਕੇਸ ਦੀ ਕੋਈ ਬਹੁਤੀ ਪੈਰਵਾਈ ਨਹੀਂ ਸੀ ਕਰ ਰਿਹਾ, ਉਸਨੂੰ ਬੱਸ ਆਪਣੀ ਫੀਸ ਨਾਲ ਮਤਲਬ ਸੀ, ਹਰ ਕੇਸ ਵਿੱਚ ਉਹ ਹਾਰਦਾ ਜਾ ਰਿਹਾ ਸੀ, ਕਿਸੇ ਕੇਸ ਵਿੱਚ ਜੁਰਮਾਨਾਂ ਹੋ ਰਿਹਾ ਸੀ, ਕਿਸੇ ਵਿੱਚ ਕੈਦ, ਇੱਕ ਵੀ ਕੇਸ ਜੁਗਿੰਦਰ ਜਿੱਤ ਨਹੀਂ ਸੀ ਰਿਹਾ, ਪਰ ਅੱਜ ਦੋ ਮਹੀਨੇ ਬਾਅਦ ਜਦ ਬੀਰੇ ਦੇ ਬਿਆਂਨਾਂ ਤੇ ਪਿੰਡ ਦੇ ਹੋਰ ਲੋਕਾਂ ਦੇ ਬਿਆਂਨਾਂ ਦੇ ਅਧਾਰ ਤੇ ਜੱਜ ਨੇਂ ਜੁਗਿੰਦਰ ਸਿੰਘ ਨੂੰ ਉਮਰ ਕੈਦ ਅਤੇ ਹਰਜਾਂਨੇ ਦੀ ਸਜਾ ਸੁਣਾਈ ਤਾਂ ਉਹ ਉਥੇ ਹੀ ਢੇਰ ਹੋ ਗਿਆ, ਉਸਦਾ ਹੱਥ ਛਾਤੀ ਤੇ ਰੱਖਿਆ ਹੋਇਆ ਸੀ, ਐਮਬੂਲੈਂਸ ਉਸ ਨੂੰ ਹਸਪਤਾਲ ਲੈ ਕੇ ਜਾ ਰਹੀ ਸੀ ਪਰ ਹਸਪਤਾਲ ਦੇ ਡਾਕਟਰਾਂ ਨੂੰ ਬਹੁਤੀ ਮਿਹਨਤ ਨਹੀਂ ਕਰਨੀਂ ਪਈ, ਸਿਰਫ ਇਹ ਹੀ ਕਹਿਣਾਂ ਪਿਆ ਕਿ ਮਰੀਜ ਹੁਣ ਨਹੀਂ ਰਿਹਾ, ਜੁਗਿੰਦਰ ਸਿੰਘ ਦੀ ਮੌਤ ਦਾ ਕਿਸੇ ਵਿਰਲੇ ਨੂੰ ਹੀ ਦੁੱਖ ਹੋਇਆ ਸੀ, ਦੁੱਖ ਮਨਾਉਣ ਵਾਲੇ ਪਹਿਲਾਂ ਹੀ ਦੁਨੀਆ ਛੱਡ ਚੁੱਕੇ ਸਨ, ਹਾਂ ਉਸ ਦੀ ਮੌਤ ਦੀ ਖੁਸ਼ੀ ਮਨਾਉਣ ਵਾਲਿਆਂ ਦੀ ਗਿਣਤੀ ਬਹੁਤ ਸੀ, ਭਾਂਵੇ ਕਿ ਇਹ ਵੀ ਸਹੀ ਹੈ ਕਿ ,

“ ਦੁਸ਼ਮਣ ਮਰੇ ਤਾਂ ਖੁਸ਼ੀ ਨਾਂ ਕਰੀਏ, ਸੱਜਣਾਂ ਵੀ ਮਰ ਜਾਣਾਂ”।

ਪਰ ਇਹ ਖੁਸ਼ੀ ਬਹੁਤੇ ਲੋਕਾਂ ਨੂੰ ਇਸ ਕਰਕੇ ਸੀ ਕਿ ਹੁਣ ਜੁਗਿੰਦਰ ਸਿੰਘ ਤੋਂ ਡਰ ਕੇ ਨਹੀਂ ਰਹਿਣਾਂ ਪਵੇਗਾ, ਹਰਦੇਵ ਜਿੱਥੇ ਖੁਸ਼ ਸੀ ਉਥੇ ਉਦਾਸ ਵੀ ਸੀ, ਹਰਦੇਵ ਨੇਂ ਜੇਲ ਅਧਿਕਾਰੀਆਂ ਨੂੰ ਬੇਨਤੀ ਕੀਤੀ ਸੀ ਕਿ ਜੁਗਿੰਦਰ ਸਿੰਘ ਦਾ ਉਹ ਵਾਰਸ ਹੈ ਤੇ ਉਸ ਦੀ ਲਾਸ਼ ਉਸ ਨੂੰ ਸੋਂਪੀ ਜਾਵੇ ਹੁਣ ਜਦ ਹਰਦੇਵ ਜੁਗਿੰਦਰ ਸਿੰਘ ਦੇ ਅੰਤਮ ਸਸਕਾਰ ਦੀ ਤਿਆਰੀ ਕਰ ਰਿਹਾ ਸੀ ਤਾਂ ਲੋਕ ਉਸਦੇ ਵੱਡੇ ਦਿਲ ਦੀਆਂ ਤਾਰੀਫਾਂ ਕਰਦੇ ਨਹੀਂ ਸੀ ਥੱਕਦੇ, ਜੁਗਿੰਦਰ ਸਿੰਘ ਦੀ ਚਿਤਾ ਨੂੰ ਅੱਗ ਦਿੰਦੇ ਉਸਦੀਆਂ ਅੱਖਾਂ ਗਿੱਲੀਆਂ ਹੋ ਗਈਆਂ ਸਨ, ਆਪਣੇ ਖਾਂਨਦਾਂਨ ਦੇ ਐਸੇ ਹਾਲਾਤ ਉਹ ਕਦੇ ਵੀ ਨਹੀਂ ਸੀ ਚਾਹੁੰਦਾ, ਕਾਸ਼ ਕਿ ਉਸਦੇ ਤਾਏ ਨੇਂ ਅਪਣੇ ਫਰਜ ਪੂਰੇ ਕੀਤੇ ਹੁੰਦੇ ਤਾਂ ਐਸੇ ਦਿਨ ਨਹੀਂ ਸੀ ਦੇਖਣੇ ਪੈਣੇ ।

# ਕਾਂਡ 13

ਚਾਰ ਮਹੀਨੇਂ ਬੀਤ ਗਏ, ਕੰਤੇ ਦਾ ਹਾਲੇ ਵੀ ਖੁਰਾ ਖੋਜ ਨਹੀਂ ਸੀ ਲੱਭਾ, ਤੇ ਨਾਲਦਿਆਂ ਦੇ ਵੀ ਗੁੰਮ ਹੋਣ ਦੀਆਂ ਸ਼ਾਇਦ ਕਿਸੇ ਨੇਂ ਰੀਪੋਰਟਾਂ ਵੀ ਨਹੀਂ ਲਿਖਵਾਈਆਂ ਹੋਣੀਆਂ, ਇਹੀ ਕਾਰਨ ਸੀ ਕਿ ਚਾਰ ਕਤਲਾਂ ਦੀ ਕਹਾਂਣੀ ਸਿਰਫ ਇੱਕ ਗੁੰਮਸ਼ੁਦਗੀ ਬਣ ਕੇ ਹੀ ਰਹਿ ਗਈ ਸੀ, ਪੁਲੀਸ ਨੂੰ ਕਿਤਿਓ ਕੋਈ ਹਿੰਟ ਨਹੀਂ ਸੀ ਮਿਲ ਰਿਹਾ, ਪਿੰਡ ਵਿੱਚ ਘੱਟੋ ਘੱਟ ਦੋ ਐਸੇ ਆਦਮੀ ਸਨ ਜਿਨਾਂ ਨੇ ਕੰਤੇ ਹੋਰਾਂ ਨੂੰ ਕਰਮੇਂ ਦੇ ਫਾਰਮ ਵੱਲ ਆਉਂਦੇ ਦੇਖਿਆ ਸੀ, ਬੁਲਡੋਜਰ ਜਿਹੜਾ ਕਰਮੇ ਦੀ ਗੈਰਹਾਜਰੀ ਵਿੱਚ ਵੀ ਉਸਦੀ ਪੈਲੀ ਵਿੱਚ ਚੱਲ ਰਿਹਾ ਸੀ, ਜੇ ਉਹ ਕੋਈ ਸੁਰਾਗ ਦਿੰਦੇ ਤਾਂ ਪੁਲੀਸ ਭੇਦ ਕੱਢ ਸਕਦੀ ਸੀ ਪਰ ਇਹ ਦੋਵੇਂ ਗਵਾਹ ਸਾਹਮਣੇ ਨਹੀਂ ਆਏ, ਇੱਕ ਤਾਂ ਉਹ ਕੰਤੇ ਤੋਂ ਪਹਿਲਾ ਹੀ ਦੁਖੀ ਸਨ ਤੇ ਦੂਜੇ ਉਹ ਕਿਸੇ ਝੰਝਟ ਵਿੱਚ ਨਹੀਂ ਸੀ ਪੈਣਾਂ ਚਾਹੁੰਦੇ, ਤੀਸਰੇ ਉਨਾਂ ਦੀ ਹਮਦਰਦੀ ਹਰਦੇਵ ਨਾਲ ਸੀ, ਜੇ ਜੁਗਿੰਦਰ ਦੀ ਮਦਦ ਹੁੰਦੀ ਤਾਂ ਉਹ ਹਰਦੇਵ ਦੇ ਵਿਰੋਧ ਵਿੱਚ ਜਾ ਸਕਦੀ ਸੀ, ਇਸ ਲਈ ਪਿੰਡ ਦੇ ਉਹ ਦੋ ਕਾਂਮੇ ਜਿਨਾਂ ਨੂੰ ਪੀਰਾਂ ਦੇ ਮੇਲੇ ਦੇ ਬਾਵਜੂਦ ਵੀ ਖੇਤਾਂ ਵਿੱਚ ਕੰਮ ਕਰਨਾਂ ਪਿਆ ਸੀ ਉਹ ਇਸ ਸੂਚਨਾਂ ਨੂੰ ਅੰਦਰ ਹੀ ਦੱਬ ਗਏ ਸਨ, ਪੁਲੀਸ ਦੀ ਛਾਂਣ ਬੀਂਣ ਪਿੰਡ ਵੱਲ ਹੋਈ ਹੀ ਨਹੀਂ ਸੀ, ਇਸ ਕਰਕੇ ਹਾਲੇ ਕੋਈ ਸੁਰਾਗ ਨਹੀਂ ਸੀ ਲੱਗਾ, ਜੁਗਿੰਦਰ ਨੇਂ ਖੁਦ ਥਾਣੇਦਾਰ ਨੂੰ ਕਿਹਾ ਸੀ ਕਿ ਪਿੰਡ ਦਾ ਕੋਈ ਉਸਦੀ ਵਾਅ ਵੱਲ ਨਹੀਂ ਦੇਖ ਸਕਦਾ, ਉਹ ਸਾਰਾ ਧਿਆਂਨ ਲੰਬੜ ਤੇ ਹੀ ਰੱਖ ਰਿਹਾ ਸੀ, ਇਸ ਕੇਸ ਵਿੱਚ ਲੰਬੜ ਤੇ ਕੁਲਬੀਰ ਦੇ ਸਕੇ ਭਰਾਵਾਂ ਭਤੀਜਿਆਂ ਨੇਂ ਸਾਥ ਦਿੱਤਾ ਸੀ ਇਸ ਲਈ ਕੋਈ ਗੱਲ ਓਧਰੋਂ ਵੀ ਲੀਕ ਵੀ ਨਹੀਂ ਸੀ ਹੋ ਰਹੀ ।

ਅੱਜ ਹਰਦੇਵ ਕੋਲ ਕਾਰ ਵੀ ਸੀ, ਟਰੈਕਟਰ ਵੀ ਸਨ ਤੇ ਘਰ ਵੀ ਬਣਨਾਂ ਸ਼ੁਰੂ ਹੋ ਗਿਆ ਸੀ, ਜਦੋਂ ਇਹ ਸਾਰੇ ਵਾਕੇ ਹੋਏ ਸਨ ਤਾਂ ਝੋਂਨੇ ਦੀ ਫਸਲ ਕੱਟਣ ਵਾਲੀ ਹੋਈ ਸੀ, ਝੋਨਾਂ ਬੀਜਿਆ ਜੁਗਿੰਦਰ ਸਿੰਘ ਨੇਂ ਸੀ ਪਰ ਕੱਟਿਆ ਹਰਦੇਵ ਨੇਂ ਸੀ, ਹਰਦੇਵ ਨੇਂ ਪੰਦਰਾਂ ਕਿੱਲੇ ਦਾ ਝੋਨਾਂ ਕੰਤੇ ਦੀ ਘਰਵਾਲੀ ਦੇ ਨਾਂਮ ਆੜਤ ਤੇ ਲਿਖਵਾ ਦਿੱਤਾ ਸੀ, ਉਹ ਸਾਰੇ ਖੁਸ਼ ਸਨ ਕਿ ਹਰਦੇਵ ਆਪਣੇ ਵਾਅਦੇ ਤੇ ਖਰਾ ਉਤਰਿਆ ਸੀ, ਪਹਿਲਾਂ ਵੀ ਕੰਤੇ ਦੀ ਘਰਵਾਲੀ ਦੀ ਹਰਦੇਵ ਤੇ ਚੰਨੀਂ ਨਾਲ ਬਹੁਤ ਬਣਦੀ ਸੀ, ਹਰਦੇਵ ਉਨਾਂ ਦੇ ਅਕਸਰ ਹੀ ਕੰਮ ਆਉਂਦਾ ਰਹਿੰਦਾ ਸੀ, ਇਸ ਤੋਂ ਇਲਾਵਾ ਹਰਦੇਵ ਕਿਸੇ ਵੀ ਸ਼ੱਕ ਦੇ ਘੇਰੇ ਵਿੱਚ ਨਹੀਂ ਸੀ, ਹਰ ਕੋਈ ਇਸ ਗੱਲ ਦੀ ਕਸਮ ਖਾ ਸਕਦਾ ਸੀ ਕਿ ਹਰਦੇਵ ਨੇਂ ਅੱਜ ਤੱਕ ਕਿਸੇ ਜਾਂਨਵਰ ਨੂੰ ਵੀ ਸੋਟੀ ਨਹੀਂ ਮਾਰੀ ਹੋਣੀ, ਕੰਤੇ ਦੀ ਘਰਵਾਲੀ ਨੂੰ ਹੁਣ ਸਗੋਂ ਹਰਦੇਵ ਤੇ ਪਰਵਾਰ ਦੇ ਸਾਥ ਦੀ ਹੋਰ ਵੀ ਲੋੜ ਸੀ ।

ਹਰਦੇਵ ਦੇ ਪਰਵਾਰ ਤੇ ਦੁੱਖਾਂ ਦੇ ਬੱਦਲ ਹੁਣ ਨਜਰ ਨਹੀਂ ਸੀ ਆਉਦੇ, ਹਰਦੇਵ ਦੀਆਂ ਅਰਦਾਸਾਂ ਤੇ ਸੱਚਾਈ ਨੇਂ ਰੰਗ ਲਿਆਦਾ ਸੀ, ਬਲਵਿੰਦਰ ਮਾਂਮੇ ਨੂੰ ਵਿਚੋਲਾ ਬਣਾ ਕੇ ਹਰਦੇਵ ਤੇ ਲਾਡੀ ਦੀ ਮੰਗਣੀ ਦਾ ਦਿਨ ਨਿਸਚਤ ਕਰ ਦਿੱਤਾ ਸੀ, ਕੁਲਵੰਤ ਦੀ ਚੌਥੀ ਕੁੜੀ ਲਈ ਵੀ ਇੱਕ ਯੋਗ ਵਰ ਲੱਭ ਗਿਆ ਸੀ, ਮੰਗਣੀ ਹੋ ਗਈ, ਹਰਦੇਵ ਦਾ ਘਰ ਵੀ ਬਣ ਗਿਆ, ਹਾਲਾਤ ਨਾਰਮਲ ਹੋ ਰਹੇ ਸਨ, ਜੁਗਿੰਦਰ ਸਿੰਘ ਤੇ ਕੰਤੇ ਨੂੰ ਲੋਕ ਛੇਤੀ ਭੁੱਲ ਰਹੇ ਸਨ, ਖੁਦ ਕੰਤੇ ਦੀ ਘਰਵਾਲੀ ਵੀ ਕੰਤੇ ਦੀ ਗੈਰਮੌਜੂਦਗੀ ਤੇ ਐਨੀਂ ਦੁਖੀ ਨਹੀਂ ਸੀ ਜਿੰਨੀ ਕਿ ਇੱਕ ਸੁਹਾਗਣ ਹੁੰਦੀ ਹੈ, ਕਾਰਨ ਸੀ ਕੰਤੇ ਦਾ ਮਾੜਾ ਚਰਿੱਤਰ, ਉਹ ਜਾਂਣਦੀ ਸੀ ਕਿ ਕੰਤਾ ਕਿੰਨੀਆਂ ਕੁ ਦੇ ਚੀਰ ਹਰਣ ਕਰ ਚੁੱਕਾ ਆ, ਉਹ ਇਹ ਵੀ ਜਾਣਦੀ ਸੀ ਕਿ ਬਹੁਤੇ ਮਾਮਲੇ ਜਬਰਦਸਤੀ ਦੇ ਸਨ, ਇਸ ਤਰਾਂ ਕੰਤੇ ਨੂੰ ਉਹ ਛੇਤੀ ਹੀ ਅੰਦਰੂੰਨੀ ਤੌਰ ਤੇ ਪਤੀ ਮੰਨਣੋਂ ਹਟ ਗਈ ਸੀ, ਦੋ ਕੁ ਸਾਲਾਂ ਤੋਂ ਉਸਨੇ ਆਪਣੇ ਪਤੀ ਨੂੰ ਉਡੀਕਣਾਂ ਵੀ ਛੱਡ ਦਿੱਤਾ ਸੀ, ਜਦੋਂ ਉਹ ਘਰ ਆਉਦਾ ਤਾਂ ਉਹ ਖਾਣਾਂ ਪਰੋਸ ਕੇ ਰੱਖ ਦੇਂਦੀ, ਕੱਪੜੇ ਤਿਆਰ ਕਰ ਦਿੰਦੀ ਤੇ ਜਦੋ ਕਦੇ ਕੰਤਾ ਉਸ ਨੂੰ ਬਿਸਤਰ ਤੇ ਬੁਲਾਉਦਾ ਤਾਂ ਇੱਕ ਲਾਸ਼ ਦੀ ਤਰਾਂ ਉਸ ਮੋਹਰੇ ਪਈ ਰਹਿੰਦੀ, ਕੰਤਾ ਆਪਣੀ ਅੱਗ ਬੁਝਾ ਕੇ ਪਾਸਾ ਬਦਲ ਕੇ ਸੌਂ ਜਾਂਦਾ, ਸ਼ੀਤਲ ਚਾਹੁੰਦੀ ਹੀ ਨਹੀਂ ਸੀ ਕਿ ਕੰਤਾ ਘਰ ਆਵੇ, ਉਹ ਆਪਣੇ ਬੱਚਿਆਂ ਨੂੰ ਹੀ ਆਪਣਾਂ ਸਭ ਕੁਝ ਸਮਝਦੀ ਸੀ, ਇਸ ਤਰਾਂ ਕੰਤੇ ਦੇ ਜਾਂਣ ਦਾ ਗਮ ਘਰ ਵਿੱਚ ਨਜਰ ਨਹੀਂ ਸੀ ਆਉਦਾ, ਹਰਦੇਵ ਦੀ ਮੰਗਣੀਂ ਤੇ ਹਰਦੇਵ ਨੇਂ ਸ਼ੀਤਲ ਦੇ ਪਰਵਾਰ ਨੂੰ ਵੀ ਸੱਦਿਆ ਸੀ, ਸਾਰਾ ਪਿੰਡ ਹਰਦੇਵ ਦੀ ਖੁਸ਼ੀ ਵਿੱਚ ਸ਼ਾਮਲ ਸੀ, ਮੰਗਣੀਂ ਤੋਂ ਕੁਝ ਹਫਤੇ ਬਾਅਦ ਹੀ ਲਾਡੀ ਵਿਆਹ ਲਈ ਰਾਜੀ ਹੋ ਗਈ ਸੀ, ਉਹ ਹੁਣ ਸੋਚਦੀ ਸੀ ਕਿ ਕਾਲਜ ਦੀ ਹਾਕੀ ਦੀ ਟੀਂਮ ਵਿੱਚ ਖੇਡ ਕੇ ਉਹ ਸਮਾਜ ਦਾ ਕੋਈ ਬਹੁਤਾ ਫਾਇਦਾ ਨਹੀਂ ਸੀ ਕਰ ਸਕਦੀ, ਇਸ ਦੀ ਬਜਾਏ ਹਰਦੇਵ ਤੇ ਬਾਕੀ ਟੀਂਮ ਦੇ ਸਾਥ ਨਾਲ ਹੋਰ ਕਈ ਕੁਝ ਕੀਤਾ ਜਾ ਸਕਦਾ ਸੀ, ਉਹ ਇੱਕ ਆਸ਼ਰਮ ਆਪਣੇ ਸਹੁਰੇ ਪਿੰਡ ਵੀ ਖੋਲਣਾਂ ਚਾਹੁੰਦੀ ਸੀ ਤੇ ਕਮਜੋਰ ਲੋਕਾਂ ਦੀ ਮਦਦ ਕਰਨੀ ਚਾਹੁੰਦੀ ਸੀ ।

ਲੰਬੜ ਵੀ ਸੰਨੀਂ ਵੱਲੋਂ ਕੀਤੀ ਮਦਦ ਦਾ ਧੰਨਵਾਦੀ ਸੀ ਤੇ ਉਨਾਂ ਸਾਰਿਆਂ ਦੇ ਅਸਰ ਅਧੀਂਨ ਬੁਰੇ ਕੰਮ ਛੱਡਣ ਦੀ ਕਸਮ ਖਾਈ ਬੈਠਾ ਸੀ, ਉਹ ਵੀ ਸਮਝ ਗਿਆ ਸੀ ਕਿ ਬਹੁਤ ਹੋ ਗਿਆ, ਇਹ ਨਾਂ ਹੋਵੇ ਕਿ ਉਹ ਵੀ ਜੁਗਿੰਦਰ ਸਿੰਘ ਦੀ ਤਰਾਂ ਬੁਰੀ ਮੌਤ ਮਰੇ, ਪਹਿਲੀ ਕੀਤੀ ਕਮਾਈ ਨਾਲ ਉਸਨੇ ਟਰਾਂਸਪੋਰਟ ਕੰਪਨੀ ਖੋਲ ਲਈ ਸੀ ਤੇ ਮਜੇ ਦਾ ਜੀਵਨ ਜੀ ਰਿਹਾ ਸੀ, ਉਸਦੇ ਗਰੁੱਪ ਦੇ ਬਹੁਤ ਬੰਦੇ ਹੋਰ ਇਲਾਕਿਆਂ ਦੇ ਗਰੁੱਪਾਂ ਵਿੱਚ ਸ਼ਾਮਲ ਹੋ ਗਏ ਸਨ, ਕੁਝ ਕੁ ਲੰਬੜ ਦੇ ਨਾਲ ਹੀ ਤੌਬਾ ਕਰ ਗਏ ਸਨ, ਕਪੂਰਥਲਾ ਜਿਲੇ ਵਿੱਚ ਜਾਜ ਉਤਰਨੇ ਬਹੁਤੇ ਹੀ ਘੱਟ ਹੋ ਗਏ ਸਨ, ਅਮਲੀ ਬਹੁਤ ਦੁਖੀ ਸਨ, ਉਨਾਂ ਨੂੰ ਨਸ਼ੇ ਦਾ ਇੰਤਜਾਂਮ ਕਰਨਾਂ ਮੁਸ਼ਕਲ ਹੋ ਰਿਹਾ ਸੀ, ਆਸ਼ਰਮ ਵਿੱਚ ਅਮਲੀਆਂ ਦੀ ਗਿਣਤੀ ਵਧੀ ਜਾ ਰਹੀ ਸੀ ।

ਅੱਜ ਲਾਡੀ ਤੇ ਹਰਦੇਵ ਦਾ ਵਿਆਹ ਸੀ, ਆਂਮ ਲੋਕਾਂ ਤੋ ਉਲਟ ਉਨਾਂ ਨੇਂ ਵਿਆਹ ਘਰ ਵਿੱਚ ਬਹੁਤ ਛੋਟੇ ਰੂਪ ਵਿੱਚ ਕੀਤਾ ਸੀ, ਲਾਡੀ ਆਪਣੇਂ ਨਾਲ ਸਿਰਫ ਇੱਕ ਅਟੈਚੀ ਲੈ ਕੇ ਆਈ ਸੀ ਜਿਸ ਵਿੱਚ ਉਸਦੇ ਕੱਪੜੇ ਤੇ ਹੋਰ ਪਰਸਨਲ

ਸਮਾਂਨ ਸੀ, ਹਰਦੇਵ ਨੇਂ ਆਪਣੇਂ ਘਰ ਇੱਕ ਪਾਰਟੀ ਦਾ ਇੰਤਜਾਂਮ ਕੀਤਾ ਹੋਇਆ ਸੀ, ਅਖੰਡ ਪਾਠ ਦਾ ਭੋਗ ਕੱਲ ਪੈ ਗਿਆ ਸੀ, ਅੱਜ ਸਾਰਾ ਪਿੰਡ ਹਰਦੇਵ ਦੇ ਘਰ ਉਸ ਦੀ ਖੁਸ਼ੀ ਵਿੱਚ ਸ਼ਾਮਲ ਸੀ, ਸੰਨੀਂ , ਹਰਿੰਦਰ, ਰਮੇਸ਼, ਰਵੀ, ਜਰਨੈਲ ਤੇ ਬਾਕੀ ਹੋਰ ਸਭ ਨੇੜਲੇ ਮਿੱਤਰ ਇਸ ਵਿਆਹ ਵਿੱਚ ਕੁੜੀ ਤੇ ਮੁੰਡੇ ਦੋਨਾ ਵੱਲੋਂ ਸ਼ਾਮਲ ਹੋਏ ਸਨ, ਸ਼ਾਂਮ ਤੱਕ ਪਾਰਟੀ ਖਤਮ ਹੋ ਗਈ, ਸਭ ਘਰੋ ਘਰੀ ਜਾ ਰਹੇ ਸਨ, ਕੁਝ ਖਾਸ ਮਹਿਮਾਂਨ ਘਰ ਹੀ ਸਨ, ਅੱਜ ਲਾੜੀ ਦੇ ਹੁਸਨ ਨੂੰ ਲੋਕ ਖੜ ਖੜ ਕੇ ਦੇਖ ਰਹੇ ਸਨ, ਇਸ ਜਿੱਤੀ ਹੋਈ ਬਾਜੀ ਨੇਂ ਲਾੜੀ ਦੇ ਚਿਹਰੇ ਦਾ ਨੂਰ ਹੋਰ ਵਧਾ ਦਿੱਤਾ ਸੀ, ਉਸਦਾ ਸਾਥੀ ਅੱਜ ਅਸਮਾਂਨ ਦੀਆਂ ਬੁਲੰਦੀਆ ਨੂੰ ਛੂਹ ਰਿਹਾ ਸੀ ਤੇ ਇਸ ਵਿੱਚ ਉਸਦਾ ਆਪਣਾਂ ਰੋਲ ਬਹੁਤ ਵੱਡਾ ਸੀ, ਹਰਦੇਵ ਦਾ ਰੋਂਮ ਰੋਂਮ ਲਾੜੀ ਦਾ ਧੰਨਵਾਦੀ ਸੀ ।

ਆਂਮ ਤੌਰ ਤੇ ਜਦ ਕੋਈ ਦੁਲਹਨ ਆਉਦੀ ਹੈ ਤਾਂ ਸਹੁਰੇ ਘਰ ਦੀ ਉਸ ਨੂੰ ਕੋਈ ਜਾਂਣਕਾਰੀ ਨਹੀਂ ਹੁੰਦੀ, ਤੇ ਆਪਣੇ ਸਾਥੀ ਬਾਰੇ ਉਹ ਸਿਰਫ ਇਹ ਹੀ ਜਾਂਣਦੀ ਹੁੰਦੀ ਆ ਕਿ ਉਸ ਦੀ ਉਮਰ ਕਿੰਨੀਂ ਹੈ, ਪੜਿਆ ਕਿੰਨਾ ਹੈ ਤੇ ਜਮੀਂਨ ਕਿੰਨੀਂ ਹੈ, ਹੋਰ ਕੁਝ ਨਾਂ ਤਾਂ ਕੁੜੀ ਦੇ ਮਾਪੇ ਪੁੱਛਦੇ ਹਨ ਤੇ ਨਾਂ ਕੋਈ ਦੱਸਦਾ ਹੈ, ਲੋੜ ਵੀ ਕਿਸਨੂੰ ਹੈ ? ਗੱਲ ਤਾਂ ਸਿਰਫ ਇਹ ਹੀ ਹੈ ਕਿ ਮੁੰਡਾ ਕਮਾਉਦਾ ਕਿੰਨਾਂ ਕੁ ਹੈ, ਹੋਰ ਉਹਦੇ ਕੈਸੇ ਲੱਛਣ ਹਨ ਇਸ ਬਾਰੇ ਕੁੜੀ ਆਪੇ ਨਜਿੱਠਦੀ ਰਹੂ, ਕੁੜੀ ਦਾ ਪਿਓ ਤੇ ਭਰਾ ਵਿਆਹ ਤੇ ਆਉਣ ਵਾਲੇ ਖਰਚ ਦਾ ਇੰਤਜਾਂਮ ਕਰਨ ਜਾਂ ਫਿਰ ਜਵਾਈ ਦੇ ਗੁਣ ਔਗੁਣਾਂ ਦੀ ਪੋਣਛਾਂਣ ?

ਬੱਸ ਡੋਲੀ ਤੋਰ ਕੇ ਸੁਰਖਰੂ ਹੋਣਾਂ ਆਂ, ਭਾਵੇ ਅੱਜ ਤੱਕ ਪਹਿਲੇ ਸੁਰਖੁਰੂ ਨਹੀਂ ਹੋਏ ਪਰ ਐਸਾ ਸੋਚਣ ਵਿੱਚ ਤੇ ਵਹਿਮ ਵਿੱਚ ਰਹਿਣ ਵਿੱਚ ਵੀ ਕੀ ਹਰਜ ਆ, ਜੇ ਸਾਡੇ ਬਯੁਰਗ ਸਦੀਆ ਤੋ ਇਹੀ ਸੋਚਦੇ ਆ ਰਹੇ ਆ ਤਾਂ ਸਾਨੂੰ ਕੋਈ ਨਵੀਂ ਪਿਰਤ ਪਾਉਣ ਦੀ ਭਲਾ ਕੀ ਲੋੜ ਪਈ ਆ ?

ਜੇ ਉਹ ਸਦੀਆਂ ਤੋਂ ਕੁੜੀਆ ਦੀ ਕੀਮਤ ਘਟਾ ਕੇ ਤੇ ਮੁੰਡਿਆ ਦੀ ਵਧਾ ਕੇ, ਤੱਕੜੀ ਵਿੱਚ ਪਾਸਕੂ ਪਾ ਕੇ, ਆਪਣੀ ਔਲਾਦ ਨਾਲ ਐਨੀਂ ਬੇਇਨਸਾਫੀ ਕਰ ਕੇ ਵੀ ਜੀਈ ਜਾ ਰਹੇ ਆ ਤਾਂ ਅਸੀਂ ਕਿਹੜਾ ਜੀ ਨੀ ਸਕਦੇ ?

ਜਰਾ ਆਪਣੀ ਆਤਮਾਂ ਨੂੰ ਹੀ ਮਾਰਨ ਦੀ ਲੋੜ ਆ, ਬੱਸ ਦੇਖ ਕੇ ਅਣਦੇਖਿਆ ਹੀ ਕਰਨਾਂ ਆਂ, ਆਪਣੀਂ ਜਾਂਨ ਹੀ ਬਚਾਉਣੀ ਆਂ ?

ਜਿਵੇਂ ਬਾਕੀ ਬਚਾਈ ਜਾ ਰਹੇ ਆਪਾਂ ਵੀ ਬਚਾ ਲਵਾਗੇ, ਜਦੋ ਕਿਤੇ ਕੋਈ ਧਰਮ ਰਾਜ ਪੁਛੂ ਬਈ ਧਰਤੀ ਤੇ ਕੀ ਕਰ ਕੇ ਆਏ ਹੋ ਤਾਂ ਜਿੱਥੇ ਬਾਕੀ ਨੀਵੀਂ ਪਾਈ ਖੜੇ ਹੋਣਗੇ ਅਸੀ ਵੀ ਖੜ ਜਾਵਾਂਗੇ, ਮਤਲਬ ਕਿ ਜੇ ਲੋਕ ਦੁਖੀ ਆ ਤਾਂ ਸਾਨੂੰ ਵੀ ਦੁਖੀ ਹੋਣ ਵਿੱਚ ਕੋਈ ਹਰਜ ਨਹੀਂ, ਬੱਸ ਕੱਲੇ ਨੀਂ ਹੋਣੇ ਚਾਹੀਦੇ ।

ਪਰ ਅੱਜ ਜਿਹੜੀ ਇਹ ਦੁਲਹਨ ਇਸ ਘਰ ਵਿੱਚ ਆਈ ਹੈ, ਇਹ ਆਪਣੇ ਹਾਂਣੀ ਨੂੰ ਕੁਝ ਹੱਦ ਤੱਕ ਜਾਂਣਦੀ ਹੈ, ਇਸ ਦਾ ਹਾਂਣੀ ਕੋਈ ਅਜਨਬੀ ਨਹੀਂ, ਅਜਨਬੀ ਨੂੰ ਪਰੇਂਮ ਨਹੀਂ ਕੀਤਾ ਜਾ ਸਕਦਾ, ਤੇ ਬਿਨਾਂ ਪਰੇਂਮ ਤੋਂ ਹੋਈ ਪਹਿਲੀ ਮੁਲਾਕਾਤ ? <u>ਸੁਹਾਗ ਰਾਤ</u> ?

ਕੀ ਇਸ ਰਾਤ ਨੂੰ ਇਸ ਲਈ ਐਨੀਂ ਮਾਂਨਤਾ ਦੇ ਰਹੇ ਓ ਕਿ ਸਵੇਰ ਨੂੰ ਚਿੱਟੀ ਪਈ ਚਾਦਰ ਤੇ ਇੱਕ ਵੱਡਾ ਸਾਰਾ ਲਾਲ ਰੰਗ ਦਾ ਧੱਬਾ ਦੇਖਣਾਂ ਆ ?
ਲਾਹਨਤ ਆ, ਧੱਬੇ ਦੇਖ ਕੇ ਖੁਸ਼ ਹੋ ਰਹੇ ਓ ? ਇੱਕ ਦੇਵੀ ਦੇ ਚਰਿੱਤਰ ਦਾ ਅੰਦਾਜਾ ਇਸ ਗੱਲ ਤੋਂ ਲਾ ਰਹੇ ਹੋ ਕਿ ਚਾਦਰ ਚਿੱਟੀ ਨਹੀਂ ਰਹੀ ?
ਚਰਿੱਤਰ ਵਿੱਚ ਹੋਰ ਕੁਝ ਨਹੀਂ ਹੁੰਦਾ ?
ਲਾਡੀ ਦੇ ਚਰਿੱਤਰ ਦੇ ਇਮਤਿਹਾਂਨ ਲੈਂਣ ਦੀ ਕਿਸੇ ਕੋਲ ਹਿੰਮਤ ਹੀ ਨਹੀਂ, ਸ਼ੇਰਨੀ ਦਾ ਪਰਭਾਵ ਹੀ ਕੁਝ ਐਸਾ ਹੈ ਕਿ ਲੋਕ ਬੱਸ ਦਰਸ਼ਨ ਕਰਕੇ ਹੀ ਨਿਹਾਲ ਹੋ ਜਾਂਦੇ ਹਨ, ਵੈਸੇ ਲਾਡੀ ਦੇ ਚਰਿੱਤਰ ਨੂੰ ਉਸਦੇ ਪਿੰਡ, ਕਾਲਜ ਤੇ ਸਬਜੀ ਮੰਡੀ ਤੋਂ ਇਲਾਵਾ ਸ਼ਹਿਰ ਦੇ ਅਮੀਰ ਅਟਵਾਲ ਤੱਕ ਸਭ ਜਾਂਣਦੇ ਸਨ, ਕਿਸੇ ਸਬੂਤ ਦੀ ਲੋੜ ਨਹੀਂ ਰਹਿ ਗਈ, ਅੱਖਾਂ ਚੁੰਧਿਆ ਗਈਆਂ ਹਨ ਲੋਕਾਂ ਦੀਆਂ, ਵੈਸੇ ਵੀ ਇਹ ਲੋਕ ਅਬਲਾਵਾਂ ਦੀ ਚਾਦਰ ਦਾ ਰੰਗ ਹੀ ਦੇਖ ਸਕਦੇ ਹਨ, ਸ਼ੇਰਨੀ ਦੇ ਪੰਜਿਆ ਤੋਂ ਡਰਦੇ ਉਸ ਦੇ ਘੁਰਨੇ ਦੇ ਅੱਗਿਓ ਦੀ ਨਹੀਂ ਲੰਘਦੇ, ਹਰਦੇਵ ਤਾਂ ਪਹਿਲਾਂ ਹੀ ਡੰਗਿਆ ਪਿਆ ਸੀ ਪਰ ਅੱਜ ਲਾਲ ਸੁਰਖ ਜੋੜੇ ਨੇਂ ਉਸਦੀ ਜਾਂਨ ਹੀ ਕੱਢ ਲਈ ਸੀ ।

ਚੁਬਾਰੇ ਵਿੱਚ ਬਣੀ ਖੂਬਸੂਰਤ ਸੇਜ, ਏਅਰਕੰਡੀਸ਼ਨਡ ਰੂਮ, ਤੇ ਸਾਹਮਣੇ ਸੇਜ ਤੇ ਬੈਠੀ ਹੁਸਨਾਂ ਦੀ ਸਰਕਾਰ,.........
ਹਰਦੇਵ ਦਾ ਕਮਰੇ ਵਿੱਚ ਪਹਿਲਾ ਕਦਮ, ਦਰਵਾਜਾ ਖੁੱਲਿਆ, ਸ਼ੇਰਨੀ ਨੇਂ ਦਰਵਾਜੇ ਵੱਲ ਦੇਖਿਆ, ਉਸ ਦਾ ਮੁਰੀਦ ਖੜਾ ਹੈ, ਮੋਤੀਆਂ ਦੀ ਕਤਾਰ ਗਿਣੇਂ ਜਾਂਣ ਲਈ ਖਿੱਲਰ ਗਈ, ਲਾਲ ਲਿਪਸਟਿਕ ਵਿੱਚ ਮੋਤੀ ਹੋਰ ਵੀ ਲਿਸ਼ਕ ਰਹੇ ਸਨ, ਜਖਮੀ ਹੋਰ ਵੀ ਫੱਟੜ ਹੋ ਗਿਆ ਹੈ, ਦੇਖੋ ਕਿਸੇ ਮਦਹੋਸ਼ੀ ਜਿਹੀ ਵਿੱਚ ਹੌਲੇ ਹੌਲੇ ਸੇਜ ਵੱਲ ਆ ਰਿਹਾ ਹੈ, ਸੇਜ ਤੇ ਬੈਠੀ ਦੁਲਹਨ ਸ਼ਰਮ ਤੇ ਝਿਜਕ ਨਾਲ ਸੁੰਗੜ ਨਹੀਂ ਰਹੀ, ਘਬਰਾ ਨਹੀਂ ਰਹੀ, ਡਰ ਨਹੀਂ ਰਹੀ, ਘਬਰਾਵੇ ਵੀ ਕਿਓ ?
ਉਹ ਕਿਸੇ ਅਜਨਬੀ ਨਾਲ ਨਹੀਂ ਹੈ, ਇਹ ਜੋ ਸੇਜ ਵੱਲ ਆ ਰਿਹਾ ਇਹ ਉਸਦੇ ਰੋਮ ਰੋਮ ਵਿੱਚ ਵਸਿਆ ਪਿਆ ਆ, ਦੁਲਹਨ ਸੇਜ ਤੋਂ ਉਠ ਖੜੀ ਹੋਈ ਹੈ, ਇਹ ਵੀ ਬੇਤਾਬ ਹੈ, ਮਜਬੂਤ ਬਾਹਾਂ ਵਿੱਚ ਸਮਾ ਜਾਣਾਂ ਚਾਹੁੰਦੀ ਹੈ, ਪੰਜੇਬਾਂ ਦੀ ਛਣਕਾਰ ਤੇ ਚੂੜੇ ਕਲੀਰਿਆਂ ਦੀ ਖੜ ਖੜ ਨੇ ਇੱਕ ਸੰਗੀਤ ਜਿਹਾ ਛੇੜ ਦਿੱਤਾ ਆ, ਪਰੇਮੀ ਦੀਆਂ ਅੱਖਾ ਬੰਦ ਹੋ ਰਹੀਆਂ ਹਨ.........
ਮਲਿਕਾ ਪਰੇਮੀ ਦੇ ਚਰਨਾਂ ਵਿੱਚ ਝੁਕੀ ਹੈ, ਪਰ ਝੁਕਣ ਨਹੀਂ ਦਿੱਤਾ ਪਰੇਮੀ ਨੇ ।।
''ਓਹ ਨੋ'' ਕਹਿ ਕੇ ਸੀਨੇ ਨਾਲ ਘੁੱਟ ਲਿਆ ਹੈ, ਸ਼ੇਰਨੀ ਦੇ ਚਿਹਰੇ ਤੇ ਸਕੂੰਨ ਦੀ ਵਰਖਾ ਹੋ ਰਹੀ ਆ, ਗੱਲਵੱਕੜੀ, ਪਹਿਲੀ ਗੱਲਵੱਕੜੀ, ਜੋ ਸੱਚ ਮੁੱਚ ਦੀ ਗੱਲਵੱਕੜੀ ਆ, ਇਸ ਦੀ ਘੋਟ ਹਰ ਪਲ ਵਧ ਰਹੀ ਸੀ, ਖਤਰੇ ਦੇ ਨਿਸ਼ਾਂਨ ਤੇ ਆ ਕੇ ਰੁਕੀ ਹੈ, ਕੋਈ ਬੋਲ ਜੁਬਾਂਨ ਵਿੱਚੋ ਨਹੀਂ ਨਿਕਲ ਰਿਹਾ, ਬੋਲਣਾਂ ਵੀ ਕੌਣ ਚਾਹੁੰਦਾ ਆ, ਪਰੇਮ ਦੀ ਭਾਸ਼ਾ ਦਾ ਨਾਦ ਗੂੰਜਾਂ ਪਾ ਰਿਹਾ ਆ, ਇੱਕ ਦੂਜੇ ਨੂੰ ਛੱਡਣ ਨੂੰ ਮਨ ਨਹੀਂ ਕਰ ਰਿਹਾ, ਮੈਂ ਜੋ ਕਿ ਇੱਕ ਗਵਾਹ ਹਾਂ, ਮੈਨੂੰ ਇਸ ਗੱਲਵੱਕੜੀ ਵਿੱਚ ਇੱਕ ਸੰਪੂਰਨ ਸੁਹਾਗ ਰਾਤ ਦੀ ਸ਼ੁਰੂਆਤ ਨਜਰ ਆ ਰਹੀ ਆ, ਜੇ ਇਹ ਪਰੇਮੀ ਨਾਂ ਹੁੰਦਾ, ਅਜਨਬੀ ਹੁੰਦਾ ਤਾਂ ਮੈਂ ਏਥੇ ਖੜੇ ਹੋ ਕੇ ਇਸ ਅਧੂਰੀ ਸੁਹਾਗ ਰਾਤ ਨੂੰ ਦੇਖ ਨਹੀਂ ਸੀ ਸਕਦਾ, ਅਜਨਬੀ ਦੀ ਨੇੜੇ ਨੇੜੇ ਤੇ ਦੁਲਹਨ

ਦੀ ਦੂਰ ਦੂਰ ਨੇਂ ਇਸ ਸੁਹਾਗ ਰਾਤ ਨੂੰ ਲੁਕਣਮਚਾਈ ਦੀ ਇੱਕ ਖੇਲ ਬਣਾ ਦੇਣਾਂ ਸੀ, ਇਸ ਵਿੱਚ ਪਰੇਮ ਭਰਨ ਦੀ ਅਜਨਬੀ ਦੀ ਕੋਸ਼ਿਸ਼ ਸਿਰਫ ਸਰੀਰ ਦੀ ਖੁਰਾਕ ਹੋ ਕੇ ਰਹਿ ਜਾਂਣੀ ਸੀ, ਤੇ ਕੁਝ ਮਹੀਨਿਆਂ ਤੱਕ ਸ਼ਾਇਦ ਉਹ ਦੁਲਹਨ, ਅਜਨਬੀ ਦੀ ਨੇੜੇ ਨੇੜੇ ਨੂੰ ਕੁਝ ਹੁੰਗਾਰਾ ਭਰਦੀ, ਉਸ ਵਕਤ ਤੱਕ ਅਜਨਬੀ ਨੂੰ ਇਹ ਹੀ ਮਹਿਸੂਸ ਹੋਣਾਂ ਸੀ ਕਿ ਇਸ ਰਾਤ ਦਾ ਨਾਂ ਬਦਲ ਕੇ ਐਕਸੀਡੈਂਟ ਰਾਤ ਰੱਖ ਦੇਣਾਂ ਚਾਹੀਦਾ ਆ, ਐਕਸੀਡੈਂਟ ਤੋ ਵੱਧ ਕੁਝ ਹੋਇਆ ਵੀ ਨਹੀਂ ਸੀ, ਅੱਧੀ ਰਾਤ ਤਾਂ ਰਜਾਮੰਦੀ ਕਰਨ ਵਿੱਚ ਹੀ ਨਿਕਲ ਗਈ, ਬਾਕੀ ਸ਼ਰਮ ਤੇ ਝਿਝਕ ਵਿੱਚ, ਤੇ ਜੋ ਸਭ ਤੋਂ ਜਰੂਰੀ ਸੀ ਉਹ ਇੱਕ ਖਾਨਾਪੂਰੀ ਜਿਹੀ, ਮਜਬੂਰੀ ਜਿਹੀ, ਦੁਲਹਨ ਦੋਸ਼ੀ ਨਹੀਂ ਸੀ, ਦੋਸ਼ੀ ਸਨ ਚਾਦਰ ਤੇ ਦਾਗ ਦੇਖਣ ਵਾਲੇ ਬੇਸ਼ਰਮ, ਇਨਾਂ ਦੋਖੀਆ ਨੇਂ ਦੁੱਧ ਵਿੱਚ ਨਿੰਬੂ ਨਿਚੋੜ ਦਿੱਤਾ ਸੀ, ਤੇ ਫਟੇ ਹੋਏ ਦੁੱਧ ਵਿੱਚੋ ਮੱਖਣ ਕੌਣ ਕੱਢੇ ?

ਓਹ , ਮਾਫ ਕਰਨਾਂ, ਮੈ ਕਿਸ ਚੱਕਰ ਵਿੱਚ ਪੈ ਗਿਆ ਹਾਂ, ਅੱਜ ਕੁਦਰਤ ਦੀ ਮੇਹਰ ਹੋਈ ਆ, ਪਰੇਮੀ ਤੇ ਸੁਹਾਗਣ ਦਾ ਮੇਲ ਹੋਣ ਲੱਗਾ ਆ ਤੇ ਮੈਂ ਕਿਸ ਚੱਕਰ ਵਿੱਚ ਪੈ ਗਿਆ ਹਾਂ ? ਆਓ ਅੱਗੇ ਦੇਖਦੇ ਆਂ......

ਪਰੇਮੀ ਹਾਲੇ ਵੀ ਇੱਕ ਰੂਪ ਹੋਏ ਖੜੇ ਹਨ, ਕਿੰਨੇ ਕੁ ਮਿੰਟ ਹੋ ਗਏ ? ਮੈਂ ਵੀ ਵਕਤ ਨਹੀਂ ਦੇਖਿਆ, ਲੋੜ ਵੀ ਕਿੱਥੇ ਆ, ਹੁਣ ਵਕਤ ਹੈ ਵੀ ਨਹੀਂ, ਬੱਸ ਪਰੇਮ ਦੀ ਵਰਖਾ ਹੋਣ ਦੇ ਆਸਾਰ ਨਜਰ ਆ ਰਹੇ ਆ, ਕਾਲੀ ਘਟਾ ਹੋਰ ਸੰਘਣੀ ਹੋ ਰਹੀ ਆ, ਮਨ ਦਾ ਮੋਰ ਪੈਲਾ ਪਾ ਪਾ ਕੇ ਇਸ ਸੁਹਾਵਣੇਂ ਸਮੇਂ ਨੂੰ ਹੋਰ ਵੀ ਸੋਹਣਾਂ ਕਰ ਰਿਹਾ, ਦਿਲਾਂ ਦੀ ਧੜਕਣ ਤਾਲ ਵਿੱਚ ਤਾਲ ਮਿਲਾ ਰਹੀ ਆ, ਛਾਤੀ ਤੇ ਸੀਨਾਂ ਆਪਣੀ ਜਾਂਣ ਪਹਿਚਾਂਣ ਕਰਾ ਰਿਹਾ ਆ, ਦਿਲਾਂ ਨੇ ਹੁਣ ਤੱਕ ਦੂਰ ਤੋਂ ਹੀ ਇੱਕ ਦੂਸਰੇ ਦੀ ਖੂਬਸੂਰਤੀ ਦਾ ਅੰਦਾਜਾ ਲਾਇਆ ਸੀ, ਹੁਣ ਹਰ ਨਕਸ਼ ਦੀ ਤਰਾਸ਼ਗੀ ਨੂੰ ਨਿਹਾਰ ਰਹੇ ਆ, ਸਿਰਜਣਹਾਰ ਦੇ ਸੁਘੜ ਹੱਥਾਂ ਤੇ ਉਸਦੀ ਕਲਾ ਦੇ ਸਦਕੇ ਜਾ ਰਹੇ ਆ।

ਪਰੇਮੀ ਦੇ ਦੋਵੇਂ ਹੱਥ ਹਰਕਤ ਵਿੱਚ ਆਏ ਹਨ, ਸੁਹਾਗਣ ਦਾ ਸੋਹਣਾਂ ਮੁੱਖੜਾ ਇਨਾਂ ਹੱਥਾਂ ਵਿੱਚ ਇਸ ਤਰਾਂ ਲੱਗ ਰਿਹਾ ਜਿਵੇਂ ਬੱਦਲਾਂ ਵਿੱਚ ਦੀ ਨਿਕਲਦਾ ਸੂਰਜ, ਅੱਧ ਮੀਟੇ ਜਿਹੇ ਸੁਹਾਗਣ ਦੇ ਨੈਂਣ ਪਰੇਮੀ ਦੀਆਂ ਅੱਖਾਂ ਵਿੱਚ ਆਏ ਪਰੇਮ ਦੇ ਜਵਾਹਰਭਾਟੇ ਦੀ ਗਹਿਰਾਈ ਤੇ ਉਚਾਈ ਦਾ ਅੰਦਾਜਾ ਲਾ ਰਹੇ ਆ, ਗੁਲਾਬ ਦੀਆਂ ਪੱਤੀਆਂ ਵਿੱਚ ਕੰਬਣੀ ਤੇ ਸਰਸਰਾਹਟ ਹੋ ਰਹੀ ਹੈ, ਹੁਣ ਗੁਲਾਬ ਦੀਆਂ ਪੱਤੀਆ ਤੇ ਪਰੇਮੀ ਦੇ ਪਿਆਸੇ ਹੋਠਾਂ ਵਿੱਚ ਫਾਸਲਾ ਘਟਣਾਂ ਸ਼ੁਰੂ ਹੋ ਗਿਆ ਹੈ, ਇੱਕ ਖੁਸ਼ਬੂ ਨੇਂ ਵਾਤਾਵਰਣ ਮੁਅੱਤਰ ਕਰ ਦਿੱਤਾ ਆ, ਇਹ ਜੋ ਹੁਣ ਵਾਪਰਨਾਂ ਹੈ ਇਸਦੀ ਇੱਛਾ ਬਹੁਤ ਵਰਿਆਂ ਤੋਂ ਹੈ ਪਰ ਇਸਦੀ ਸੰਪੂਰਨਤਾ ਹੁਣ ਹੋ ਰਹੀ ਆ, ਖੁਸ਼ਬੂ ਦੇ ਨਾਲ ਨਾਲ ਇੱਕ ਗਰਮ ਹਵਾ, ਆਪਣੇਂ ਆਪ ਵਿੱਚ ਨਿੱਘ ਲਈ ਸੁਹਾਗਣ ਦੇ ਅੰਦਰੋਂ ਨਿਕਲ ਕੇ ਪਰੇਮੀ ਦੇ ਅੰਦਰ ਪਰਵੇਸ਼ ਕਰ ਰਹੀ ਆ, ਇਸ ਨਿੱਘ ਦਾ ਅਹਿਸਾਸ ਦੋ ਆਤਮਾਵਾਂ ਕਰ ਰਹੀਆ ਹਨ, ਕੁਝ ਪਿਘਲਣਾ ਸ਼ੁਰੂ ਹੋ ਗਿਆ ਹੈ, ਤੇ ਸਰੀਰ ਦੇ ਇਹ ਦੋ ਖੂਬਸੂਰਤ ਅੰਗ ਜੋ ਹਰ ਕਿਸੇ ਦੀ ਖੂਬਸੂਰਤੀ ਵਿੱਚ ਖਾਸ ਯੋਗਦਾਂਨ ਪਾਉਦੇ ਹਨ,ਇਨਾਂ ਨੂੰ, ਬੁੱਲ, ਹੋਂਠ ਆਦਿ ਦੇ ਨਾਂਮ ਮਿਲੇ ਹਨ, ਇਨਾਂ ਛੋਟੇ ਜਿਹੇ ਤੇ ਪਿਆਰੇ ਜਿਹੇ ਅੰਗਾਂ ਵਿੱਚ ਹੁਣ ਆਖਰੀ ਮਿਲੀਮੀਟਰ ਰਹਿ ਗਏ ਹਨ, ਇਨਾਂ ਕੋਮਲ ਪੱਤੀਆਂ ਨੇਂ ਹੁਣ ਤੱਕ ਬਹੁਤ ਕੁਝ ਕਿਹਾ ਸੀ, ਹੁਣ ਆਪਣਾਂ ਇਨਾਂਮ ਹਾਸਲ ਕਰਨ ਲਈ

ਸਿਰ ਤੋਂ ਪੈਰਾਂ ਤੱਕ ਕੰਬੀ ਜਾ ਰਹੀਆਂ ਤੇ ਖਾਮੋਸ਼ ਭਾਸ਼ਾ ਵਿੱਚ ਧੰਨਵਾਦ ਕਹੀ ਜਾ ਰਹੀਆਂ।

ਇਨਾਂ ਦੀ ਬਹੁਤ ਮੇਹਰਬਾਂਨੀ ਆ, ਹੁਣ ਤੱਕ ਜੋ ਵੀ ਕਿਹਾ ਗਿਆ ਉਹ ਤਾਂ ਹੀ ਸੰਭਵ ਹੋਇਆ ਸੀ ਜੇ ਇਨਾਂ ਨੇ ਆਪਣੇ ਦੁਆਰ ਖੋਲੇ ਸਨ, ਨਹੀਂ ਤਾਂ ਜੁਬਾਂਨ ਜੋ ਮਰਜੀ ਕਹਿੰਦੀ ਇਹ ਬੋਲ ਪਰੇਮੀ ਤੱਕ ਨਹੀਂ ਸੀ ਪਹੁੰਚਣੇ, ਤੇ ਆਹ ਦੇਖੋ ਇਨਾਂ ਵੀ ਗੱਲਵੱਕੜੀ ਪਾ ਲਈ ਆ, ਇਹ ਕਿਤੇ ਬਾਹਾਂ ਜਾ ਸੀਨੇ ਤੋਂ ਪਿੱਛੇ ਕਿਓ ਰਹਿਣ ? ਇਨਾਂ ਦਾ ਵੀ ਆਪਣੇ ਹਾਂਣੀ ਤੇ ਹਾਨਣ ਤੇ ਕੋਈ ਘੱਟ ਹੱਕ ਨਹੀਂ, ਹੁਣ ਕੁਦਰਤ ਤੋਲ ਰਹੀ ਆ, ਤੱਕੜੀ ਦੇ ਕਿਸੇ ਪਾਸੇ ਵੀ ਕੋਈ ਪਾਸਕੂ ਨਹੀਂ, ਤੇਰਾ ਤੇਰਾ ਕਿਹਾ ਜਾ ਰਿਹਾ, ਤੇ ਤੇਰਾ ਹੋਇਆ ਵੀ ਜਾ ਰਿਹਾ, ਕੁਝ ਵੀ ਬਚਾਉਣ ਦੀ ਇੱਛਾ ਨਹੀਂ ਹੈ, ਲੁਟੇਰੇ ਨੂੰ ਅਵਾਜਾਂ ਮਾਰੀਆਂ ਜਾ ਰਹੀਆ, ਲੁੱਟ ਲੈ, ਲੁੱਟ ਲੈ,

ਗਰਮੀਂ ਨੇਂ ਅੱਗ ਨੂੰ ਜੀ ਆਇਆਂ ਕਹਿ ਦਿੱਤਾ ਆ, ਨਰਮੀਂ ਨੇ ਨਰਮੀਂ ਨੂੰ ਪਹਿਚਾਂਣ ਲਿਆ ਹੈ ਤੇ ਆਪਣੇ ਹੋਰ ਵੀ ਨੇੜੇ ਕਰ ਲਿਆ ਹੈ, ਕੋਮਲਤਾ ਮਿੱਧੇ ਜਾਣ ਲਈ, ਨਪੀੜੇ ਜਾਣ ਲਈ ਬਿਹਬਲ ਹੋ ਰਹੀ ਹੈ, ਸ਼ਪਰਸ਼ ਵਿੱਚ ਜੀਵਨ ਦੀ ਧਾਰਾ ਵਹਿ ਰਹੀ ਆ, ਸਰੀਰ ਦੇ ਹਰ ਕੋਨੇ ਵਿੱਚ ਕਿਸੇ ਯਾਤਰਾਂ ਦੀ ਸ਼ੁਰੂਆਤ ਹੋ ਗਈ ਹੈ, ਦਿਮਾਗ ਸੁੰਨ ਜਿਹਾ ਹੋ ਰਿਹਾ ਹੈ, ਸੋਚਣ ਸ਼ਕਤੀ ਸ਼ਿਥਲ ਜਿਹੀ ਪੈ ਗਈ ਹੈ, ਸਰੀਰ ਦਾ ਕੰਟਰੋਲ ਕਿਸੇ ਹੋਰ ਸ਼ਕਤੀ ਨੇਂ ਲੈ ਲਿਆ ਹੈ, ਹੁਣ ਦਿਮਾਗ ਦੀ ਲੋੜ ਨਹੀਂ ਰਹਿ ਗਈ, ਕਿਸੇ ਸ਼ੈਤਾਂਨੀ ਦੀ ਲੋੜ ਨਹੀਂ, ਦਿਮਾਗ ਦੀ ਜਰੂਰਤ ਹੀ ਨਹੀਂ, ਦਿਲ ਸਾਬਤ ਕਰ ਰਿਹਾ ਹੈ ਕਿ ਆਖਰ ਉਹ ਹੀ ਸਰਦਾਰ ਆ, ਜਿਸਦੀ ਮਰਜੀ ਚੱਲਣੀ ਆਂ, ਹੁਣ ਤੱਕ ਅੱਖਾਂ ਨੇਂ ਅੱਖਾਂ ਨਾਲ, ਗੁਲਾਬ ਦੀਆਂ ਪੱਤੀਆਂ ਨੇਂ ਪਿਆਸੇ ਬੁੱਲਾਂ ਨਾਲ ਤੇ ਦਿਲ ਨੇਂ ਦਿਲ ਨਾਲ ਜਾਣ ਪਹਿਚਾਂਣ ਕਰ ਲਈ ਸੀ, ਸਰੀਰ ਦੇ ਬਾਕੀ ਖੂਬਸੂਰਤ ਹਿੱਸੇ ਵੀ ਆਪਣੀ ਮਿਲਣੀਂ ਦੀ ਉਡੀਕ ਕਰ ਰਹੇ ਸਨ, ਉਹ ਦਰਵਾਜਾ ਖੜਕਾਈ ਜਾ ਰਹੇ ਹਨ, ਰੌਲਾ ਪਾਈ ਜਾ ਰਹੇ ਸਨ, ਪਰ ਲਾਈਨ ਵਿੱਚ ਹਾਲੇ ਕੁਝ ਪਿੱਛੇ ਖੜੇ ਸਨ ਇਸ ਲਈ ਉਨਾ ਨੂੰ ਕੁਝ ਧੀਰਜ ਧਰਨ ਲਈ ਕਿਹਾ ਗਿਆ ਸੀ, ਉਨਾਂ ਦਾ ਉਤਾਵਲਾ ਪਨ ਸਮਝ ਆ ਰਿਹਾ ਸੀ ਪਰ ਸਬਰ ਦਾ ਫਲ ਮਿੱਠਾ ਆ, ਐਸਾ ਲਾਰਾ ਲਾਇਆ ਜਾ ਰਿਹਾ ਸੀ,

'' ਮੈਂ ਧੰਨ ਹੋ ਰਹੀ ਆਂ'''। ਜੁਬਾਂਨ ਦੱਸਣਾਂ ਚਾਹੁੰਦੀ ਸੀ ਕਿ ਕੀ ਮਹਿਸੂਸ ਹੋ ਰਿਹਾ, ਗੁਲਾਬ ਦੀਆਂ ਪੰਖੜੀਆ ਭਾਵੇ ਹਾਲੇ ਵੱਖ ਹੋਣ ਲਈ ਤਿਆਰ ਨਹੀਂ ਸਨ ਪਰ ਉਨਾਂ ਨੂੰ ਦਿਲ ਸਰਦਾਰ ਦਾ ਹੁਕਮ ਮੰਨਣਾਂ ਪਿਆ।

'' ਕੁਦਰਤ ਨੇਂ ਮੇਰੇ ਲਈ ਐਸੇ ਹੀਰੇ ਨੂੰ ਤਰਾਸ਼ਿਆ, ਮੈਂ ਸਦਕੇ, ਮੈਂ ਵਾਰੀ''।

ਪਰੇਮੀ ਕੁਦਰਤ ਮਾਂ ਅੱਗੇ ਸਿਰ ਝੁਕਾਈ ਜਾ ਰਿਹਾ ਆ।

ਹੁਣ ਸੇਜ ਤੇ ਪਹੁੰਚ ਗਏ ਹਨ, ਹੱਥਾਂ ਦੀਆਂ ਕਰਿੰਗਲੀਆਂ ਪਈਆ ਹਨ, ਅੱਖਾਂ ਇੱਕ ਦੂਜੇ ਦੇ ਸੁਹੱਪਣ ਨੂੰ ਮਾਣ ਰਹੀਆਂ ਹਨ, ਨੀਂਦ ਨੂੰ ਕਹਿ ਦਿੱਤਾ ਹੈ ਕਿ ਅੱਜ ਐਤਵਾਰ ਆ, ਜਾ ਕਿਤੇ ਹੋਰ ਅਰਾਂਮ ਕਰ।

'' ਜੇ ਯਾਰ ਨੂੰ ਬੁਰਾ ਨਾਂ ਲੱਗੇ ਤਾਂ ਪਰੈਕਟੀਕਲ ਤੋਂ ਪਹਿਲਾਂ ਥਿਊਰੀ, ਕੁਝ ਥਿਊਰੀ ਦੀ ਜਰੂਰਤ ਮਹਿਸੂਸ ਕਰ ਰਹੀ ਆਂ''। ਹੌਲੀ ਜਿਹੀ ਕੰਨ ਵਿੱਚ ਕਿਹਾ ਸੁਹਾਗਣ ਨੇਂ।

“ ਯਾਰ ਨੂੰ ਕੁਝ ਵੀ ਬੁਰਾ ਨਹੀਂ ਲਗਦਾ, ਥਿਊਰੀ ਤੋਂ ਬਿਨਾ ਪਰੈਕਟੀਕਲ ਅਧੂਰਾ ਆ, ਤੇ ਅੱਜ ਕੁਝ ਵੀ ਅਧੂਰਾ ਰਹਿ ਗਿਆ ਤਾਂ ਕਦੇ ਪੂਰਾ ਨਹੀਂ ਹੋਵੇਗਾ, ਮਾਰਗ ਦਰਸ਼ਨ ਕਰੋ’’। ਪਰੇਮੀ ਦੀ ਸਹਿਮਤੀ ਤੇ ਬੇਨਤੀ ।

“ ਮੈਂ ਅਬਲਾਵਾਂ ਦੇ ਦੇਸ਼ ਦੀ ਪਰਤੀਨਿਧ ਹਾਂ, ਮੈਨੂੰ ਪਤਾ ਹੈ ਕਿ ਮੇਰੇ ਸਮਾਜ ਦੀ ਮੁਟਿਆਰ ਲਈ ਸੁਹਾਗ ਰਾਤ ਇੱਕ ਐਸਾ ਮੁੱਦਾ ਹੈ ਜਿਸ ਤੇ ਕਿਸੇ ਨਾਲ ਕੁਝ ਸਾਂਝਾ ਨਹੀਂ ਕਰਨਾਂ, ਇੱਕ ਅਜਨਬੀ ਜਿਸ ਨਾਲ ਇਸ ਜੀਵਨ ਦਾ ਸਫਰ ਸ਼ੁਰੂ ਕਰਨਾਂ ਹੈ ਉਸ ਦੇ ਤਨ ਤੇ ਮਨ ਦੀ ਕੋਈ ਵਾਕਫੀਅਤ ਰੱਖਣ ਦਾ ਹੁਣ ਤੱਕ ਮੇਰੇ ਕੋਲ ਕੋਈ ਅਧਿਕਾਰ ਨਹੀਂ ਸੀ, ਮੈਨੂੰ ਤੇ ਮੇਰੀਆਂ ਭੈਣਾਂ ਨੂੰ ਇਹ ਕਿਹਾ ਗਿਆ ਹੈ ਕਿ ਐਸੇ ਅਜਨਬੀ ਨੂੰ ਨਾਂ ਤਾਂ ਨਾਂਹ ਕਰਨੀ ਹੈ ਅਤੇ ਨਾਂ ਹੀ ਹਾਂ ਕਰਨੀ ਹੈ, ਉਸ ਨਾਲ ਖੇਡਣਾਂ ਵੀ ਹੈ ਤੇ ਨਾਂ ਖੇਡਣ ਦੀ ਜਿਦ ਤੇ ਵੀ ਅੜੇ ਰਹਿਣਾਂ ਆ, ਗੁਰੂਆਂ ਦੇ ਹੁਕਮ ਅਨੁਸਾਰ ਗਰਿਹਸਤੀ ਜੀਵਨ ਦੀ ਯਾਤਰਾ ਤੇ ਨਾਲ ਚੱਲਣਾਂ ਵੀ ਹੈ ਪਰ ਰਹਿਣਾਂ ਪਿੱਛੇ ਪਿੱਛੇ ਹੈ, ਤੇ ਸਾਥੀ ਨੂੰ ਮਜਬੂਰ ਕਰਨਾਂ ਹੈ ਕਿ ਉਹ ਕਦਮ ਨਾਲ ਕਦਮ ਮਿਲਾਉਣ ਲਈ ਵਾਜਾਂ ਮਾਰਦਾ ਰਹੇ ਤੇ ਮੈਂ ਦਿਲੋਂ ਚਾਹ ਕੇ ਵੀ ਇਨਾਂ ਅਵਾਜਾਂ ਨੂੰ ਅਣਸੁਣਿਆਂ ਕਰਦੀ ਰਹਾਂ, ਗਰਿਹਸਤ ਨੂੰ ਧਰਮ ਵੀ ਮੰਨਣਾਂ ਹੈ ਤੇ ਗਰਹਿਸਤ ਦੇ ਧੁਰੇ ਕਾਂਮ ਨੂੰ ਜੁਬਾਂਨ ਤੋਂ ਸਵੀਕਾਰ ਵੀ ਨਹੀਂ ਕਰਨਾਂ, ਇਸ ਤੋਂ ਬਿਨਾਂ ਜੀਣਾਂ ਵੀ ਨਹੀਂ ਤੇ ਇਸ ਨੂੰ ਬੁਰਾ, ਗੰਦਾ, ਸ਼ਰਮਨਾਕ ਤੇ ਦੁਸ਼ਮਣ ਤੱਕ ਮੰਨਣਾਂ ਹੈ, ਕੀ ਮੇਰਾ ਇਹ ਸਾਥੀ ਮੈਨੂੰ ਇਹ ਦੱਸਣ ਦੀ ਕੋਸ਼ਿਸ਼ ਕਰੇਗਾ ਕਿ ਮੈਂ ਇਹ ਵਿਰੋਧਾਭਾਸ ਕਿਵੇਂ ਕਰ ਸਕਦੀ ਹਾਂ ? ਤੇ ਜੇ ਕਰ ਵੀ ਲਵਾਂ ਤਾਂ ਉਹ ਕੌਣ ਹੈ ਜਿਸ ਨੂੰ ਐਸੇ ਵਿਰੋਧਾਭਾਸ ਦਾ ਕੋਈ ਫਾਇਦਾ ਹੋਵੇਗਾ ?’’।

ਸੁਹਾਗਣ ਦਾ ਐਸਾ ਸਵਾਲ ਜੋ ਪਰੇਮੀ ਦੇ ਮਨ ਵਿੱਚ ਕਦੇ ਆਇਆ ਨਹੀਂ ਸੀ ।

“ ਮੈਂ ਤਾਂ ਜਨਾਬ ਨੂੰ ਮਾਰਗ ਦਰਸ਼ਨ ਕਰਨ ਦੀ ਬੇਨਤੀ ਕੀਤੀ ਸੀ, ਜੀਵਨ ਦੀ ਇਸ ਗਹਿਰਾਈ ਤੱਕ ਤਾ ਮੈਂ ਪੁਹੰਚਿਆ ਹੀ ਨਹੀਂ, ਮੈਂ ਤਾ ਇਹ ਹੀ ਚਾਹੁੰਗਾ ਕਿ ਮੈਨੂੰ ਮੇਰੀ ਸਾਥਣ ਨੂੰ ਪਿੱਛੇ ਮੁੜ ਮੁੜ ਕੇ ਨਾਂ ਦੇਖਣਾਂ ਪਵੇ, ਉਹ ਜੇ ਮੇਰੇ ਮੋਹਰੇ ਨਹੀਂ ਤਾਂ ਘੱਟੋ ਘੱਟ ਮੇਰੇ ਬਰਾਬਰ ਤਾਂ ਖੜੀ ਹੋਵੇ, ਉਹ ਸਾਥਣ ਹੀ ਕਾਹਦੀ ਹੋਈ ਜੋ ਕਦਮ ਨਾਲ ਕਦਮ ਹੀ ਨਾਂ ਮਿਲਾ ਸਕੇ ?’’।

ਪਰੇਮੀ ਲਈ ਵੀ ਇਹ ਮੁੱਦਾ ਇੱਕ ਚੱਕਰਵਿਊ ਸੀ ।

“ ਸਾਥੀ ਤੇ ਸਾਥਣ ਤਾਂ ਕਹਿਣ ਮਾਤਰ ਦੇ ਹੀ ਸ਼ਬਦ ਹਨ, ਅਸਲੀ ਸ਼ਬਦ ਹੈ, <u>ਨਰੜ</u>, ਨਰੜ ਤੋਂ ਸਾਥੀ ਦਾ ਸਫਰ ਬਹੁਤ ਪਥਰੀਲਾ ਆ, ਸਾਥੀ ਹੋਣ ਦਾ ਮਤਲਬ ਆ ਬਰਾਬਰੀ, ਪਰ ਸਾਡਾ ਸਾਥੀ ਆਪਣੀ ਧੀ ਤੇ ਭੈਂਣ ਨੂੰ ਬਰਾਬਰੀ ਦੇਂਣ ਦੀ ਹਿੰਮਤ ਹੀ ਨਹੀਂ ਕਰਦਾ, ਜੇ ਧੀ ਨੂੰ ਬਚਪਨ ਤੋਂ ਬਰਾਬਰੀ ਨਹੀਂ ਮਿਲੇਗੀ ਤਾਂ ਸੁਹਾਗ ਰਾਤ ਵਾਲੇ ਸਮੇਂ ਤੱਕ ਉਹ ਅਚਾਂਨਕ ਸਾਥਣ ਕਿਵੇਂ ਹੋ ਸਕੇਗੀ ?

ਤੇ ਜੇ ਸਾਥਣ ਨਹੀਂ ਹੋ ਸਕੇਗੀ ਤਾ ਤੰਦਰੁਸਤ ਗਰਿਹਸਤ ਤੇ ਸੱਚੇ ਗਰਹਿਸਤ ਧਰਮ ਦੀ ਸ਼ੁਰੂਆਤ ਕਿਵੇ ਕਰੇਗੀ ? ਤੇ ਗੁਰੂ ਦੇ ਹੁਕਮ ਦੀ ਪਾਲਣਾਂ ਕਿਵੇਂ ਕਰੇਗੀ ?

ਤੇ ਆਪਣੇ ਪਤੀ ਨੂੰ ਪਰਮੇਸ਼ਰ ਕਿਵੇਂ ਮੰਨੇਗੀ ?’’।

ਸੁਹਾਗਣ ਦੇ ਅੰਦਰ ਸਵਾਲਾਂ ਦਾ ਹੜ ਆਇਆ ਪਿਆ ਸੀ, ਪਰੇਮੀ ਨੂੰ ਝਟਕੇ ਲੱਗ ਰਹੇ ਸਨ, ਉਹ ਇਸ ਲੈਵਲ ਤੱਕ ਸੋਚ ਹੀ ਨਹੀਂ ਸੀ ਸਕਿਆ ।

“ ਓਹ, ਮਾਫ ਕਰੀਂ ਸਾਥਣੇ, ਤੁਹਾਡੇ ਨਾਲ ਹੋਏ ਜੁਲਮ ਤੇ ਬੇਇਨਸਾਫੀ ਲਈ ਮੈਂ ਸਾਰੇ ਸਮਾਜ ਨੂੰ ਕਾਲੇ ਪਾਂਣੀ ਦੀ ਸਜਾ ਦਿੰਦਾ ਹਾਂ, ਮੈਂ ਕਦੇ ਇਹ ਸੋਚ ਹੀ ਨਹੀਂ ਸਕਿਆ ਜਿਸ ਮਾਂ ਨੇਂ ਮੇਰੀ ਪਰਵਰਿਸ਼ ਕੀਤੀ, ਜਿਨਾਂ ਭੈਣਾਂ ਨੇਂ ਮੇਰੀ ਖਾਤਰ ਕੁੱਟ ਖਾਧੀ, ਅਤੇ ਜਿਨਾਂ ਦੇ ਹਿੱਸੇ ਦੀ ਚੀਜੀ ਵੀ ਮੈਂ ਖਾਂਦਾ ਰਿਹਾ, ਮੈਂ ਪਤਾ ਨਹੀਂ ਕਿਸ ਵਹਿਮ ਦੇ ਹੇਠ ਤੇ ਕਿਸ ਅਗਿਆਨਤਾ ਦੇ ਅਧੀਂਨ ਉਨਾਂ ਨੂੰ ਕਮਜੋਰ ਸਮਝਦਾ ਤੇ ਕਮਜੋਰ ਕਰਦਾ ਰਿਹਾ, ਜਿਸ ਪਰੇਮਿਕਾ ਦੇ ਹੁਸਨ ਦਾ ਮੈਂ ਦਿਵਾਂਨਾਂ ਰਿਹਾ ਤੇ ਜਿਸ ਬਿਨਾਂ ਜੀਵਨ ਅਧੂਰਾ ਸਮਝਦਾ ਰਿਹਾ ਉਸ ਨਾਲ ਹੋਏ ਸਮਾਜਕ ਧੱਕੇ ਨੂੰ ਮੈਂ ਰਸਮਾਂ ਤੇ ਰਿਵਾਜਾਂ ਦਾ ਨਾਂਮ ਦੇ ਕੇ ਬਾਕੀ ਅਤਿਆਚਾਰੀਆ ਵਾਂਗ ਸੂਖਮ ਅਤਿਆਚਾਰ ਕਰਦਾ ਰਿਹਾ ਤੇ ਆਪਣੀ ਭੈਂਣ ਕੋਲੋ ਰੱਖੜੀ ਬੰਨਵਾ ਕੇ ਉਸ ਦੀ ਰੱਖਿਆ ਕਰਨ ਦਾ ਝੂਠਾ ਵਾਅਦਾ ਕਰਦਾ ਰਿਹਾ, ਪਰ ਮੈਂ ਕਦੇ ਵੀ ਭੈਂਣ ਦੀ ਰੱਖਿਆ ਨਹੀਂ ਕਰ ਸਕਿਆ, ਕੋਈ ਭਰਾ ਆਪਣੀ ਭੈਂਣ ਦੀ ਰੱਖਿਆ ਨਹੀਂ ਕਰ ਸਕੇਗਾ, ਜੇ ਉਹ ਕਮਜੋਰ ਰਹੀ, ਤਾਂ ਉਸ ਨੂੰ ਹਰ ਪਲ ਰੱਖਿਆ ਦੀ ਲੋੜ ਪਵੇਗੀ, ਹਰ ਪਲ ਸਿਵਾਏ ਸਿਰਜਣਹਾਰ ਤੋਂ ਹੋਰ ਕੋਈ ਨੇੜੇ ਨਹੀਂ ਰਹਿ ਸਕਦਾ, ਮੇਰੀ ਭੈਂਣ ਪਹਿਲਾਂ ਭਾਪਾ ਜੀ ਦੇ ਦਬਕੇ ਖਾਂਦੀ ਰਹੀ, ਫਿਰ ਮੇਰੇ ਤੋਂ ਡਰਦੀ ਰਹੀ, ਹੁਣ ਆਪਣੇ ਅਜਨਬੀ ਪਤੀ ਤੋ ਘਬਰਾ ਰਹੀ ਹੈ ਤੇ ਫਿਰ ਪੁੱਤ ਦਾ ਧੱਕਾ ਸਹੇਗੀ, ਮੈਂ ਭੁੱਲ ਗਿਆ ਸੀ ਕਿ ਜੇ ਮੇਰੀ ਧੀ ਤੇ ਭੈਂਣ ਆਪਣੀਂ ਰੱਖਿਆ ਖੁਦ ਕਰਨ ਦੇ ਯੋਗ ਨਹੀਂ ਹੋਵੇਗੀ ਤਾਂ ਉਸ ਦੀ ਰੱਖਿਆ ਹੋਰ ਵੀ ਕੋਈ ਨਹੀਂ ਕਰ ਸਕੇਗਾ, ਮੈਂ ਤੇ ਮੇਰਾ ਸਮਾਜ ਰੱਖੜੀ ਦੇ ਦਿਨ ਨੂੰ ਪਵਿੱਤਰ ਦਿਹਾੜਾ ਕਹਿ ਕੇ ਔਰਤ ਦੀ ਸਮੂਹਿਕ ਕਮਜੋਰੀ ਦਾ ਸਲਾਂਨਾਂ ਦਿਨ ਮਨਾਉਦੇ ਰਹੇ ।

ਨਹੀਂ, ਹੁਣ ਮੈਂ ਇਹ ਨਹੀਂ ਕਰਾਗਾ, ਮੈਂ ਆਪਣੀ ਭੈਂਣ ਨੂੰ ਕਹਿ ਦਿਆਂਗਾ ਕਿ ਮੈਂ ਨਿਮਾਣਾਂ ਜਿਹਾ ਜੀਵ ਕਿਸੇ ਦੀ ਰੱਖਿਆ ਨਹੀਂ ਕਰ ਸਕਦਾ, ਮੈਂ ਆਪਣੀ ਭੈਂਣ ਨੂੰ ਕਹਿ ਦਿਆਂਗਾ ਕਿ ਆਪਣੀ ਰੱਖਿਆ ਖੁਦ ਕਰਨ ਲਈ ਦਾਤੇ ਕੋਲੋ ਸ਼ਕਤੀ ਮੰਗੇ, ਓਹ ਸਾਥਣੇ, ਤੇਰਾ ਕਰੋੜ ਧੰਨਵਾਦ ਤੂੰ ਮੇਰੇ ਸਿੱਧੇ ਪਰੈਕਟੀਕਲ ਤੇ ਸਵਾਲੀਆ ਫਿਕਰਾ ਲਾਇਆ ਹੈ, ਇਹ ਸੁਭਾਗਾ ਸਮਾਂ ਹਰ ਜੋੜੇ ਤੇ ਆਉਦਾ ਹੈ ਤੇ ਸਿੱਧੇ ਪਰੈਕਟੀਕਲ ਕਾਰਨ ਬਹੁਤ ਕੁਝ ਜੋ ਬਹੁਤ ਹੀ ਖਾਸ ਹੁੰਦਾ ਆ ਓਹ ਅਧੂਰਾ ਰਹਿ ਜਾਂਦਾ ਆ, ਇਸ ਸਮੇਂ ਦੋਵਾਂ ਵਿੱਚੋਂ ਕੋਈ ਵੀ ਥਿਉਰੀ ਦੀ ਗੱਲ ਨਹੀਂ ਕਰਦਾ, ਸਾਰੇ ਹੀ ਕਿਸੇ ਸਦੀਆਂ ਪੁਰਾਂਣੇ ਦਬਾਅ ਹੇਠ ਵਿਵਹਾਰ ਕਰਦੇ ਹਨ, ਮੈਂ ਬਿਨਾਂ ਲੀਹ ਤੋ ਆਪਣੇ ਜੀਵਨ ਦਾ ਸਫਰ ਸ਼ੁਰੂ ਕਰਨ ਲੱਗਾ ਸੀ, ਤੂੰ ਇਹ ਪੂਰਨਾ ਪਾ ਦਿੱਤਾ ਆ, ਮੈਨੂੰ ਰੋਸ਼ਨੀ ਦੀ ਕਿਰਨ ਨਜਰ ਆਈ ਹੈ, ਹੁਣ ਮੈਂ ਆਪਣੀ ਧੀ ਨੂੰ ਇਸ ਹਨੇਰੀ ਦਿਸ਼ਾ ਵਿੱਚ ਯਾਤਰਾ ਨਹੀਂ ਕਰਨ ਦਿਆਗਾ, ਤੇ ਉਨਾਂ ਦੇ ਲਈ ਯੋਗ ਵਰ ਲੱਭਣ ਦੀ ਚਿੰਤਾ ਵਿੱਚ ਦਿਨ ਰਾਤ ਫਿਕਰ ਨਹੀਂ ਕਰਾਗਾ, ਮੈਂ ਆਪਣੀਆ ਧੀਆਂ ਨੂੰ ਫੌਲਾਦ ਬਣਾ ਦਿਆਂਗਾ, ਉਨਾਂ ਨੂੰ ਕਿਸੇ ਵੀਰ ਕੋਲੋ ਰੱਖੜੀ ਸਿਰਫ ਇਸ ਲਈ ਨਾਂ ਬੰਨਵਾਉਣੀ ਪਵੇ ਕਿ ਉਹ ਕਿਸੇ ਔਖੇ ਮੌਕੇ ਉਨਾਂ ਦੀ ਮਦਦ ਕਰੇਗਾ, ਨਹੀਂ, ਮੇਰੀ ਧੀ ਨੂੰ ਕੱਲੇ ਵੀ ਰਹਿਣਾਂ ਪਵੇ ਤਾਂ ਉਹ ਰਹਿ ਸਕੇਗੀ, ਮੈਂ ਉਸ ਨੂੰ ਸ਼ੀਹਣੀ ਬਣਾਵਾਂਗਾ ਤੇ ਉਸ ਦੇ ਨਾਖੂੰਨ ਹਰ ਜਾਲਮ ਦਾ ਨਕਾਬ ਨੋਚ ਲੈਣਗੇ, ਉਹ ਪਰੇਂਮ ਨੂੰ ਸਮਝ ਕੇ ਪਰੇਂਮ ਕਰ ਸਕਣ ਯੋਗ ਹੋਵੇਗੀ, ਉਹ ਆਪਣੇ ਹਾਣੀ ਨਾਲ ਰਹਿ ਕੇ ਵੀ ਅਜਨਬੀ ਨਹੀਂ ਰਹੇਗੀ, ਉਹ ਆਪਣੇ ਹਾਂਣੀ ਨਾਲ ਤੰਦਰੁਸਤ ਤੇ ਸੱਚਾ ਗਰਹਿਸਤ ਧਰਮ ਨਿਭਾਵੇਗੀ, ਹੇ ਸਾਥਣ, ਇਸ ਮਾਰਗ ਦਰਸ਼ਨ ਲਈ ਤੈਨੂੰ ਸਲਾਂਮ ਕਰਦਾ ਹਾਂ ”।

ਪਰੇਮੀ ਦੇ ਅੰਦਰ ਕੋਈ ਗਠੜੀ ਜਿਹੀ ਖੁੱਲ ਗਈ ਸੀ ।
ਉਸ ਨੂੰ ਸਾਫ ਹੋ ਗਿਆ ਸੀ ਕਿ ਉਸਦਾ ਪਿਤਾ, ਉਸਦਾ ਦਾਦਾ ਤੇ ਹੋਰ ਸਭ ਅੱਜ ਤੱਕ ਇਸ ਲਈ ਸਦੀਵੀ ਦੁਖੀ ਰਹੇ ਕਿਉਕਿ ਉਨਾਂ ਨੇਂ ਆਪਣੇ ਘਰ ਦੀ ਹਰ ਔਰਤ ਨੂੰ ਕਮਜੋਰ ਕਰ ਦਿੱਤਾ ਸੀ, ਉਹ ਆਪਣੀ ਔਰਤ ਨੂੰ ਲੁਕੋਣ ਵਿੱਚ ਮਸਰੂਫ ਰਹੇ ਤੇ ਬਿਗਾਂਨੀ ਔਰਤ ਨੂੰ ਦੇਖਣ ਵਿੱਚ ਵਿਅਸਤ ਰਹੇ, ਉਹ ਇਹ ਸਮਝ ਹੀ ਨਾਂ ਸਕੇ ਕਿ ਗੁਰੂ ਗੋਬਿੰਦ ਸਿੰਘ ਦੇ ਵੇਲੇ ਤੇ ਬਾਅਦ ਵਿੱਚ ਸਿੰਘਣੀਆ ਅਬਲਾਵਾਂ ਨਹੀਂ ਸੀ ਹੁੰਦੀਆਂ, ਉਹ ਗਹਿਣਿਆਂ ਵਿੱਚ ਨਹੀਂ ਸੀ ਲੱਦੀਆਂ ਹੁੰਦੀਆ, ਉਨਾਂ ਨੂੰ ਛੇਤੀ ਕੋਈ ਖਤਰਾ ਨਹੀਂ ਸੀ ਹੁੰਦਾ ਤੇ ਜੇ ਹੁੰਦਾ ਵੀ ਸੀ ਤਾ ਉਨਾਂ ਨੂੰ ਖੂਬ ਨਜਿੱਠਣਾਂ ਆਉਦਾ ਸੀ, ਹੁਣ ਗੁਰੂ ਦੀ ਜੇ ਬਖਸ਼ਿਸ਼ ਹੋ ਗਈ ਤੇ ਸਿੰਘਾਂ ਨੂੰ ਜੰਗਲਾਂ ਦੀ ਥਾਂ ਘਰ ਬਾਰ ਮਿਲ ਗਏ ਤਾਂ ਇਨਾਂ ਸਿੰਘਾਂ ਨੇਂ ਗੁਰੂ ਨੂੰ ਹੀ ਬੇਦਾਵੇ ਦੇ ਦਿੱਤੇ, ਇਹ ਇਸ ਗੱਲ ਨੂੰ ਵੀ ਭੁੱਲ ਗਏ ਕਿ ਸਿਵਾਏ ਗੁਰੂ ਦੇ ਹੋਰ ਕੋਈ ਸਮਰੱਥ ਨਹੀਂ ਜੋ ਕਿਸੇ ਦੀ ਰੱਖਿਆ ਕਰ ਸਕੇ, ਇੱਕ ਸਿੰਘ ਦੇ ਸਿਰਮੋਰ ਆਹੁਦੇ ਤੇ ਬਿਰਾਜਮਾਂਨ ਹੋਂਣ ਦੇ ਨਾਤੇ ਵੀ ਸਿੱਖਾਂ ਦੀਆਂ ਇਜਤਾਂ ਉਸ ਰਾਜਧਾਂਨੀ ਵਿੱਚ ਰੁਲੀਆ ਜਿਸ ਲਈ ਏਨੇਂ ਸਿਰਾਂ ਦੀਆਂ ਕੁਰਬਾਨੀਆਂ ਕੀਤੀਆਂ ਸਨ ਤਾਂ ਇਹ ਇਸ ਲਈ ਹੀ ਹੋਇਆ ਕਿਉਕਿ ਇਨਾਂ ਨੇਂ ਆਪਣੇ ਘਰ ਦੀ ਔਰਤ ਕੋਲੋ ਲੋਹਾ ਖੋਹ ਕੇ ਸੋਨਾਂ ਪਹਿਨਾਂ ਦਿੱਤਾ ਹੈ, ਦੌਲਤ ਦੇ ਨਸ਼ੇ ਵਿੱਚ ਖੁਦ ਕਮਜੋਰ ਹੋ ਗਏ ਹਨ, ਵੰਡ ਕੇ ਨਹੀਂ ਛਕਦੇ, ਖੋਹ ਕੇ ਛਕਦੇ ਹਨ ਤੇ ਪੰਜਾਬ ਵਿੱਚ ਵੱਧ ਹੱਕ ਲੈਂਣ ਦੇ ਬਹਾਨੇ ਗੈਰ ਸਿੱਖ ਨਿਵਾਸੀਆਂ ਨਾਲ ਜੋ ਧੱਕੇ ਹੋਏ, ਉਨਾ ਦੇ ਜੋ ਕਤਲ ਹੋਏ ਉਸ ਵੇਲੇ ਵੀ ਇਨਾਂ ਸਿੱਖਾਂ ਨੇ ਹਾਅ ਦੇ ਨਾਹਰੇ ਨਹੀਂ ਮਾਰੇ, ਇਹ ਭੁੱਲ ਗਏ ਸਨ ਭਾਈ ਕਨੱਈਏ ਨੂੰ, ਜੋ ਹਥਿਆਰ ਬੰਦ ਦੁਸ਼ਮਣ ਨੂੰ ਵੀ ਪਾਣੀ ਪਿਆਉਦਾ ਰਿਹਾ ਤੇ ਇਹ ਸਿਰ ਤੋਂ ਘੋਨਿਆਂ ਨੂੰ ਬੱਸਾਂ ਚੋ ਕੱਢ ਕੇ ਮਾਰਦੇ ਰਹੇ ? ਕੀ ਇਹ ਜੁਲਮ ਗੁਰੂ ਨੂੰ ਮਨਜੂਰ ਸੀ ?
ਨਹੀ, ਸਿੱਖ ਹੁਣ ਕੋਈ ਇਨਸਾਫ ਪਸੰਦ ਕੋਂਮ ਨਹੀਂ ਰਹਿ ਗਈ, ਇਸ ਲਈ ਗੁਰੂ ਇਨਾਂ ਦੀ ਮਦਦ ਨੂੰ ਬਹੁੜ ਨਹੀਂ ਰਿਹਾ, ਧੀਆਂ ਦੇ ਕਮਜੋਰ ਹੋਂਣ ਦੀ ਤਾਂ ਗੱਲ ਹੀ ਦੂਰ ਹੈ, ਹੁਣ ਤਾਂ ਗੱਭਰੂ ਦੀ ਰੱਖਿਆ ਕਰਨੀ ਮੁਸ਼ਕਲ ਹੋਈ ਪਈ ਆ ।

ਸੁਹਾਗਣ ਦੇ ਚੇਹਰੇ ਦੀ ਲਾਲੀ ਹੋਰ ਭਖ ਪਈ ਸੀ,
ਉਸ ਨੂੰ ਇਸ ਗੱਲ ਤੇ ਮਾਂਣ ਸੀ ਕਿ ਉਹ ਆਪਣੇ ਸਾਥੀ ਨੂੰ ਦਿਲ ਦੀ ਗੱਲ ਕਹਿ ਪਾਈ, ਉਸ ਨੇਂ ਤੋੜ ਦਿੱਤੇ ਸਨ ਸਦੀਆਂ ਪੁਰਾਂਣੇ ਤੇ ਜਰਜਰੇ ਸ਼ਰਮ ਤੇ ਝਿਜਕ ਦੇ ਜਾਲ, ਉਸ ਨੇਂ ਆਪਣੇ ਸਮਾਜਕ ਤੌਰ ਤੇ ਮਾਨਤਾ ਪਰਾਪਤ ਸਾਥੀ ਦਾ ਸਹੀ ਸਾਥ ਨਿਭਾਉਣ ਦਾ ਨਿਸ਼ਚਾ ਕੀਤਾ ਸੀ, ਉਸਦਾ ਸਾਥੀ ਸੋਚ ਰਿਹਾ ਸੀ ਕਿ ਇਹ ਕੈਸਾ ਪਸ਼ੂਪੁਣਾਂ ਹੈ ?
ਓਏ, ਅਖੌਤੀ ਸਿਆਣਿਓ, ਇਹ ਕੈਸੀ ਰੀਤ ਹੈ?
ਇਸ ਤਰਾਂ ਤਾਂ ਛੋਟੇ ਹੁੰਦੇ ਦੇਖਿਆ ਸੀ ਕਿ ਜਦੋਂ ਕੋਈ ਮੱਝ ਗਾਂ ਠਹਿਕ ਤੇ ਆਉਦੀ ਸੀ ਤਾਂ ਉਸ ਦੀ ਕਿਸੇ ਨਰ ਪਸ਼ੂ ਨਾਲ ਮੁਲਾਕਾਤ ਕਰਵਾਈ ਜਾਦੀ ਸੀ, ਪਰ ਓਥੇ ਇੱਕ ਹੋਰ ਫਰਕ ਸੀ, ਓਥੇ ਗਊ ਨੂੰ ਇਹ ਨਹੀਂ ਸੀ ਕਿਹਾ ਜਾਂਦਾ ਕਿ ਤੂੰ ਹੁਣ ਨਖਰੇ ਕਰ,
ਉਸ ਨੂੰ ਸਿੱਧੇ ਗਰਹਿਸਤ ਧਰਮ ਨਿਭਾਉਣ ਲਈ ਮਜਬੂਰ ਕੀਤਾ ਜਾਂਦਾ ਸੀ,
ਡੰਡੇ ਵੀ ਮਾਰੇ ਜਾਂਦੇ ਸਨ, ਨੱਥ ਪਾ ਕੇ ਇਸ ਤਰਾਂ ਨਰੜ ਦਿੱਤਾ ਜਾਂਦਾ ਸੀ ਕਿ ਨਰ ਪਸ਼ੂ ਨੂੰ ਬਹੁਤੀ ਮਿਹਨਤ ਨਾਂ ਕਰਨੀਂ ਪਵੇ, ਤੁਸੀਂ ਬਾਪੂਓ , ਤੁਸੀਂ ਤਾਂ ਜਾਨਵਰ ਵੀ ਨਹੀਂ ਬਖਸ਼ੇ,

ਉਨਾਂ ਨੂੰ ਵੀ ਕੁਝ ਚੰਗੇ ਪਲ ਨਹੀਂ ਦਿੱਤੇ, ਜੋ ਵਿਚਾਰੇ ਧਰਮੀਂ ਜਿਹੇ ਹੋ ਕੇ ਕਾਂਮ ਦੇਵਤੇ ਦੇ ਸਾਲ ਜਾਂ ਦੋਈ ਸਾਲੀਂ ਹਾਜਰੀ ਭਰਦੇ ਸੀ, ਤੇ ਐਸੇ ਦਰਿਸ਼ ਹਰ ਬੱਚੇ ਨੇਂ ਦੇਖੇ ਹੋਏ ਹਨ, ਬੱਚਿਆਂ ਲਈ ਇਹ ਦਿਲਚਸਪ ਖੇਲ ਸੀ, ਜਦੋਂ ਉਹ ਇਕ ਪਸ਼ੂ ਨੂੰ ਦੂਜੇ ਤੇ ਚੜਾਈ ਕਰਦੇ ਦੇਖਦੇ ਸਨ, ਉਸ ਵੇਲੇ ਸਿਆਣਿਆ ਨੇਂ ਕਿਸੇ ਪਰਦੇ ਦੀ ਲੋੜ ਨਹੀਂ ਸਮਝੀ, ਉਸ ਵੇਲੇ ਕੋਈ ਸ਼ਰਮ ਨਹੀਂ ਆਈ, ਪਰ ਉਹ ਪਸ਼ੂ ਸਨ, ਕੁਝ ਸਮਝਦੇ ਨਹੀਂ ਸਨ,
ਲੇਕਿਨ ਮਨੁੱਖ ਦਾ ਜੀਵਨ ਹੋਰ ਹੈ, ਇਸ ਨੂੰ ਸਾਲ ਵਿੱਚ ਇੱਕ ਵਾਰ ਕਾਂਮ ਦੀ ਲੋੜ ਨਹੀਂ, ਇਹ ਤਾਂ ਹਰ ਰੋਜ ਵੀ ਭੋਗਦਾ ਰਹੇ ਤਾਂ ਵੀ ਤਰਿਪਤ ਨਹੀਂ ਹੁੰਦਾ, ਇਹ ਪਸ਼ੂ ਜਿੰਨਾਂ ਧਰਮੀ ਨਹੀਂ ਹੈ, ਇਸ ਲਈ ਇਥੇ ਹੋਰ ਵੀ ਖਤਰਾ ਹੈ, ਹੋਰ ਵੀ ਸਮਝਦਾਰੀ ਦੀ ਲੋੜ ਹੈ, ਇਹ ਕਿਉਕਿ ਦੋ ਅਣਜਾਂਣ ਖਿਡਾਰੀਆਂ ਦੀ ਖੇਡ ਹੈ ਇਸ ਲਈ ਇਸ ਵਿੱਚ ਹੋਰ ਵੀ ਸਾਵਧਾਂਨੀ ਦੀ ਲੋੜ ਹੈ ।

ਚੰਗੇ ਭਲੇ ਮਨੁੱਖ ਨੂੰ ਪਹਿਲਾਂ ਤਾਂ ਸਾਰੀ ਜਵਾਂਨੀ ਕਾਂਮ ਦੀ ਖੁੱਲ ਨਹੀਂ ਦਿੱਤੀ ਜਾਦੀ, ਜੇ ਕਿਤੇ ਕੋਈ ਕੁਤਾਹੀ ਹੋ ਜਾਵੇ ਤਾਂ ਮੂੰਹ ਕਾਲੇ ਕੀਤੇ ਜਾਦੇ ਹਨ ਤੇ ਬਾਅਦ ਵਿੱਚ ਬੱਸ ਚਾਰ ਭੁਆਟਣੀਆ ਕੀ ਦਿੱਤੀਆ ਫਿਰ ਦੋਵਾਂ ਨੂੰ ਪਸ਼ੂਆ ਦੀ ਤਰਾਂ ਇੱਕ ਕਮਰੇ ਵਿੱਚ ਬੰਦ ਕਰ ਦਿੱਤਾ ਜਾਂਦਾ ਆ ਤੇ ਇਹ ਹੁਕਮ ਦਿੱਤਾ ਜਾਂਦਾ ਆ ਕਿ ਆਪਸ ਵਿੱਚ ਪਰੇਂਮ ਪਵੇ ਜਾਂ ਨਾਂ, ਬੱਸ ਸਵੇਰ ਤੱਕ ਚਾਦਰ ਤੇ ਗੰਦਾ ਧੱਬਾ ਜਰੂਰ ਪੈਣਾਂ ਚਾਹੀਦਾ ਆ,
ਓਏ ਗਿਆਨੀਓ, ਕੀ ਇਹ ਔਰਤ ਕੱਲ ਨੂੰ ਕਿਧਰੇ ਭੱਜ ਜਾਵੇਗੀ ?
ਜੇ ਇਨਾਂ ਨੂੰ ਵਿਆਹ ਤੋਂ ਪਹਿਲਾਂ ਇੱਕ ਦੂਜੇ ਤੋਂ ਦੂਰ ਰੱਖਣਾਂ ਆ ਤਾਂ ਘੱਟੋ ਘੱਟ ਵਿਆਹ ਤੋਂ ਬਾਅਦ ਤਾਂ ਇੱਕ ਦੂਜੇ ਨੂੰ ਸਮਝ ਲੈਂਣ ਦਾ ਮੌਕਾ ਦੇ ਦਿਓ ?
ਦੋ ਤਿੰਨ ਘੰਟੇ ਪਹਿਲਾਂ ਤਾਂ ਇਹ ਦੁਲਹਨ ਮਾਪਿਆਂ ਤੋ ਵਿਛੜਨ ਵੇਲੇ ਧਾਹਾਂ ਮਾਰ ਕੇ ਰੋ ਰਹੀ ਸੀ ਤੇ ਹੁਣ ਝੱਟਪੱਟ ਤੁਹਾਡੇ ਮੁੰਡੇ ਅੱਗੇ ਕੱਪੜੇ ਲਾਹ ਕੇ ਲੇਟ ਜਾਵੇ ?
ਕੀ ਇਨਾਂ ਦੀ ਸੁਹਾਗ ਰਾਤ ਦੋ ਤਿੰਨ ਹਫਤੇ ਲੇਟ ਨਹੀਂ ਕਰ ਸਕਦੇ ?
ਹੁਣ ਐਸੀ ਵੀ ਕੀ ਜਲਦੀ ਆ ? ਤੇ ਜੇ ਇਨਾਂ ਦੀ ਐਕਸੀਡੈਂਟ ਰਾਤ ਵਿੱਚ ਗੰਦਾ ਧੱਬਾ ਪੈ ਵੀ ਗਿਆ ਤਾਂ ਕੀ ਤੁਸੀ ਚੈਂਨ ਦੀ ਨੀਂਦ ਸੌਂ ਸਕੋਗੇ ?
ਨਹੀ, ਇਸ ਐਕਸੀਡੈਂਟ ਨੇਂ ਹੀ ਤੁਹਾਡੀ ਨੀਂਦ ਉਡਾ ਦੇਣੀਂ ਆਂ, ਇਹ ਅੱਜ ਦੇ ਔਰਤ ਮਰਦ ਜੋ ਆਪਣੇ ਸਾਥੀ ਨੂੰ ਬਦਸੂਰਤ ਤੇ ਹਰ ਐਰੇ ਗੈਰੇ ਨੱਥੂ ਖੈਰੇ ਨੂੰ ਖੂਬਸੂਰਤ ਸਮਝਦੇ ਹਨ ਤਾਂ ਇਹ ਇਸ ਲਈ ਹੈ ਕਿ ਸੁਹਾਗ ਰਾਤ ਨਹੀਂ ਵਾਪਰੀ, ਐਕਸੀਡੈਂਟ ਹੋਏ ਹਨ, ਹਰ ਔਰਤ ਜੇ ਮੇਕਅੱਪ ਕਰ ਕੇ ਬਾਹਰ ਜਾਂਦੀ ਹੈ ਤਾਂ ਕੀ ਉਹ ਆਪਣੇ ਪਤੀ ਨੂੰ ਖੂਬਸੂਰਤ ਲੱਗਣਾਂ ਚਾਹੁੰਦੀ ਹੈ ?
ਨਹੀ, ਉਹ ਦੂਸਰਿਆਂ ਦੇ ਦਿਲਾ ਤੇ ਡਾਕੇ ਮਾਰੇਗੀ ਤੇ ਫਿਰ ਕੋਈ ਆਪਣੀ ਸਾਥਣ ਤੋਂ ਦੁਖੀ ਉਸ ਨਾਲ ਨਜਾਇਜ ਸਬੰਧ ਬਣਾਵੇਗਾ ਤੇ ਤੁਸੀ ਸਾਰੇ ਫਿਰ ਉਨਾਂ ਦੇ ਮੂੰਹ ਤੇ ਕਾਲਾ ਰੰਗ ਫੇਰੋਗੇ, ਜੋ ਮਨੁੱਖ ਆਪਣੇ ਸਾਥੀ ਨੂੰ ਪਰੇਂਮ ਕਰਦਾ ਹੈ, ਜਿਸ ਦੀ ਸੁਹਾਗ ਰਾਤ ਸੰਪੂਰਨ ਹੋਈ ਹੈ ਉਹ ਹੀ ਅਸਲੀ ਗਰਹਿਸਤੀ ਹੈ, ਉਹ ਹੀ ਸਿੱਖ ਹੈ ਗੁਰੂ ਦਾ, ਉਹ ਕਿਰਤ ਵੀ ਕਰੇਗਾ ਕਿਉਕਿ ਉਹ ਆਪਣੇ ਗਰਹਿਸਤ ਧਰਮ ਤੋਂ ਪਰਸੰਨ ਹੈ,ਉਹ ਦੂਜੀ ਨੂੰ ਧੀ ਭੈਂਣ ਵੀ ਸਮਝੇਗਾ ਕਿਉਕਿ ਗਰਹਿਸਤ ਧਰਮ ਤੋ ਸ਼ੰਤੁਸ਼ਟ ਹੈ,
"ਦੇਖ ਪਰਾਈਆਂ ਚੰਗੀਆ, ਮਾਵਾਂ ਧੀਆ ਭੈਣਾਂ ਜਾਣੇ"

ਜਿਸਦੀ ਸੁਹਾਗ ਰਾਤ ਸੰਪੂਰਨ ਹੋਵੇਗੀ ਉਹ ਐਸਾ ਕਰ ਸਕੇਗਾ, ਉਸਦੀ ਸਾਥਣ ਉਸ ਨਾਲ ਲੁਕਣ ਮਚਾਈ ਨਹੀਂ ਖੇਡੇਗੀ ਉਹ ਸਾਥ ਦੇਵੇਗੀ, ਐਸੇ ਜੋੜੇ ਨੂੰ ਕਿਸੇ ਬਿਗਾਂਨੇ ਕੋਲ ਜਾ ਕੇ ਤਰਿਪਤ ਨਹੀਂ ਹੋਣਾਂ ਪਵੇਗਾ ।

ਸੁਹਾਗਣ ਸਮਝਦੀ ਸੀ ਕਿ ਐਨੇ ਸਾਲ ਉਡੀਕ ਕੀਤੀ, ਕੀ ਹੁਣ ਆਪਣੇ ਹਾਣੀ ਨਾਲ ਕੁਝ ਸੋਹਣੀਆਂ ਸੋਹਣੀਆਂ ਗੱਲਾਂ ਕਰ ਕੇ ਉਸ ਨੂੰ ਮਨ ਵਿੱਚ ਹੋਰ ਪਿਆਰ ਕੇ ਉਸ ਕੋਲੋ ਆਪਣਾਂ ਅਜਨਬੀ ਪੁਣਾਂ ਘਟਾ ਕੇ, **ਸ਼ਰਮ ਦੀ ਲਾਸ਼ ਤੇ ਪੈਰ ਰੱਖ ਕੇ, ਝਿਝਕ ਦਾ ਪੁਤਲਾ ਜਲਾ ਕੇ** ਹੀ ਇਸ਼ਕ ਦੀ ਪੀਂਘ ਝੂਟੀ ਜਾਵੇ ਤਾ ਹੀ ਕਿਸੇ ਹੁਲਾਰੇ ਵਿੱਚ ਪਰੇਮ ਵਾਪਰ ਸਕਦਾ ਆ, ਸੁਹਾਗਣ ਆਪਣਾਂ ਫੈਸਲਾ ਆਪ ਕਰਨਾਂ ਚਾਹੁੰਦੀ ਸੀ, ਉਸ ਤੇ ਹੁਣ ਕਿਸੇ ਦਾ ਕੋਈ ਦਬਾਅ ਨਹੀਂ ਸੀ, ਉਹ ਜਾਂਣਦੀ ਸੀ ਕਿ ਸਾਥੀ ਵੀ ਗਿਆਂਨ ਵਾਂਨ ਨਹੀਂ ਹੈ, ਉਸ ਤੇ ਵੀ ਪਰੈਸ਼ਰ ਹੈ, ਉਸ ਨੇਂ ਵੀ ਕਿਸੇ ਨੂੰ ਮੂੰਹ ਦਿਖਾਉਣਾਂ ਹੈ, ਉਹ ਸਾਬਤ ਮਰਦ ਹੈ ਨਾਮਰਦ ਨਹੀਂ, ਉਸ ਨੇਂ ਵੀ ਜਲਦੀ ਜਲਦੀ ਆਪਣੇ ਮਰਦਾਊ ਪੁਣੇ ਦਾ ਸਬੂਤ ਦੇਣਾਂ ਹੈ, ਉਹ ਹੁਣ ਪਰੇਮ ਦੀ ਗੱਲ ਨਹੀਂ ਸੋਚ ਰਿਹਾ, ਉਹ ਸਿਰਫ ਇਹ ਸੋਚ ਰਿਹਾ ਹੈ ਕਿ ਇਸ ਐਕਸੀਡੈਂਟ ਵਿੱਚ ਵਿਰੋਧੀ ਧਿਰ ਦਾ ਵੱਧ ਨੁਕਸਾਂਨ ਹੋਵੇ, ਤਾਂ ਕਿ ਵਿਰੋਧੀ ਧਿਰ ਉਸਦੇ ਦਬਾਅ ਹੇਠ ਰਹੇ, ਇਹ ਸਾਜਿਸ਼ ਹੈ, ਆਪਣੀ ਸਾਥਣ ਨਾਲ ਧੋਖਾ ਹੈ, ਉਸ ਦੇ ਪਹਿਲਾਂ ਹੀ ਘਬਰਾਏ ਹੋਏ ਮਨ ਤੇ ਇੱਕ ਹੋਰ ਸੱਟ ਹੈ, ਉਸ ਨੂੰ ਨਹਾਉਣ ਧੋਣ ਦਾ ਸਮਾਂ ਵੀ ਨਹੀਂ ਦਿੱਤਾ ਜਾਂਦਾ, ਉਸ ਨੂੰ ਹਰ ਮੋੜ ਤੇ ਹਰਾਉਣ ਦੀ ਤਿਆਰੀ ਕੀਤੀ ਜਾਦੀ ਹੈ, ਉਸਦਾ ਨਕਰਮਾਂ ਪਿਓ ਪਹਿਲਾਂ ਹੀ ਹੱਥ ਜੋੜੀ ਖੜਾ ਹੈ, ਲੱਖਾਂ ਰੁਪਏ ਖਰਚ ਕੇ ਵੀ ਬੇਨਤੀਆਂ ਹੀ ਕਰੀ ਜਾਦਾ ਆ, ਰੱਬ ਦੀ ਸਾਜੀ ਇੱਕ ਬੱਚੀ ਨੂੰ ਜੋ ਚੰਡੀ ਦੀ ਦੇਵੀ ਬਣ ਸਕਦੀ ਸੀ, ਆਪਣੇਂ ਹੱਕ ਲੈ ਸਕਦੀ ਸੀ ਤੇ ਫਰਜ ਪੂਰੇ ਕਰ ਸਕਦੀ ਸੀ, ਉਸ ਨੂੰ ਅਬਲਾ ਬਣਾਉਣ ਵਾਲੇ ਪਿਓ ਤੇ ਭਰਾ ਨੂੰ ਹੋਰ ਕਿਹੜਾ ਮਾਂਣ ਪੱਤਰ ਦਿੱਤਾ ਜਾ ਸਕਦਾ ਆ ?

ਇਹ ਜੋ ਗੱਭਰੂ ਹੈ, ਇਹ ਵੀ ਪਰੇਮ ਦੀ ਪੜਾਈ ਕਿਸੇ ਯੂਨੀਵਰਿਸਟੀ ਵਿੱਚੋਂ ਨਹੀਂ ਕਰ ਕੇ ਆਇਆ, ਇਹ ਸੁਹਾਗਣ ਤੋਂ ਵੀ ਵੱਧ ਦਬਾਅ ਹੇਠ ਹੈ, ਅੱਜ ਇਸਦਾ ਇਮਤਿਹਾਂਨ ਹੈ, ਪਰ ਇਹ ਹਾਲੇ ਇਸ ਇਮਤਿਹਾਂਨ ਲਈ ਤਿਆਰ ਨਹੀਂ, ਸਰੀਰਕ ਤਿਆਰੀ ਤਾਂ ਕੁਦਰਤ ਨੇਂ ਬਹੁਤ ਸਾਲਾਂ ਤੋਂ ਕਰ ਰੱਖੀ ਹੈ ਪਰ ਮਾਂਨਸਿਕ ਤਿਆਰੀ ਤਾਂ ਸਾਥੀ ਨਾਲ ਜਾਂਣ ਪਹਿਚਾਂਣ ਤੋਂ ਬਾਅਦ ਹੀ ਹੋ ਸਕਦੀ ਹੈ, ਮੇਰੇ ਸਤਿਕਾਰ ਯੋਗ ਬਜ਼ੁਰਗੋ, ਜੇ ਤੁਹਾਡੇ ਬੱਚੇ ਇੱਕ ਦੂਜੇ ਨਾਲ ਕਿਸੇ ਵਧੀਆਂ ਕਵਾਲਿਟੀ ਦਾ ਪਰੇਮ ਕਰ ਲੈਂਣ ਤਾਂ ਤੁਹਾਨੂੰ ਕੋਈ ਘਾਟਾ ਪੈਂਦਾ ਆ ? ਨਹੀਂ, ਤੁਸੀਂ ਵੀ ਇਹੀ ਚਾਹੁੰਦੇ ਹੋ ਕਿ ਤੁਹਾਡਾ ਜਵਾਈ ਤੁਹਾਡੀ ਧੀ ਦਾ ਹੋ ਕੇ ਰਹੇ ਪਰ ਐਸਾ ਹੋਵੇਗਾ ਨਹੀਂ, ਕਿਉਕਿ ਇਸ ਨੂੰ ਸਦਾਂ ਏਹੀ ਲਗਦਾ ਰਹੇਗਾ ਕਿ ਦੂਜੀਆਂ ਔਰਤਾਂ ਉਸ ਦੀ ਪਤਨੀਂ ਨਾਲੋਂ ਬੇਹਤਰ ਪਰੇਮ ਕਰ ਸਕਦੀਆਂ ਹਨ, ਇਹ ਇਸ ਲਈ ਹੋਵੇਗਾ ਕਿ ਹਰ ਧੀ ਨੂੰ ਐਕਸੀਡੈਂਟ ਰਾਤ ਵਿੱਚ ਪਰੇਮ ਕਰਨ ਦੀ **ਲੁਕਵੀਂ ਮਨਾਹੀ** ਹੈ, ਜੋ ਕਿਸੇ ਕਿਤਾਬ ਵਿੱਚ ਨਹੀਂ ਲਿਖੀ ਪਰ ਫਿਰ ਵੀ ਹਰ ਭਾਰਤੀ ਔਰਤ ਦੇ ਅੰਦਰ ਵਸੀ ਹੋਈ ਹੈ, ਗੱਭਰੂ ਨੇਂ ਆਪਣੀ ਕਲਪਨਾਂ ਵਿੱਚ ਇਸ ਦੇਵੀ ਕੋਲੋ ਬਹੁਤ ਆਸ ਰੱਖੀ ਸੀ ਪਰ ਸ਼ਰਮ ਦੇ ਜਾਲ ਨੇਂ ਦੇਵੀ ਦੇ ਹੱਥਾਂ ਵਿੱਚ ਇਸ ਰਾਤ ਕੋਈ ਹਰਕਤ ਨਹੀਂ ਹੋਣ ਦੇਣੀ ਤੇ ਇਸ ਤਰਾਂ ਇਹ ਗੱਭਰੂ ਬਹੁਤ ਨਿਰਾਸ਼ ਹੋ ਜਾਵੇਗਾ ਪਰ ਕਿਸੇ ਨੂੰ ਕੁਝ ਨਹੀਂ ਦੱਸੇਗਾ, ਕੁਝ ਸਾਲਾਂ ਦੇ ਵਿੱਚ ਇਹ ਦੂਜੀਆਂ ਔਰਤਾਂ ਵੱਲ ਝੁਕੇਗਾ ਤੇ

ਕਦੇ ਨਾਂ ਖਤਮ ਹੋਂਣ ਵਾਲੀ ਭੁੱਖ ਦਾ ਸ਼ਿਕਾਰ ਰਹੇਗਾ, ਭਾਂਵੇ ਇਹ ਵਹਿਮ ਹੀ ਹੈ ਪਰ ਫਿਰ ਵੀ ਇਹ ਵਹਿਮ ਇੱਕ ਧੀ ਦਾ ਜੀਵਨ ਖਰਾਬ ਕਰੇਗਾ, ਤੇ ਕਿਉਕਿ ਤੁਸੀ ਇਸ ਮੁੱਦੇ ਤੇ ਗੱਲ ਕਰਨੀਂ ਨਹੀਂ ਚਾਹੁੰਦੇ ਇਸ ਲਈ ਤੁਹਾਡੇ ਬੱਚੇ ਇਸ ਨੂੰ ਜਾਂਨਣ ਤੋਂ ਬਿਨਾਂ ਹੀ ਅੰਦਾਜੇ ਨਾਲ ਖੇਡਣਗੇ, ਅਫਸੋਸ ਆ ਕਿ ਜਿੱਤਣਗੇ ਨਹੀਂ, ਜੇ ਤੁਹਾਡੇ ਗੱਭਰੂ ਮੁੰਡੇ ਬਿਗਾਂਨੀਆ ਧੀਆ ਦੇ ਪਿੱਛੇ ਮਾਰੇ ਮਾਰੇ ਫਿਰਦੇ ਹਨ, ਜੇ ਕਾਂਮ ਦੇ ਮੁੱਦੇ ਤੇ ਸਾਰਾ ਸਮਾਜ ਇਤਬਾਰ ਯੋਗ ਨਹੀਂ ਰਹਿ ਗਿਆ ਤਾਂ ਹੋਰ ਕੀ ਸਬੂਤ ਭਾਲਦੇ ਓ ? ਕੀ ਇਹ ਕਾਫੀ ਨਹੀਂ ਹੈ ਜਾਂਨਣ ਲਈ ਕਿ ਅਤੀਤ ਵਿੱਚ ਕੁਝ ਗਲਤੀ ਹੋ ਗਈ ? ਜਿਸ ਦਾ ਸੁਧਾਰ ਕਰਨਾਂ ਜਰੂਰੀ ਹੈ ?
ਤੁਹਾਡੇ ਗੱਭਰੂ ਤੇ ਤੁਹਾਡੀਆਂ ਦੇਵੀਆਂ ਧੀਆਂ, ਇਹ ਸਭ ਦਬਾਅ ਹੇਠ ਹਨ, ਇਨਾਂ ਨੂੰ ਇਸ ਗੁਲਾਮੀ ਤੋਂ ਅਜਾਦ ਕਰੋ, ਇਨਾਂ ਨਾਲ ਗੱਲਬਾਤ ਕਰੋ ! ਤੇ ਕਿਤੇ ਜਾ ਕੇ ਤੁਸੀਂ ਵੀ ਸੁੱਖ ਦਾ ਸਾਹ ਲੈ ਸਕੋ !

ਇਹ ਜੋ ਅੱਜ ਜਵਾਈ ਬਣਾਇਆ ਹੈ, ਇਹ ਕਿਸੇ ਸਾਹਨ ਤੋਂ ਅਲੱਗ ਵਿਵਹਾਰ ਨਹੀਂ ਕਰ ਰਿਹਾ, ਹਾਂ ਇਹ ਦੁਲਹਨ ਰੱਸਿਆਂ ਵਿੱਚ ਜਕੜੀ ਹੋਈ ਨਹੀਂ ਹੈ, ਅਜਾਦ ਹੈ, ਓਹ, ਮਾਫ ਕਰਨਾਂ, ਅਜਾਦ ਨਹੀਂ ਹੈ,
ਇਸ ਦੇ ਗਲ ਵਿੱਚ ਪਾਏ ਮੋਟੇ ਲੋਹੇ ਦੇ ਸੰਗਲ ਨਜਰ ਨਹੀਂ ਆਉਦੇ, ਇਹ ਰਸਮਾਂ ਤੇ ਸ਼ਰਮ ਦੇ ਸੰਗਲਾਂ ਵਿੱਚ ਬੱਝੀ ਹੋਈ ਹੈ, ਇਸਦੇ ਕੋਮਲ ਮਨ ਤੇ ਡਰ ਤੇ ਅਗਿਆਂਨ ਦਾ ਜਾਲ ਹੈ, ਅੱਜ ਸਿਰਫ ਆਪ ਵੱਲੋਂ ਇਹ ਖੁੱਲ ਹੈ ਕਿ ਇਨਾਂ ਦੋਵਾਂ ਨੂੰ ਕੋਈ ਦੇਖ ਨਹੀਂ ਰਿਹਾ, ਬਹੁਤ ਖੁਲਦਿਲੀ ਹੈ ਤੁਹਾਡੀ, ਬਾਪੂਓ, ਮਾਤਾਓ, ਕਰੋੜ ਧੰਨਵਾਦ ।
ਇਹ ਜੋ ਅੱਜ ਜਵਾਈ ਬਣਿਆ ਹੈ ਇਹ ਸਾਰਾ ਜੀਵਨ ਫੋਕੀਆਂ ਛੜਾਂ ਮਾਰਦਾ ਰਹੇਗਾ, ਧੀ ਜੋ ਪਹਿਲਾਂ ਹੀ ਗਊ ਸੀ, ਉਸਦੇ ਨੱਕ ਵਿੱਚ ਨੱਥ ਪਾ ਦਿੱਤੀ ਹੈ, ਭਾਂਵੇ ਸੋਨੇ ਦੀ ਹੈ ਪਰ ਹੈ ਤਾਂ ਨੱਥ ਹੀ, ਬੱਸ ਹੁਣ ਜਿੱਧਰ ਨੂੰ ਮਰਜੀ ਕੋਈ ਖਿੱਚੀ ਫਿਰੇ, ਕਈ ਬਹੁਤੇ ਤਕੜੇ ਮਰਦਾਂ ਨੇਂ ਐਕਸੀਡੈਂਟ ਵਾਲੀ ਰਾਤ ਨੂੰ ਆਪਣੀ ਸਾਥਣ ਨੂੰ ਵਰਕਸ਼ਾਪ ਵਿੱਚ ਰਿਪੇਅਰ ਹੋਂਣ ਯੋਗ ਵੀ ਕਰ ਦਿੱਤਾ ਸੀ, ਸੁਹਾਗ ਰਾਤ ਨੂੰ ਹੀ ਡਾਕਟਰ ਸੱਦਣਾਂ ਪਿਆ ਸੀ, ਕਾਰਨ ?

ਸਾਥਣ ਨੂੰ ਵੱਧ ਤੋਂ ਵੱਧ ਪੀੜਤ ਕਰ ਕੇ ਉਸ ਤੇ ਆਪਣੀ ਮਰਦਾਂਨਗੀ ਦਾ ਸਿੱਕਾ ਜਮਾਉਣਾਂ, ਤੇ ਇਹ ਸਾਥੀ ਹੁਣ ਸਾਥੀ ਨਹੀਂ ਹੈ, ਵਿਰੋਧੀ ਧਿਰ ਹੈ, ਇਨਾਂ ਐਕਸੀਡੈਂਟਾਂ ਦੀ ਇੱਕ ਹੋਰ ਵੀ ਸਮੱਸਿਆ ਹੈ, ਉਹ ਇਹ ਕਿ ਜਿਸਦਾ ਨੁਕਸਾਂਨ ਹੋਇਆ ਹੈ ਉਸਦਾ ਕੋਈ ਬੀਮਾਂ ਆਦਿ ਨਹੀਂ ਹੋਇਆ, ਉਸਦੇ ਨੁਕਸਾਂਨ ਦੀ ਪੂਰਤੀ ਨਹੀਂ ਹੋ ਸਕੇਗੀ, ਪੂਰਤੀ ਤਾਂ ਇੱਕ ਪਾਸੇ ਇਹ ਦੱਸਿਆ ਵੀ ਨਹੀਂ ਜਾ ਸਕਦਾ ਕਿ ਕਿਹੜਾਂ ਨੁਕਸਾਂਨ ਹੋਇਆ ਤੇ ਕਿਵੇਂ ਹੋਇਆ, ਐਸੇ ਐਕਸੀਡੈਂਟ ਕਰਨ ਵਾਲੇ ਅੱਖਾਂ ਦੇ ਅੰਨਿਓ ਲਾਹਨਤ ਹੈ ਤੁਹਾਡੇ ਉਤੇ ।
ਅਜਨਬੀਓ, ਅਗਿਆਂਨ ਦਾ ਰਸਤਾ ਛੱਡੋ, ਤੁਹਾਡੀ ਸਾਥਣ ਸਿਰਫ ਅੱਜ ਦੀ ਰਾਤ ਤੁਹਾਡੇ ਕੋਲ ਨਹੀਂ ਹੈ, ਇਸਨੂੰ ਜਾਂਣੋ, ਪਹਿਚਾਣੋ, ਇਸ ਦਾ ਡਰ ਦੂਰ ਕਰੋ, ਇਸਦੇ ਨੇੜੇ ਆਓ, ਇਸ ਦੀਆਂ ਸ਼ਰਮ ਦੀਆਂ ਜੰਜੀਰਾਂ ਤੋੜੋ, ਆਪਣੇ ਹਾਂਣ ਦੀ ਕਰੋ, ਹਾਂਣ ਦੀ ਹੋ ਗਈ ਤਾਂ ਪੂਰਾ ਜੀਵਨ ਸਾਥ ਦੇਵੇਗੀ, ਨਹੀਂ ਤਾਂ ਸਵਰਗ ਨੂੰ ਨਰਕ ਬਣਦੇ ਬਹੁਤਾ ਸਮਾਂ ਨਹੀਂ ਲੱਗਣਾਂ ।

ਓਹ, ਪਿਆਰੇ ਪਾਠਕ,ਪਾਠਿਕਾ  ਤੁਸੀ ਕੀ ਸੋਚਣ ਲੱਗ ਪਏ ? ਤੁਸੀ ਸੁਹਾਗ ਰਾਤ ਦੀ ਅਗਲੀ ਕਾਰਵਾਈ ਦੇਖਣੀਂ ਚਾਹੁੰਦੇ ਸੀ ? ਜਾਂ ਐਕਸੀਡੈਂਟ ?

ਮੈਂ ਹੋਰ ਹੀ ਪੁਠੀਆਂ ਸਿੱਧੀਆਂ ਮਾਰਨ ਲੱਗ ਪਿਆਂ ?

ਨਹੀ, ਇਹ ਪੁੱਠੀਆਂ ਸਿੱਧੀਆਂ ਨਹੀ, ਮੈਂ ਆਪਣੇ ਐਕਸੀਡੈਂਟ ਨੂੰ ਸੁਹਾਗ ਰਾਤ ਵਿੱਚ ਬਦਲਣ ਦੀ ਕੋਸ਼ਿਸ਼ ਕਰ ਰਿਹਾ ਹਾਂ, ਜੇ ਕਿਧਰੇ ਤੁਹਾਡਾ ਵੀ ਐਕਸੀਡੈਂਟ ਹੋ ਗਿਆ ਹੋਵੇ ਤਾਂ ਜਲਦੀ ਕਰੋ, ਸਾਥੀ ਨਾਲ ਵਿਚਾਰਾਂ ਦੀ ਸਾਂਝ ਪਾਓ, ਆਪਣੀ ਅਧੂਰੀ ਸੁਹਾਗਰਾਤ ਜਿਸ ਵਿੱਚ ਲੁਕਣਮੀਚੀ ਜਿਆਦਾ ਤੇ ਸਮਰਪਣ ਘੱਟ ਸੀ ਨੂੰ ਪੁਰਾ ਕਰੋ, ਨਹੀਂ ਤਾਂ ਪੂਰਨ ਤਰਿਪਤੀ ਨਹੀਂ ਮਿਲੇਗੀ, ਦੂਜੇ ਦੀ ਪਤਨੀ ਤੇ ਦੂਜੀ ਦਾ ਪਤੀ ਸਦਾਂ ਹੀ ਖੂਬਸੂਰਤ ਲੱਗਣਗੇ, ਬਿਗਾਂਨਿਆਂ ਲਈ ਮੇਕਅੱਪ ਕਰਨੇ ਪੈਂਣਗੇ, ਸੱਜ ਧੱਜ ਕੇ ਨਿਕਲੋਗੇ ਪਰ ਕੋਈ ਵੀ ਨਹੀਂ ਕਹੇਗਾ ਕਿ ਤੁਸੀ ਸੋਹਣੇ ਲਗਦੇ ਓ ।

ਸੰਪੂਰਨ ਸੁਹਾਗ ਰਾਤ ਸਾਥੀ ਦੀਆ ਬਾਹਾਂ ਵਿੱਚ ਹੀ ਹੋ ਸਕਦੀ ਆ ਤੇ ਜੇ ਨਾਂ ਹੋਈ ਤਰਿਸ਼ਨਾਂ ਬਰਕਰਾਰ ਰਹੇਗੀ, ਮੇਰਾ ਭਾਰਤੀ ਸਮਾਜ ਚੈਂਨ ਨਹੀਂ ਲੈ ਪਾਵੇਗਾ, ਅਸੀਂ ਸਭ ਸੁਖੀ ਨਹੀਂ ਹੋ ਪਾਵਾਂਗੇ, ਐਸਾ ਨਹੀਂ ਕਿ ਸੰਪੂਰਨ ਸੁਹਾਗ ਰਾਤ ਹੀ ਹਰ ਸਮੱਸਿਆ ਦਾ ਦਾਰੂ ਹੈ, ਨਹੀਂ, ਹੋਰ ਬਹੁਤ ਬਿਮਾਰੀਆ ਹਨ ਸਾਨੂੰ, ਪਰ ਇਹ ਬਿਮਾਰੀ ਸਿਰਮੋਰ ਹੈ, ਇਸ ਦੇ ਠੀਕ ਹੁੰਦੇ ਹੀ ਦੂਜੀਆ ਬਿਮਾਰੀਆ ਲਈ ਵੀ ਸ਼ਕਤੀ ਮਿਲ ਜਾਵੇਗੀ !

" ਕੀ ਮੇਰਾ ਸਾਥੀ ਅੱਜ ਹੀ ਮਾਂਨਸਿਕ ਤੋਰ ਤੇ ਇਸ ਯੋਗ ਹੈ ਕਿ ਉਹ ਬਿਨਾਂ ਝਿਝਕ , ਬਿਨਾਂ ਸ਼ਰਮ ਆਪਣੀ ਸਾਥਣ ਨਾਲ ਗਰਹਿਸਤ ਧਰਮ ਦੇ ਪਹਿਲੇ ਇਮਤਿਹਾਂਨ ਵਿੱਚੋ ਪੂਰੇ ਨੰਬਰ ਲੈ ਕੇ ਪਾਸ ਹੋ ਸਕਦਾ ਆ ?"। ਸੁਹਾਗਣ ਦਾ ਸਿੱਧਾ ਪਰਸ਼ਨ ।

" ਦਿਲ ਦੀ ਧੜਕਣ ਐਨੀ ਤੇਜ ਕਦੇ ਵੀ ਨਹੀਂ ਸੀ, ਸਰੀਰਕ ਸ਼ਕਤੀ ਤਾਂ ਕਹਿ ਰਹੀ ਹੈ ਕਿ ਪਰਵਾਹ ਨਾਂ ਮੰਨ ਪਰ ਮਨ ਵਿੱਚ ਇੱਕ ਦਬਾਅ ਵੀ ਬਰਕਰਾਰ ਹੈ"।

ਪਰੇਮੀ ਨੇਂ ਝੂਠ ਬੋਲਣਾਂ ਮਹਾਂ ਪਾਪ ਸਮਝਿਆ ਸੀ ।

" ਸਦਕੇ ਜਾਵਾਂ ਹਾਂਣੀਆਂ, ਸੱਚਾਈ ਗਰਿਹਸਤ ਧਰਮ ਦਾ ਪਹਿਲਾ ਅਸੂਲ ਆ, ਤੇ ਤੇਰੇ ਸੱਚ ਕਾਰਨ ਤੇਰੇ ਪਾਸ ਹੋਣ ਦੀਆ ਬਹੁਤ ਸੰਭਾਵਨਾਵਾਂ ਹਨ ਪਰ ਕੀ ਪਾਸ ਹੋਣਾਂ ਕਾਫੀ ਹੈ ? ਕੀ ਜਿਆਦਾ ਨੰਬਰ ਲੈਂਣ ਲਈ ਬਹੁਤ ਸਾਰੀ ਤਿਆਰੀ ਦੀ ਲੋੜ ਨਹੀਂ ? ਮੈਂ ਤਾਂ ਮੈਰਿਟ ਤੋਂ ਘੱਟ ਨੰਬਰਾਂ ਵਿੱਚ ਪਰਸੰਨ ਨਹੀ, ਕੀ ਅਸੀਂ ਇੱਕ ਦੂਜੇ ਦੇ ਟੀਚਰ ਬਣ ਕੇ ਮੈਰਟ ਦੀ ਤਿਆਰੀ ਕਰ ਸਕਦੇ ਆ ?"।

ਸੁਹਾਗਣ ਨੂੰ ਹਾਲੇ ਵੀ ਯਕੀਂਨ ਨਹੀਂ ਸੀ ਕਿ ਇਹ ਸੰਪੂਰਨ ਸੁਹਾਗ ਰਾਤ ਹੋ ਸਕਦੀ ਆ, ਉਹ ਭਾਂਵੇ ਬਹੁਤੀ ਸ਼ਰਮਾਕਲ ਨਹੀਂ ਸੀ ਪਰ ਫਿਰ ਵੀ ਆਪਣੇ ਸਰੀਰ ਤੋਂ ਉਤਰਦੇ ਪਰਦੇ ਉਸ ਨੂੰ ਜਰੂਰ ਕੰਬਣੀ ਛੇੜਦੇ, ਕਿਸੇ ਵੀ ਸਧਾਰਨ ਖੇਡ ਨੂੰ ਸ਼ਰਮਾ ਕੇ ਖੇਡਿਆ ਜਾਵੇ, ਕਿਸੇ ਵੀ ਰੋਲ ਨੂੰ ਅਦਾ ਕਰਨ ਵਾਲਾ ਅਦਾਕਾਰ ਜੇ ਸ਼ਰਮਾ ਕੇ ਕਰੇ, ਕੋਈ ਵੀ ਸ਼ੁਰੂਆਤ ਜੇ ਸ਼ਰਮਾ ਕੇ ਕੀਤੀ ਜਾਵੇ ਤਾਂ ਕੀ ਉਸ ਖੇਡ ਨੂੰ ਦੇਖਣ ਵਾਲੇ, ਉਸ ਰੋਲ ਨੂੰ ਦੇਖਣ ਵਾਲੇ ਉਸ ਖਿਡਾਰੀ ਜਾਂ ਉਸ ਅਦਾਕਾਰ ਦੀ ਕਲਾ ਨੂੰ ਮੰਨਣਗੇ ?

ਕੀ ਉਹ ਖੇਡ ਪੂਰੀ ਤਰਾਂ ਖੇਡੀ ਜੇ ਸਕੇਗੀ ?

ਕੀ ਉਹ ਰੋਲ ਪੂਰੀ ਤਰਾਂ ਕੀਤਾ ਜਾ ਸਕੇਗਾ ?

ਜੇ ਨਹੀਂ, ਤਾਂ ਸਭ ਖੇਡਾਂ ਦੀ ਸਰਦਾਰ, ਜਿਸ ਨੂੰ ਖੇਡਣ ਲਈ ਹਰ ਕੋਈ ਤਤਪਰ ਹੈ, ਹਰ ਵਕਤ ਤਤਪਰ ਹੈ ਤੇ ਹਰ ਥਾਂ ਤਤਪਰ ਹੈ, ਤੇ ਹਰ ਹਾਲਤ ਵਿੱਚ ਤਤਪਰ ਹੈ ਉਸ ਮਹਾਂਨ ਖੇਡ ਨੂੰ ਖੇਡਦੇ ਸਮੇਂ ਜੇ ਸ਼ਰਮਾਇਆ ਜਾਵੇ, ਤਾਂ ਕੀ ਇਸ ਖੇਡ ਨੂੰ ਖੇਡਿਆ ਜਾ ਸਕਦਾ ਆ ? ਹਾਂ, ਖੇਡਿਆ ਜਾ ਸਕਦਾ ਆ, ਪਰ ਅਧੂਰਾ, ਕਿਉਕਿ ਤਤਪਰਤਾ ਹੀ ਏਨੀ ਹੈ ਕਿ ਕਮਜੋਰ ਮਨੁੱਖ ਉਡੀਕਣ ਲਈ ਤਿਆਰ ਨਹੀਂ, ਚੰਗੀ ਗਰਾਉਂਡ ਹੋਵੇ ਜਾਂ ਨਾਂ, ਚੰਗਾ ਮੌਸਮ ਹੋਵੇ ਜਾਂ ਨਾਂ, ਚੰਗਾ ਸਾਥੀ ਹੋਵੇ ਜਾਂ ਨਾਂ, ਬੱਸ ਖੇਡਣਾਂ ਹੈ, ਭਾਂਵੇ ਸਦਾਂ ਹੀ ਹਾਰਦਾ ਰਹੇ.........।

ਪਰ ਅੱਜ ਜੋ ਖਿਡਾਰੀ ਇਸ ਮੈਦਾਂਨ ਵਿੱਚ ਖੜੇ ਹਨ, ਇਹ ਧੀਰਜਵਾਂਨ ਹਨ, ਇਹ ਹਰ ਪਹਿਲੂ ਤੇ ਵਿਚਾਰ ਕਰਨ ਵਾਲੇ ਹਨ, ਇਹ ਦੇਖ ਰਹੇ ਹਨ ਕਿ ਮੈਦਾਂਨ ਤਾਂ ਹੈ, ਪਰ ਉਹ ਇਸ ਮੈਦਾਂਨ ਦੇ ਜਾਣਕਾਰ ਨਹੀ, ਇਹ ਸਾਥੀ ਵੀ ਅੱਜ ਹੀ ਮਿਲਿਆ ਹੈ, ਇਸ ਨਾਲ ਕਦੇ ਕੋਈ ਰੀਹੈਰਸਲ ਵੀ ਨਹੀ ਹੋਈ, ਚਲੋ ਪਰੈਕਟੀਕਲੀ ਰੀਹੈਰਸਲ ਨਾਂ ਸਹੀ, ਥਿਉਰੀ ਤਾਂ ਹੋ ਈ ਸਕਦੀ ਆ ?

ਏਹ ਥਿਉਰੀ ਪੜ ਰਹੇ ਆ, ਇਹ ਇੱਕ ਜਬਰਦਸਤ ਜੋੜੀ ਬਣਨਾਂ ਚਾਹੁੰਦੇ ਹਨ, ਇਹ ਹਜਾਰਾਂ ਸਾਲ ਪਹਿਲਾਂ ਕਿਸੇ ਦੇ ਬਣਾਏ ਨਿਯਮਾਂ ਤੋਂ ਆਕੀ ਹੋ ਰਹੇ ਆ, ਇਹ ਆਪਣੀ ਕਿਸਮਤ ਆਪ ਬਣਾ ਰਹੇ ਆ, ਇਹ ਜੀਵਨ ਦਾ ਉਹ ਲੁਤਫ ਲੈਣਾਂ ਚਾਹੁੰਦੇ ਹਨ ਜਿਸ ਨੂੰ ਲੱਭਦੇ ਆਂਮ ਮਨੁੱਖ ਭਟਕਦੇ ਫਿਰਦੇ ਆ, ਜਿਸ ਨੂੰ ਲੱਭਦੇ ਮਨੁੱਖ ਨੇ ਏਡਜ ਨੂੰ ਜਨਮ ਦੇ ਲਿਆ ਹੈ, ਜਿਸ ਨੇਂ ਮਨੁੱਖਤਾ ਨੂੰ ਬਿਮਾਰ ਕਰ ਦਿੱਤਾ ਹੈ, ਪਰ ਇਹ ਪਰੇਮੀ ਤੇ ਸੁਹਾਗਣ ਕਿਸੇ ਐਕਸੀਡੈਂਟ ਵਿੱਚ ਯਕੀਨ ਨਹੀਂ ਰੱਖਦੇ, ਇਹ ਦੋਵੇ ਬਾਪਰਦਾ ਹੀ ਇੱਕ ਦੂਜੇ ਦੇ ਤਨ ਮਨ ਨੂੰ ਜਾਂਨਣ ਦਾ ਯਤਨ ਕਰ ਰਹੇ ਆ, ਇਹ ਕਿਸੇ ਵੀ ਅਜਨਬੀ ਚੀਜ ਨੂੰ ਜਾਨਣ ਤੋਂ ਸ਼ਰਮਾ ਨਹੀਂ ਰਹੇ, ਜਿਸ ਨੂੰ ਨਾਂ ਜਾਣੀਏ ਉਸ ਤੋ ਡਰ ਬਣਿਆ ਰਹਿੰਦਾ ਹੈ, ਜੋ ਜਾਂਣ ਲਿਆ ਉਹ ਆਪਣਾਂ ਹੋ ਜਾਂਦਾ ਆ, ਤੇ ਇਹ ਦੋਨੋ ਪੂਰੀ ਤਰਾਂ ਆਪਣਾਂ ਹੋ ਜਾਣਾਂ ਚਾਹੁੰਦੇ ਹਨ, ਇਹ ਇਸ ਗੱਲ ਨੂੰ ਵੀ ਜਾਂਣਦੇ ਹਨ ਕਿ ਕਿਸੇ ਬਾਪੂ ਤੇ ਕਿਸੇ ਮਾਤਾ ਦਾ ਇਸ ਗੱਲ ਵਿੱਚ ਕੋਈ ਨਿਰਾਦਰ ਨਹੀਂ ਹੋਣਾਂ ਜੇ ਉਹ ਅੱਜ ਚਾਦਰ ਤੇ ਗੰਦਾ ਧੱਬਾ ਨਹੀਂ ਪਾਉਦੇ, ਇਹ ਦੋਵੇਂ ਖਿਡਾਰੀ ਹਰ ਚੀਜ ਜੋ ਉਨਾਂ ਦੀ ਖੇਡ ਲਈ ਜਰੂਰੀ ਹੈ ਦਾ ਮੁਆਇਨਾਂ ਕਰ ਰਹੇ ਹਨ, ਇਨਾਂ ਕੋਲ ਸਮਾਜਿਕ ਅਸੂਲਾ ਅਨੁਸਾਰ ਪਹਿਲਾਂ ਇੱਕ ਦੂਜੇ ਨੂੰ ਜਾਂਨਣ ਦਾ ਸਮਾਂ ਨਹੀਂ ਸੀ ।

**ਮੈਂ ਬਾਪੂਆਂ ਤੇ ਮਾਤਾਵਾਂ ਦੇ ਵਿਰੋਧ ਵਿੱਚ ਨਹੀਂ ਹਾਂ, ਜੇ ਉਹ ਵਿਆਹ ਤੋਂ ਪਹਿਲਾਂ ਸਾਨੂੰ ਇਹ ਮੌਕਾ ਨਹੀਂ ਦੇਣਾਂ ਚਾਹੁੰਦੇ ਤਾਂ ਅਸੀਂ ਕੋਈ ਝਗੜਾ ਨਹੀਂ ਖੜਾ ਕਰਨਾਂ, ਅਸੀਂ ਮੰਨ ਲੈਂਦੇ ਹਾਂ ਇਨਾਂ ਦਾ ਹੁਕਮ, ਪਰ ਜੇ ਅਸੀਂ ਚਾਦਰ ਦੇ ਧੱਬੇ ਨੂੰ ਕੁਝ ਹਫਤੇ ਲੇਟ ਕਰਨਾਂ ਚਾਹੁੰਦੇ ਹਾਂ ਤਾਂ ਬਾਪੂਆ ਦਾ ਜਾਂ ਮਾਤਾਵਾਂ ਦਾ ਇਸ ਵਿੱਚ ਕੀ ਨੁਕਸਾਂਨ ਆ ?**

ਫਾਇਦਾ ਹੀ ਹੋਵੇਗਾ, ਐਕਸੀਡੈਂਟ ਨਹੀਂ ਹੋਵੇਗਾ, ਇਸ ਨੂੰ ਇਸ ਤਰਾਂ ਸਮਝਿਆ ਜਾ ਸਕਦਾ ਆ ਕਿ ਵਿਆਹ ਅੱਜ ਤੇ ਮੁਕਲਾਵਾ ਮਹੀਨਾਂ ਠਹਿਰ ਕੇ, ਪਰ ਮੁਕਲਾਵੇ ਆਉਣ ਵਾਲੀ ਮੁਕਲਾਵੇ ਵਾਲੇ ਘਰ ਹੀ ਰਹੇ , ਵਿਆਹ ਤੋਂ ਬਾਅਦ ਭਾਂਵੇ ਖਿਡਾਰੀ ਬਦਲਿਆ ਵੀ ਨਹੀਂ ਜਾ ਸਕਦਾ ਪਰ ਘੱਟੋ ਘੱਟ ਉਸ ਨਾਲ ਖੇਡਣ ਵੇਲੇ

ਸ਼ਰਮ, ਝਿਜਕ ਤੇ ਡਰ ਦੀ ਮਾਤਰਾ ਐਕਸੀਡੈਂਟ ਵਾਲੀ ਰਾਤ ਜਿੰਨੀ ਨਹੀਂ ਹੋਵੇਗੀ, ਜੇ ਆਪਾਂ ਸਾਰੇ ਹਾਲੇ ਆਪਣਾਂ ਨੁਕਸਾਂਨ ਖੁਦ ਕੀਤੇ ਬਿਨਾਂ ਨਹੀਂ ਰਹਿ ਸਕਦੇ ਤਾਂ ਘੱਟੋ ਘੱਟ ਅਸੀਂ ਘੱਟ ਤੋਂ ਘੱਟ ਨੁਕਸਾਨ ਤੇ ਤਾਂ ਸਹਿਮਤ ਹੋ ਈ ਸਕਦੇ ਆ ?

ਅੱਜ ਦੇ ਇਹ ਖਿਡਾਰੀ ਕੱਲ ਫਿਰ ਇਸੇ ਗਰਾਉਂਡ ਵਿੱਚ ਥਿਊਰੀ ਪੜਨ ਦਾ ਵਾਅਦਾ ਕਰ ਕੇ ਇੱਕ ਦੂਜੇ ਦੀਆਂ ਬਾਹਾਂ ਵਿੱਚ ਪਏ ਨਾਂ ਚਾਹੁੰਦੇ ਹੋਏ ਵੀ ਸੌਂ ਗਏ ਹਨ, ਇਨਾਂ ਦੇ ਚਿਹਰਿਆਂ ਤੇ ਜੋ ਭਰੋਸੇ ਦੇ ਭਾਵ ਹਨ ਉਨਾਂ ਨੇਂ ਇਨਾ ਨੂੰ ਹੋਰ ਵੀ ਸੋਹਣਾਂ ਕਰ ਦਿੱਤਾ ਆ, ਮੇਰਾ ਦਿਲ ਕਰਦਾ ਆ ਕਿ ਮੈਂ ਅੱਜ ਘਰ ਜਾਵਾਂ ਹੀ ਨਾਂ ਤੇ ਇਥੇ ਹੀ ਬੈਠਾ ਇਨਾਂ ਵੱਲ ਦੇਖਦਾ ਰਹਾਂ, ਤੇ ਉਸ ਵੇਲੇ ਤੱਕ ਦੇਖਦਾ ਰਹਾਂ ਜਦ ਤੱਕ ਮੈਂ ਇਨਾਂ ਦੀ ਸੰਪੂਰਨ ਸੁਹਾਗ ਰਾਤ ਦਾ ਗਵਾਹ ਨਹੀ ਬਣ ਜਾਂਦਾ , ਮੈਨੂੰ ਕੀ ਫਾਇਦਾ ਆ ?

ਨੁਕਸਾਂਨ ਵੀ ਕੀ ਆ, ਕਿਸੇ ਹੋਰ ਦੇ ਫਾਇਦੇ ਵਿੱਚ ਵੀ ਤਾਂ ਮੇਰਾ ਕੋਈ ਨੁਕਸਾਂਨ ਨਹੀ ? ਮੈਂ ਇਹ ਵੀ ਦੇਖਣਾਂ ਚਾਹੁੰਦਾ ਹਾਂ ਕਿ ਇਹ ਅੱਜ ਦੇ ਆਸ਼ਕ ਸੱਚੀ ਹੀ ਕਾਂਮ ਦੇਵਤੇ ਦੇ ਤੀਰਾਂ ਅੱਗੇ ਛਤਰੀ ਤਾਂਣ ਸਕਦੇ ਆ ਜਾਂ ਫਿਰ ਐਵੇ ਹੀ ਵੱਡੀਆਂ ਵੱਡੀਆਂ ਗੱਲਾਂ ਛੱਡੀ ਜਾਂਦੇ ਆ, ਮੇਰਾ ਮਨ ਇਹ ਕਹਿੰਦਾ ਆ ਕਿ ਇਹ ਕਾਂਮ ਦੇਵਤੇ ਦੇ ਵਿਰੋਧੀ ਵੀ ਨਹੀਂ ਹਨ, ਉਸ ਨਾਲ ਕੋਈ ਪੰਗਾ ਲੈਣਾਂ ਵੀ ਨਹੀਂ ਚਾਹੁੰਦੇ, ਮੈਨੂੰ ਤਾਂ ਇਹ ਲਗਦਾ ਆ ਕਿ ਇਹ ਉਸ ਨਾਲ ਮਿਤਰਤਾ ਦੀ ਕੋਈ ਤਰਕੀਬ ਲੱਭ ਰਹੇ ਆ, ਇਸ ਲਈ ਮੇਰਾ ਇਹ ਜਾਂਨਣਾਂ ਬਹੁਤ ਜਰੂਰੀ ਆ ਕਿ ਕਾਂਮ ਕਿਸੇ ਦਾ ਮਿੱਤਰ ਵੀ ਬਣ ਸਕਦਾ ਆ ਜਾ ਸਭ ਨੂੰ ਹਰਾਉਣ ਵਿੱਚ ਹੀ ਆਪਣੀ ਸ਼ਾਂਨ ਸਮਝਦਾ ਆ, ਮੈਨੂੰ ਲਗਦਾ ਆ ਇਹ ਸੱਚ ਮੁੱਚ ਹੀ ਸੌਂ ਗਏ, ਚਲੋ ਹੁਣ ਆਪਾ ਵੀ ਸੌ ਜਾਦੇ ਆ, ਮੈਂ ਸਵੇਰੇ ਈ ਫਿਰ ਆ ਜਾਣਾਂ ਆ ਕੁਮੈਂਟਰੀ ਕਰਨ, ਚੰਗਾ ਬਈ ਸੋਹਣਿਓ ਖਿਡਾਰੀਓ, ਤੁਸੀ ਮੈਰਟ ਵਿੱਚ ਹੀ ਆਓ !

ਮੈਨੂੰ ਅੱਜ ਪੂਰੇ ਦਸ ਦਿਨ ਹੋ ਗਏ ਹਨ, ਇਨਾਂ ਦੀ ਥਿਊਰੀ ਹਾਲੇ ਵੀ ਜਾਰੀ ਹੈ, ਮੈਂ ਜਦੋਂ ਵੀ ਏਨਾਂ ਨੂੰ ਦੇਖਦਾ ਆਂ ਇਹ ਇੱਕ ਦੂਜੇ ਵਿੱਚ ਹੀ ਖੋਏ ਰਹਿੰਦੇ ਆ, ਇਨਾਂ ਨੇ ਆਪਸ ਵਿੱਚ ਬਹੁਤ ਗੱਲਾਂ ਕੀਤੀਆਂ ਹਨ, ਪਤਾ ਨਹੀਂ ਇਹ ਇੱਕ ਦੂਜੇ ਨੂੰ ਏਨੇ ਸੋਹਣੇ ਕਿਓ ਲਗਦੇ ਆ, ਅੱਛਾ, ਹੁਣ ਸਮਝਿਆ, ਹਾਲੇ ਪਰਦੇ ਬਰਕਰਾਰ ਹਨ, ਥਿਊਰੀ ਪੜਦੇ ਪੜਦੇ ਇਹ ਜਾਂਣ ਗਏ ਹਨ ਕਿ ਇਸ ਖੇਡ ਦਾ ਪਰੈਕਟੀਕਲ ਕਿੰਨਾ ਖੂਬਸੂਰਤ ਹੋ ਸਕਦਾ ਆ, ਇਹ ਹੁਣ ਪਤੀ ਪਤਨੀ ਨਹੀਂ, ਪੁਰਾਂਣੇ ਮਿੱਤਰ ਜਾਪਦੇ ਹਨ, ਕਹਿੰਦੇ ਆ ਬਈ ਲੰਗੋਟੀਏ ਯਾਰ ਦੀ ਰੀਸ ਕੋਈ ਨਹੀਂ ਕਰ ਸਕਦਾ, ਐਸਾ ਵੀ ਕੀ ਹੁੰਦਾ ਆ ਲੰਗੋਟੀਏ ਯਾਰ ਵਿੱਚ ?

ਉਹ ਸਾਰੇ ਭੇਤ ਜਾਣਦਾ ਆ, ਉਹਦੇ ਕੋਲੋ ਕੋਈ ਪਰਦਾ ਨਹੀਂ, ਉਹਦੇ ਕੋਲ ਕਮਜੋਰੀ ਦੱਸੀ ਜਾ ਸਕਦੀ ਆ, ਉਹਦੇ ਕੋਲ ਰੋਇਆ ਵੀ ਜਾ ਸਕਦਾ ਆ, ਉਹਦੇ ਅੱਗੇ ਸਭ ਖੁੱਲੀ ਕਿਤਾਬ ਹੈ, ਇਹ ਪਰੇਮੀ ਤੇ ਸੁਹਾਗਣ ਵੀ ਐਸੇ ਹੀ ਮਿੱਤਰ ਬਣਨ ਦੀ ਕੋਸ਼ਿਸ਼ ਕਰ ਰਹੇ ਹਨ, ਕੀ ਦਸ ਦਿਨਾਂ ਵਿੱਚ ਲੰਗੋਟੀਏ ਬਣਿਆ ਜਾ ਸਕਦਾ ਆ ?

ਹਾਂ, ਜੇ ਵਿਸ਼ਵਾਸ਼ ਕਰ ਸਕਣ ਦੀ ਸਮਰੱਥਾ ਹੋਵੇ !

ਹਾਂ, ਜੇ ਸਵੀਕਾਰ ਕਰਨ ਦੀ, ਮੰਨਣ ਦੀ ਤੇ ਸਮਝਣ ਦੀ ਚਾਹਤ ਹੋਵੇ !

ਤੇ ਇਨਾਂ ਦੋਵਾਂ ਦੇ ਗੁਰੂ ਦੀ ਹੁਣ ਇਨਾਂ ਤੇ ਕਿਰਪਾ ਹੋ ਰਹੀ ਸੀ, ਜੋ ਅਰਦਾਸਾਂ ਇਹ ਕਰਿਆ ਕਰਦੇ ਸਨ ਉਹ ਪੂਰੀਆਂ ਹੋ ਰਹੀਆਂ ਸਨ, ਇਕ ਖੁਸ਼ਹਾਲ ਜੀਵਨ ਦੀ ਅਰਦਾਸ !

ਜਿਹੜਾ ਗਰਹਿਸਤੀ ਪਰਸੰਨ ਹੈ ਉਹ ਹੀ ਖੁਸ਼ਹਾਲ ਹੈ, ਜਿਸ ਘਰ ਦੇ ਦੋ ਜੀਅ, ਇੱਕ ਟੀਮ ਹਨ ਉਹ ਹਰ ਮੈਦਾਂਨ ਫਤਿਹ ਪਾਉਦਾ ਹੈ, ਇਨਾਂ ਦੋਵਾਂ ਨੇ ਦਸ ਦਿਨਾਂ ਵਿੱਚ ਦਸ ਸਾਲਾਂ ਦਾ ਪੰਧ ਮੁਕਾ ਲਿਆ ਸੀ, ਇੱਕ ਦੂਜੇ ਨੂੰ ਪੂਰੀ ਤਰਾਂ ਪੜ ਲਿਆ ਸੀ, ਹੁਣ ਇਹ ਇਮਤਿਹਾਂਨ ਵਿੱਚ ਪੂਰੇ ਭਰੋਸੇ ਨਾਲ ਬੈਠ ਸਕਦੇ ਸਨ, ਤੇ ਅੱਜ ਦਿਲਾਂ ਵਿੱਚ ਵੱਜਦੀਆਂ ਸ਼ਹਿਨਾਈਆ ਇਸ ਗੱਲ ਦੀ ਗਵਾਹੀ ਭਰ ਰਹੀਆਂ ਸਨ ਕਿ ਐਕਸੀਡੈਂਟ ਦੀ ਕੋਈ ਸੰਭਾਵਨਾਂ ਹੀ ਨਹੀ, ਹੁਣ ਇਹ ਹੱਸ ਰਹੇ ਹਨ, ਨਜਰਾਂ ਨਹੀਂ ਚੁਰਾ ਰਹੇ, ਕਿਸੇ ਗੱਲ ਤੇ ਝਿਜ਼ਕ ਨਹੀਂ ਰਹੇ, ਅੱਜ ਗਰਾਉਂਡ ਤਿਆਰ ਹੈ, ਪਰ ਇਸ ਗਰਾਓਂਡ ਵਿੱਚ ਇਹ ਫਰਕ ਹੈ ਕਿ ਇਹ ਕਿਸੇ ਹੋਰ ਨੇ ਨਹੀਂ ਤਿਆਰ ਕੀਤੀ, ਇਹ ਮੈਦਾਂਨ ਇਹ ਖੁਦ ਤਿਆਰ ਕਰ ਰਹੇ ਹਨ, ਇਨਾਂ ਦੇ ਮੈਦਾਂਨ ਨੂੰ ਤਿਆਰ ਕਰਨ ਦਾ ਸਲੀਕਾ ਹੀ ਦੱਸਦਾ ਹੈ ਕਿ ਕੋਈ ਸ਼ੱਕ ਨਹੀਂ ਰਹਿ ਗਏ, ਕਾਂਮ ਦੇਵਤੇ ਨੂੰ ਪਰੇਂਮ ਨੇ ਸੁਨੇਹਾਂ ਭੇਜ ਦਿੱਤਾ ਹੈ, ਉਹ ਇਸ ਖੇਡ ਦੀ ਸੁਰੂਆਤ ਕਰਨ ਲਈ ਤਤਪਰ ਹੈ, ਪਰੇਂਮੀ ਤੇ ਸੁਹਾਗਣ ਇੱਕ ਦੂਜੇ ਦੇ ਦਿਲ ਦੀ ਕਿਤਾਬ ਦਾ ਹਰ ਪੰਨਾਂ ਫੋਲ ਚੁੱਕੇ ਹਨ ਤੇ ਹੁਣ ਇੱਕ ਦੂਜੇ ਦੇ ਸਰੀਰਾਂ ਦੇ ਕੁਦਰਤੀ ਫਰਕ ਜਾਂਨਣ ਲਈ ਤੇ ਇਨਾਂ ਫਰਕਾ ਪਿੱਛੇ ਸਿਰਜਣਹਾਰ ਦੀ ਇੱਛਾ ਜਾਂਨਣ ਲਈ ਇਨਾਂ ਸਰੀਰਾਂ ਨੂੰ ਬੇਪਰਦਾ ਕਰ ਰਹੇ ਹਨ ।

ਦੋਨਾਂ ਟੀਮਾਂ ਨੇਂ ਆਪੋ ਆਪਣਾਂ ਰੋਲ ਅਦਾ ਕਰਨਾਂ ਹੈ, ਇੱਕ ਇੱਕ ਪਰਦੇ ਨੂੰ ਚੁੱਕਦੇ ਨਜਰਾਂ ਨੀਵੀਆਂ ਨਹੀਂ ਕਰ ਰਹੇ, ਇੱਕ ਦੂਜੇ ਨੂੰ ਪਰੇਂਮ ਸਹਿਤ ਨਿਹਾਰ ਰਹੇ ਹਨ, ਹੁਣ ਇਹ ਸੰਪੂਰਨ ਬੇਪਰਦਾ ਹਨ, ਬਿਲਕੁਲ ਉਸ ਤਰਾਂ ਜਿਵੇ ਕਾਦਰ ਨੇਂ ਬਣਾ ਕੇ ਭੇਜੇ ਸਨ, ਇਹ ਦੇਖ ਰਹੇ ਹਨ ਹੁਣ ਤੋਂ ਬਚਪਨ ਦਾ ਪਿਆ ਫਰਕ, ਇਸ ਫਰਕ ਲਈ ਵੀ ਸਿਰਜਣਹਾਰ ਹੀ ਜਿੰਮੇਵਾਰ ਹੈ, ਇਨਾਂ ਨੇਂ ਇਹ ਫਰਕ ਖੁਦ ਨਹੀਂ ਪਾਇਆ, ਇਹ ਤਾਂ ਕੁਦਰਤ ਮਾ ਦੇ ਹੱਥਾਂ ਵਿੱਚ ਖੇਲ ਰਹੇ ਹਨ, ਆਪਣਾਂ ਫਰਜ ਨਿਭਾ ਰਹੇ ਹਨ, ਹੁਣ ਇਹ ਇਸ ਫਰਕ ਦੇ ਕਾਰਨਾਂ ਨੂੰ ਜਾਨਣਾ ਚਾਹੁੰਦੇ ਹਨ, ਕਾਂਮ ਦੇਵਤਾ ਆਪਣੀ ਜਗਾ ਸੁਸ਼ੋਭਤ ਹੈ ਤੇ ਖੇਲ ਨੂੰ ਹਰੀ ਝੰਡੀ ਦੇ ਰਿਹਾ ਹੈ, ਖੇਲ ਸੁਰੂ ਹੈ, ਕੋਈ ਸਮਾਂ ਨਿਸ਼ਚਤ ਨਹੀ, ਕੋਈ ਪਾਬੰਧੀ ਨਹੀਂ ਪੂਰੀ ਕਾਇਨਾਤ ਹਾਜਰ ਹੈ, ਕੁਦਰਤ ਆਪਣੇ ਆਪ ਨੂੰ ਆਪ ਹੀ ਆਨੰਦਿਤ ਕਰ ਰਹੀ ਹੈ, ਜਨਮਜਾਤ ਸਥਿਤੀ ਵਿੱਚ ਆਏ ਸਿਰਜਣਹਾਰ ਦੇ ਇਹ ਸਾਜੇ ਸਰੀਰ, ਅੱਗ ਅਤੇ ਪਾਂਣੀ ਹੋ ਰਹੇ ਹਨ, ਸਰੀਰ ਵਿੱਚ ਜੇ ਅਗਨੀ ਬਿਰਾਜਮਾਂਨ ਹੈ ਤਾਂ ਹੁਣ ਉਹ ਭਬਕ ਰਹੀ ਹੈ, ਸਰੀਰ ਦਹਿਕ ਰਹੇ ਹਨ, ਕਾਂਮ ਦਾ ਬੁਖਾਰ ਹਰ ਪੈਮਾਂਨੇ ਦੀ ਹਰ ਡਿਗਰੀ ਨੂੰ ਟੱਪ ਗਿਆ ਹੈ, ਕੋਈ ਮਿਣਤੀ ਨਹੀ ਹੈ, ਦੋਵਾਂ ਦੀ ਕੋਸ਼ਿਸ਼ ਇਹ ਹੀ ਹੈ ਕਿ ਸਾਥੀ ਨੂੰ ਹਾਰਨ ਨਹੀਂ ਦੇਣਾਂ, ਇਹ ਕੈਸਾ ਖੇਲ ਹੈ, ਇਸ ਵਿੱਚ ਕੋਈ ਵਿਰੋਧੀ ਧਿਰ ਨਹੀਂ, ਇਹ ਦੋਵੇਂ ਇੱਕ ਹੀ ਦਿਸ਼ਾ ਵੱਲ ਵਧ ਰਹੇ ਆ, ਦੋਨਾਂ ਨੂੰ ਸਾਥੀ ਦੀ ਐਨੀਂ ਚਿੰਤਾ ਹੈ ?

ਹੁਣ ਪੰਜ ਤੱਤ ਮਿਲ ਚੁੱਕੇ ਹਨ, ਅੱਗ, ਹਵਾ, ਪਾਂਣੀ,ਅਕਾਸ਼ ਤੇ ਧਰਤੀ, ਇਹ ਪੰਜੇ ਆਪਣੀ ਕੁਦਰਤੀ ਕਿਰਿਆ ਵਿੱਚ ਲੀਨ ਹਨ, ਇਨਾਂ

ਪੰਜਾ ਨੇਂ ਇਨਾਂ ਪੰਜ ਭੂਤਕ ਸਰੀਰਾਂ ਨੂੰ ਪੂਰੀ ਤਰਾਂ ਆਪਣੀ ਗੋਦ ਵਿੱਚ ਲਿਆ ਹੋਇਆ ਹੈ, ਹੁਣ ਮਨ ਵੀ ਕੇਂਦਰਤ ਹੈ, ਕਿਤੇ ਨਹੀਂ ਭੱਜ ਰਿਹਾ, ਸੰਸਾਰ ਖਤਮ ਹੋ ਚੁੱਕਾ ਹੈ, ਸਾਹਾਂ ਦਾ ਸ਼ੋਰ ਪਤਾ ਨਹੀਂ ਕਿਹੜਾ ਰਾਗ ਅਲਾਪ ਰਿਹਾ ਆ, ਪਰ ਇਹ ਰਾਗ ਜੋ ਵੀ ਨਾਂਮ ਰੱਖਦਾ ਹੋਵੇ, ਇਹ ਕਿਸੇ ਹੋਰ ਦੇ ਵੱਸ ਦਾ ਰੋਗ ਨਹੀਂ, ਇਸ ਰਾਗ ਨੂੰ ਕਾਂਮ ਦੇਵਤਾ ਹੀ ਅਲਾਪ ਸਕਦਾ ਹੈ, ਤੇ ਇਸ ਸਾਹਾਂ ਦੇ ਅਲਾਪ ਵਿੱਚ ਪਰੇਂਮੀ ਤੇ ਸੁਹਾਗਣ, ਉਨਾਂ ਦੇ ਵਜੂਦ ਖਤਮ ਹੋ ਚੁੱਕੇ ਹਨ, ਬੱਸ ਕੁਦਰਤ ਰਹਿ ਗਈ ਹੈ, ਪਰੇਂਮ ਦਾ ਚਸ਼ਮਾਂ ਵਹਿ ਰਿਹਾ ਆ, ਸਭ ਕੁਝ ਸਰੋਬਾਰ ਹੋ ਰਿਹਾ ਆ, ਇਹ ਦੋਵੇ ਸਰੀਰ ਹੁਣ ਖੁਦ ਨਹੀਂ ਚੱਲ ਰਹੇ, ਇਨਾ ਨੂੰ ਕੋਈ ਹੋਰ ਚਲਾ ਰਿਹਾ ਆ, ਪਰ ਜਿਹੜਾ ਵੀ ਚਲਾ ਰਿਹਾ ਆ ਉਹ ਧੰਨ ਹੈ, ਉਹ ਸ਼ਕਤੀਸ਼ਾਲੀ ਹੈ, ਉਸ ਅੱਗੇ ਸਿਰ ਝੁਕਦਾ ਆ, ਸੁਹਾਗਣ ਦੇ ਸਰੀਰ ਨੂੰ ਇਸ ਕਾਮ ਦੇ ਬਾਂਣ ਨੇਂ ਚੀਰ ਦਿੱਤਾ ਹੈ, ਪੀੜਾ ਤੇ ਅਗਨੀ ਦੇ ਭਬਾਕੇ ਵਾਤਾਵਰਣ ਵਿੱਚ ਨਜਰ ਆ ਰਹੇ ਹਨ, ਪਰ ਇਹ ਕੈਸੀ ਪੀੜ ਹੈ ? ਇਹ ਮਨੁੱਖੀ ਪੀੜ ਨਹੀਂ, ਮਨੁੱਖੀ ਪੀੜ ਦੁੱਖਦਾਇਕ ਹੈ, ਸੁਹਾਗਣ ਦਾ ਸਰੀਰ ਇਸ ਪੀੜਾ ਨੂੰ ਜੀ ਆਇਆਂ ਕਿਓ ਕਹਿ ਰਿਹਾ ?

ਇਹ ਸਿਰਜਣਹਾਰ ਦਾ ਪਹਿਲਾ ਤੋਹਫਾ ਹੈ ,ਸੁਹਾਗਣ ਲਈ, ਸੁਹਾਗਣ ਹੋਂਣ ਦੀ ਪਹਿਲੀ ਮੋਹਰ ਹੈ, ਕੁਦਰਤ ਦੇ ਘਰ ਵਿੱਚ ਸੁਹਾਗਣਾਂ ਦੀ ਲਿਸਟ ਵਿੱਚ ਲਾਡੀ ਦੀ ਐਂਟਰੀ ਹੋ ਚੁੱਕੀ ਹੈ, ਸੁਹਾਗਣ ਦੇ ਸਰੀਰ ਵਿੱਚ ਆਇਆ ਭੁਚਾਲ ਕਿਸੇ ਸਿਰਜਣਾਂ ਨੂੰ ਜਨਮ ਦੇ ਰਿਹਾ ਹੈ, ਇਸ ਸਿਰਜਣਾਂ ਵਿੱਚ ਸੰਭਾਵਨਾਂ ਹੈ ਇੱਕ ਐਸੇ ਮਨੁੱਖ ਦੇ ਹੋਂਣ ਦੀ ਜਿਹੜਾ ਕੋਈ ਮਹਾਂਪੁਰਸ਼ ਹੋ ਸਕਦਾ ਆ, ਇੱਕ ਧਰਤੀ ਨੂੰ ਧਰਤੀ ਮਾਂ ਕਹਾਉਣ ਦੀ ਸੰਭਾਵਨਾ ਦਾ ਜਨਮ ਹੋ ਰਿਹਾ ਆ, ਕੁਦਰਤ ਮਾਂ ਇਨਾ ਦੋਵਾਂ ਨੂੰ ਹਿੱਕ ਨਾਲ ਲਾ ਕੇ ਪਰੇਂਮ ਲੋਰੀਆਂ ਦੇ ਰਹੀ ਆ, ਇਸ ਘੜੀ ਵਿੱਚ ਇਹ ਕੁਦਰਤ ਦੇ ਉਹੀ ਬੱਚੇ ਹਨ ਜੈਸੇ ਕਿ ਉਹ ਜਨਮ ਵੇਲੇ ਸਨ, ਨਿਰਦੋਸ਼ ਜਿਹੇ, ਕਿਸੇ ਲਈ ਕੋਈ ਦਵੈਖ ਭਾਵ ਨਹੀ, ਕਿਸੇ ਦਾ ਬੁਰਾ ਨਹੀਂ ਸੋਚ ਰਹੇ, ਹੁਣ ਇਹ ਭਾਵ ਰਹਿਤ ਹਨ, ਬੱਸ ਕੁਦਰਤ ਦੇ ਪਰਸਾਦ ਨੂੰ ਚੱਖ ਰਹੇ ਹਨ, ਤੇ ਸਦਕੇ ਜਾ ਰਹੇ ਹਨ ਮਿਲੇ ਤੋਹਫੇ ਦੇ, ਹੁਣ ਇਹ ਖੇਡ ਆਪਣੀ ਮੰਜਿਲ ਵੱਲ ਵਧ ਰਹੀ ਹੈ, ਅੱਗ ਅਤੇ ਪਾਣੀ ਇੱਕ ਜਗਾ ਵਹਿ ਰਹੇ ਹਨ, ਵਾਹ ਕੁਦਰਤ, ਤੂੰ ਪਾਣੀ ਨੂੰ ਵੀ ਅੱਗ ਲਾ ਦੇਂਦੀ ਹੈ, ਤੇਰੀ ਮਿਹਰ ਨਾਲ ਇਹ ਦੋਵੇ ਕੱਠੇ ਵੀ ਵਗ ਪੈਂਦੇ ਹਨ, ਪਾਣੀ ਪਸੀਨੇ ਦੀਆਂ ਬੂੰਦਾਂ ਬਣ ਕੇ ਵਹਿ ਰਿਹਾ ਆ, ਸਾਹਾਂ ਦਾ ਅਲਾਪ ਆਖਰੀ ਧੁਨਾਂ ਵਿੱਚ ਸੱਤਵੀ ਸੁਰ ਵਿੱਚ ਚੱਲ ਰਿਹਾ, ਇਸ਼ਕ ਦੀ ਬਰਸਾਤ ਹੋਣੀ ਸ਼ੁਰੂ ਹੋ ਚੁੱਕੀ ਹੈ, ਹੁਸਨ ਇਸ ਬਰਸਾਤ ਵਿੱਚ ਭਿੱਜ ਰਿਹਾ ਹੈ, ਜਵਾਲਾਮੁਖੀ ਫਟ ਰਹੇ ਆ, ਇਹ ਕੋਈ ਸਧਾਰਨ ਜਵਾਲਾ ਨਹੀਂ ਹੈ, ਪੂਜਣ ਯੋਗ ਹੈ, ਪਿਆਰਨ ਯੋਗ ਹੈ, ਪਤਾ ਨਹੀਂ ਕਿੰਨੇ ਕੁ ਪਰੇਂਮੀਆਂ ਤੇ ਸੁਹਾਗਣਾਂ ਦੀ ਹੋਂਦ ਨੂੰ ਆਪਣੇ ਇਸ ਛੋਟੇ ਜਿਹੇ, ਮਹੀਂਨ ਜਿਹੇ ਅਕਾਰ ਵਿੱਚ ਛੁਪਾਈ ਫਿਰਦੀ ਆ, ਪਰੇਂਮੀ ਤੇ ਸੁਹਾਗਣ ਇੱਕ ਦੂਜੇ ਵਿੱਚ ਸਮਾ ਜਾਂਣ ਦੀ ਕੋਸ਼ਿਸ਼ ਕਰ ਰਹੇ ਆ, ਆਪਣੇ ਆਖਰੀ ਫਰਕ ਮਿਟਾ ਰਹੇ ਆ, ਇੱਕ ਹੋਂਣ ਦੇ ਹਰ ਸੰਭਵ ਤਰੀਕੇ ਨੂੰ ਅਪਣਾ ਰਹੇ ਆ ।

ਮੈਂ ਇਹ ਦੇਖ ਕੇ ਝੂੰਮ ਰਿਹਾ ਹਾਂ ਕਿ ਇਹ ਕੋਈ ਐਕਸੀਡੈਂਟ ਨਹੀਂ, ਇਹ ਸੁਹਾਗ ਰਾਤ ਹੈ, ਸੁਹਾਗ ਦੀ ਸ਼ਹਿਨਾਈ ਕਾਇਨਾਤ ਵਿੱਚ ਮੌਜੂਦ ਹੈ, ਸੁਹਾਗਣ ਦੇ ਚਿਹਰੇ ਤੇ ਧੰਨਤਾ ਦੇ ਭਾਵ ਹਨ, ਉਹ ਪਰੇਂਮੀ ਦੇ ਮੁੱਖ ਤੇ ਚੁੰਮਣਾਂ ਦੀ ਝੜੀ ਲਾ ਰਹੀ ਆ, ਪਰੇਂਮੀ ਦੀ ਖੁਸ਼ੀ ਦਾ ਕੋਈ ਅੰਤ ਨਹੀਂ, ਉਹ ਇਸ ਬਰਾਬਰਤਾ ਦੀ

ਖੇਡ ਨੂੰ ਮੁੜ ਖੇਡਣਾਂ ਚਾਹੁੰਦਾ ਆ, ਖੇਡ ਫਿਰ ਸ਼ੁਰੂ ਹੈ, ਹੋਰ ਵੀ ਸੁਹਾਵਣੀ ਹੋ ਰਹੀ ਆ, ਹੁਣ ਇਸ ਖੇਡ ਨਾਲ ਕੁਝ ਜਾਂਣ ਪਹਿਚਾਂਣ ਵੀ ਹੋ ਚੁੱਕੀ ਹੈ, ਹੁਣ ਕੁਝ ਵਧੇਰੇ ਸਾਥ ਦਿੱਤਾ ਜਾ ਸਕਦਾ ਆ, ਕਾਂਮ ਦੇਵਤਾ ਦੋਵਾਂ ਤੇ ਬਲਹਿਾਰ ਜਾ ਰਿਹਾ ਹੈ, ਜੇ ਇਨਾਂ ਦੋਵਾਂ ਦੀ ਖੇਡ ਇਸ ਤਰੀਕੇ ਹੀ ਰਹੀ ਤਾਂ ਇਹ ਗੱਲ ਪੱਕੀ ਹੈ ਕਿ ਇਹ ਜੋੜੀ ਗਰਹਿਸਤ ਧਰਮ ਦੀ ਲਾਜ ਰੱਖੇਗੀ, ਇਹ ਦੂਸਰੇ ਦੇ ਘਰ ਤੇ ਡਾਕਾ ਨਹੀਂ ਮਾਰੇਗੀ, ਇਹ ਆਪਣੀ ਹਰ ਇੱਛਾ ਪੂਰਤੀ ਆਪਣੇਂ ਸਾਥੀ ਤੇ ਸਾਥਣ ਨਾਲ ਹੀ ਕਰੇਗੀ, ਸਮਾਜ ਦੇ ਤੰਦਰੁਸਤ ਹੋਂਣ ਵਿੱਚ ਇਨਾਂ ਦਾ ਯੋਗਦਾਂਨ ਜਰੂਰ ਪਵੇਗਾ, **ਇਨਾਂ ਦੇ ਚਰਿੱਤਰ ਦੀ ਸੋਹੁੰ ਖਾਧੀ ਜਾ ਸਕੇਗੀ**, ਤੇ ਜੇ ਇਹ ਅੱਜ ਅਧੂਰੇ ਰਹਿ ਜਾਂਦੇ, ਤਰਿਪਤ ਨਾਂ ਹੋ ਪਾਉਦੇ, ਇੱਕ ਦੂਜੇ ਕੋਲੋ ਸੰਗਦੇ ਰਹਿੰਦੇ ਤਾਂ ਇਸ ਸ਼ਰਮ ਦੇ ਜਾਲ ਨੂੰ ਅਗਲੇ ਦਸ ਵੀਹ ਸਾਲ ਤੋੜਨਾਂ ਮੁਸ਼ਕਲ ਹੋ ਜਾਣਾਂ ਸੀ ਤੇ ਇਸ ਜੋੜੀ ਨੇਂ ਵੀ ਬਹੁਤ ਜਲਦੀ **"ਨਰੜ"** ਬਣ ਕੇ ਕਮਜੋਰ ਸਮਾਜ ਦੀ ਕਮਜੋਰੀ ਨੂੰ ਹੋਰ ਵਧਾਂ ਦੇਣਾਂ ਸੀ, ਪਰ ਮੈਂ ਸਦਕੇ ਜਾ ਰਿਹਾ ਹਾਂ ਇਸ ਬਹਾਦਰ ਸੁਹਾਗਣ ਦੇ, ਇਸ ਨੇਂ ਆਪਣਾਂ ਹੱਕ ਲਿਆ ਹੈ ਤੇ ਫਰਜ ਪੂਰਾ ਕੀਤਾ ਹੈ,

ਇਸ ਵਿੱਚ ਕਿਸੇ ਸਿਆਂਣੇ ਬਯੁਰਗ ਨੂੰ ਕੀ ਇਤਰਾਜ ਹੋ ਸਕਦਾ ਆ ?

ਕਿਸੇ ਮਾਤਾ ਦੇ ਨੱਕ ਦੀ ਉਚਾਈ ਵਿੱਚ ਇਸ ਤਰਾਂ ਕੀ ਫਰਕ ਪੈ ਸਕਦਾ ਆ ?

ਇੱਥੇ ਬਾਪੂਆਂ ਦੀਆ ਬੀਬੀਆਂ ਦਾਹੜੀਆ ਤੇ ਮਾਤਾਵਾਂ ਦੇ ਨੱਕ ਦੀ ਕੰਟਰੋਲ ਲਾਈਨ ਖਤਮ ਹੈ, ਇਥੇ ਸਿਰਫ ਧਰਤੀ ਦੇ ਜਾਏ ਦੋ ਨੋਜਵਾਂਨ ਆਪਣੀਂ ਰਿਆਸਤ ਵਿੱਚ ਅਜਾਦ ਹਨ, ਕਿਸੇ ਨੂੰ ਕੁਝ ਨਹੀਂ ਪੁੱਛਣਾਂ, ਬੱਸ ਦੂਜਿਆਂ ਦੀ ਪਰਵਾਹ ਛੱਡਣੀਂ ਹੈ, ਸਿਰਫ ਇੱਕ ਦੂਜੇ ਲਈ ਜੀਣਾਂ ਹੈ, ਤੇ ਇਹ ਜੀ ਰਹੇ ਆ, ਬਰਸਾਤ ਵਾਰ ਵਾਰ ਹੋ ਰਹੀ ਆ, ਇਹ ਭਿੱਜਦੇ ਥੱਕਦੇ ਨਹੀਂ, ਥੱਕਣ ਵੀ ਕਿਓ, ਭਿੱਜਣ ਦਾ ਵੀ ਆਪਣਾਂ ਨਸ਼ਾ ਆ, ਤੇ ਇਨਾਂ ਦੇ ਭਿੱਜਣ ਦਾ ਕਿਸੇ ਨੂੰ ਕੋਈ ਇਤਰਾਜ ਵੀ ਨਹੀਂ, ਅੱਜ ਦੀ ਇਸ ਰਾਤ, ਇਸੇ ਵਕਤ ਦੁਨੀਆਂ ਵਿੱਚ ਅਣਗਿਣਤ ਥਾਵਾਂ ਤੇ ਬਰਸਾਤ ਹੋ ਰਹੀ ਹੋਵੇਗੀ, ਭਿੱਜਿਆ ਵੀ ਜਾ ਰਿਹਾ ਹੋਵੇਗਾ, ਪਰ ਇਸ ਭਿੱਜਣ ਵਿੱਚ ਇਮਾਂਨਦਾਰੀ, ਇਨਸਾਫ, ਦੂਜੇ ਦੇ ਸੁੱਖ ਦੀ ਕਾਮਨਾਂ, ਸਾਥੀ ਦੇ ਸਾਥ ਦੇਣ ਦੀ ਸੰਭਾਵਨਾਂ, ਇਹ ਸਭ ਭਿੱਜਣ ਦੇ ਮਾਇਨੇ ਹੀ ਬਦਲ ਰਹੇ ਹੋਂਣਗੇ, ਬਹੁਤੀ ਥਾਂ ਭਿੱਜ ਕੇ ਵੀ ਸੁੱਕਾ ਰਿਹਾ ਜਾ ਰਿਹਾ ਹੋਵੇਗਾ, ਮਜਬੂਰੀ ਵੱਸ ਵੀ ਕੁਝ ਕਿਣਮਿਣ ਹੋ ਰਹੀ ਹੋਵੇਗੀ ।

ਵੀਹ ਵੀਹ ਸਾਲ ਇੱਕ ਦੂਜੇ ਦੇ ਨਾਲ ਰਹਿ ਕੇ ਵੀ ਸੰਗਿਆ ਤੇ ਝਿਝਕਿਆ ਜਾ ਰਿਹਾ ਹੋਵੇਗਾ, ਸਾਥੀ ਨੂੰ ਹਾਲੇ ਵੀ ਨਾਂ ਨਾਂ ਕਿਹਾ ਜਾ ਰਿਹਾ ਹੋਵੇਗਾ, ਤੇ ਸਾਥੀ ਨੂੰ ਹਰ ਬਿਗਾਂਨੀ ਸੁਹਾਗਣ ਪਰੀ ਤੇ ਆਪਣੀ ਸਾਥਣ ਬਦਸੂਰਤ ਜਿਹੀ ਲੱਗ ਰਹੀ ਹੋਵੇਗੀ, ਤੇ ਮੇਰਾ ਸਮਾਜ ਭਿੱਜ ਭਿੱਜ ਕੇ ਵੀ ਸੋਕੇ ਵਿੱਚ ਤੜਪ ਰਿਹਾ ਹੋਵੇਗਾ ਤੇ ਬਿਗਾਂਨੀਆ ਖੂਹੀਆਂ, ਛੱਪੜਾਂ ਨੂੰ ਮਾਂਨ ਸਰੋਵਰ ਸਮਝ ਕੇ ਚੋਰੀ ਛਿੱਪੇ ਉਨਾਂ ਵਿੱਚ ਉਤਰਨ ਦੀਆਂ ਸਕੀਮਾਂ ਲਗਾ ਰਿਹਾ ਹੋਵੇਗਾ, ਜਾਂ ਆਪਣੇ ਮਨ ਦੇ ਚੋਰ ਤੋਂ ਹੀ ਡਰਦਾ ਖੁਦ ਤੇ ਅਸਫਲ ਜਬਤ ਕਰਨ ਦੀ ਕੋਸ਼ਿਸ਼ ਕਰ ਰਿਹਾ ਹੋਵੇਗਾ, ਤੇ ਆਪਣੇ ਗੁਰੂ ਦੇ ਬੋਲਾਂ ਤੇ ਪੂਰਾ ਨਾਂ ਉਤਰ ਸਕਣ ਦੇ ਦੋਸ਼ ਵਿੱਚ ਆਪਣੇ ਆਪ ਵਿੱਚ ਝੂਰਦਾ ਦੋਸ਼ੀਆਂ ਦੀ ਕਤਾਰ ਵਿੱਚ ਖੜਾ ਹੋ ਰਿਹਾ ਹੋਵੇਗਾ, ਅਤੇ ਮੈਨੂੰ ਇਹ ਧਰਤੀ ਦੇ ਅਖੀਰ ਤੱਕ ਲੱਗੀ ਲੰਬੀ ਲਾਈਨ ਦੇਖ ਕੇ ਦੋਸ਼ੀਆਂ ਦੀ ਗਿਣਤੀ ਦਾ ਹਿਸਾਬ ਰੱਖਣ ਦਾ ਕੋਈ ਵਸੀਲਾ ਨਜਰ ਨਹੀ ਆ ਰਿਹਾ,

ਇਸੇ ਲਈ ਹੀ ਮੈਂ ਅੱਜ ਹੋਰ ਵੀ ਖੁਸ਼ ਹਾਂ, ਕਿ ਘੱਟੋ ਘੱਟ ਇਹ ਜੋੜੀ ਇਸ ਲਾਈਨ ਵਿੱਚ ਖੜੀ ਨਾਂ ਹੋਵੇ, ਮੇਰੀ ਅਰਦਾਸ ਆ, ਇਹ ਆਪਣੀ ਬਰਸਾਤ ਵਿੱਚ ਭਿਜਦੇ ਰਹਿਣ, ਇਨਾਂ ਨੂੰ ਕਦੇ ਬਿਗਾਂਨੀਆਂ ਬੂੰਦਾਂ ਦੀ ਲੋੜ ਨਾਂ ਪਵੇ, ਇਨਾਂ ਦੇ ਘਰ ਪਰੇਮ ਦੀ ਜਲ ਥਲ ਹੋਈ ਰਹੇ, ਤੇ ਇਹ ਹਰ ਰੋਜ ਇੱਕ ਦੂਜੇ ਨੂੰ ਹੋਰ ਸੋਹਣੇਂ ਲੱਗਦੇ ਰਹਿਣ, ਤੇ ਇੱਕ ਦਿਨ ਇਸ ਸੁਹੱਪਣ ਰਾਹੀ ਕੁਦਰਤ ਮਾਂ ਦੇ ਅਣਗਿਣਤ ਵਰਦਾਨਾਂ ਦੇ ਸੁਹੱਪਣ ਜਾਂਣ ਲੈਂਣ ਤੇ ਇਹ ਦੋਵੇਂ ਵੀ ਕਹਿ ਦੇਣ
'' ਕੁਦਰਤ ਕਵਣੁ ਕਹਾ ਵੀਚਾਰ, ਵਾਰਿਆ ਨਾ ਜਾਵਾਂ ਏਕ ਵਾਰ''

ਹਾਲੇ ਰਾਤ ਮੁੱਕੀ ਨਹੀ, ਹਾਲੇ ਬਰਸਾਤ ਵੀ ਨਹੀਂ ਰੁਕੀ, ਘਟਾਵਾਂ ਹਾਲੇ ਮੌਜੂਦ ਹਨ, ਰਹਿ ਰਹਿ ਕੇ ਬੱਦਲਾਂ ਦੀ ਗਰਜਣਾਂ ਹੋ ਰਹੀ ਆ, ਵਿੱਚ ਵਾਰ ਬਿਜਲੀ ਕੜਕ ਕੜਕ ਜਾਂਦੀ ਆ, ਜੋੜੀ ਦੇ ਸਬਰ ਦਾ ਕੁਦਰਤ ਨੇਂ ਪੂਰਾ ਹਿਸਾਬ ਰੱਖਿਆ ਸੀ ਤੇ ਇਸ ਤਰਾਂ ਕੁਦਰਤ ਇਨਸਾਫ ਕਰਦੀ ਹੋਈ ਅੱਜ ਦੀ ਇਸ ਖੂਬਸੂਰਤ ਰਾਤ ਵਿੱਚ ਹੋ ਰਹੀ ਬਰਸਾਤ ਵਿੱਚ ਸਭ ਤੋਂ ਵੱਧ ਸ਼ਿੱਦਤ ਨਾਲ ਭਿੱਜਣ ਲਈ ਇਸ ਜੋੜੀ ਨੂੰ ਪੂਰੀ ਕਾਇਨਾਤ ਵਿੱਚੋ ਨੰਬਰ ਇੱਕ ਘੋਸ਼ਿਤ ਕਰ ਰਹੀ ਆ, ਇਹ ਦੋਵੇਂ ਆਪਣਾਂ ਪਹਿਲਾ ਸਥਾਂਨ ਪਰਾਪਤ ਕਰ ਕੇ ਫੁੱਲੇ ਨਹੀਂ ਸਮਾ ਰਹੇ, ਅੱਗ, ਹਵਾ, ਪਾਂਣੀ, ਅਕਾਸ਼ ਤੇ ਧਰਤੀ ਇਹ ਪੰਜੇ ਸ਼ਕਤੀਆਂ ਤਾੜੀਆਂ ਦੀ ਵਰਖਾ ਕਰ ਰਹੀਆਂ ਹਨ, ਇਨਾਂ ਪੰਜਾਂ ਨੂੰ ਇਸ ਜੋੜੀ ਦੇ ਸਰੀਰ ਵਿੱਚ ਮੌਜੂਦ ਹੋਂਣ ਦਾ ਭਰਭੂਰ ਆਨੰਦ ਮਿਲਿਆ ਹੈ, ਕੁਦਰਤ ਦੀ ਸਾਜਣਾਂ ਸਫਲ ਹੋਈ ਹੈ, ਸਭ ਸ਼ਕਤੀਆਂ ਸਾਰੀ ਰਾਤ ਇਸ ਜਗਾ ਪੂਰੀ ਇਕਾਗਰਤਾ ਨਾਲ ਮੌਜੂਦ ਰਹੀਆ ਸਨ, ਹੁਣ ਇਹ ਪਰਸੰਨ ਹੋ ਕੇ ਅਰਾਂਮ ਕਰਨ ਦੀ ਇੱਛਾ ਰੱਖਦੀਆਂ ਸਨ, ਤੇ ਆਪੋ ਆਪਣੇ ਨਿਵਾਸ ਤੇ ਜਾਂਣ ਦੀ ਤਿਆਰੀ ਕਰ ਰਹੀਆਂ ਹਨ, ਹੁਣ ਇਹ ਜੋੜੀ ਨੂੰ ਅਲਵਿਦਾ ਕਹਿ ਰਹੀਆਂ ਹਨ, ਜੋੜੀ ਇਨਾਂ ਦੇ ਜਾਂਣ ਨੂੰ ਮਹਿਸੂਸ ਕਰ ਰਹੀ ਹੈ, ਤੇ ਅਲਵਿਦਾ ਕਹਿੰਦੀ ਹੋਈ ਮੁੜ ਜਲਦੀ ਆਉਣ ਦੀ ਤਾਕੀਦ ਕਰ ਰਹੀ ਹੈ, ਅੱਖਾਂ ਭਾਰੀਆਂ ਹੋ ਰਹੀਆ ਹਨ, ਹੱਥ ਬੇਜਾਂਨ ਜਿਹੇ ਹੋ ਰਹੇ ਆ, ਸਰੀਰ ਜੋ ਮਚ ਰਿਹਾ ਸੀ, ਜੋ ਬੁੜਕ ਰਿਹਾ ਸੀ, ਹੁਣ ਹਰਕਤ ਹੀਂਣ ਹੋ ਗਿਆ ਆ, ਬੱਦਲ ਜੋ ਭਰੇ ਹੋਏ ਸਨ, ਵਰ ਗਏ ਹਨ, ਹੁਣ ਅਸਮਾਂਨ ਮੁੜ ਤੋਂ ਸਾਫ ਹੋ ਗਿਆ ਹੈ, ਇਵੇ ਲਗਦਾ ਹੈ ਜਿਵੇ ਕੋਈ ਬੱਦਲ ਕਦੇ ਹੋਇਆ ਹੀ ਨਾਂ ਹੋਵੇ, ਇਨਾਂ ਦੀ ਗਰਜਣਾਂ ਪੁਲਾੜ ਵਿੱਚ ਕਿਧਰੇ ਦੂਰ ਸਮਾ ਗਈ ਹੈ, ਸਾਰੀਆਂ ਸ਼ਕਤੀਆਂ ਚਲੇ ਗਈਆਂ ਹਨ ਪਰ ਕੁਦਰਤ ਮਾਂ ਮੌਜੂਦ ਹੈ, ਉਹ ਜਾਂਣਦੀ ਹੈ ਕਿ ਉਸ ਦੇ ਇਹ ਇਨਾਂ ਪਿਆਰੇ ਬੱਚਿਆਂ ਨੂੰ ਹੁਣ ਕਿਸ ਚੀਜ ਦੀ ਲੋੜ ਹੈ, ਇਹ ਬੱਚੜੇ ਇੱਕ ਦੂਜੇ ਨੂੰ ਬਾਹਾ ਵਿੱਚ ਛੁਪਾਈ ਨਿਰਦੋਸ਼ ਜਿਹੇ ਹੋ ਕੇ ਜੁੜੇ ਪਏ ਹਨ, ਹੁਣ ਕੁਦਰਤ ਮਾਂ ਜਿਹੜੀ ਕਦੇ ਵੀ ਨਹੀਂ ਅੱਕਦੀ, ਕਦੇ ਵੀ ਨਹੀਂ ਥੱਕਦੀ, ਇਹ ਲੋਰੀਆਂ ਦੇਂਣ ਲਈ ਆ ਗਈ ਹੈ ਤੇ ਨੀਂਦ ਨਾਂਮ ਦੀ ਮਹਾਂਸ਼ਕਤੀ ਨੂੰ ਇਨਾਂ ਦੇ ਭਿੱਜੇ ਸਰੀਰਾਂ ਵਿੱਚ ਹੋਰ ਸ਼ਕਤੀ ਭਰਨ ਦੀ ਆਗਿਆ ਦੇ ਰਹੀ ਹੈ, ਨੀਂਦ ਰਾਂਣੀ ਆਪਣਾਂ ਕੰਮ ਬੜੀ ਖਾਮੋਸ਼ੀ ਨਾਲ ਕਰ ਰਹੀ ਹੈ, ਬੇ ਅਵਾਜ, ਉਸ ਨੇਂ ਇਨਾਂ ਦੋਵਾਂ ਨੂੰ ਨੀਂਮ ਬੇਹੋਸ਼ੀ ਵਿੱਚ ਭੇਜ ਦਿੱਤਾ ਹੈ ਤੇ ਆਉਣ ਵਾਲੇ ਕੱਲ ਲਈ ਨਵੀਂ ਨਰੋਈ ਸ਼ਕਤੀ ਭਰ ਰਹੀ ਆ, ਮੇਰਾ ਖਿਆਲ ਹੈ ਕਿ ਹੁਣ ਇਹ ਕੰਮ ਕੁਦਰਤ ਇਕੱਲੀ ਦਾ ਹੀ ਹੈ ਤੇ ਮੈਨੂੰ ਵੀ ਹੁਣ

ਆਪਣੇਂ ਕੱਲ ਦੀ ਸ਼ਕਤੀ ਪਰਾਪਤ ਕਰਨ ਲਈ ਨੀਂਦ ਰਾਣੀ ਦੀ ਗੋਦ ਵਿੱਚ ਚਲੇ ਜਾਣਾਂ ਚਾਹੀਦਾ ਆ, ਤੇ ਤੁਸੀ ?
ਤੁਸੀ ਆਪਣੀ ਮਰਜੀ ਦੇ ਮਾਲਕ ਹੋ, ਆਪਣੀ ਮਰਜੀ ਕਰੋ, ਇਨਸਾਫ ਕਰੋ, ਆਪਣੇ ਸਾਥੀ ਤੇ ਸਾਥਣ ਦਾ ਸਾਥ ਦੇਵੋ ! ਸੰਪੂਰਨਤਾ ਵੱਲ ਵਧੋ !
ਸ਼ਰਮਾਓ ਨਾਂ, ਲੋਕ ਕੁਝ ਨਹੀਂ ਕਹਿਣਗੇ ! ਸਾਥੀ ਤੇ ਸਾਥਣ ਨੂੰ ਮੁੜ ਗੌਰ ਨਾਲ ਦੇਖੋ !
ਉਹ ਬਦਸੂਰਤ ਨਹੀਂ ਹੈ ! ਉਸ ਦੇ ਨਕਸ਼ਾਂ ਤੇ ਫਿਰ ਝਾਤ ਮਾਰੋ !
ਉਹ ਸੁੰਦਰ ਹਨ ! ਉਨਾਂ ਦੀ ਸੁੰਦਰਤਾ ਦੀ ਸਿਫਤ ਕਰੋ !
ਦੇਖੋ ਜੋ ਕੁਦਰਤ ਮਾਂ ਨੇ ਤੁਹਾਨੂੰ ਦਿੱਤਾ ਆ ਉਹ ਬੇਸ਼ਕੀਮਤੀ ਆ, ਉਸ ਦੀ ਕੀਮਤ ਪਾਓ !

## ਕਾਂਡ 14

ਸਾਰਾ ਘਰ ਸੁੰਨਾਂ ਪਿਆ ਸੀ, ਕੁਲਵੰਤ ਦੀਆਂ ਚਾਰੇ ਧੀਆਂ ਸਹੁਰੇ ਘਰ ਜਾ ਚੁੱਕੀਆਂ ਸਨ, ਹੁਣ ਉਹ ਕੱਲੀ ਸੀ, ਇਹ ਇਕੱਲਤਾ ਉਸ ਨੂੰ ਵੱਢ ਵੱਢ ਕੇ ਖਾ ਰਹੀ ਸੀ, ਸਦਾਂ ਇੱਕ ਵੱਡੇ ਪਰਵਾਰ ਵਿੱਚ ਰਹਿਣ ਵਾਲੀ ਕੁਲਵੰਤ ਪਹਿਲੀ ਵਾਰ ਐਨੀਂ ਇਕੱਲੀ ਹੋਈ ਸੀ, ਭਾਵੇ ਉਸਦੀਆ ਧੀਆਂ ਵਾਰੋ ਵਾਰੀ ਉਸ ਨੂੰ ਛੇਤੀ ਮਿਲਣ ਆ ਜਾਂਦੀਆ ਸਨ ਪਰ ਹੁਣ ਉਹ ਪਰਾਹੁਣੀਆਂ ਸਨ ਜਿਨਾਂ ਨੇ ਆਪਣੇ ਘਰ ਚਲੇ ਜਾਣਾਂ ਆ, ਅੱਜ ਕੁਲਵੰਤ ਨੂੰ ਕੇਵਲ ਸਿੰਘ ਦੀ ਗੈਰ ਮੌਜੂਦਗੀ ਬਹੁਤ ਚੁੱਭ ਰਹੀ ਸੀ, ਭਾਂਵੇ ਸਮੇਂ ਦੇ ਹਿਸਾਬ ਨਾਲ ਉਸਦੀਆ ਲੋੜਾਂ ਵਿੱਚ ਕੁਝ ਤਬਦੀਲੀ ਆ ਗਈ ਸੀ ਪਰ ਇੱਕ ਸਾਥੀ ਦੀ ਲੋੜ ਨੂੰ ਕਿਵੇ ਵੀ ਪੂਰਾ ਨਹੀਂ ਸੀ ਕੀਤਾ ਜਾ ਸਕਦਾ।

ਕਿੰਨੇ ਹੀ ਸਾਲ ਉਸ ਨੇ ਇਕੱਲੀ ਨੇਂ ਬਿਤਾਏ ਸਨ, ਪਹਿਲਾਂ ਉਹ ਧੀਆਂ ਦੇ ਕੰਮਾਂ ਕਾਰਾਂ ਵਿੱਚ ਰੁੱਝੀ ਰਹਿੰਦੀ ਸੀ ਤੇ ਇਕੱਲਤਾ ਬਹੁਤਾ ਦੁਖੀ ਨਹੀਂ ਸੀ ਕਰਦੀ ਪਰ ਹੁਣ ਉਸਦਾ ਦਿਨ ਮਹੀਨੇ ਵਰਗਾ ਹੋ ਗਿਆ ਸੀ, ਕੁਲਵੰਤ ਸੋਚ ਰਹੀ ਸੀ ਕਿ ਪਤਾ ਨਹੀਂ ਪੂਰੇ ਭਾਰਤ ਤੇ ਪੂਰੀ ਦੁਨੀਆ ਵਿੱਚ ਉਹਦੇ ਵਰਗੀਆਂ ਕਿੰਨੀਆ ਕੁ ਔਰਤਾਂ ਹੋਣੀਆਂ ਹਨ ਜਿਨਾਂ ਦੇ ਸਾਥੀ ਉਨਾਂ ਨੂੰ ਬੇਵਕਤ ਛੱਡ ਗਏ, ਤੇ ਕਿੰਨੀਆ ਹੋਣੀਆ ਹਨ ਜੋ ਹਾਲੇ ਅੱਲੜ ਉਮਰ ਵਿੱਚ ਹੋਣਗੀਆਂ, ਇਹ ਪਹਾੜ ਵਰਗਾ ਜੀਵਨ ਸਾਥੀ ਤੋਂ ਬਿਨਾਂ ਕਿਸ ਤਰਾਂ ਬੀਤੇਗਾ ?
ਹਰ ਔਰਤ ਵਿੱਚ ਕੁਲਵੰਤ ਵਰਗਾ ਹੌਸਲਾ ਤੇ ਸਬਰ ਨਹੀਂ ਹੋ ਸਕਦਾ, ਐਸੀ ਔਰਤ ਦਾ ਦੋਸ਼ ਕੀ ਹੈ ? ਉਸ ਦੇ ਮਾੜੇ ਕਰਮ ?
ਜਾਂ ਉਸਦੇ ਬਯੁਰਗਾਂ ਦੀ ਨਲਾਇਕੀ ?

ਜਿਨਾਂ ਨੇ ਐਸੀਆਂ ਧੀਆਂ ਨੂੰ ਸਾਰਾ ਜੀਵਨ ਮੱਛੀ ਵਾਂਗ ਤੜਫਣ ਲਈ ਮਜਬੂਰ ਕਰ ਦਿੱਤਾ ਤੇ ਉਨਾਂ ਦੇ ਸੁੱਖ ਦੀ ਕੋਈ ਸੰਭਾਵਨਾਂ ਰਹਿਣ ਨਹੀਂ ਦਿੱਤੀ, ਕੁਦਰਤ ਜਾਂ ਰੱਬ ਨੂੰ ਇੱਕ ਔਰਤ ਨਾਲ ਕੀ ਦੁਸ਼ਮਣੀਂ ਹੋ ਸਕਦੀ ਆ ?

ਤੇ ਜੇ ਹੁੰਦੀ ਤਾਂ ਕੀ ਸਾਰੀ ਦੁਨੀਆ ਵਿੱਚ ਇੱਕ ਅਸੂਲ ਨਾਂ ਹੁੰਦਾ ?

ਭਾਰਤੀਆਂ ਦਾ ਰੱਬ ਕਿਤੇ ਦੂਜਿਆਂ ਨਾਲੋਂ ਬਹੁਤਾ ਜਾਲਮ ਆਂ ?

ਯੂਰਪ ਤੇ ਅਮਰੀਕਾ, ਕੈਨੇਡਾ, ਜਾਪਾਨ, ਆਸਟਰੇਲੀਆ, ਏਥੋਂ ਤੱਕ ਕਿ ਅਫਰੀਕਾ ਦੇ ਦੇਸ਼ਾਂ ਵਿੱਚ ਵੀ ਔਰਤ ਕੋਲ ਸੰਭਾਵਨਾਂ ਹੈ ਆਪਣੇ ਟੁੱਟੇ ਜੀਵਨ ਦੀ ਤਾਰ ਨੂੰ ਮੁੜ ਜੋੜਨ ਲਈ, ਪਰ ਭਾਰਤੀ ਜਿਨਾਂ ਨੇ ਕਹਿੰਦੇ ਆ ਅਧਿਆਤਮਕ ਖੇਤਰ ਵਿੱਚ ਬਹੁਤ ਤਰੱਕੀ ਕੀਤੀ ਆ, ਇਨਾਂ ਨੇ ਇੱਕ ਔਰਤ ਦੇ ਸਾਥੀ ਦੇ ਤੁਰ ਜਾਣ ਤੋਂ ਬਾਅਦ ਉਸ ਨੂੰ ਸਤੀ ਦੇਵੀ ਕਹਿ ਕੇ ਸਾੜਨ ਤੋਂ ਇਲਾਵਾ ਹੋਰ ਕੋਈ ਤਰੀਕਾ ਨਹੀਂ ਲੱਭਿਆ ।

ਵੈਸੇ ਹੁਣ ਇਹ ਬਹੁਤ ਦਰਿਆ ਦਿਲ ਹੋ ਚੁੱਕੇ ਆ, ਹੁਣ ਇਹ ਵਿਧਵਾ ਨੂੰ ਸਾੜ ਕੇ ਨਹੀਂ ਮਾਰਦੇ, ਹੁਣ ਇਹ ਆਪਣੇ ਹੱਥ ਲਹੂ ਵਿੱਚ ਨਹੀਂ ਰੰਗਦੇ, ਹੁਣ ਇਹ ਵਿਧਵਾ ਨੂੰ ਜੀਵਨ ਦਾਂਨ ਦਿੰਦੇ ਆ, ਪਰ ਜੀਂਣ ਨਹੀਂ ਦਿੰਦੇ, ਹੁਣ ਇਹ ਵਿਧਵਾ ਦਾ ਸਰੀਰਕ ਸ਼ੋਸ਼ਣ ਕਰਨਗੇ, ਕਦੇ ਨਾਂ ਕਦੇ ਤਾਂ ਵਿਚਾਰੀ ਦੇ ਸਬਰ ਦਾ ਬੰਨ ਟੁਟੂ, ਕਦੇ ਨਾਂ ਕਦੇ ਤਾਂ ਵਿਚਾਰੀ ਨੂੰ ਕਿਸੇ ਦੀ ਝੋਲੀ ਵਿੱਚ ਡਿੱਗਣਾਂ ਪਊ, ਬਹੁਤ ਸਬਰ ਵਾਲੇ ਆ ਇਹ ਸਭ, ਉਡੀਕ ਸਕਦੇ ਆ, ਆਪਣੀ ਔਰਤ ਨਾਲ ਮਨ ਨਹੀਂ ਭਰਦਾ, ਇੱਕ ਵਿਧਵਾ ਤੇ ਸਾਰੇ ਪਿੰਡ ਦੀ ਅੱਖ ਆ, ਸਾਰਾ ਮੁਹੱਲਾ ਆਂਨੀ ਬਹਾਂਨੀ ਗੇੜੇ ਮਾਰਦਾ, ਹਮਦਰਦੀ ਜਤਾਉਦਾ, ਓਏ ਲਾਹਨਤੀਓ, ਜੇ ਹਮਦਰਦੀ ਜਤਾਉਣੀ ਹੈ ਤਾਂ ਵਿਧਵਾ ਦੀ ਬਾਂਹ ਕਿਓ ਨਹੀਂ ਫੜ ਲੈਂਦੇ ? ਉਸ ਦਾ ਵਿਧਵਾ ਹੋਣ ਦਾ ਸਰਟੀਫਿਕੇਟ ਕੈਂਸਲ ਕਿਓ ਨਹੀਂ ਕਰ ਦਿੰਦੇ ? ਕੀ ਕਹਿੰਦੇ ਓ ਜੂਠ ਹੈ ? ਕਿਸੇ ਦੀ ਜੂਠ ?

ਜੇ ਜੂਠ ਹੈ ਤਾਂ ਲੁਕ ਛਿਪ ਕੇ ਉਸਦਾ ਦਿਲ ਜਿੱਤਣ ਦੀਆਂ ਸਦੀਆਂ ਦੀਆਂ ਕੋਸ਼ਿਸ਼ਾ ਬੰਦ ਕਿਓ ਨਹੀਂ ਕਰ ਦਿੰਦੇ?

ਉਸ ਦੇ ਅੰਗਾਂ ਦੀ ਨਾਪ ਤੋਲ ਬੰਦ ਕਿਓ ਨਹੀਂ ਕਰ ਦਿੰਦੇ ?

ਮੈਂ ਇਹ ਕਹਿੰਦਾ ਆ ਕਿ ਤੁਸੀ ਹਰ ਜੂਠ ਖਾਂਣ ਲਈ ਹਰ ਪਲ ਤਿਆਰ ਹੋ, ਜੂਠ ਲਈ ਇਤਰਾਜ ਨਹੀਂ, ਸਿਰਫ ਸਹਾਰਾ ਹੀ ਨਹੀਂ ਦੇਣਾਂ ਤੇ ਦੂਜਿਆਂ ਨੂੰ ਦੇਣ ਵੀ ਨਹੀਂ ਦੇਣਾਂ, ਮਜਬੂਰੀਆ ਦਾ ਫਾਇਦਾ ਉਠਾਉਣਾਂ ਆ, ਚੋਰੀ ਕਰਨੀ ਆ, ਜੁਲਮ ਕਰਨਾਂ ਆ, ਬੇਇਨਸਾਫੀ ਕਰਨੀ ਆ ਤੇ ਬੀਬੇ ਪੁੱਤ ਵੀ ਕਹਾਉਣਾ ਆ, ਕਹੋ ਤਾਂ ਦਿਲ ਤੇ ਹੱਥ ਰੱਖ ਕੇ ਕਿ ਕਿਸੇ ਆਸ ਪਾਸ ਰਹਿੰਦੀ ਵਿਧਵਾ ਨੂੰ ਦੇਖ ਕੇ ਇਹ ਖਿਆਲ ਮਨ ਵਿੱਚ ਨਹੀਂ ਆਇਆ ਕਿ ਹੁਣ ਇਹ ਰਾਤ ਨੂੰ ਕੱਲੀ ਕੀ ਕਰਦੀ ਹੋਊ ?

ਤੇ ਜੇ ਇਹ ਵਿਧਵਾ ਚੋਰੀ ਛੁੱਪੇ ਤੁਹਾਨੂੰ ਇੱਕ ਮੁਸਕਰਾਹਟ ਭੇਜ ਦੇਵੇ ਤਾਂ ਕੀ ਕਹੋਗੇ ਕਿ ਨਹੀਂ ਤੂੰ ਜੂਠ ਹੈਂ ? ਰੱਬੀ ਤੋਹਫਾ ਸਮਝ ਕੇ ਬਾਹਾਂ ਫੈਲਾ ਦਿਓਗੇ, ਤੇ ਉਸ ਵੇਲੇ ਆਪਣੀ ਸਾਥਣ ਦਾ ਖਿਆਲ ਤੱਕ ਨਹੀਂ ਆਵੇਗਾ ।

ਆਪਣੀ ਸਹੂਲਤ ਲਈ ਬਜ਼ੁਰਗੋ ਕਦ ਤੱਕ ਔਰਤ ਤੇ ਜੁਲਮ ਕਰਦੇ ਰਹੋਗੇ ? ਗੋਰਿਆਂ ਨੂੰ ਤੁਸੀ ਇਸ ਲਈ ਪਸੰਦ ਨਹੀਂ ਕਰਦੇ ਕਿਉਕਿ ਉਹ ਇੱਕ ਤੋਂ ਵੱਧ ਵਿਆਹਾਂ ਨੂੰ ਬੁਰਾ ਨਹੀਂ ਮੰਨਦੇ, ਮੁਸਲਮਾਨਾਂ ਨੂੰ ਇਸ ਲਈ ਪਸੰਦ ਨਹੀਂ ਕਰਦੇ ਕਿ

ਉਹ ਇੱਕ ਤੋਂ ਵੱਧ ਔਰਤਾਂ ਨਾਲ ਰਹਿੰਦੇ ਆ, ਤੇ **ਜਨਾਬਾਂ** ਦਾ ਕੀ ਖਿਆਲ ਆ ਕਿ ਤੁਸੀਂ ਸਭ ਇੱਕ ਔਰਤ ਨਾਲ ਹੀ ਨਿਰਭਾਹ ਕਰ ਲੈਂਦੇ ਓ ?
ਹਾਥੀ ਦੇ ਦੰਦ ਖਾਂਣ ਲਈ ਹੋਰ ਤੇ ਵਿਖਾਉਣ ਲਈ ਹੋਰ ?
ਹੋ ਸਕਦਾ ਹੈ ਕਿਸੇ ਨੂੰ ਮੌਕਾ ਨਾਂ ਮਿਲੇ, ਪਰ ਦਿਨ ਰਾਤ ਧੁਰ ਅੰਦਰ ਕੀ ਚੱਲ ਰਿਹਾ ? ਇੱਕ ਹੋਰ ਔਰਤ ਦੀ ਮੰਗ, ਜੇ ਪੂਰੀ ਹੋ ਗਈ ਤਾਂ ਫਿਰ ਹੋਰ ਮੰਗ ਰੱਖੋਗੇ, ਸਬਰ ਨਹੀਂ ਕਰੋਗੇ ਪਰ ਉਸ ਔਰਤ ਨੂੰ ਹਰ ਤਰੀਕੇ ਨਾਲ ਰੋਕਦੇ ਹੋ ਕਿ ਉਹ ਕਿਸੇ ਹੋਰ ਵੱਲ ਨਜਰ ਭਰ ਕੇ ਨਾਂ ਦੇਖੇ, ਤੁਸੀ ਸਭ ਜਾਲਮ ਹੋ ਜਾਂ ਜਾਲਮ ਦੇ ਹਮਾਇਤੀ ਹੋ, ਯਾਦ ਰਹੇ, ਕੁਦਰਤ ਜੁਲਮ ਨੂੰ ਪਸੰਦ ਨਹੀਂ ਕਰਦੀ, ਸ਼ਕਤੀ ਖੋਹ ਲੈਂਦੀ ਹੈ, ਸ਼ਕਤੀਸ਼ਾਲੀ ਹੁੰਦੇ ਹੋਏ ਹੀ ਕਿਸੇ ਮਜਲੂੰਮ ਦੀ ਮਦਦ ਕੀਤੀ ਜਾ ਸਕਦੀ ਆ, ਤੇ ਹਰ ਵਿਧਵਾ ਮਜਲੂੰਮ ਹੈ, ਸਿਰਫ ਇਸ ਲਈ ਨਹੀਂ ਕਿ ਉਹ ਸਾਥੀ ਤੋਂ ਬਿਨਾਂ ਕੱਲੀ ਜੀ ਨਹੀਂ ਸਕਦੀ, ਇਸ ਲਈ ਕਿ ਉਸ ਦੇ ਰਾਹ ਵਿੱਚ ਸ਼ਰੀਫ ਤੇ ਲੁੱਚੇ ਸਭ ਅੱਖਾਂ ਵਿਛਾਈ ਬੈਠੇ ਆ, ਉਸਦੇ ਜੋਬਨ ਦੀ ਚੀਰ ਫਾੜ ਕਰਨ ਲਈ ਹਰ ਪਲ ਤਿਆਰੀ ਵਿੱਚ ਹਨ, ਇਸ ਲਈ ਇਸ ਮਜਲੂੰਮ ਨੂੰ ਸਹਾਰਾ ਚਾਹੀਦਾ ਆ, ਇੱਕ ਮਰਦ ਦਾ ਸਹਾਰਾ, ਜਿਸ ਨੂੰ ਦੇਖ ਕੇ ਕੁੱਤੇ ਬਿੱਲੇ ਪੂਛ ਦਬਾ ਕੇ ਭੱਜ ਜਾਂਣ, ਤਾਂ ਕਿ ਉਨਾ ਨੂੰ ਪਤਾ ਲੱਗ ਜਾਵੇ ਕਿ ਇਸ ਘਰ ਵਿੱਚ ਕੋਈ ਰਾਖਾ ਮੌਜੂਦ ਹੈ ।
'' ਨੀ ਕੀ ਸੋਚੀ ਜਾਂਨੀ ਆ ਕੱਲੀ ?''।
ਇੱਕ ਗਵਾਂਢਣ ਨੇ ਆ ਕੇ ਕੁਲਵੰਤ ਦੀ ਸੋਚ ਤੰਦਰਾ ਭੰਗ ਕੀਤੀ, ਚਾਹ ਦਾ ਕੱਪ ਪਤਾ ਨਹੀਂ ਕਦੋਂ ਦਾ ਠੰਡਾ ਹੋਇਆ ਪਿਆ ਸੀ, ਵਿਚਾਰੀਆਂ ਦੋ ਨਿਰਦੋਸ਼ ਮੱਖੀਆਂ ਵਿੱਚ ਡੁੱਬ ਕੇ ਮਰ ਗਈਆਂ ਸਨ ।
'' ਕੱਲੀ ਨੂੰ ਘਰ ਖਾਂਣ ਨੂੰ ਆਉਦਾ ਭੈਂਣੇ, ਸਾਰਾ ਜੀਵਨ ਪੁੱਤ ਦੀ ਕਮੀਂ ਮਹਿਸੂਸ ਨਹੀਂ ਹੋਈ ਪਰ ਜੇ ਅੱਜ ਇੱਕ ਵੀ ਹੁੰਦਾ ਤਾਂ ਘਰ ਖਾਲੀ ਨਹੀਂ ਸੀ ਹੋਣਾਂ''।
ਅੱਖਾਂ ਵਿੱਚ ਨਮੀ ਲਈ ਉਹ ਗਵਾਂਢਣ ਨੂੰ ਦਿਲ ਦਾ ਹਾਲ ਦੱਸਣ ਲੱਗ ਪਈ ।
'' ਤਾ ਹੀ ਤਾ ਲੋਕ ਪੁੱਤਾਂ ਲਈ ਦਰ ਦਰ ਠੋਕਰਾਂ ਖਾਦੇ ਫਿਰਦੇ ਆ''।
ਗਵਾਂਢਣ ਨੇਂ ਪੁੱਤ ਦੀ ਅਹਿਮੀਅਤ ਦਰਸਾਈ ।
'' ਠੋਕਰਾਂ ਖਾਂਣ ਨਾਲ ਵੀ ਪੁੱਤ ਨਹੀਂ ਮਿਲਦੇ ਭੈਂਣੇ, ਜੇ ਰੱਬ ਨੇਂ ਕਿਸੇ ਨੂੰ ਪੁੱਤ ਦੇਣਾਂ ਹੀ ਨਾਂ ਹੋਵੇ ਤਾਂ ਕੀ ਉਸ ਕੋਲ ਹੋਰ ਕੋਈ ਤਰੀਕਾ ਨਹੀਂ ਕਿ ਉਹ ਇਸ ਇਕੱਲਤਾ ਤੋਂ ਬਚ ਸਕੇ ?'' । ਕੁਲਵੰਤ ਸੋਚਦੀ ਸੀ ਕਿ ਪੁੱਤ ਸਿਰਫ ਇਸ ਲਈ ਮੰਗਣਾਂ ਹੈ ਕਿ ਬੁੱਢੇ ਵਾਰੇ ਕੱਲੇ ਨਾਂ ਰਹੀਏ ?
ਇਹ ਕੋਈ ਪੁੱਤਰ ਪਰੇਮ ਥੋੜੀ ਆ ਇਹ ਤਾਂ ਖੁਦਗਰਜੀ ਆ, ਪੁੱਤ ਇਸ ਲਈ ਨਹੀਂ ਮੰਗੇ ਜਾਦੇ ਕਿ ਉਨਾਂ ਤੋਂ ਬਿਨਾਂ ਸਰਦਾ ਨਹੀਂ ਸਗੋ ਬਹੁਤਾ ਇਸ ਲਈ ਮੰਗੇ ਜਾਦੇ ਆ ਕਿ ਉਨਾਂ ਤੋਂ ਬਿਨਾਂ ਰੋਟੀ ਕੌਣ ਦੇਊ ? ਸੇਵਾ ਕੌਣ ਕਰੂ ?
ਮੁਫਤ ਦੀ ਨੌਕਰੀ ਕੌਣ ਕਰੂ ?
ਹੋਰ ਦੁਨੀਆਂ ਵਿੱਚ ਵੀ ਹਰ ਕੋਈ ਪੁੱਤਾਂ ਦੇ ਸਹਾਰੇ ਹੀ ਨਹੀਂ ਜਿਊਦਾ, ਤੇ ਜੇ ਰੱਬ ਨੇਂ ਪੁੱਤ ਦੇ ਵੀ ਦਿੱਤਾ ਤੇ ਬੁਢਾਪੇ ਤੋਂ ਪਹਿਲਾਂ ਹੀ ਉਹ ਮੁੱਕ ਜਾਵੇ ਤਾਂ ਫੇਰ ਕੀ ਹੋਵੇ ?
ਕੀ ਐਸੇ ਮਾਪਿਆ ਦਾ ਹੋਰ ਕੋਈ ਸਹਾਰਾ ਨਹੀ ਰਹਿ ਜਾਵੇਗਾ ?

ਕੀ ਅਸੀਂ ਸਭ ਨੇ ਰਲ ਕੇ ਐਸੀ ਸਮੱਸਿਆ ਦਾ ਕੋਈ ਹੱਲ ਲੱਭਣ ਦੀ ਕੋਸ਼ਿਸ਼ ਸਿਰਫ ਇਸ ਲਈ ਨਹੀਂ ਕੀਤੀ ਕਿ ਜੋ ਹੋਊ ਦੇਖੀ ਜਾਊ ?

ਇਹ ਕਿਸ ਜੀਵਨ ਦੀ ਫਿਲਾਸਫੀ ਹੈ ?

ਜੇ ਬੁਢਾਪੇ ਦੀ ਚਿੰਤਾ ਕਰਨੀ ਹੈ ਤਾਂ ਉਸ ਲਈ ਸਿਰਫ ਇੱਕ ਪੁੱਤ ਦਾ ਆਸਰਾ ਕਿਹੜਾ ਆਸਰਾ ਆ ?

ਪੁੱਤ ਦਾ ਜੀਵਨ ਵੀ ਤਾਂ ਰੇਤ ਦੀ ਕੰਧ ਆ ਕੀ ਪਤਾ ਕਦੋਂ ਢੈਹ ਜਾਵੇ, ਫਿਰ ਕੀ ਹੋਵੇਗਾ ? ਐਸੇ ਮਾਪੇ ਵੀ ਫਿਰ ਮਜਲੂੰਮ ਹੋ ਜਾਦੇ ਆ, ਧੀਆਂ ਜਵਾਈਆਂ ਤੇ ਰਿਸ਼ਤੇਦਾਰਾਂ ਦੇ ਜੁਲਮ ਦੇ ਸ਼ਿਕਾਰ ਹੁੰਦੇ ਆ, ਹਰ ਕੋਈ ਉਨਾਂ ਦੀ ਜਮੀਂਨ ਜਾਇਦਾਦ ਖੋਹਣ ਲਈ ਤਤਪਰ ਰਹਿੰਦਾ ਆ, ਕਈਆਂ ਦਾ ਕਤਲ ਹੋ ਜਾਦਾ ਆ ਤੇ ਕਈਆ ਨੂੰ ਹੋਰ ਕਈ ਤਰਾਂ ਦੇ ਮਿੱਠੇ ਜਹਿਰ ਦਿੱਤੇ ਜਾਂਦੇ ਆ, ਪਰ ਇਨਾਂ ਵਿਧਵਾਵਾਂ ਤੇ ਔਂਤਰੇ ਮਾਪਿਆਂ ਲਈ ਕੋਈ ਸੁਰੱਖਿਆ ਦੀ ਲੋੜ ਨਹੀਂ ?

ਜੇ ਐਸੇ ਸਮਾਜ ਦੇ ਲੋਕ ਸੱਭਿਅਕ ਹੋਣ, ਜੇ ਉਨਾਂ ਦਾ ਕੋਈ ਗੁਰੂ ਪੀਰ ਹੋਵੇ ਤਾਂ ਫਿਰ ਉਹ ਇਨਾ ਮਜਲੂੰਮਾਂ ਦੀ ਸੁਰੱਖਿਆ ਬਾਰੇ ਸੋਚਣਗੇ, ਉਸਦੇ ਕੋਈ ਇੰਤਜਾਂਮ ਕਰਨਗੇ ਪਰ ਜੇ ਇਹ ਅਸੱਭਿਅਕ, ਪਸ਼ੂ ਬਿਰਤੀ ਤੇ ਨਗੁਰੇ ਹੋਏ ਤਾਂ ਫਿਰ ਇਹ ਉਡੀਕਣਗੇ ਕਿ ਕਦੋ ਕੋਈ ਵਿਧਵਾ ਹੋਵੇ ਤੇ ਉਸਦਾ ਸ਼ੋਸ਼ਣ ਕਰੀਏ, ਤੇ ਕਦ ਕੋਈ ਔਂਤਰਾ ਹੋਵੇ ਕਿ ਉਸ ਦੀ ਜਾਇਦਾਦ ਸੰਭਾਲੀਏ ।

ਆਈ ਗੁਆਂਢਣ ਕੁਲਵੰਤ ਦੇ ਮੂੰਹ ਵੱਲ ਦੇਖ ਰਹੀ ਸੀ, ਉਸ ਕੋਲ ਆਪਣਾਂ ਕੋਈ ਗਿਆਂਨ ਨਹੀਂ ਸੀ, ਬੱਸ ਸੁਣੀਆਂ ਸੁਣਾਈਆ ਗੱਲਾਂ ਕਰ ਰਹੀ ਸੀ ।

"ਨੀ ਸੁਣਿਆਂ ਸੰਤੀ ਨੇਂ ਕੁੜੀ ਦਾ ਵਿਆਹ ਰੱਖ ਲਿਆ "।

ਗੁਆਂਢਣ ਨੇਂ ਗੱਲ ਬਦਲੀ ਤੇ ਪਿੰਡ ਦੀ ਨਵੀਂ ਤਾਜੀ ਦੱਸੀ ।

" ਚਲੋ ਚੰਗੀ ਗੱਲ ਆ, ਧੀਆਂ ਆਪਣੇ ਘਰ ਈ ਚੰਗੀਆਂ"।

ਕੁਲਵੰਤ ਨੂੰ ਖੁਸ਼ੀ ਹੋਈ ਸੀ, ਸੰਤੀ ਦੀ ਧੀ ਤਾਂ ਇੱਕ ਹੀ ਸੀ ਪਰ ਉਹ ਪੜੀ ਲਿਖੀ ਜਿਆਦਾ ਸੀ ਤੇ ਕੋਈ ਚੱਜ ਦਾ ਰਿਸ਼ਤਾ ਜੁੜਦਾ ਨਹੀਂ ਸੀ, ਅੱਠ ਦਸ ਪੜੇ ਮੁਡਿਆਂ ਨੂੰ ਸੰਤੀ ਦੀ ਧੀ ਨਹੀਂ ਸੀ ਮੰਨੀ, ਇਸ ਤਰਾਂ ਉਹ ਤੀਹ ਸਾਲਾਂ ਦੇ ਨੇੜੇ ਪਹੁੰਚ ਗਈ ਸੀ, ਹੁਣ ਕੋਈ ਚੱਜ ਦਾ ਰਿਸ਼ਤਾ ਆਇਆ ਸੀ ਤੇ ਸੰਤੀ ਨੇਂ ਝੱਟ ਮੰਗਣੀਂ ਪੱਟ ਵਿਆਹ ਰੱਖ ਦਿੱਤਾ ਸੀ, ਕਈ ਸਾਲਾਂ ਤੋ ਸੰਤੀ ਦੀ ਧੀ ਦੀ ਚਿੰਤਾ ਨੇਂ ਅੱਧੇ ਪਿੰਡ ਦੀ ਨੀਂਦ ਹਰਾਂਮ ਕਰ ਰੱਖੀ ਸੀ, ਕਿਤੇ ਬੁੱਢੀ ਨਾਂ ਹੋ ਜਾਵੇ !

ਕਿਤੇ ਕੋਈ ਕਾਰਾ ਨਾਂ ਕਰ ਬੈਠੇ !

ਕਿਤੇ ਮਾਪਿਆਂ ਦੇ ਸਿਰ ਸਵਾਹ ਈ ਨਾਂ ਪਾ ਜਾਵੇ !

ਕਿਸੇ ਨਾਲ ਭੱਜ ਈ ਨਾਂ ਜਾਵੇ ਤੇ ਹੋਰ ਐਹੋ ਜਿਹੀਆਂ ਕਈ ਚਿੰਤਾਵਾਂ , ਚੰਗੇ ਗਵਾਂਢੀਆਂ ਨੂੰ ਫਿਕਰ ਨਾਂ ਹੋਊ ਤਾਂ ਹੋਰ ਕਿਸ ਨੂੰ ਹੋਊ ?

ਕੁਲਵੰਤ ਨੂੰ ਇਸ ਰੱਖੇ ਵਿਆਹ ਦੀ ਖੁਸ਼ੀ ਸੀ, ਉਹ ਇੱਕ ਔਰਤ ਸੀ ਤੇ ਔਰਤ ਦੇ ਦਰਦ ਤੇ ਉਸ ਦੀਆਂ ਭਾਵਨਾਵਾਂ ਨੂੰ ਸਮਝਦੀ ਸੀ, ਉਸਦੀਆਂ ਆਪਣੀਆਂ ਧੀਆ ਦੇ ਵਰ ਬਹੁਤ ਜਲਦੀ ਮਿਲ ਗਏ ਸਨ ਪਰ ਜੇ ਸੰਤੀ ਨੂੰ ਇੱਕ ਚੰਗੇ ਜਵਾਈ ਲਈ ਐਨੀਂ ਉਡੀਕ ਕਰਨੀ ਪਈ ਤਾਂ ਇਨਾਂ ਬੀਤੇ ਸਾਲਾਂ ਵਿੱਚ ਸੰਤੀ ਵੱਲੋਂ ਕੀਤੇ

ਜਾਂਦੇ ਫਿਕਰ ਨੇ ਸੰਤੀ ਦੀ ਚਾਰ ਸਾਲ ਉਮਰ ਜਰੂਰ ਘਟਾ ਦਿੱਤੀ ਹੋਣੀਂ ਆਂ, ਪਰ ਇਸ ਪਿੰਡ ਵਿੱਚ ਬੁੱਢੀ ਸੰਤੀ ਦੀ ਫਿਕਰ ਕੋਂਣ ਕਰੇ ?

ਫਿਕਰ ਤਾਂ ਕਿਸੇ ਔਂਤਰੇ ਦੀ ਕੀਤੀ ਜਾ ਸਕਦੀ ਆ, ਕਿਸੇ ਮੁਟਿਆਰ ਕੁੜੀ ਦੀ ਕੀਤੀ ਜਾ ਸਕਦੀ ਆ, ਖਾਸ ਤੌਰ ਤੇ ਜੇ ਉਸਦਾ ਪਿਓ ਜਾਂ ਭਰਾ ਨਾਂ ਹੋਵੇ ।

ਗਵਾਂਢਣ ਚਾਰ ਏਧਰਲੀਆਂ ਓਧਰਲੀਆ ਮਾਰ ਕੇ ਚਲੀ ਗਈ, ਲਾਡੀ ਹਫਤੇ ਵਿੱਚ ਦੋ ਵਾਰ ਮਾਂ ਨੂੰ ਮਿਲਣ ਆਉਦੀ ਸੀ ਤੇ ਹਰ ਵਾਰ ਕਹਿੰਦੀ ਸੀ ਕਿ ਉਹ ਉਨਾਂ ਦੇ ਨਾਲ ਰਹੇ, ਹਰਦੇਵ ਵੀ ਬਹੁਤ ਕਹਿੰਦਾ ਪਰ ਕੁਲਵੰਤ ਇਹ ਕਹਿ ਕੇ ਨਾਂ ਕਰ ਦਿੰਦੀ ਕਿ ਇਸ ਘਰ ਨੂੰ ਕਿਸ ਤਰਾਂ ਛੱਡੇ ?

ਕੁਲਵੰਤ ਲਈ ਇਹ ਕੋਈ ਸਮੱਸਿਆ ਨਹੀਂ ਸੀ ਕਿ ਲੋਕ ਕੀ ਕਹਿਣਗੇ,

ਉਹਦੇ ਲਈ ਅਪਣੇ ਘਰ ਨੂੰ ਛੱਡਣਾਂ ਮੁਸ਼ਕਲ ਸੀ ।

ਹਫਤਾ ਲੰਘ ਗਿਆ ਸੰਤੀ ਦੇ ਘਰ ਧੀ ਦਾ ਵਿਆਹ ਸੀ, ਕੁਲਵੰਤ ਵੀ ਵਿਆਹ ਤੇ ਹਾਜਰ ਸੀ, ਭੋਗ ਪਏ, ਸ਼ਗਨ ਵਾਲੇ ਸ਼ਗਨ ਲਾਉਣ ਚਲੇ ਗਏ, ਤਾਇਆ ਮੋਹਣ ਸਿੰਘ ਵੀ ਨਾਲ ਸ਼ਗਨ ਲਾਉਣ ਗਿਆ ਸੀ, ਕੁਲਵੰਤ ਦੀ ਪਿੰਡ ਵਿੱਚ ਹਰ ਘਰ ਨਾਲ ਹੀ ਬਥੇਰੀ ਬਣਦੀ ਸੀ, ਸਿਵਾਏ ਭਾਗ ਸਿੰਘ ਦੇ ਟੱਬਰ ਤੋਂ, ਸੰਤੀ ਨੂੰ ਵਿਆਹ ਵਿੱਚ ਕੁਲਵੰਤ ਦੇ ਸਾਥ ਦਾ ਬਹਤ ਫਾਇਦਾ ਸੀ, ਘਰ ਦੇ ਸਟੋਰ ਦਾ ਪਰਬੰਧ ਉਸਨੇ ਰਿਸ਼ਤੇਦਾਰਾਂ ਦੀ ਥਾਂ ਕੁਲਵੰਤ ਨੂੰ ਦਿੱਤਾ ਹੋਇਆ ਸੀ, ਰਾਤ ਦੇਰ ਤੱਕ ਉਹ ਵਿਆਹ ਵਾਲੇ ਘਰ ਰਹੀ, ਨੋਂ ਕੁ ਵਜੇ ਸਭ ਕੰਮ ਸਮੇਟ ਕੇ ਉਹ ਘਰ ਨੂੰ ਆ ਗਈ, ਘਰ ਆ ਕੇ ਉਹ ਸੋਂਣ ਦੀਆਂ ਤਿਆਰੀਆ ਹੀ ਕਰ ਰਹੀ ਸੀ ਕਿ ਬੂਹਾ ਖੜਕਿਆ,

ਉਸ ਨੇਂ ਦੇਖਿਆ ਸਾਹਮਣੇਂ ਉਸਦਾ ਜੇਠ ਮੋਹਣ ਸਿੰਘ ਖੜਾ ਸੀ, ਹੈਂ ?

ਮੈਂ ਤਾਂ ਬੂਹਾ ਬੰਦ ਕਰ ਦਿੱਤਾ ਸੀ, ਇਹ ਅੰਦਰ ਕਿਸ ਤਰਾਂ ਆਇਆ ?

ਤੇ ਉਹ ਵੀ ਐਸ ਵੇਲੇ ?

" ਭਾਜੀ ਕੀ ਗੱਲ ਐਸ ਵੇਲੇ ?"।

ਕੁਲਵੰਤ ਸਾਵਧਾਂਨ ਹੋ ਗਈ ਸੀ ਪਰ ਫਿਰ ਵੀ ਉਹ ਆਪਣਾਂ ਸ਼ਿਸ਼ਟਾਚਾਰ ਬਰਕਰਾਰ ਰੱਖਣਾਂ ਚਾਹੁੰਦੀ ਸੀ ।

" ਕੁਲਵੰਤ ਕੋਰੇ ਤੇਰੇ ਨਾਲ ਜਰੂਰੀ ਗੱਲ ਕਰਨੀ ਆਂ"।

ਮੋਹਣ ਸਿੰਘ ਹੋਰ ਨੇੜੇ ਆ ਗਿਆ ।

" ਭਾ ਜੀ ਗੱਲ ਦਿਨੇ ਵੀ ਹੋ ਸਕਦੀ ਆ, ਆਹ ਵੇਲਾ ਕੋਈ ਗੱਲ ਕਰਨ ਦਾ ਆ ?"। ਕੁਲਵੰਤ ਦੇ ਅੰਦਰ ਕਿਸੇ ਅਣਹੋਣੀ ਨੇਂ ਖਤਰੇ ਦੀ ਘੰਟੀ ਵਜਾ ਦਿੱਤੀ ਸੀ ਪਰ ਉਹ ਛੇਤੀ ਕੀਤੇ ਘਬਰਾਉਣ ਵਾਲੀ ਨਹੀਂ ਸੀ ।

" ਦੇਖ ਕੁਲਵੰਤ ਕੋਰੇ ਮੈਂ ਕਈ ਸਾਲਾਂ ਦਾ ਤੇਰੇ ਪਿੱਛੇ ਪਾਗਲ ਆਂ, ਤੂੰ ਵੀ ਆਪਣੇ ਜੀਵਨ ਨੂੰ ਭੰਗ ਦੇ ਭਾੜੇ ਨਾਂ ਗੁਆ, ਮੇਰੀ ਗੱਲ ਤੇ ਗੌਰ ਕਰ, ਐਵੇਂ ਜਨਾਂਨੀਆ ਵਾਂਗੂੰ ਅਸਮਾਂਨੀ ਨਾਂ ਚੜ ਜਾਈ, ਮੈਂ ਵੀ ਇੱਜਤ ਵਾਲਾ ਬੰਦਾ ਆਂ ਤੇ ਤੇਰੀ ਇੱਜਤ ਦਾ ਵੀ ਮੈਨੂੰ ਖਿਆਲ ਆ, ਮੇਰੇ ਕੋਲੋ ਤੇਰਾ ਇਕਲਾਪਾ ਦੇਖ ਨੀਂ ਹੁੰਦਾ "।

ਤਾਏ ਮੋਹਣ ਸਿੰਘ ਨੇਂ ਹਰ ਸ਼ਬਦ ਨੂੰ ਤੋਲ ਤੋਲ ਕੇ ਬੋਲਿਆ ਸੀ, ਕੁਲਵੰਤ ਦੇ ਇੱਕ ਵਾਰ ਤਾਂ ਸੱਤੀਂ ਕੱਪੜੀਂ ਅੱਗ ਲੱਗ ਗਈ ਤੇ ਉਸਦਾ ਦਿਲ ਕੀਤਾ ਕਿ ਮੋਹਣ ਸਿੰਘ ਦੀ ਦਾਹੜੀ

ਪੁੱਟ ਕੇ ਹੱਥ ਵਿੱਚ ਫੜਾ ਦੇਵੇ ਪਰ ਫਿਰ ਉਸਦੇ ਮਨ ਨੇਂ ਕਿਹਾ ਕਿ ਉਹ ਧਰਤੀ ਤੇ ਵਿਛਿਆ ਪਿਆ ਆ, ਤੇ ਕੋਈ ਉਲਟੀ ਸਿੱਧੀ ਹਰਕਤ ਕਰਨ ਦੀ ਜੁਰੱਅਤ ਉਹ ਸ਼ਾਇਦ ਹੀ ਕਰੇ, ਕੁਲਵੰਤ ਨੇਂ ਆਪਣੇ ਦਿਮਾਗ ਦਾ ਕਿਹਾ ਮੰਨਿਆਂ ਤੇ ਕਹਿਣ ਲੱਗੀ ।

" ਦੇਖੋਂ ਭਾਜੀ, ਤੁਸੀਂ ਮੇਰੀ ਐਨੀਂ ਚਿੰਤਾ ਕਰਦੇ ਓ, ਤੁਹਾਡੀ ਬੜੀ ਮਿਹਰਬਾਂਨੀ, ਪਰ ਮੈਂ ਇਕੱਲੀ ਹੀ ਖੁਸ਼ ਹਾਂ, ਤੁਸੀ ਮੇਰੇ ਜੇਠ ਹੋ, ਮੇਰੀ ਜਠਾਂਣੀ ਦੇ ਹੱਕ ਤੇ ਮੈਂ ਕਿਵੇ ਵੀ ਡਾਕਾ ਨਹੀਂ ਮਾਰ ਸਕਦੀ, ਤੁਸੀਂ ਮੇਰੀ ਚਿੰਤਾ ਨਾਂ ਕਰੋ "।

ਕੁਲਵੰਤ ਇਸ ਗੰਭੀਰ ਮਸਲੇ ਨੂੰ ਜੁੱਤੀ ਦੀ ਬਜਾਏ ਦਲੀਲ ਨਾਲ ਨਜਿੱਠਣਾਂ ਚਾਹੁੰਦੀ ਸੀ ।

" ਕਿਸੇ ਦੇ ਹੱਕ ਤੇ ਕੋਈ ਛਾਪਾ ਨਹੀਂ, ਬੰਦਾ ਤੇ ਘੋੜਾ ਕਦੇ ਬੁੱਢੇ ਥੋੜੀ ਹੁੰਦੇ ਆ, ਤੇਰੀ ਜਠਾਣੀ ਵੀ ਖੁਸ਼ ਰਹੂ ਤੇ ਆਪਾਂ ਵੀ "।

ਮੋਹਣ ਸਿੰਘ ਦੱਸ ਗਿਆ ਕਿ ਉਹ ਹਾਲੇ ਬੁੱਢਾ ਨਹੀਂ ਹੋਇਆ ਤੇ ਦੋ ਔਰਤਾਂ ਹਾਲੇ ਵੀ ਸੰਭਾਲ ਸਕਦਾ ਆ, ਕੁਲਵੰਤ ਸਮਝ ਗਈ ਕਿ ਮੋਹਣ ਸਿੰਘ ਹੁਣ ਅੰਨਾਂ ਹੋਇਆ ਪਿਆ ਆ ਤੇ ਉਸ ਤੇ ਕਿਸੇ ਦਲੀਲ ਦਾ ਕੋਈ ਅਸਰ ਹੋਵੇ ਇਹ ਵੀ ਪੱਕਾ ਨਹੀਂ, ਉਸ ਨੇ ਆਪਣੇ ਔਰਤ ਦੇ ਹਥਿਆਰ ਨੂੰ ਵਰਤਣਾਂ ਹੀ ਯੋਗ ਸਮਝਿਆ ।

" ਦੇਖੋ ਭਾਜੀ, ਰਾਤ ਦਾ ਸਮਾ ਆ, ਕੋਈ ਵਿਆਹ ਵਾਲੇ ਘਰੋਂ ਵੀ ਆ ਸਕਦਾ ਆ, ਏਹ ਥਾਂ ਸਾਡੇ ਮਿਲਣ ਲਈ ਠੀਕ ਨਹੀਂ, ਤੁਸੀ ਜਾਓ, ਮੈਨੂੰ ਸੋਚਣ ਦਿਓ, ਕੱਲ ਸ਼ਾਂਮ ਨੂੰ ਮੈਂ ਤੁਹਾਨੂੰ ਖੂਹ ਤੇ ਮਿਲਾਂਗੀ "।

ਇਹ ਗੱਲ ਸੁਣ ਕੇ ਮੋਹਣ ਸਿੰਘ ਦੀਆਂ ਵਰਾਸ਼ਾਂ ਖਿੜ ਗਈਆਂ ।

" ਸਦਕੇ ਜਾਵਾਂ ਕੁਲਵੰਤ ਕੋਰੇ, ਤੇਰਾ ਹੁਕਮ ਸਿਰ ਮੱਥੇ ਕੱਲ ਆਥਣ ਨੂੰ ਮੈਂ ਉਡੀਕਾਂਗਾ, ਦੇਖੀ ਬਹੁਤੀ ਉਡੀਕ ਨਾਂ ਕਰਾਈਂ, ਤੇ ਇੱਕ ਜੱਫੀ ਦਾ ਪਰਸਾਦ ਈ ਦੇ ਦੇ ਕੱਲ ਤੱਕ ਟੈਮ ਸੌਖਾ ਨਿਕਲ ਜਾਊ "। ਮੋਹਣ ਸਿੰਘ ਬਾਗੋਬਾਗ ਹੋ ਕੇ ਕੁਲਵੰਤ ਵੱਲ ਵਧਿਆ ।

" ਭਾਜੀ ਮੈਨੂੰ ਲਗਦਾ ਬਾਹਰ ਕੋਈ ਗਲੀ ਵਿੱਚ ਫਿਰਦਾ, ਛੇਤੀ ਪਿਛਲੀ ਕੰਧ ਟੱਪ ਜਾਓ, ਕੱਲ ਨੂੰ ਮਿਲਦੇ ਆ, ਜਾਓ ਛੇਤੀ"।

ਤੇ ਕੁਲਵੰਤ ਨੇਂ ਮੋਹਣ ਸਿੰਘ ਨੂੰ ਧੱਕ ਕੇ ਪਿਛਲੀ ਕੰਧ ਕੋਲ ਕਰ ਦਿੱਤਾ, ਮੋਹਣ ਸਿੰਘ ਨੇਂ ਕੁਝ ਸੁਣਿਆ ਤਾਂ ਨਹੀਂ ਸੀ ਪਰ ਘਬਰਾਹਟ ਵਿੱਚ ਉਹ ਕੰਧ ਟੱਪ ਹੀ ਗਿਆ, ਨਾਲੇ ਉਹਦੀ ਝੋਲੀ ਖੈਰ ਪੈ ਗਈ ਸੀ, ਉਸਦੀ ਸਾਲਾਂ ਦੀ ਉਡੀਕ ਪੂਰੀ ਹੋ ਗਈ ਸੀ, ਮੋਹਣ ਸਿੰਘ ਚਲੇ ਗਿਆ, ਕੁਲਵੰਤ ਨੇਂ ਦੇਖਿਆ ਬਾਹਰ ਵਾਲਾ ਬੂਹਾ ਅੰਦਰੋਂ ਬੰਦ ਸੀ, ਇਸਦਾ ਮਤਲਬ ਮੋਹਣ ਸਿੰਘ ਉਸਦੇ ਆਉਣ ਤੋਂ ਪਹਿਲਾਂ ਹੀ ਘਰ ਦੇ ਅੰਦਰ ਮੌਜੂਦ ਸੀ, ਕੁਲਵੰਤ ਨੂੰ ਹੁਣ ਕਾਂਬਾ ਜਿਹਾ ਛਿੜ ਗਿਆ ਸੀ, ਪਰ ਉਹ ਖੁਸ਼ ਸੀ ਕਿ ਮਾਮਲਾ ਹੱਥੋਪਾਈ ਤੱਕ ਨਹੀਂ ਪਹੁੰਚਿਆ, ਕਿਸੇ ਨੂੰ ਕੋਈ ਖਬਰ ਨਹੀਂ ਸੀ, ਉਸ ਦੇ ਅੰਦਰ ਦੇਰ ਸਵੇਰ ਐਸੀ ਕਿਸੇ ਘਟਨਾਂ ਦੀ ਸ਼ੰਕਾ ਰਹਿੰਦੀ ਸੀ, ਉਹ ਮੋਹਣ ਸਿੰਘ ਦੀ ਪੇਸ਼ਕਸ਼ ਤੇ ਗੌਰ ਕਰ ਰਹੀ ਸੀ ।

ਦੂਜੀ ਸਵੇਰ ਕੁਲਵੰਤ ਵਿਆਹ ਵਾਲੇ ਘਰ ਆ ਗਈ, ਤੇ ਉਥੋਂ ਨਾਲ ਹੀ ਮੈਰਿਜ ਪੈਲੇਸ ਵਿੱਚ ਚਲੀ ਗਈ ਸੀ, ਮੋਹਣ ਸਿੰਘ ਪਹਿਲਾ ਹੀ ਆਇਆ ਪਿਆ ਸੀ ਤੇ ਉਸ ਦੀਆਂ ਨਜਰਾਂ ਕੁਲਵੰਤ ਨੂੰ ਲੱਭ ਰਹੀਆਂ ਸਨ, ਕੁਲਵੰਤ ਕੁਝ ਲੇਟ ਆਈ ਸੀ ਪਰ ਹੁਣ ਉਹ ਮੋਹਣ ਸਿੰਘ ਦੀਆਂ ਅੱਖਾਂ ਦੀ ਪਿਆਸ ਬੁਝਾਂ ਰਹੀ ਸੀ, ਸੋਹਣੀ ਉਹ ਬਥੇਰੀ ਸੀ ਤੇ ਅੱਜ ਇੱਕ

ਸੋਹਣਾਂ ਸੂਟ ਵੀ ਉਸ ਨੇਂ ਪਾਇਆ ਹੋਇਆ ਸੀ, ਮੋਹਣ ਸਿੰਘ ਦੇ ਦਿਲ ਤੇ ਛੁਰੀਆਂ ਫਿਰ ਰਹੀਆਂ ਸਨ ਉਸ ਨੇਂ ਕੁਲਵੰਤ ਵੱਲ ਪਿਆਸੀ ਨਜਰ ਨਾਲ ਦੇਖਿਆ, ਕੁਲਵੰਤ ਹਲਕਾ ਜਿਹਾ ਮੁਸਕਰਾ ਪਈ, ਮੋਹਣ ਸਿੰਘ ਦਾ ਦਿਲ ਧਮਾਲਾਂ ਪਾਉਣ ਨੂੰ ਕਰਦਾ ਸੀ, ਸਵੇਰ ਦਾ ਉਸ ਦਾ ਦਿਲ ਧੜਕੀ ਜਾ ਰਿਹਾ ਸੀ ਪਰ ਹੁਣ ਕੁਲਵੰਤ ਦੀ ਪਿਆਰੀ ਜਿਹੀ ਮੁਸਕਰਾਹਟ ਦੇਖ ਕੇ ਉਸਦਾ ਦਿਲ ਭੰਗੜਾ ਪਾਉਣ ਨੂੰ ਕਰਦਾ ਸੀ, ਉਹ ਸੋਚ ਰਿਹਾ ਸੀ, ਜਾ ਰੱਬ ਸੱਚਿਆ ਅਗਲੇ ਜਨਮ ਵਿੱਚ ਕੁਲਵੰਤ ਮੇਰੀ ਹੋਵੇ ।

ਸਾਰਾ ਦਿਨ ਮੋਹਣ ਸਿੰਘ ਕੁਲਵੰਤ ਦੇ ਹੁਸਨ ਦੇ ਜਾਦੂ ਵਿੱਚ ਪਾਗਲ ਹੋਇਆ ਰਿਹਾ, ਉਹ ਸ਼ਾਂਮ ਨੂੰ ਉਡੀਕ ਰਿਹਾ ਸੀ, ਐਨਾਂ ਐਕਸਾਈਟਡ ਤਾਂ ਉਹ ਆਪਣੇ ਮੁਕਲਾਵੇ ਵੇਲੇ ਵੀ ਨਹੀਂ ਸੀ, ਮੁਕਲਾਵਾ ਤਾਂ ਆਪਣਾਂ ਸੀ, ਕੋਈ ਦਬਾਅ ਨਹੀਂ ਸੀ, ਪਰ ਕੁਲਵੰਤ ਤਾਂ ਚੋਰੀ ਬੰਦੂਕ ਸੀ, ਲੁਕੋ ਕੇ ਰੱਖਣੀ ਪੈਣੀਂ ਸੀ, ਕੁਲਵੰਤ ਉਸਦੇ ਸਾਹਮਣੇ ਘੱਟ ਹੀ ਆ ਰਹੀ ਸੀ ਪਰ ਮੋਹਣ ਸਿੰਘ ਉਸਦੀ ਪੈੜ ਨੱਪੀ ਫਿਰਦਾ ਸੀ, ਜਦ ਵੀ ਨਜਰਾਂ ਚਾਰ ਹੋ ਜਾਦੀਆਂ ਕੁਲਵੰਤ ਹਲਕਾ ਜਿਹਾ ਮੁਸਕਰਾ ਦਿੰਦੀ, ਮੋਹਣ ਸਿੰਘ ਸਾਰਾ ਦਿਨ ਆਪਣੀਂ ਕਲਪਨਾਂ ਵਿੱਚ ਕੁਲਵੰਤ ਨੂੰ ਨਿਰਵਸਤਰ ਕਰਦਾ ਰਿਹਾ, ਮਾਂਨਸਿਕ ਤੌਰ ਤੇ ਉਹ ਸਭ ਕੁਝ ਕਰ ਚੁੱਕਾ ਸੀ ਬੱਸ ਇਹਦੇ ਵਿੱਚ ਕੁਲਵੰਤ ਦਾ ਸਾਥ ਹੀ ਬਾਕੀ ਸੀ, ਚਾਰ ਕੁ ਵਜੇ ਡੋਲੀ ਤੁਰ ਗਈ, ਹੁਣ ਜਿਵੇਂ ਜਿਵੇਂ ਸ਼ਾਂਮ ਨੇੜੇ ਆ ਰਹੀ ਸੀ ਮੋਹਣ ਸਿੰਘ ਨੂੰ ਇੱਕ ਨਸ਼ਾ ਜਿਹਾ ਚੜੀ ਜਾ ਰਿਹਾ ਸੀ, ਉਹ ਖੁਦ ਨੂੰ ਇੱਕ ਚੋਬਰ ਮੰਨਦਾ ਸੀ ਜਿਸ ਨੇਂ ਟੀਸੀ ਦੇ ਬੇਰ ਨੂੰ ਤੋੜ ਲਿਆ ਸੀ, ਰਾਤ ਦੇ ਕੁਲਵੰਤ ਦੇ ਵਿਵਹਾਰ ਤੋਂ ਉਸ ਨੂੰ ਹਾਲੇ ਸ਼ੱਕ ਸੀ ਪਰ ਹੁਣ ਤਾ ਸਭ ਨਜਰਾਂ ਸਾਹਮਣੇ ਸੀ, ਉਹ ਜਾਂਣਦਾ ਸੀ ਕਿ ਪਿੰਡ ਦੇ ਹੋਰ ਕਿੰਨੇ ਬੀਬੇ ਬੰਦੇ ਕੁਲਵੰਤ ਤੇ ਜਾਂਨ ਛਿੜਕਦੇ ਸਨ ਪਰ ਉਨਾਂ ਕੋਲ ਇਹ ਸਹੂਲਤ ਨਹੀਂ ਸੀ ਕਿ ਜਦੋਂ ਚਾਹੁੰਦੇ ਕੁਲਵੰਤ ਦੇ ਘਰ ਚਲੇ ਜਾਂਦੇ ਜਾਂ ਉਸ ਨੂੰ ਬੁਲਾ ਲੈਂਦੇ ।

ਵਿਆਹ ਹੋ ਗਿਆ, ਸਭ ਘਰੋ ਘਰੀ ਪਹੁੰਚ ਗਏ, ਮੋਹਣ ਸਿੰਘ ਸਿੱਧਾ ਮੋਟਰ ਤੇ ਆ ਗਿਆ, ਆ ਕੇ ਉਸ ਨੇਂ ਕਾਂਮੇ ਨੂੰ ਪਿੰਡ ਤੋਰ ਦਿੱਤਾ, ਤੇ ਨਾਲ ਲਿਆਂਦੀ ਵਿਸਕੀ ਦਾ ਪੈੱਗ ਪਾ ਲਿਆ, ਵਿਆਹ ਤੇ ਵੀ ਉਸ ਨੇਂ ਪੀ ਲਈ ਸੀ, ਉਹ ਬਹੁਤਾ ਸ਼ਰਾਬੀ ਵੀ ਨਹੀਂ ਸੀ ਹੋਣਾਂ ਚਾਹੁੰਦਾ, ਮਸਾਂ ਆਈ ਦੂਜੀ ਸੁਹਾਗ ਰਾਤ ਨੂੰ ਉਹ ਹਰ ਹਾਲਤ ਸਫਲ ਬਣਾਉਣੀ ਚਾਹੁੰਦਾ ਸੀ, ਕਿਧਰੇ ਜਿਆਦਾ ਪੀਤੀ ਵਿੱਚ ਕੁਲਵੰਤ ਨਰਾਜ ਹੀ ਨਾਂ ਹੋ ਜਾਵੇ, ਫਿਰ ਵੀ ਉਹ ਕੁਝ ਜਿਆਦਾ ਹੀ ਪੀ ਗਿਆ ਸੀ ਤੇ ਕੁਝ ਨਸ਼ਾ ਉਸ ਨੂੰ ਕੁਲਵੰਤ ਦੇ ਹੁਸਨ ਦਾ ਵੀ ਸੀ, ਕੌਣ ਕਹਿੰਦਾ ਸੀ ਕਿ ਕੁਲਵੰਤ ਸੰਤਾਲੀ ਸਾਲ ਦੀ ਆ, ਉਹ ਚਾਲੀਆਂ ਵਾਲੀਆ ਨੂੰ ਵੀ ਪਰੇ ਕਰਦੀ ਸੀ, ਹੁਣ ਸ਼ੁਰੂ ਸੀ ਸੱਜਣਾਂ ਦਾ ਇੰਤਜਾਰ, ਆਊਗੀ ਵੀ ਕਿ ਹਾਲੇ ਹੋਰ ਤੜਫਾਊ ? ਸੋਚ ਰਿਹਾ ਸੀ ਮੋਹਣ ਸਿੰਘ ਬਾਪੂ ।

ਹਨੇਰਾ ਪਸਰਨਾਂ ਸ਼ੁਰੂ ਹੋ ਗਿਆ ਸੀ, ਪਿੰਡ ਕਿਲੋਮੀਟਰ ਦੀ ਵਿੱਥ ਤੇ ਸੀ, ਉਸਨੂੰ ਆਪਣੇ ਰਾਹੇ ਆਉਦਾ ਕੋਈ ਨਜਰ ਆ ਰਿਹਾ ਸੀ, ਉਹ ਅੱਖਾ ਉਘੇੜ ਉਘੇੜ ਕੇ ਦੇਖ ਰਿਹਾ ਸੀ, ਪੰਜ ਕੁ ਮਿੰਟ ਤੱਕ ਆਉਣ ਵਾਲਾ ਨੇੜੇ ਆ ਗਿਆ ਹੁਣ ਲਗਦਾ ਸੀ ਜਿਵੇਂ ਆਉਣ ਵਾਲਾ ਨਹੀਂ ਕੋਈ ਆਉਣ ਵਾਲੀ ਹੈ, ਉਹ ਹੀ ਹੋਵੇਗੀ, ਹੋਰ ਕਿਸੇ ਨੇਂ ਐਸ ਵੇਲੇ ਕੱਲਿਆਂ ਏਧਰ ਕੀ ਲੈਂਣ ਆਉਣਾਂ ?

ਮੋਹਣ ਸਿੰਘ ਦੇ ਮਨ ਵਿੱਚ ਲੱਡੂ ਭੁਰ ਰਹੇ ਸਨ, ਮੋਟਰ ਤੇ ਦੋ ਕੋਠੇ ਸਨ, ਇੱਕ ਵਿੱਚ ਪਸ਼ੂ ਤੇ ਇੱਕ ਕਾਂਮੇ ਵਾਸਤੇ, ਜੀਰੋ ਵਾਟ ਦਾ ਬਲਬ ਕਾਂਮੇ ਦੇ ਕਮਰੇ ਵਿੱਚ ਮਰਿਆ ਜਿਹਾ ਚਾਂਨਣ ਕਰ ਰਿਹਾ ਸੀ, ਚੋਰਾਂ ਲਈ ਬਹੁਤਾ ਚਾਂਨਣ ਵੀ ਠੀਕ ਨਹੀਂ, ਆਉਣ ਵਾਲੀ ਨੇਂ ਬੁੱਕਲ ਮਾਰੀ ਹੋਈ ਸੀ, ਤੇ ਮੂੰਹ ਸਿਰ ਢਕਿਆ ਹੋਇਆ ਸੀ, ਮੋਹਣ ਸਿੰਘ ਨੂੰ ਪੈਲਾਂ ਪਾਉਂਦੀ ਕੁਲਵੰਤ ਨਜਰ ਆ ਰਹੀ ਸੀ ਜਿਸ ਨੇਂ ਆਪਣੇ ਸਿਆਣੇ ਜਾਂਣ ਦੇ ਡਰੋ ਚੁੰਨੀ ਤੇ ਉਪਰ ਦੀ ਸ਼ੌਲ ਦੀ ਬੁੱਕਲ ਮਾਰੀ ਹੋਈ ਸੀ, ਹੁਣ ਉਹ ਮੋਹਣ ਸਿੰਘ ਦੀ ਮੋਟਰ ਦੇ ਨੇੜੇ ਆ ਗਈ ਸੀ, ਆਢ ਦੇ ਕੰਢੇ ਲੱਗੇ ਖੰਭੇ ਤੇ ਇੱਕ ਬਲਬ ਜਗ ਰਿਹਾ ਸੀ, ਉਸ ਥੱਲਿਓਂ ਦੀ ਲੰਘਦੀ ਕੁਲਵੰਤ ਦੇ ਸੂਟ ਨੂੰ ਦੇਖ ਕੇ ਮੋਹਣ ਸਿੰਘ ਨੂੰ ਹੁਣ ਪੱਕਾ ਯਕੀਂਨ ਹੋ ਗਿਆ ਸੀ ਕਿ ਉਸਦੀ ਮੋਰਨੀ ਆ ਗਈ ਹੈ, ਇਹ ਸੂਟ ਉਸਨੇ ਵਿਆਹ ਤੇ ਵੀ ਪਾ ਰੱਖਿਆ ਸੀ ।

ਮੋਹਣ ਸਿੰਘ ਦੇ ਦਿਲ ਦਾ ਹਾਲ ਤਾਂ ਮੇਰੇ ਕੋਲੋ ਬਿਆਂਨ ਹੀ ਨਹੀਂ ਕੀਤਾ ਜਾਣਾਂ , ਮੋਹਣ ਸਿੰਘ ਕੋਠੇ ਤੋ ਉਪਰ ਦੀ ਕੁਲਵੰਤ ਵੱਲ ਨੂੰ ਵਧਿਆ, ਪਰ ਕੁਲਵੰਤ ਦੂਜੇ ਬੰਨੇ ਦੀ ਆ ਕੇ ਕਾਂਮੇ ਦੇ ਕੋਠੇ ਵਿੱਚ ਵੜ ਗਈ ਤੇ ਅੰਦਰ ਆਉਂਦੀ ਨੇਂ ਹੀ ਜੀਰੋ ਵਾਟ ਦੇ ਬਲਬ ਨੂੰ ਬੁਝਾ ਦਿੱਤਾ, ਮੋਹਣ ਸਿੰਘ ਵੀ ਦੂਜੇ ਪਾਸੇ ਦੀ ਅੰਦਰ ਆ ਗਿਆ, ਬੁਝੇ ਬਲਬ ਨੂੰ ਦੇਖ ਕੇ ਸਮਝ ਗਿਆ ਕਿ ਕੁਲਵੰਤ ਹਨੇਰਾ ਚਾਹੰਦੀ ਹੈ, ਉਹ ਹਾਲੇ ਅੰਦਰ ਆਇਆ ਹੀ ਸੀ ਕਿ ਕੁਲਵੰਤ ਨੇਂ ਉਸਨੂੰ ਬੇਸਬਰਿਆਂ ਵਾਂਗ ਜੱਫੀ ਪਾ ਲਈ, ਮੋਹਣ ਸਿੰਘ ਉਸਦੇ ਇਸ ਕਾਰਨਾਂਮੇ ਤੇ ਹੈਰਾਂਨ ਰਹਿ ਗਿਆ, ਉਸ ਦਾ ਨਸ਼ਾ ਕੁਲਵੰਤ ਦੇ ਸ਼ਪਰਸ਼ ਨਾਲ ਸਾਰੀਆਂ ਹੱਦਾਂ ਟੱਪ ਗਿਆ ਸੀ, ਚਾਹੁੰਦਾ ਤਾਂ ਉਹ ਇਹ ਸੀ ਕਿ ਕੁਲਵੰਤ ਦੇ ਗੁੰਦੇ ਸਰੀਰ ਦੇ ਅੱਜ ਸੱਚੀਂ ਮੁੱਚੀਂ ਦਰਸ਼ਨ ਕਰ ਲੈਂਦਾ ਪਰ ਕੁਲਵੰਤ ਉਸਨੂੰ ਇਹ ਮੌਕਾ ਦੇ ਹੀ ਨਹੀਂ ਸੀ ਰਹੀ, ਕੁਲਵੰਤ ਨੇਂ ਮੋਹਣ ਸਿੰਘ ਨੂੰ ਘੁੱਟ ਕੇ ਸੀਨੇ ਨਾਲ ਲਾ ਰੱਖਿਆ ਸੀ......॥

“ ਮੇਰੀ ਜਾਂਨ ਐਨੀਂ ਕਾਹਲੀ ? ਜਰਾ ਵੱਤੀ ਤਾਂ ਜਗਾ ਲੈਂਣ ਦੇ ”।

ਮੋਹਣ ਸਿੰਘ ਬਲਬ ਜਗਾਉਣ ਲੱਗਾ ਤਾਂ ਕੁਲਵੰਤ ਨੇ ਉਸਦਾ ਹੱਥ ਫੜ ਲਿਆ ਤੇ ਐਸੀ ਜਗਾ ਰੱਖ ਦਿੱਤਾ ਜਿਸ ਨੂੰ ਮਹਿਸੂਸ ਕਰਕੇ ਮੋਹਣ ਸਿੰਘ ਬਲਬ ਜਗਾਉਣਾਂ ਭੁੱਲ ਗਿਆ, ਉਹ ਹੁਣ ਆਪਣੀਂ ਮਹਿਬੂਬਾ ਨੂੰ ਇਹ ਦੱਸਣਾਂ ਚਾਹੁੰਦਾ ਸੀ ਕਿ ਉਹ ਭਾਵੇ ਸੱਠਾਂ ਸਾਲਾਂ ਦਾ ਸੀ ਪਰ ਹਾਲੇ ਵੀ ਜਵਾਂਨ ਸੀ, ਜੋ ਕਲਾਕਾਰੀ ਮੋਹਣ ਸਿੰਘ ਅੱਜ ਦਿਖਾ ਰਿਹਾ ਸੀ ਇਸ ਗੱਲ ਦੀ ਕੁਲਵੰਤ ਕਲਪਨਾਂ ਵੀ ਨਹੀਂ ਸੀ ਕਰ ਸਕਦੀ, ਉਹ ਵਧ ਚੜ ਕੇ ਮੋਹਣ ਸਿੰਘ ਦਾ ਸਾਥ ਦੇ ਰਹੀ ਸੀ, ਮੋਹਣ ਸਿੰਘ ਕੁਲਵੰਤ ਦੇ ਇਸ ਸਾਥ ਤੇ ਬਹੁਤ ਹੈਰਾਂਨ ਤੇ ਖੁਸ਼ ਸੀ, ਪਲ ਦੀ ਪਲ ਉਸ ਨੂੰ ਜਗੀਰ ਕੌਰ ਦਾ ਚੇਤਾ ਆਇਆ ਜੋ ਇਕ ਲਾਸ਼ ਦੀ ਤਰਾਂ ਮੋਹਰੇ ਪਈ ਰਹਿੰਦੀ ਸੀ ਜਿਵੇਂ ਅੰਦਰ ਜਾਂਨ ਨਾਂ ਹੋਵੇ, ਕਿੱਥੇ ਜਗੀਰ ਕੌਰ, ਇੱਕ ਜਾਂਮ ਹੋਈ ਮਸ਼ੀਨਰੀ ਵਰਗੀ ਤੇ ਕਿੱਥੇ ਅੱਗ ਵਰਗੀ ਕੁਲਵੰਤ, ਜਿਹੜੀ ਜਦੋਂ ਦੀ ਅੰਦਰ ਆਈ ਸੀ ਬੱਸ ਹਨੇਰੀ ਬਣੀਂ ਹੋਈ ਸੀ, ਜੇ ਕੁਲਵੰਤ ਵੀ ਉਸਤੇ ਚਾਦਰ ਪਾ ਲਵੇ ?

ਕਿਤੇ ਦੋ ਵਿਆਹ ਕਰਾ ਸਕਣ ਦੀ ਸੰਭਾਵਨਾਂ ਹੁੰਦੀ, ਕਾਂਮ ਲੀਲਾ ਵਿੱਚ ਮਸਤ ਮੋਹਣ ਸਿੰਘ ਕੁਝ ਐਸੀਆਂ ਗੱਲਾਂ ਸੋਚੀ ਵੀ ਜਾ ਰਿਹਾ ਸੀ, ਇੱਕ ਦੋ ਵਾਰ ਮੋਹਣ ਸਿੰਘ ਨੇਂ ਕੁਲਵੰਤ ਨੂੰ ਕੁਝ ਪੁੱਛਣਾਂ ਚਾਹਿਆ ਪਰ ਉਸਨੇ , ਸ਼ ਸ਼ਸ਼, ਦੀ ਅਵਾਜ ਕੱਢ ਕੇ ਚੁੱਪ ਰਹਿਣ ਦਾ ਇਸ਼ਾਰਾ ਕੀਤਾ, ਮੋਹਣ ਸਿੰਘ ਕੁਲਵੰਤ ਦੀ ਕਾਂਮ ਲੀਲਾ

ਦੇ ਸਦਕੇ ਜਾ ਰਿਹਾ ਸੀ, ਕੇਵਲ ਸਿੰਘ ਦੀ ਕਿਸਮਤ ਤੇ ਉਸਨੂੰ ਹਾਲੇ ਵੀ ਈਰਖਾ ਹੋ ਰਹੀ ਸੀ, ਕਿਤੇ ਜਗੀਰ ਕੌਰ ਵੀ ਇਸੇ ਤਰਾਂ......... !

ਪਰ ਫਿਰ ਮੋਹਣ ਸਿੰਘ ਨੇਂ ਇਸ ਖਿਆਲ ਨੂੰ ਮਨੋਂ ਕੱਢ ਦਿੱਤਾ, ਉਹ ਹੁਣ ਕੁਝ ਵੀ ਉਲਟਾ ਸਿੱਧਾ ਨਹੀਂ ਸੀ ਸੋਚਣਾਂ ਚਾਹੁੰਦਾ, ਜੇ ਰੱਬ ਉਸ ਤੇ ਦਿਆਲ ਹੋਇਆ ਸੀ ਤਾਂ ਫਿਰ ਉਹ ਵੀ ਪੂਰਾ ਫਾਇਦਾ ਉਠਾਉਣਾਂ ਚਾਹੁੰਦਾ ਸੀ, ਝੱਖੜ ਝੁੱਲਦੇ ਰਹੇ, ਹਨੇਰੀ ਵਗਦੀ ਰਹੀ, ਬੁੱਢੇ ਸਰੀਰ ਵਿਚੋਂ ਵੀ ਚੰਗਿਆੜੇ ਨਿਕਲਦੇ ਰਹੇ, ਪਤਾ ਨਹੀਂ ਕਦੋਂ ਉਹ ਥੱਕ ਟੁੱਟ ਕੇ ਡਿੱਗੇ ਹੋਏ ਸਨ, ਕੁਲਵੰਤ ਨੇਂ ਮੋਹਣ ਸਿੰਘ ਨੂੰ ਹਾਲੇ ਵੀ ਘੁੱਟਿਆ ਹੋਇਆ ਸੀ, ਐਨਾਂ ਪਿਆਰ ?

ਮੋਹਣ ਸਿੰਘ ਸੋਚ ਰਿਹਾ ਸੀ , ਹੁਣ ਆਊ ਜੀਂਣ ਦਾ ਮਜਾ ।

" ਕੁਲਵੰਤ ਕੌਰੇ, ਧਰਮ ਨਾਲ ਮੁਕਲਾਵਾ ਯਾਦ ਆ ਗਿਆ, ਬੱਸ ਹੁਣ ਤੇਰੇ ਬਿਨਾਂ ਹਨੇਰਾ ਆ, ਦੇਖੀ ਸਾਥ ਨਾਂ ਛੱਡ ਦੇਵੀਂ"।

ਮੋਹਣ ਸਿੰਘ ਨੇਂ ਕਿਹਾ ਤਾਂ ਕੁਲਵੰਤ ਉਠ ਕੇ ਖੜੀ ਹੋ ਗਈ ਤੇ ਬਲਬ ਜਗਾ ਦਿੱਤਾ, ਜਦੋਂ ਉਹ ਮੋਹਣ ਸਿੰਘ ਵੱਲ ਘੁੰਮੀਂ ਤਾਂ ਮੋਹਣ ਸਿੰਘ ਦੀ ਚੀਕ ਨਿਕਲਦੀ ਨਿਕਲਦੀ ਬਚੀ, ਜਗੀਰ ਕੌਰ ਨਿਰਵਸਤਰ ਉਸਦੇ ਸਾਹਮਣੇਂ ਖੜੀ ਸੀ, ਮੋਹਣ ਸਿੰਘ ਮੰਜੇ ਤੋਂ ਭੁੜਕ ਕੇ ਉਠਿਆ, ਉਸ ਦੀ ਜਬਾਂਨ ਠਾਕੀ ਗਈ ਸੀ ਤੇ ਭੱਜਣ ਲਈ ਉਸ ਨੂੰ ਰਾਹ ਨਹੀਂ ਸੀ ਲੱਭਦਾ, ਮੋਹਣ ਸਿੰਘ ਦਾ ਖੇਲ ਖਤਮ ਹੋ ਚੁੱਕਾ ਸੀ, ਹੁਣ ਬਚਦੀ ਜਿੰਦਗੀ ਬੱਸ ਲਾਹਨਤਾ ਤੇ ਮਿਹਣੇਂ ਸੁਣਦੇ ਹੀ ਬੀਤਣੀ ਸੀ, ਇਹ ਸਵਰਗ ਇੱਕ ਦਮ ਨਰਕ ਕਿਵੇਂ ਬਣ ਗਿਆ ?

ਜਗੀਰ ਕੌਰ ਦਾ ਚਿਹਰਾ ਸੁੱਖ ਤੇ ਸਾਂਤੀ ਦੀ ਵਰਖਾ ਕਰ ਰਿਹਾ ਸੀ, ਉਸ ਨੇਂ ਅਚੰਭਿਤ ਹੋਏ ਪਤੀ ਨੂੰ ਫਿਰ ਬਾਹਾਂ ਵਿੱਚ ਲੈ ਲਿਆ, ਮੋਹਣ ਸਿੰਘ ਹੈਰਾਂਨ ਸੀ ਕਿ ਉਸਦੀ ਘਰਵਾਲੀ ਜੇ ਕੁਲਵੰਤ ਦਾ ਸੂਟ ਪਾ ਕੇ ਆਈ ਹੈ ਤਾਂ ਉਨਾਂ ਦੀ ਮਿਲੀ ਭੁਗਤ ਹੈ, ਪਰ ਜਗੀਰ ਕੌਰ ਨੇਂ ਉਹਦੇ ਨਾਲ ਇਹ ਖੇਡ ਇਸ ਸਪੀਡ ਵਿੱਚ ਕਿਵੇਂ ਖੇਡੀ ?

ਜਿਹੜੀ ਸਾਰੀ ਉਮਰ ਨਾਂ ਨਾਂ ਹੀ ਕਹਿੰਦੀ ਰਹੀ ਉਹ ਅੱਜ ਅਚਾਂਨਕ ਸਤਵੰਜਾ ਸਾਲ ਦੀ ਹੋ ਕੇ ਵੀ ਅੱਗ ਬਣੀ ਰਹੀ ?

ਤੇ ਨਾਲੇ ਉਹ ਉਸ ਨੂੰ ਗਾਲ ਮੰਦਾ ਕਿਓ ਨਹੀਂ ਕਰ ਰਹੀ ?

ਲਾਹਨਤਾਂ ਕਿਓ ਨਹੀਂ ਪਾ ਰਹੀ ?

ਮਿਹਣੇਂ ਕਿਓ ਨਹੀਂ ਮਾਰ ਰਹੀ ?

ਕਿਸੇ ਬੰਦੇ ਦੇ ਨਾਲ ਜੇ ਐਸੀ ਘਟਨਾਂ ਵਾਪਰ ਜਾਵੇ ਤਾਂ ਉਸਦੀ ਜਬਾਂਨ ਸਾਥ ਕਿਵੇਂ ਦੇਵੇਗੀ ? ਮੋਹਣ ਸਿੰਘ ਡੌਰ ਭੌਰਾ ਹੋਇਆ ਖੜਾ ਸੀ, ਜਗੀਰ ਕੌਰ ਕੁਲਵੰਤ ਦਾ ਸੁਟ ਪਾ ਕੇ ਮੋਹਣ ਸਿੰਘ ਦੇ ਕੱਪੜੇ ਉਸ ਨੂੰ ਫੜਾ ਰਹੀ ਸੀ ਤੇ ਨਾਲੇ ਕਹਿ ਰਹੀ ਸੀ ।

" ਤੁਸੀਂ ਘਬਰਾਓ ਨਾਂ ਤੇ ਅਰਾਂਮ ਨਾਲ ਬੈਠ ਕੇ ਮੇਰੀ ਗੱਲ ਸੁਣੋ, ਸਭ ਠੀਕ ਹੈ, ਚਿੰਤਾ ਨਾਂ ਕਰੋ "। ਤੇ ਜਗੀਰ ਕੌਰ ਨੇਂ ਮੋਹਣ ਸਿੰਘ ਨੂੰ ਫੜ ਕੇ ਮੰਜੇ ਤੇ ਬਿਠਾ ਲਿਆ ।

" ਜਗੀਰੋ ਤੂੰ ਐਥੇ ਕਿਵੇ ? ਤੇ ਇਹ ਕੁਲਵੰਤ ਦਾ ਸੂਟ ? ਤੇ ਇਹ ਮੇਰੇ ਨਾਲ ਇਸ ਤਰਾਂ ਦੀ ਹਮਬਿਸਤਰੀ ? ਇਹ ਤੂੰ ਹੀ ਹੈਂ ?"।

ਮੋਹਣ ਸਿੰਘ ਦੇ ਦਿਮਾਗ ਵਿੱਚ ਸਿਵਾਏ ਸਵਾਲਾਂ ਦੇ ਹੋਰ ਕੁਝ ਨਹੀਂ ਸੀ, ਜਿੰਨੀ ਪੀਤੀ ਸੀ ਉਹ ਪਤਾ ਨਹੀਂ ਸੀ ਕਿ ਕਿੱਧਰ ਉਡ ਗਈ ।

" ਅੱਜ ਸਵੇਰੇ ਕੁਲਵੰਤ ਘਰ ਆਈ ਸੀ ਤੇ ਮੈਨੂੰ ਸਭ ਕੁਝ ਦੱਸ ਗਈ ਸੀ, ਮੈਂ ਮੁੰਡਿਆਂ ਕੋਲੋ ਤੇਰੀ ਭੁਗਤ ਸਵਾਰਨ ਦੀ ਗੱਲ ਹੀ ਕਰ ਰਹੀ ਸੀ ਕਿ ਉਹ ਕਹਿਣ ਲੱਗੀ ਕਿ ਸਾਡੇ ਖਾਂਨਦਾਂਨ ਦੀ ਇੱਜਤ ਦਾ ਸਵਾਲ ਆ ਤੇ ਨਾਲੇ ਭਾਜੀ ਕੱਲਾ ਦੋਸ਼ੀ ਨਹੀਂ, ਤੂੰ ਵੀ ਦੋਸ਼ੀ ਹੈਂ''।

ਜਗੀਰ ਕੌਰ ਨੇਂ ਦੱਸਣਾਂ ਸ਼ੁਰੂ ਕਰ ਦਿੱਤਾ ।

" ਤੂੰ ਵੀ ਦੋਸ਼ੀ ਹੈਂ ? ਉਹ ਕਿਸ ਤਰਾਂ ?''।

ਮੋਹਣ ਸਿੰਘ ਨੂੰ ਝਟਕੇ ਤੇ ਝਟਕਾ ਠਾਹ ਝਟਕਾ ਹੋ ਰਹੀ ਸੀ ।

" ਕੁਲਵੰਤ ਦਾ ਖਿਆਲ ਸੀ ਕਿ ਬੰਦਾ ਜੇ ਬੁੱਢਾ ਵੀ ਹੋ ਜਾਵੇ ਤਾਂ ਵੀ ਉਹ ਕਾਂਮ ਦੀ ਇੱਛਾ ਰੱਖਦਾ ਆ ਤੇ ਜੇ ਉਹ ਇੱਛਾ ਪੂਰੀ ਨਹੀਂ ਹੁੰਦੀ ਤਾਂ ਉਹ ਦੂਜੀਆ ਔਰਤਾਂ ਵੱਲ ਝਾਕਣਾਂ ਸ਼ੁਰੂ ਕਰ ਦਿੰਦਾ ਆ, ਮੈਨੂੰ ਅਹਿਸਾਸ ਹੋ ਗਿਆ ਸੀ ਕਿ ਮੈਂ ਤੁਹਾਨੂੰ ਹੁਣ ਤਾਂ ਕੀ ਜਵਾਂਨੀ ਵੇਲੇ ਵੀ ਪੂਰਾ ਸੁਖ ਨਹੀਂ ਦੇ ਸਕੀ, ਜੇ ਤੁਸੀ ਮੇਰੇ ਨਾਲ ਖੁਸ਼ ਹੁੰਦੇ ਤਾਂ ਕੁਲਵੰਤ ਦਾ ਬੂਹਾ ਖੜਕਾਉਣ ਦੀ ਲੋੜ ਨਹੀਂ ਸੀ ਪੈਣੀ, ਇਸ ਤਰਾਂ ਮੈਂ ਵੀ ਦੋਸ਼ ਰਹਿਤ ਨਹੀਂ, ਤੇ ਇਸ ਤੋਂ ਇਲਾਵਾ ਕੁਲਵੰਤ ਕਹਿ ਰਹੀ ਸੀ ਕਿ ਸਾਡੇ ਦੋਵਾਂ ਘਰਾਂ ਵਿੱਚ ਇੱਕ ਹੀ ਸਿਆਣਾਂ ਮਰਦ ਆ ਤੇ ਸਾਨੂੰ ਉਸਦੀ ਲੋੜ ਆ, ਜੇ ਉਹ ਕਮਜੋਰੀ ਦਿਖਾ ਵੀ ਗਿਆ ਹੈ ਤਾਂ ਇਸਦਾ ਮਤਲਬ ਇਹ ਨਹੀਂ ਕਿ ਅਸੀਂ ਹੁਣ ਉਸਦੀ ਬੇਇੱਜਤੀ ਕਰੀਏ, ਸਗੋ ਸਾਡਾ ਫਰਜ ਬਣਦਾ ਆ ਕਿ ਉਸ ਦੀ ਮਦਦ ਕਰੀਏ, ਤੇ ਇਸ ਤਰਾਂ ਕੁਲਵੰਤ ਦੇ ਕਹੇ ਮੈਂ ਐਥੇ ਆ ਕੇ ਉਹੀ ਕੁਝ ਕੀਤਾ ਆ ਜੋ ਕੁਲਵੰਤ ਨੇਂ ਕਿਹਾ ਸੀ, ਤੇ ਸੱਚ ਜਾਂਣੀ ਸਰਵਣ ਦੇ ਬਾਪੂ ਮੈਨੂੰ ਇਹ ਬਹੁਤ ਚੰਗਾ ਲੱਗਿਆ, ਤੇ ਮੈਂ ਸੋਚ ਰਹੀ ਆਂ ਕਿ ਇਹ ਖਿਆਲ ਮੈਨੂੰ ਪਹਿਲਾ ਕਿਓ ਨਾਂ ਆਇਆ ?

ਅਤੇ ਸਮੇਂ ਤੋਂ ਪਹਿਲਾਂ ਹੀ ਆਪਣੇ ਆਪ ਨੂੰ ਬੁੱਢੀ ਸਮਝ ਕੇ ਮੈਂ ਤਾਂ ਆਪਣਾਂ ਘਰ ਹੀ ਤਬਾਹ ਕਰ ਲੈਂਣ ਲੱਗੀ ਸੀ''।

ਜਗੀਰ ਕੌਰ ਆਪਣੇ ਪਤੀ ਨੂੰ ਪੂਰਨ ਸੁੱਖ ਦੇ ਕੇ ਖੁਦ ਵੀ ਹਲਕੀ ਫੁੱਲ ਹੋ ਗਈ ਸੀ ।

ਮੋਹਣ ਸਿੰਘ ਜਗੀਰ ਕੌਰ ਨੂੰ ਇਸ ਤਰਾਂ ਦੇਖ ਰਿਹਾ ਸੀ ਜਿਵੇ ਕੁਲਵੰਤ ਦੇ ਇੱਕ ਇਸ਼ਾਰੇ ਨਾਲ ਉਸਦੀ ਪਤਨੀ ਦੀ ਕਾਇਆ ਕਲਪ ਹੋ ਗਈ ਹੋਵੇ, ਹੁਣ ਮੋਹਣ ਸਿੰਘ ਦੇ ਅੰਦਰਲਾ ਬੰਦਾ ਸਭ ਕੁਝ ਸਮਝ ਗਿਆ ਸੀ ਤੇ ਇਹ ਵੀ ਸਮਝ ਗਿਆ ਸੀ ਕਿ ਕੁਲਵੰਤ ਇੱਕ ਔਰਤ ਹੋ ਕੇ, ਇੱਕ ਅਬਲਾ ਹੋ ਕੇ, ਉਮਰ ਵਿੱਚ ਛੋਟੀ ਹੋ ਕੇ ਮੋਹਣ ਸਿੰਘ ਦੇ ਬੱਜਰ ਗੁਨਾਹ ਨੂੰ ਮਾਫ ਹੀ ਨਹੀਂ ਕਰ ਗਈ ਸਗੋਂ ਉਸਦੇ ਜੀਵਨ ਵਿੱਚ ਲੱਗੀ ਅੱਗ ਨੂੰ ਬੁਝਾ ਕੇ ਉਸਦੀ ਪਤਨੀ ਨੂੰ ਐਨੇ ਸਾਲਾਂ ਬਾਅਦ ਅੱਜ ਪਹਿਲੀ ਵਾਰੀ ਉਸਦੇ ਹਾਂਣ ਦਾ ਕਰ ਗਈ ਸੀ, ਮੋਹਣ ਸਿੰਘ ਨੂੰ ਲੱਗਿਆ ਸੀ ਜਿਵੇਂ ਅੱਜ ਉਨਾ ਦਾ ਵਿਆਹ ਹੋਇਆ ਹੋਵੇ ਤੇ ਉਨਾਂ ਦੀ ਸੁਹਾਗ ਰਾਤ ਅੱਜ ਸੰਪੂਰਨ ਹੋਈ ਹੋਵੇ, ਉਹ ਸੁਹਾਗ ਰਾਤ ਜਿਸ ਵਿੱਚ ਪਰੇਮ ਕੀਤਾ ਗਿਆ ਸੀ, ਭਾਂਵੇ ਇਹ ਭੁਲੇਖੇ ਨਾਲ ਹੀ ਹੋ ਗਿਆ ਸੀ ਪਰ ਹੈ ਤਾਂ ਪਰੇਮ ਹੀ ਸੀ, ਤੇ ਇਸ ਪਰੇਮ ਨੇਂ ਸਾਰਾ ਜੀਵਨ ਹੀ ਬਦਲ ਦਿੱਤਾ ਸੀ, ਜਗੀਰ ਕੌਰ ਦੇ ਸਾਰੇ ਜੀਵਨ ਦੀ ਸਿਆਂਣਪ ਕੁਲਵੰਤ ਦੇ ਪਰੇਮ ਭਰੇ ਹਿਰਦੇ ਬਰਾਬਰ ਇਕ ਪਾਸਕੂ ਵੀ ਨਹੀਂ ਸੀ

ਨਿਕਲੀ, ਉਹ ਜਗੀਰ ਕੌਰ ਜੋ ਪੁਰਾਤਨ ਰਵਾਇਤਾਂ ਨੂੰ ਕਾਇਮ ਰੱਖਦੀ ਹੋਈ ਆਪਣੇ ਆਪ ਨੂੰ ਛੇਤੀ ਹੀ ਬੁੱਢੀ ਠੇਰੀ ਸਮਝਣ ਲੱਗ ਪਈ ਸੀ ਤੇ ਆਪਣੇਂ ਪਤੀ ਦੀਆਂ ਜਰੂਰਤਾਂ ਵੱਲੋਂ ਅਵੇਸਲੀ ਰਹੀ ।

ਮੋਹਣ ਸਿੰਘ ਇਸ ਰਾਤ ਨੂੰ ਇੱਕ ਚਮਤਕਾਰ ਸਮਝ ਰਿਹਾ ਸੀ ਤੇ ਇਸ ਚਮਤਕਾਰ ਦੀ ਜਨਮਦਾਤੀ ਕੁਲਵੰਤ ਦਾ ਨੂਰੀ ਚਿਹਰਾ ਹੁਣ ਉਸਦੀਆਂ ਅੱਖਾ ਸਾਹਮਣੇ ਫਿਰ ਰਿਹਾ ਸੀ, ਪਰ ਹੁਣ ਇਸ ਚੇਹਰੇ ਨੂੰ ਉਹ ਕਿਸੇ ਵਹਿਸ਼ੀ ਦੀ ਤਰਾਂ ਕਾਂਮ ਪੂਰਤੀ ਦਾ ਸਾਧਨ ਨਹੀਂ ਸੀ ਸਮਝ ਰਿਹਾ ਸਗੋਂ ਇੱਕ ਦੇਵੀ ਦਾ ਚਿਹਰਾ ਲਗਦਾ ਸੀ ਜਿਸਨੇ ਐਨੇ ਜੀਵਨ ਕੁਝ ਘੰਟਿਆਂ ਵਿੱਚ ਹੀ ਬਦਲ ਦਿੱਤੇ ਸਨ......।

" ਜਗੀਰ ਕੁਰੇ, ਮੇਰੇ ਕੋਲੋਂ ਘੋਰ ਗੁਨਾਹ ਹੋ ਗਿਆ ਆ, ਮੈਨੂੰ ਜੇ ਤੁਸੀਂ ਸਾਰੇ ਮਾਫ ਵੀ ਕਰ ਦੇਵੋ ਤਾਂ ਮੈਂ ਆਪਣੇਂ ਆਪ ਨੂੰ ਕਿਵੇ ਮਾਫ ਕਰਾਂਗਾ, ਮੈਂ ਕੁਲਵੰਤ ਦੇ ਸਾਹਮਣੇ ਕਿਸ ਮੂੰਹ ਨਾਲ ਜਾਵਾਂਗਾ ?"।

ਮੋਹਣ ਸਿੰਘ ਦੀ ਆਤਮਾਂ ਗਿਲਾਂਨੀ ਨਾਲ ਭਰ ਗਈ ਸੀ, ਉਸ ਨੂੰ ਆਪਣਾਂ ਆਪ ਦੂਸ਼ਿਤ ਜਿਹਾ ਲੱਗ ਰਿਹਾ ਸੀ, ਜਿਵੇਂ ਕੋਈ ਉਸਨੂੰ ਦੇਖਦੇ ਹੀ ਭਿੱਟਿਆ ਜਾਵੇ ।

" ਕੁਲਵੰਤ ਸਾਨੂੰ ਦੋਵਾਂ ਨੂੰ ਉਡੀਕ ਰਹੀ ਆ, ਉਹ ਕਹਿ ਰਹੀ ਸੀ ਕਿ ਭਾਜੀ ਆਪਣੇ ਆਪ ਨੂੰ ਬੁਰਾ ਮਹਿਸੂਸ ਨਾਂ ਕਰੇ, ਉਸ ਨੇਂ ਝੂਠ ਨਹੀਂ ਬੋਲਿਆ, ਉਹ ਹੀ ਕਿਹਾ ਆ ਜੋ ਉਸਦੇ ਦਿਲ ਵਿੱਚ ਸੀ, ਤੇ ਆਪਣੀ ਔਰਤ ਤੋਂ ਨਾਂਖੁਸ਼ ਕੋਈ ਵੀ ਬੰਦਾ ਕਮਜੋਰ ਹੋ ਸਕਦਾ ਆ, ਪਰ ਫਿਰ ਵੀ ਉਹ ਸਾਡੇ ਪਰਵਾਰ ਦਾ ਹਿੱਸਾ ਆ, ਅਸੀਂ ਉਸਦਾ ਹਾਲੇ ਵੀ ਸਤਕਾਰ ਕਰਦੇ ਆ, ਅਸੀਂ ਆਪਣੇ ਖਾਂਨਦਾਨ ਦੀ ਇੱਜਤ ਲੋਕਾਂ ਦੇ ਪੈਰਾਂ ਵਿੱਚ ਰੋਲ ਕੇ ਆਪਣਾਂ ਤਮਾਸ਼ਾ ਨਹੀਂ ਬਣਾਵਾਂਗੇ, ਮੇਰਾ ਜੇਠ ਜਿਹੜਾ ਸਾਰੀ ਉਮਰ ਸਿਰ ਚੁੱਕ ਕੇ ਲੋਕਾਂ ਅੱਗੇ ਫਿਰਦਾ ਰਿਹਾ ਉਹ ਘਰੋਂ ਬਾਹਰ ਨਹੀਂ ਨਿਕਲ ਸਕੇਗਾ, ਤੇ ਇਸ ਤਰਾਂ ਸਾਡੇ ਖਾਂਨਦਾਨ ਦਾ ਇੱਕ ਹੋਰ ਮਰਦ ਜਿਉਦਿਆਂ ਹੀ ਮਰ ਜਾਵੇਗਾ, ਉਸ ਨੇਂ ਜੋ ਕਿਹਾ ਹੈ ਉਹ ਮੈਂ ਸੁਣਿਆ ਹੀ ਨਹੀਂ, ਕਿਸੇ ਹੋਰ ਨੂੰ ਮੈਂ ਕਿਓ ਦੱਸਾਂਗੀ, ਉਹ ਮੇਰੀ ਜਠਾਂਣੀ ਦਾ ਸੁਹਾਗ ਆ, ਮੈਂ ਆਪਣੀ ਜਠਾਂਣੀ ਦੇ ਸੁਹਾਗ ਨੂੰ ਉਸ ਦੇ ਸਿਰ ਤੇ ਹੀ ਦੇਖਣਾਂ ਚਾਹੁੰਦੀ ਆਂ"।

ਜਗੀਰ ਕੌਰ ਨੇਂ ਜਦੋਂ ਇਹ ਗੱਲ ਦੱਸੀ ਤਾਂ ਬੰਨ ਟੁੱਟ ਗਿਆ, ਮੋਹਣ ਸਿੰਘ ਘਰਵਾਲੀ ਦੇ ਗਲ ਲੱਗ ਕੇ ਨਿਆਣਿਆਂ ਵਾਂਗੂੰ ਰੋ ਪਿਆ, ਉਹ ਸਮਝ ਗਿਆ ਸੀ ਕਿ ਕੁਲਵੰਤ ਜੇ ਚਾਹੁੰਦੀ ਤਾਂ ਸਰਪੰਚ ਨੂੰ ਦੱਸਦੀ, ਰੌਲਾ ਪਾਉਦੀ ਤੇ ਬੁੱਢੇ ਵਾਰੇ ਉਸਦੀ ਚਿੱਟੀ ਦਾਹੜੀ ਲੋਕਾਂ ਦੇ ਪੈਰਾਂ ਵਿੱਚ ਵਿਛਾ ਸਕਦੀ ਸੀ,

ਐਨੀਂ ਸਮਝਦਾਰੀ ? ਐਨਾਂ ਵੱਡਾ ਦਿਲ ?

ਉਹ ਰੋਂਦਾ ਰਿਹਾ ਤੇ ਜਗੀਰ ਕੌਰ ਉਸਨੂੰ ਵਰਾਉਦੀ ਰਹੀ, ਜਗੀਰ ਕੌਰ ਵੀ ਸੋਚ ਰਹੀ ਸੀ ਕਿ ਜੇ ਉਸ ਨੇਂ ਆਪਣੇ ਪਤੀ ਦੀ ਕਾਂਮ ਇੱਛਾ ਨੂੰ ਹਰ ਵੇਲੇ ਠੁਕਰਾਇਆ ਨਾਂ ਹੁੰਦਾ, ਉਸਦਾ ਸਾਥ ਦਿੱਤਾ ਹੁੰਦਾ ਤਾਂ ਮੋਹਣ ਸਿੰਘ ਦੀ ਤਰਿਪਤੀ ਘਰ ਵਿੱਚ ਹੀ ਹੋ ਗਈ ਹੁੰਦੀ ਤਾਂ ਉਹ ਬਾਹਰ ਨਾਂ ਝਾਕਦਾ, ਜਗੀਰ ਕੌਰ ਆਪਣੇਂ ਆਪ ਨੂੰ ਇਸ ਕਾਂਡ ਦੀ ਮੁੱਖ ਦੋਸ਼ੀ ਮੰਨ ਰਹੀ ਸੀ ਤੇ ਸ਼ੁਕਰ ਕਰ ਰਹੀ ਸੀ ਕਿ ਕੁਲਵੰਤ ਐਨੀ ਦਰਿਆ ਦਿਲ ਤੇ ਸਮਝਦਾਰ ਸੀ ਜੋ ਉਸ ਕੋਲੋਂ ਕੁਝ ਨਾਂ ਲੁਕੋਇਆ ਸਗੋਂ ਉਸ ਨੂੰ ਆਪਣੇ ਪਤੀ ਦਾ ਦਿਲ ਜਿੱਤਣ ਦੀ ਸਕੀਮ ਵੀ ਸਮਝਾਈ, ਜੇ ਜਗੀਰ ਕੌਰ ਕੁਲਵੰਤ ਦਾ

ਕਿਹਾ ਮੰਨ ਕੇ ਇਹ ਡਰਾਮਾਂ ਨਾਂ ਕਰਦੀ ਤਾਂ ਅੱਜ ਤੱਕ ਉਸਨੂੰ ਆਪਣੇ ਪਤੀ ਦਾ ਇਹ ਪਰੇਮ ਨਹੀਂ ਸੀ ਮਿਲਣਾਂ, ਉਸ ਨੂੰ ਅੱਜ ਆਪਣੇ ਪਤੀ ਦੀ ਹਰ ਸ਼ੋਹ ਪਰੇਮ ਭਰਭੂਰ ਲੱਗੀ ਸੀ, ਪੂਰਾ ਜੀਵਨ ਘਰਵਾਲੀ ਰਹਿ ਕੇ ਜੋ ਜਗੀਰ ਕੌਰ ਨੂੰ ਨਸੀਬ ਨਹੀਂ ਸੀ ਹੋਇਆ ਉਹ ਅੱਜ ਇੱਕ ਮਸੂਕ ਬਣ ਕੇ ਮਿਲ ਗਿਆ ਸੀ, ਅੱਜ ਉਸਨੂੰ ਲੱਗਿਆਂ ਸੀ ਕਿ ਉਸਦਾ ਪਤੀ ਜਵਾਂਨੀ ਦੇ ਵੇਲੇ ਨੂੰ ਪਰੇ ਕਰ ਰਿਹਾ ਸੀ, ਜੇ ਉਸਨੂੰ ਪਤਾ ਹੁੰਦਾ ਕਿ ਇਹ ਕੁਲਵੰਤ ਨਹੀਂ ਹੈ ਤਾਂ ਉਸਦਾ ਕੋਈ ਉਤਸ਼ਾਹ ਨਹੀਂ ਸੀ ਹੋਣਾਂ, ਤੇ ਜਗੀਰ ਕੌਰ ਸਮਝ ਗਈ ਸੀ ਕਿ ਮੋਹਣ ਸਿੰਘ ਦਾ ਸਾਰਾ ਉਤਸ਼ਾਹ ਉਸਨੇ ਆਪਣੇਂ ਆਪ ਨੂੰ ਬਹੁਤੀ **ਸਤੀ ਸਵਿੱਤਰੀ** ਸ਼ੋਅ ਕਰਨੇ ਦੇ ਚੱਕਰ ਵਿੱਚ ਹੀ ਖਤਮ ਕੀਤਾ ਸੀ, ਸਾਰੀ ਜਵਾਂਨੀ ਉਹ ਕਦੇ ਵੀ ਖੁੱਲ ਕੇ ਪਤੀ ਦਾ ਸਾਥ ਨਾਂ ਦੇ ਸਕੀ, ਬੁੱਢੇ ਵਾਰੇ ਤੱਕ ਸ਼ਰਮ ਕਰਦੀ ਰਹੀ, ਇਹ ਕੁਲਵੰਤ ਦੀ ਹੀ ਮਿਹਰਬਾਂਨੀ ਸੀ ਜੋ ਉਸਨੇਂ ਕਿਹਾ ਸੀ ਕਿ ਜੇ ਅੱਜ ਵੀ ਸ਼ਰਮ ਕਰ ਗਈ ਜਾਂ ਆਪਣੇ ਪਤੀ ਨੂੰ ਬੁਰਾ ਭਲਾ ਕਹਿਣ ਲੱਗ ਪਈ ਤਾਂ ਮੋਹਣ ਸਿੰਘ ਨੂੰ ਸਦਾਂ ਲਈ ਗਵਾ ਕੇ ਸਾਰੀ ਉਮਰ ਪਛਤਾਉਦੀ ਰਹੇਂਗੀ, ਉਹ ਖੁਸ਼ ਸੀ ਕਿ ਕੁਲਵੰਤ ਦੀ ਗੱਲ ਉਸ ਦੇ ਖਾਂਨੇ ਪੈ ਗਈ ਸੀ, ਕੁਝ ਦੇਰ ਬਾਅਦ ਜਦ ਕੇਵਲ ਸਿੰਘ ਸੰਭਲਿਆ ਤਾਂ ਕਹਿਣ ਲੱਗਾ……।
“ ਜਗੀਰ ਕੌਰੇ ਚੱਲ ਦੇਵੀ ਦੇ ਦਰਸ਼ਨ ਕਰੀਏ”।
ਉਹ ਧੁਰ ਅੰਦਰ ਤੱਕ ਧੋਤਾ ਗਿਆ ਸੀ, ਕੋਈ ਹੰਕਾਰ ਕੋਈ ਬੇਇਜਤੀ ਹੁਣ ਉਸ ਨੂੰ ਪਛਚਾਤਾਪ ਤੋਂ ਰੋਕ ਨਹੀਂ ਸੀ ਸਕਦੀ, ਅਸਲ ਵਿੱਚ ਪਛਚਾਤਾਪ ਹੋ ਵੀ ਗਿਆ ਸੀ, ਜਦ ਉਸ ਦੇ ਮਨ ਨੇਂ ਧੁਰ ਅੰਦਰ ਤੱਕ ਮੰਨ ਲਿਆ ਸੀ ਕਿ ਉਹ ਦੋਸ਼ੀ ਹੈ ਤਾਂ ਉਸੇ ਵਕਤ ਹੀ ਉਹ ਦੋਸ਼ ਮੁਕਤ ਵੀ ਹੋ ਗਿਆ ਸੀ, ਹੁਣ ਦੋਵੇਂ ਤੀਵੀਂ ਮਾਲਕ ਪਿੰਡ ਵੱਲ ਆ ਰਹੇ ਸਨ, ਉਹ ਸਿੱਧੇ ਕੁਲਵੰਤ ਦੇ ਘਰ ਮੋਹਰੇ ਆ ਰੁਕੇ, ਇੱਕ ਪਲ ਰੁਕਣ ਤੋਂ ਬਾਅਦ ਉਹ ਅੰਦਰ ਦਾਖਲ ਹੋ ਗਿਆ, ਮੋਹਣ ਸਿੰਘ ਦੇ ਕਦਮਾਂ ਵਿੱਚ ਤੇਜੀ ਸੀ, ਜਗੀਰ ਕੌਰ ਮਗਰ ਮਗਰ ਆ ਰਹੀ ਸੀ, ਕੁਲਵੰਤ ਅੰਦਰ ਗੁਟਕਾ ਸਾਹਿਬ ਖੋਲ ਕੇ ਸਤਗੁਰੂ ਕੋਲੋਂ ਹੋਰ ਇਨਸਾਫ ਕਰ ਸਕਣ ਦੀ ਸ਼ਕਤੀ ਮੰਗ ਰਹੀ ਸੀ, ਮੋਹਣ ਸਿੰਘ ਆਉਦਾ ਹੀ ਕੁਲਵੰਤ ਦੇ ਚਰਨੀਂ ਝੁਕ ਗਿਆ ਤੇ ਬੁਸਕਣ ਲੱਗ ਪਿਆ, ਕੁਲਵੰਤ ਨੇਂ ਝੱਟ ਗੁਟਕਾ ਸਾਹਿਬ ਸਮੇਟ ਕੇ ਪਾਸੇ ਰੱਖਿਆ ਤੇ ਮੋਹਣ ਸਿੰਘ ਨੂੰ ਉਠਾਉਂਦੀ ਬੋਲੀ ।
“ ਰੱਬ ਦੇ ਵਾਸਤੇ ਮੇਰੇ ਤੇ ਭਾਰ ਨਾਂ ਚੜਾਓ ਭਾਜੀ, ਉਸਦਾ ਸ਼ਕਰ ਕਰੋ ਜੋ ਸਾਨੂੰ ਸਾਰਿਆਂ ਨੂੰ ਸੁਮੱਤ ਬਖਸ਼ ਕੇ ਸਾਨੂੰ ਬਚਾ ਗਿਆ ਆ”।
“ ਨਹੀਂ ਕੁਲਵੰਤ ਕੌਰੇ ਸੁਮੱਤ ਤੇਰੀ ਆ, ਮੈਂ ਤਾਂ ਪਾਪੀ ਇਸ ਮਾਫੀ ਦੇ ਯੋਗ ਵੀ ਨਹੀਂ ਸੀ ਜੋ ਤੂੰ ਬਿਨ ਮੰਗੇ ਦੇ ਦਿੱਤੀ ਆ”। ਮੋਹਣ ਸਿੰਘ ਦਾ ਅੰਦਰ ਫਟ ਜਾਣ ਨੂੰ ਕਰਦਾ ਸੀ ।
“ ਭਾਜੀ ਹਰ ਬੰਦਾ ਕਮਜੋਰ ਪੈ ਸਕਦਾ ਆ, ਕਦੇ ਤੁਸੀਂ ਤੇ ਕਦੇ ਮੈਂ, ਸਾਨੂੰ ਤੁਹਾਡਾ ਆਸਰਾ ਚਾਹੀਦਾ ਆ, ਮੈਂ ਹੁਣ ਕੱਲੀ ਆਂ ਤੇ ਤੁਹਾਡੀ ਛਤਰ ਛਾਇਆ ਤੋਂ ਬਿਨਾਂ ਕਮਜੋਰ ਹੋ ਸਕਦੀ ਆਂ, ਮੇਰੇ ਸਿਰ ਤੇ ਹੱਥ ਰੱਖੋ, ਓਹ ਦੇਖੋ ਤੁਹਾਡਾ ਵੀਰ ਦੇਖ ਰਿਹਾ, ਉਹਦੀ ਇੱਜਤ ਹੁਣ ਹੋਰ ਕੌਣ ਸੰਭਾਲੇ ?”।
ਕੁਲਵੰਤ ਨੇਂ ਕੇਵਲ ਸਿੰਘ ਦੀ ਫੋਟੋ ਵੱਲ ਇਸ਼ਾਰਾ ਕੀਤਾ, ਕੇਵਲ ਸਿੰਘ ਦੀ ਫੋਟੋ ਵੱਲ ਦੇਖ ਕੇ ਮੋਹਣ ਸਿੰਘ ਦਾ ਸਬਰ ਫੇਰ ਜਵਾਬ ਦੇ ਗਿਆ ਉਸ ਨੂੰ ਲਗਦਾ ਸੀ ਜਿਵੇਂ ਉਸਦੇ ਭਰਾ ਨੇਂ ਸਾਰਾ ਖੇਲ ਆਪਣੀ ਅੱਖੀ ਤੱਕਿਆ ਸੀ ਤੇ ਹੁਣ ਉਸਤੇ ਹੱਸ ਰਿਹਾ ਸੀ ।

ਕੁਲਵੰਤ ਨੇਂ ਅੱਗੇ ਵਧ ਕੇ ਮੋਹਣ ਸਿੰਘ ਨੂੰ ਬਾਹਾਂ ਵਿੱਚ ਭਰ ਲਿਆ ਤੇ ਕਹਿਣ ਲੱਗੀ......
" ਆਪਣੇਂ ਵੀਰ ਦੇ ਸਾਹਮਣੇ ਵਾਅਦਾ ਕਰੋ ਕਿ ਆਪਣੀ ਧੀਆ ਵਰਗੀ ਛੋਟੀ ਭਰਜਾਈ ਨਾਲ ਇਨਸਾਫ ਕਰੋਗੇ ਤੇ ਉਸਦੀ ਬਣਦੀ ਇੱਜਤ ਕਰੋਗੇ "।
ਚੰਡੀ ਦੀ ਦੇਵੀ ਦਾ ਹੁਕਮ ।
" ਛੋਟੇ ਵੀਰ ਤੇਰੇ ਕੋਲ ਆ ਕੇ ਮਾਫੀ ਮੰਗ ਲਵਾਂਗਾ, ਪਰ ਮੇਰੀ ਇਸ ਕੁਲਵੰਤ ਧੀ ਦਾ ਹੁਣ ਤੂੰ ਕੋਈ ਫਿਕਰ ਨਹੀਂ ਕਰਨੀ "।
ਮੋਹਣ ਸਿੰਘ ਨੇ ਵੀਰ ਦੀ ਫੋਟੋ ਸਾਹਮਣੇ ਕਸਮ ਖਾਧੀ ਤੇ ਕੁਲਵੰਤ ਨੂੰ ਇਸ ਤਰਾਂ ਆਪਣੇ ਨਾਲ ਘੁੱਟ ਲਿਆ ਜਿਵੇਂ ਉਹ ਉਸਦੀ ਸਕੀ ਧੀ ਹੋਵੇ, ਇਸ ਗੱਲਵੱਕੜੀ ਲਈ ਉਹ ਬਹੁਤ ਸਮੇਂ ਤੋ ਤਰਸ ਰਿਹਾ ਸੀ ਪਰ ਜਦ ਇਹ ਗੱਲਵੱਕੜੀ ਨਸੀਬ ਹੋਈ ਤਦ ਤੱਕ ਇਹ ਪਾਵਨ ਪਵਿੱਤਰ ਹੋ ਗਈ ਸੀ, ਹੁਣ ਕੁਲਵੰਤ ਦੀਆਂ ਅੱਖਾਂ ਗੰਗਾ ਜਮਨਾਂ ਬਣੀਆਂ ਪਈਆ ਸਨ, ਉਸਦੇ ਅੰਦਰਲਾ ਪਰੇਮ ਵਹਿ ਜਾਂਣ ਲਈ ਤਿਆਰ ਸੀ, ਮਨੁੱਖ ਦੀ ਇਸ ਕਮਜੋਰੀ ਤੇ ਉਸ ਨੂੰ ਤਰਸ ਆ ਰਿਹਾ ਸੀ ਪਰ ਮੋਹਣ ਸਿੰਘ ਦੀ ਜੋ ਕਾਇਆ ਕਲਪ ਹੋ ਗਈ ਸੀ ਉਸ ਲਈ ਉਹ ਸਤਗੁਰ ਦੇ ਅੱਗੇ ਝੁਕੀ ਹੋਈ ਸੀ ।
" ਭੈਂਣੇ, ਤੇਰੇ ਸਦਾਂ ਦੇ ਗੁਲਾਂਮ ਆਂ, ਬਚਾ ਲਿਆ ਮੇਰੇ ਪਰਵਾਰ ਨੂੰ"।
ਜਗੀਰ ਕੌਰ ਕੁਲਵੰਤ ਨੂੰ ਜੱਫੀ ਪਾਈ ਖੜੀ ਸੀ, ਹੁਣ ਉਹ ਤਿੰਨੇ ਇਕੋ ਗੱਲਵੱਕੜੀ ਵਿੱਚ ਸਨ, ਉਹ ਤਿੰਨ ਮਨੁੱਖ ਜੋ ਇਸ ਮਸਲੇ ਨੂੰ ਅੱਗ ਦਾ ਭਾਂਬੜ ਬਣਾ ਸਕਦੇ ਸਨ, ਜੇ ਜਰਾ ਜਿੰਨੀ ਵੀ ਭਿਣਕ ਕਿਸੇ ਨੂੰ ਪਿੰਡ ਵਿੱਚ ਹੋ ਜਾਂਦੀ ਤਾਂ ਮੋਹਣ ਸਿੰਘ ਦੇ ਪਰਵਾਰ ਵਿੱਚ ਭੂਚਾਲ ਆ ਜਾਣਾਂ ਸੀ, ਸਾਰੇ ਟੱਬਰ ਨੇਂ ਮੂੰਹ ਲੁਕੋਂਦੇ ਫਿਰਨਾਂ ਸੀ, ਤੇ ਪਿੰਡ ਵਾਲੇ ਜਮਾਂਦਰੂ ਵਿਰੋਧੀਆਂ ਨੂੰ ਕਈ ਮਹੀਂਨੇ ਇਸ ਸ਼ਰਮਨਾਕ ਘਟਨਾਂ ਵਿੱਚੋਂ ਵੀ ਸਾਰੀ ਉਮਰ ਸਵਾਦ ਆਈ ਜਾਣਾਂ ਸੀ, ਪਰ ਇਹ ਤਿੰਨੇ ਆਪੋ ਆਪਣੇ ਹਿਰਦੇ ਦੀ ਗੱਲ ਸੁਣ ਕੇ ਵਧੀਆ ਮਨੁੱਖ ਬਣੇ ਖੜੇ ਸਨ, ਕੁਦਰਤ ਮਾਂ ਉਨਾਂ ਨੂੰ ਤਾਕਤ ਦੇ ਰਹੀ ਸੀ ਤਾਂ ਕਿ ਉਹ ਆਪਣੀ ਗਲਤੀ ਮੰਨਣ,ਸਮਝਣ ਤਣ ਫਿਰ ਸੁਧਾਰਨ ਵੀ ।
" ਕੁਲਵੰਤ ਕੌਰੇ ਕੱਲ ਨੂੰ ਚਾਰੇ ਧੀਆਂ ਤੇ ਜਵਾਈ ਘਰ ਸੱਦ, ਮੈਂ ਸਾਰਿਆਂ ਨਾਲ ਕੋਈ ਗੱਲ ਕਰਨੀਂ ਆਂ, ਦੇਖੀ ਮੇਰੀ ਬੇਨਤੀ ਨਾਂ ਠੁਕਰਾਵੀਂ"।
ਮੋਹਣ ਸਿੰਘ ਨੇਂ ਫਿਰ ਹੱਥ ਜੋੜ ਦਿੱਤੇ ।
" ਆਪਣੀ ਧੀ ਅੱਗੇ ਕੋਈ ਹੱਥ ਜੋੜਦਾ ਆ ? ਅੱਜ ਤੋਂ ਤੂੰ ਮੇਰਾ ਧਰਮ ਪਿਤਾ, ਤੇਰਾ ਹੁਕਮ ਸਿਰ ਮੱਥੇ"। ਕੁਲਵੰਤ ਨੇਂ ਮੋਹਣ ਸਿੰਘ ਦੇ ਜੁੜੇ ਹੱਥਾਂ ਨੂੰ ਅਪਣੇ ਹੱਥਾਂ ਵਿੱਚ ਘੁੱਟ ਕੇ ਕਿਹਾ ।
ਹੁਣ ਉਹ ਦੋਵੇ ਮੁੜ ਮੁੜ ਕੁਲਵੰਤ ਵੱਲ ਦੇਖਦੇ ਆਪਣੇ ਘਰ ਨੂੰ ਜਾ ਰਹੇ ਸਨ ।

ਦੂਜੇ ਦਿਨ ਸ਼ਾਮ ਤੱਕ ਕੁਲਵੰਤ ਦੀਆਂ ਚਾਰੇ ਧੀਆ ਤੇ ਤਿੰਨ ਜਵਾਈ ਘਰ ਆਏ ਬੈਠੇ ਸਨ, ਸੰਨੀਂ ਨਹੀਂ ਸੀ ਆ ਸਕਿਆ, ਦਿੱਲੀ ਗਿਆ ਹੋਇਆ ਸੀ, ਲਾਡੀ ਵਾਰ ਵਾਰ ਕੁਲਵੰਤ ਨੂੰ ਪੁੱਛਦੀ ਸੀ ਕਿ ਕੀ ਗੱਲ ਆ ਪਰ ਕੁਲਵੰਤ ਕਹਿ ਰਹੀ ਸੀ ਉਹ ਕੁਝ ਸਬਰ ਕਰੇ, ਮੋਹਣ ਸਿੰਘ, ਜਗੀਰ ਕੌਰ ਤੇ ਮੋਹਣ ਸਿੰਘ ਦੇ ਦੋਵੇ ਪੁੱਤ ਤੇ ਬਹੂਆਂ, ਇਹ ਸਭ ਕੁਲਵੰਤ ਦੇ ਘਰ ਆ ਗਏ, ਆਂਢ ਗੁਆਂਢ ਦੇ ਕੁਝ ਲੋਕ ਉਨਾਂ ਨੂੰ

ਆਏ ਦੇਖ ਕੇ ਆਨੀ ਬਹਾਂਨੀ ਆ ਗਏ ਸਨ, ਮੋਹਣ ਸਿੰਘ ਨੇਂ ਨਿਮਰਤਾ ਨਾਲ ਉਨਾਂ ਨੂੰ ਕਿਹਾ ਕਿ ਉਹ ਘਰ ਜਾਂਣ ਉਨਾਂ ਨੇ ਕੋਈ ਪਰਵਾਰਕ ਗੱਲ ਕਰਨੀ ਆ, ਹੁਣ ਸਾਰੇ ਜਣੇ ਡਰਾਇੰਗ ਰੂੰਮ ਵਿੱਚ ਬੈਠੇ ਸਨ, ਮੋਹਣ ਸਿੰਘ ਸਾਰਿਆਂ ਦੇ ਵਿਚਕਾਰ ਖੜਾ ਸੀ ਤੇ ਕਹਿ ਰਿਹਾ ਸੀ...

" ਬੱਚਿਓ, ਮੈਂ ਅੱਜ ਜੋ ਕੁਝ ਕਹਿਣਾਂ ਆ ਉਹ ਤੁਹਾਡੀ ਸੋਚ ਤੋਂ ਦੂਰ ਦੀ ਗੱਲ ਆ, ਮੈਂ ਨਹੀਂ ਜਾਂਣਦਾ ਕਿ ਮੇਰੇ ਵਿੱਚ ਐਂਨੀ ਸ਼ਕਤੀ ਕਿੱਥੋਂ ਆਈ ਹੈ ਜਿਸ ਨਾਲ ਮੈਂ ਇਹ ਸਭ ਗੱਲਾ ਤੁਹਾਡੇ ਨਾਲ ਕਰ ਸਕਾਂਗਾ, ਮੈਂਨੂੰ ਅੱਜ ਕੋਈ ਸ਼ਰਮ ਵੀ ਨਹੀਂ ਆ ਰਹੀ, ਅਸੀਂ ਸਭ ਨੇਂ ਸਦੀਆਂ ਤੱਕ ਸ਼ਰਮਾ ਕੇ ਉਸ ਦੇ ਨਤੀਜੇ ਦੇਖ ਲਏ ਆ, ਹੁਣ ਹੋਰ ਕਹਿਰ ਨਹੀਂ ਕੀਤੇ ਜਾ ਸਕਦੇ, ਮੇਰੀ ਗੱਲ ਸੁਣਦੇ ਮੇਰੇ ਪੁੱਤਰਾਂ ਨੂੰ ਮੇਰੀਆਂ ਧੀਆਂ ਨੂੰ ਗੁੱਸਾ ਵੀ ਆਵੇ ਤਾਂ ਵੀ ਮੈਨੂੰ ਮੇਰੀ ਗੱਲ ਪੂਰੀ ਕਰ ਲੈਂਣ ਦੇਣੀ ਤੇ ਬਾਅਦ ਵਿੱਚ ਤੁਹਾਡਾ ਜੋ ਵੀ ਫੈਸਲਾ ਹੋਵੇ ਉਹ ਮੈਨੂੰ ਮਨਜੂਰ ਹੋਵੇਗਾ"।

ਸਭ ਇੱਕ ਦੂਜੇ ਦੇ ਮੂੰਹ ਵੱਲ ਦੇਖ ਰਹੇ ਸਨ, ਕੁਲਵੰਤ ਵੀ ਅੰਦਾਜਾ ਨਹੀਂ ਸੀ ਲਗਾ ਪਾ ਰਹੀ ਕਿ ਮੋਹਣ ਸਿੰਘ ਦੀ ਕੀ ਇੱਛਾ ਹੈ, ਪਰ ਹੁਣ ਉਹ ਉਸਦੇ ਧਰਮ ਪਿਤਾ ਦੀ ਹੈਸੀਅਤ ਨਾਲ ਬੋਲ ਰਿਹਾ ਸੀ ਸੋ ਪਿਤਾ ਦਾ ਸਤਕਾਰ ਕਰਨਾ ਜਰੂਰੀ ਹੈ, ਉਹ ਸੁਣ ਰਹੀ ਸੀ, ਮੋਹਣ ਸਿੰਘ ਨੇ ਸੁਰੂ ਤੋਂ ਲੈ ਕੇ ਅਖੀਰ ਤੱਕ ਸਾਰੀ ਕਹਾਣੀ ਸੁਣਾ ਦਿੱਤੀ, ਬੋਲਦੇ ਬੋਲਦੇ ਉਹ ਅੱਖਾਂ ਭਰ ਲੈਂਦਾ ਤੇ ਵਿੱਚ ਵਾਰ ਰੁਕ ਜਾਦਾ ਫੇਰ ਸੁਰੂ ਹੋ ਜਾਂਦਾ, ਸਭ ਸਾਹ ਰੋਕੀ ਬੈਠੇ ਸਨ, ਉਥੇ ਹਾਜਰ ਨੌਜਵਾਂਨ ਬੱਚਿਆਂ ਨੂੰ ਇਹ ਇੱਕ ਫਿਲਮ ਦਾ ਸੀਂਨ ਲਗਦਾ ਸੀ, ਲਾਡੀ ਦੀ ਸ਼ੱਕ ਸਹੀ ਸੀ ਪਰ ਮੋਹਣ ਸਿੰਘ ਆਪਣੇ ਗੁਨਾਹ ਨੂੰ ਸਾਰੇ ਪਰਵਾਰ ਵਿੱਚ ਇਸ ਤਰਾਂ ਮੰਨ ਲਵੇਗਾ ਇਹ ਉਸ ਦੀ ਸੋਚ ਮੰਡਲ ਵਿੱਚ ਨਹੀਂ ਸੀ ਆਉਦਾ।

ਸਾਰੀ ਗੱਲ ਸੁਣਾ ਕੇ, ਤੇ ਕੁਲਵੰਤ ਤੇ ਆਪਣੇ ਨਵੇ ਰਿਸ਼ਤੇ ਬਾਰੇ ਦੱਸ ਕੇ ਮੋਹਣ ਸਿੰਘ ਨੇ ਅੱਗੇ ਕਹਿਣਾਂ ਸੁਰੂ ਕੀਤਾ.........।

" ਬੱਚਿਓ ਤੁਹਾਡੇ ਤੋਂ ਇਹ ਭੁਲਿਆ ਨਹੀਂ ਕਿ ਮੇਰੀ ਕੁਲਵੰਤ ਧੀ ਨੇ ਕਿੰਨੀ ਘਾਲਣਾਂ ਘਾਲੀ ਹੈ, ਇਸ ਨੇ ਜੋ ਕੁਝ ਕੀਤਾ ਆ ਉਹ ਅੱਜ ਦੀ ਕਮਜੋਰ ਔਰਤ ਸੋਚ ਤੱਕ ਨਹੀਂ ਸਕਦੀ, ਮੈਨੂੰ ਮੇਰੀ ਧੀ ਤੇ ਰੱਬ ਜਿੰਨਾਂ ਮਾਂਣ ਆ, ਮੇਰਾ ਛੋਟਾ ਵੀਰ ਕੇਵਲ ਸਿੰਘ ਸਾਡੇ ਵਿੱਚ ਨਹੀਂ ਹੈ, ਇਸ ਤਰਾਂ ਮੈਂ ਆਪਣੀ ਇਸ ਧੀ ਲਈ ਜਿੰਮੇਵਾਰ ਹਾਂ, ਤੇ ਮੈਂ ਚਾਹੁੰਦਾ ਹਾਂ ਕਿ ਮੇਰੀ ਧੀ ਮੇਰੇ ਨਾਲ ਆਪਣੇ ਘਰ ਵਿੱਚ ਰਹੇ, ਮੇਰੀ ਇਸ ਧੀ ਦੇ ਇਹ ਦੋਵੇਂ ਜਵਾਂਨ ਪੁੱਤ, ਇਸਦੇ ਕਾਰੋਬਾਰ ਨੂੰ ਸਕੇ ਪੁੱਤਾਂ ਵਾਂਗ ਦੇਖਣਗੇ, ਮੈਂ ਇਸ ਸ਼ੇਰਨੀ ਨੂੰ ਕੱਲੇ ਨਹੀਂ ਛੱਡ ਸਕਦਾ, ਭਾਂਵੇ ਇਹ ਆਪਣੀ ਰੱਖਿਆ ਲਈ ਸਮਰੱਥ ਹੈ, ਪਰ ਸਵਾਲ ਸਿਰਫ ਰੱਖਿਆ ਦਾ ਨਹੀਂ, ਸਵਾਲ ਜੀਵਨ ਦਾ ਹੈ, ਤੇ ਇਹ ਆਪਣੇ ਐਨੇ ਵੱਡੇ ਪਰਵਾਰ ਦੇ ਹੁੰਦੇ ਕੱਲੀ ਨਹੀਂ ਰਹਿ ਸਕਦੀ, ਕੀ ਮੇਰੀ ਧੀ ਤੇ ਮੇਰੇ ਪਰਵਾਰ ਦੇ ਬਾਕੀ ਸਭ ਮੈਂਬਰ ਮੇਰੀ ਬੇਨਤੀ ਮੰਨ ਕੇ ਮੇਰੇ ਤੇ ਅਹਿਸਾਂਨ ਕਰਦੇ ਹਨ ? ਅਤੇ ਮੇਰੇ ਗੁਨਾਹ ਦੀ ਜੋ ਸਜਾ ਯੋਗ ਸਮਝਦੇ ਹੋਣ ਉਹ ਮੈਂ ਭੁਗਤਣ ਲਈ ਤਿਆਰ ਹਾਂ "।

ਸਭ ਨੂੰ ਹੈਰਾਂਨ ਕਰ ਦਿੱਤਾ ਸੀ ਮੋਹਣ ਸਿੰਘ ਨੇ, ਸਾਰੇ ਕੁਲਵੰਤ ਵੱਲ ਦੇਖ ਰਹੇ ਸਨ।

“ ਮੈਨੂੰ ਬਹੁਤ ਖੁਸ਼ੀ ਹੈ ਕਿ ਮੇਰਾ ਧਰਮ ਪਿਤਾ ਮੇਰੀ ਐਨੀ ਚਿੰਤਾ ਕਰਦਾ ਆ, ਮੈਨੂੰ ਖੁਸੀ ਹੋਵੇਗੀ ਜੇ ਮੈਂ ਇਸ ਵੱਡੇ ਪਰਵਾਰ ਵਿੱਚ ਰਹਿ ਸਕਾਂ, ਪਰ ਮੈਂ ਆਪਣੇ ਪਤੀ ਦੇ ਇਸ ਘਰ ਨੂੰ ਛੱਡ ਨਹੀਂ ਸਕਦੀ”।

ਕੁਲਵੰਤ ਨੇਂ ਕਿਹਾ, ਬਾਕੀ ਸਭ ਹਾਲੇ ਡੌਰ ਭੌਰੇ ਹੋਏ ਬੈਠੇ ਸਨ, ਇਕ ਸੰਭਾਵਿਤ ਬਲਾਤਕਾਰ ਤੋਂ ਪਿਓ ਧੀ ਦੇ ਰਿਸ਼ਤੇ ਤੱਕ ਪਹੁੰਚਣਾਂ ਤੇ ਉਹ ਵੀ ਕੁਝ ਘੰਟਿਆਂ ਵਿੱਚ ? ਸਿਵਾਏ ਲਾਡੀ, ਹਰਦੇਵ ਤੇ ਕੁਲਵੰਤ ਤੋਂ ਬਾਕੀ ਸਭ ਵਿਸ਼ਵਾਸ਼ ਨਹੀਂ ਸੀ ਕਰ ਪਾ ਰਹੇ ।

“ ਮੈਂ ਇਹ ਗੱਲ ਸੋਚ ਚੁੱਕਾ ਹਾਂ, ਮੈਂ ਦਲਬੀਰ ਸਿੰਘ ਦੇ ਸਾਡੇ ਘਰਾਂ ਦੇ ਸੰਨ ਵਿੱਚ ਪਏ ਥਾਂ ਨੂੰ ਹਰ ਕੀਮਤ ਤੇ ਖਰੀਦ ਕੇ ਸਾਡੇ ਘਰਾ ਨੂੰ ਇੱਕ ਵੱਡਾ ਘਰ ਬਣਾ ਦਿਆਂਗਾ, ਜੇ ਐਸਾ ਹੋ ਜਾਵੇ ਤਾਂ ਕੀ ਮੇਰੀ ਬੇਨਤੀ ਪਰਵਾਂਨ  ਹੋ ਸਕਦੀ ਆ ?”।

ਮੋਹਣ ਸਿੰਘ ਰਾਤੋ ਰਾਤ ਬਹੁਤ ਦੂਰ ਤੱਕ ਸੋਚ ਗਿਆ ਸੀ ।

“ ਸਾਡੀ ਚਾਚੀ ਬਹੁਤ ਨੇਕ ਆ ਇਹ ਤਾਂ ਅਸੀਂ ਜਾਣਦੇ ਸੀ ਪਰ ਇਹ ਇੱਕ ਦੇਵੀ ਆ ਤੇ ਉਹ ਵੀ ਐਨੀ ਮਹਾਂਨ ਜਿਸਨੇ ਸਾਡੇ ਘਰ ਨੂੰ ਉਜੜਨ ਤੋਂ ਬਚਾ ਲਿਆ, ਐਸੀ ਦੇਵੀ ਦੇ ਚਰਨਾਂ ਵਿੱਚ ਰਹਿ ਕੇ ਅਸੀਂ ਹੋਰ ਵੀ ਮਜਬੂਤ ਹੋ ਜਾਵਾਂਗੇ, ਮੈਂ ਹੱਥ ਬੰਨ ਕੇ ਕੈਂਹਦਾ ਹਾਂ ਕਿ ਮੇਰੇ ਪਿਓ ਦੇ ਗੁਨਾਹ ਨੂੰ ਮਾਫ ਕੀਤਾ ਜਾਵੇ ਤੇ ਸਾਨੂੰ ਸਾਰੇ ਪਰਵਾਰ ਨੂੰ ਚਾਚੀ ਜੋ ਹੁਣ ਸਾਡੀ ਦੇਵੀ ਮਾਂ ਵੀ ਹੈ ਦੀ ਸੇਵਾ ਕਰਨ ਦੀ ਇਜਾਜਤ ਦਿੱਤੀ ਜਾਵੇ, ਮੇਰੀਆਂ ਭੈਣਾਂ ਮਾਂ ਦੀ ਕਦੇ ਚਿੰਤਾ ਨਾਂ ਕਰਨ, ਅਸੀ ਸਾਰੀ ਉਮਰ ਤੁਹਾਡੇ ਪੇਕੇ ਬਣ ਕੇ ਰਹਾਂਗੇ, ਨਾਂਨਕੀ ਸ਼ੱਕ ਲੈ ਕੇ ਆਵਾਂਗੇ”।

ਮੋਹਣ ਸਿੰਘ ਦਾ ਵੱਡਾ ਮੁੰਡਾ ਹੱਥ ਜੋੜੀ ਖੜਾ ਸੀ ।

ਜਗੀਰ ਕੌਰ ਤਾਂ ਜਦੋਂ ਦੀ ਆਈ ਸੀ ਕੁਲਵੰਤ ਨੂੰ ਜੱਫੀ ਪਾਈ ਬੈਠੀ ਸੀ ।

ਕੁਲਵੰਤ ਦੀਆਂ ਚਾਰੇ ਧੀਆਂ ਇਸ ਪੇਸ਼ਕਸ਼ ਨੂੰ ਇੱਕ ਵਰਦਾਂਨ ਸਮਝ ਰਹੀਆਂ ਸਨ, ਉਹ ਜਾਂਣਦੀਆਂ ਸਨ ਕਿ ਕੁਲਵੰਤ ਨੇਂ ਕਦੇ ਵੀ ਆਪਣਾਂ ਘਰ ਨਹੀਂ ਛੱਡਣਾਂ ਤੇ ਇਕੱਲੀ ਉਹ ਕਿਵੇ ਰਹੇਗੀ ? ਚਾਰਾਂ ਭੈਣਾਂ ਤੇ ਤਿੰਨੇ ਜਵਾਈਆਂ ਨੇ ਸਲਾਹ ਕੀਤੀ, ਉਹ ਸਾਰੇ ਮੋਹਣ ਸਿੰਘ ਦੇ ਇਸ ਸੱਚੇ ਪਰਵਰਤਨ ਤੋਂ ਐਨੇ ਪਰਭਾਵਤ ਹੋਏ ਸਨ ਕਿ ਲਾਡੀ ਨੇ ਤਾਏ ਦੇ ਪੈਰੀਂ ਹੱਥ ਲਾ ਕੇ ਕਿਹਾ.........।

“ ਤਾਇਆ ਜੀ ਹੁਣ ਤੁਸੀਂ ਸੱਚ ਮੁੱਚ ਹੀ ਮੇਰੇ ਪਿਓ ਦੇ ਭਰਾ ਹੋ, ਮੈਂ ਪਹਿਲਾਂ ਤੁਹਾਨੂੰ ਇਹ ਹੱਕ ਨਹੀਂ ਸੀ ਦੇ ਸਕਦੀ, ਪਰ ਹੁਣ ਮੇਰਾ ਯਕੀਂਨ ਆ ਕਿ ਮੇਰੀ ਮਾਂ ਤੁਹਾਡੀ ਛਤਰ ਛਾਇਆ ਹੇਠ ਮਹਿਫੂਜ ਰਹੇਗੀ”।

ਮੋਹਣ ਸਿੰਘ ਨੇਂ ਲਾਡੀ ਨੂੰ ਹਿੱਕ ਨਾਲ ਘੁੱਟ ਲਿਆ ਤੇ ਉਸਦਾ ਮੱਥਾ ਚੁੰਮ ਕੇ ਕਹਿਣ ਲੱਗਾ.........

“ ਰੱਬ ਗਵਾਹ ਆ ਬੱਚੀਏ, ਬਾਕੀ ਦਾ ਜੀਵਨ ਤੁਹਾਡੀ ਸੇਵਾ ਵਿੱਚ ਲਾਵਾਂਗਾ”।

ਦਲਬੀਰ ਸਿੰਘ ਨੂੰ ਉਸੇ ਵੇਲੇ ਹੀ ਸੱਦ ਕੇ ਪੁੱਛਿਆ,

ਉਹ ਬਹੁਤ ਹੈਰਾਂਨ ਹੋਇਆ ਕਿ ਉਸਦੀ ਥਾਂ ਖਰੀਦਣ ਦੀ ਮੋਹਣ ਸਿੰਘ ਨੂੰ ਕੀ ਲੋੜ ਪੈ ਗਈ, ਉਸ ਨੇ ਝਕਦੇ ਝਕਦੇ ਨੇਂ ਅਸਲੀ ਮੁੱਲ ਤੋਂ ਕੁਝ ਵੱਧ ਹੀ ਦੱਸ ਦਿੱਤਾ, ਮੋਹਣ ਸਿੰਘ ਨੇਂ ਜੇਬ ਵਿੱਚੋ ਪੰਜ ਹਜਾਰ ਕੱਢ ਕੇ ਸਾਈ ਦੇ ਫੜਾ ਦਿੱਤੇ ਤੇ ਦੂਜੇ ਦਿਨ ਹੀ ਰਜਿਸਟਰੀ ਕਰਾਉਣ ਦਾ ਵਾਅਦਾ ਕਰ ਲਿਆ, ਹੈਰਾਂਨ ਹੋਇਆ ਦਲਬੀਰ ਘਰ ਚਲੇ ਗਿਆ, ਦੂਜੇ ਦਿਨ

ਸਵੇਰੇ ਹੀ ਫਰਦ ਲੈ ਕੇ ਰਜਿਸਟਰੀ ਕਰਵਾ ਲਈ, ਉਸਦੇ ਕੀਤੇ ਵਲਗਣ ਦੀ ਕੰਧ ਢਾਹ ਕੇ ਤੇ ਦੋਵਾਂ ਘਰਾਂ ਦੀ ਇੱਕ ਪਾਸੇ ਵਾਲੀ ਕੰਧ ਦਾ ਕੁਝ ਹਿੱਸਾ ਢਾਹ ਕੇ ਤਿੰਨ ਘਰਾਂ ਦੇ ਥਾਂ ਨੂੰ ਇੱਕ ਵੱਡੇ ਘਰ ਦਾ ਰੂਪ ਦੇ ਦਿੱਤਾ ਗਿਆ, ਪਿੰਡ ਦੇ ਲੋਕ ਮੂੰਹ ਵਿੱਚ ਉਗਲਾਂ ਪਾਈ ਖੜੇ ਸਨ, ਮੋਹਣ ਸਿੰਘ ਨੇਂ ਘਰ ਵਿੱਚ ਅਖੰਡ ਪਾਠ ਰੱਖਵਾ ਕੇ ਸਾਰੇ ਪਿੰਡ ਤੇ ਸਾਰੇ ਰਿਸ਼ਤੇਦਾਰ ਸੱਦੇ ਹੋਏ ਸਨ, ਇਸ ਅਚਾਂਨਕ ਅਖੰਡ ਪਾਠ ਦੀ ਹੈਰਾਂਨੀ ਸਭ ਨੂੰ ਸੀ, ਭੋਗ ਪੈਂਣ ਤੋਂ ਬਾਅਦ ਜਦ ਸਭ ਦੇ ਸਾਹਮਣੇ ਮੋਹਣ ਸਿੰਘ ਸਪੀਕਰ ਤੇ ਇਸ ਨਵੇਂ ਘਰ ਦੀ ਹੋਂਦ ਬਾਰੇ ਦੱਸ ਰਿਹਾ ਸੀ ਤਾਂ ਲੋਕ ਮੂੰਹ ਅੱਡੀ ਉਸ ਦੇ ਮੂੰਹ ਵੱਲ ਦੇਖ ਰਹੇ ਸਨ.........

“ ਮੇਰੀ ਗੱਲ ਸੁਣ ਕੇ ਹਰ ਮਨ ਵਿੱਚ ਇਹ ਵਹਿਮ ਵੀ ਪੈਦਾ ਹੋ ਸਕਦਾ ਆ ਕਿ ਮੇਰੀ ਨਜਰ ਮੇਰੇ ਭਰਾ ਕੇਵਲ ਸਿੰਘ ਦੀ ਜਾਇਦਾਦ ਤੇ ਹੈ, ਇਸ ਸ਼ੱਕ ਨੂੰ ਦੂਰ ਕਰਨ ਲਈ ਮੈਂ ਸ਼ਹਿਰੋ ਅਰਜੀਨਵੀਸ਼ ਕੋਲੋ ਜਰੂਰਤ ਦੇ ਕਾਗਜਾਤ ਬਣਵਾ ਕੇ ਲੈ ਆਇਆ ਹਾਂ ਤੇ ਅੱਜ ਸਾਰੇ ਪਿੰਡ ਦੀ ਤੇ ਰਿਸ਼ਤੇਦਾਰਾਂ ਦੀ ਹਾਜਰੀ ਵਿੱਚ ਮੇਰੀ ਛੋਟੀ ਭਰਜਾਈ ਤੇ ਮੇਰੀ ਧਰਮ ਦੀ ਧੀ ਆਪਣੀ ਜਮੀਂਨ ਤੇ ਘਰ ਦੀ ਜਗਾ ਆਪਣੀਆਂ ਚਾਰੇ ਧੀਆਂ ਦੇ ਨਾਂਮ ਕਰੇਗੀ, ਫਸਲ ਬਾੜੀ ਮੇਰੇ ਪੁੱਤ ਸੰਭਾਲਣਗੇ ਤੇ ਆੜਤੀਏ ਦੇ ਹਿਸਾਬ ਕਰਨ ਹਰ ਸੀਜਨ ਤੇ ਸਾਡੀਆਂ ਚਾਰੇ ਧੀਆਂ ਤੇ ਜਵਾਈ ਜਾਂਣਗੇ’’।

ਮੋਹਣ ਸਿੰਘ ਨੇਂ ਸਭ ਨੂੰ ਹੈਰਾਂਨ ਕਰ ਦਿੱਤਾ ਸੀ, ਐਸਾ ਇਨਸਾਫ ਅੱਜ ਤੱਕ ਕਦੇ ਕਿਸੇ ਨੇਂ ਨਹੀਂ ਸੀ ਦੇਖਿਆ, ਭਾਂਵੇ ਇਸ ਇਨਸਾਫ ਦੀ ਸ਼ੁਰੂਆਤ ਕੁਲਵੰਤ ਸ਼ੇਰਨੀ ਨੇਂ ਕੀਤੀ ਸੀ ਪਰ ਫਿਰ ਵੀ ਮੋਹਣ ਸਿੰਘ ਨੇਂ ਸੋਨੇ ਤੇ ਸੁਹਾਗਾ ਕਰ ਦਿੱਤਾ ਸੀ, ਉਹੀ ਮੋਹਣ ਸਿੰਘ ਜੋ ਦੁਰਾਚਾਰ ਦੇ ਰਸਤੇ ਚੱਲ ਰਿਹਾ ਸੀ, ਜੋ ਭਰਾ ਦੀ ਇੱਜਤ ਤੇ ਹੱਥ ਪਾਉਣ ਤੋਂ ਨਹੀਂ ਸੀ ਝਿਝਕ ਰਿਹਾ ਉਹੀ ਮੋਹਣ ਸਿੰਘ ਹੁਣ ਧਰਮ ਨਿਭਾ ਰਿਹਾ ਸੀ, ਤੇ ਉਸਦੇ ਇਸ ਇਨਸਾਫ ਨੇਂ ਉਸਦੇ ਸਾਰੇ ਗੁਨਾਹ ਇਸ ਤਰਾਂ ਧੋ ਦਿੱਤੇ ਸਨ ਜਿਵੇਂ ਉਹ ਕਦੇ ਹੋਏ ਹੀ ਨਾਂ ਹੋਣ, ਕੁਲਵੰਤ ਦੀਆਂ ਚਾਰੇ ਧੀਆਂ ਮੋਹਣ ਸਿੰਘ ਨੂੰ ਪਿਓ ਦੀ ਥਾਂ ਮਹਿਸੂਸ ਕਰ ਰਹੀਆਂ ਸਨ, ਉਨਾਂਦੇ ਵੀ ਹੁਣ ਪੇਕੇ ਬਣ ਗਏ ਸਨ, ਸ਼ਰੀਕੇ ਵਿੱਚੋਂ ਤਾਏ ਦੇ ਪੁੱਤ ਹੁਣ ਭਰਾ ਬਣ ਗਏ ਸਨ ।

ਕੇਵਲ ਸਿੰਘ ਦੀਆਂ ਪੰਜੇ ਸ਼ੇਰਨੀਆਂ ਹੁਣ ਆਪਣੇ ਖੁਸ਼ਹਾਲ ਜੀਵਨ ਦਾ ਅਨੰਦ ਲੈ ਰਹੀਆ ਸਨ, ਕੁਲਵੰਤ ਪਿੰਡ ਦੇ ਕਮਜੋਰ ਲੋਕਾਂ ਵਾਸਤੇ ਮਸੀਹਾ ਬਣ ਕੇ ਉਭਰੀ ਸੀ, ਉਸਦੀ ਜਮੀਂਨ ਦੀ ਕਮਾਈ ਉਹ ਬਹੁਤੀ ਸਮਾਜ ਭਲਾਈ ਤੇ ਖਰਚ ਕਰ ਰਹੀ ਸੀ, ਇਸ ਵਾਰ ਉਸਨੂੰ ਧੱਕੇ ਨਾਲ ਹੀ ਸਰਬਸੰਮਤੀ ਨਾਲ ਸਰਪੰਚਣੀ ਬਣਾ ਦਿੱਤਾ ਸੀ, ਪਰ ਉਹ ਪੰਜਾਬ ਦੀਆਂ ਬਾਕੀ ਸਰਪੰਚਣੀਆਂ ਵਾਂਗੂ ਨਹੀ ਸੀ ਜਿਨਾਂ ਦਾ ਸਿਰਫ ਕਾਗਜਾਂ ਵਿੱਚ ਹੀ ਨਾਂਮ ਚੱਲਦਾ ਸੀ ਤੇ ਸਰਪੰਚੀ ਉਨਾਂ ਦੇ ਘਰਵਾਲੇ ਕਰਦੇ ਸਨ, ਕੁਲਵੰਤ ਕੋਲ ਆਪਣੇ ਪਿੰਡ ਤੋਂ ਇਲਾਵਾ ਕੁਝ ਆਸ ਪਾਸ ਦੇ ਪਿੰਡਾਂ ਦੇ ਅੜੇ ਹੋਏ ਫੈਸਲੇ ਵੀ ਆ ਜਾਦੇ, ਮੋਹਣ ਸਿੰਘ ਆਪਣਾਂ ਧਰਮ ਨਿਭਾ ਕੇ ਸ਼ਾਤ ਹੋ ਰਿਹਾ ਸੀ, ਤੇ ਗੁਰੂ ਜੀ ਦੇ ਪੂਰਨਿਆਂ ਤੇ ਚਲਦੀ ਕੁਲਵੰਤ ਤੇ ਲਾਡੀ ਅਬਲਾ ਤੋਂ ਸ਼ੇਰਨੀ ਦਾ ਹੁਸੀਨ, ਖਤਰੇ ਭਰਭੂਰ ਤੇ ਇੱਜਤ ਵਾਲਾ ਸਫਰ ਤਹਿ ਕਰ ਰਹੀ ਸੀ ।

ਸਮਾਪਤ